

੧ ਓ ਸ੍ਰੀਸਤਿਨਾਮ ਹਰੇ।

# ਗੁਰੂ ਉਦਾਸੀਨ ਮੱਤ ਦਰਪਨ

ਭਾਗ ੧

—+ ਅਰਥਾਤ +—

## * ਗੁਰੂ ਉਦਾਸੀਨ ਮੱਤ ਦਾ ਸੱਚਾ ਇਤੀਹਾਸ *

ਜਿਸ ਵਿੱਚ

ਉਦਾਸੀਨ ਪੰਥਦੀ ਉਤਪੱਤੀ ਅਰਥਾਤ ਉਦਾਸੀਨ ਪੰਥਦੀ ਸਭਨਾਂ ਪੰਥਾਂ ਨਾਲੋਂ ਪ੍ਰਾਚੀਨਤਾ ਔਰ ਸਨਕ ਸਨੰਦਨ ਆਦਿਕ ਰਿਸ਼ੀਆਂ ਦਾ ਇਸਨੂੰ ਪ੍ਰਚਲਤ ਕਰਨਾ ਸ੍ਰੀ ਗੁਰੂ ਨਾਨਕ ਦੇਵਜੀ ਦਾ ਉਦਾਸੀਨ ਭੇਖਨੂੰ ਧਾਰਨ ਕਰਨਾ ਔਰ ਸ੍ਰੀਗੁਰੂ ਸ੍ਰੀਚੰਦ੍ਰ ਜੀਦਾ ਇਸਨੂੰ ਪੁਨਰ ਪ੍ਰਚਲਤ ਕਰਨਾ ਭਲੀ ਪ੍ਰਕਾਰ ਦਿਖਾਯਾ ਹੈ।

ਲੇਖਕ

ਪੰਡਿਤ ਬ੍ਰਹਮਾਨੰਦ ਜੀ ਉਦਾਸੀਨ

ਪ੍ਰਕਾਸ਼ਿਕ

ਸ੍ਰੀਅਮਰਦਾਸਜੀ ਉਦਾਸੀਨ ਸੰਪਾਦਿਕ 'ਧਰਮਬੀਰ'

ਸਖਰ (ਸਿੰਧੁ)

ਅਕਤੂਬਰ ਸਨ ੧੯੨੩ } ਪਹਿਲੀ ਵਾਰ ੧੦੦੦ { ਮੋਖ ੩)

ਬਿ੦ ਸੰ੦ ੧੯੮੦ ਅਸੂ ਵਦੀ ੫ ਰਵਿਵਾਰ

"ਅਮਰ" ਪ੍ਰਿਨਟਿੰਗ ਪ੍ਰੈਸ, ਸਖਰ

ਨੋਟ – ਇਸ ਗ੍ਰੰਥ ਦੇ ਸੰਮਤ ਦੇਖਨ ਹਾਰੇ ਅੰਤ ਵਿਚ ਅਸ਼ੁਧੀ ਸ਼ੁਧੀ ਪਤ੍ਰੇ ਨਾਲ ਜਰੂਰ ਦੇਖਕਰ ਮੇਲਲੀਆ ਕਰਨ ॥

ਨੋਟ – ਬਿ੦ ਸੰ੦ ੧੯੮੦ ਅਸੂਵਦੀ ੫ ਰਵਿਵਾਰ ਦਿਨ ਗ੍ਰੰਥ ਛਪਕੇ ਸਮਾਪ੍ਤ ਹੂਆ ॥

Printed & Published by Shri A. H. Udasin,
Editor "Dharam Vir" at the Amar Printing Press,
Sukkur (Sind).



੧ ਓ ਸ੍ਰੀ ਸਤਿਨਾਮਹਰੇ ।



## ਸਮਰਪਣ !

ਸ੍ਰੀਚੰਦ ਪਿਤਾ ਸੱਚੇ ਰਖਜਕ ਹੋਂ ਦਾਸਨ ਕੇ ,
ਮਾਲਕਤੇ ਪਾਲਕ ਹੋ ਉਦਾਸੀਨ ਭੇਖਦੇ ।
ਪੁਨਰ ਉਧਾਰਕ ਸੁਧਾਰਕ ਕੁਰੀਤੀਆਂਦੇ ,
ਸਦਾਹੀ ਸਹਾਇਕ ਹੋਂ ਉਦਾਸੀਨ ਭੇਖਦੇ ।
ਯੋਗੀਆਂ ਚੋ ਯੋਗੀਰਾਜ ਤਪੀਆਂ ਚੋਮਹਾਂਤਪੀ ,
ਆਚਾਰਯੀ ਦੇ ਲਾਇਕ ਹੋਂ ਉਦਾਸੀਨ ਭੇਖਦੇ ।
ਤੁੱਛਜੇਹੀ ਭੇਟ ਉਦਾਸੀਨ ਇਤੀਹਾਸ ਗ੍ਰੰਥ ,
ਸਮਰਪਨ ਹੈ ਆਪਔਰ ਉਦਾਸੀਨ ਭੇਖਦੇ

ਦਾਸ—ਕਰਤਾ

ਉਦਾਸੀਨਾਚਾਰਯ ਸ੍ਰੀ ੧੦੮ ਸ੍ਰੀ ਗੁਰੂ ਸ੍ਰੀਚੰਦ੍ਰ ਜੀ ਮਹਾਂਰਾਜ



"AMAR" PRESS SUKKUR.





ਸ੍ਰੀ ਸਤਿਨਾਮਹਰੇ।

# ਭੂਮਿਕਾ

ਇਸ ਗੱਲਨੂੰ ਸਭ ਸਮਝਦਾਰ ਲੋਗ ਜਾਂਨਦੇ ਹਨ ਅਤੇ ਬਡੇ੨ ਪ੍ਰਸਿੱਧ ਵਿਦ੍ਵਾਂਨਾਂ ਅਤੇ ਫਿਲਾਸਫਰਾਂ ਦੀ ਏਹ ਮੰਨੀ ਪ੍ਰਮੰਨੀ ਹੋਈ ਬਾਤ ਹੈ ਕਿ ਉਦਾਸੀਨਮੱਤ ਕੋਈ ਨਵਾਂ ਮੱਤਨਹੀ ਏਹ ਓਹੀ ਪ੍ਰਾਚੀਨਮੱਤ ਹੈ ਜੋਬ੍ਰਹਮਾਜੀ ਤੋਂ ਲੈਕੇ ਬਿਆਸ ਪਤੰਜਲੀ ਆਦਿਕ ਰਿਸ਼ੀਮੁਨੀਆਂਦਾ ਮੱਤਹੈ। ਇਸਦੀ ਨੀਂਵ ਸ੍ਰਿਸ੍ਟੀਦੇ ਆਦਿ ਵਿੱਚਹੀ ਬ੍ਰਹਮਾਜੀਦੇ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ, ਚਾਰੋਂ ਪੁਤ੍ਰਾਂ ਨੇਂ ਰਖੀ ਹੈ ਅਤੇ ਨਾਰਦ ਜੀ, ਕਪਿਲਮੁਨੀਜੀ, ਦੁਰਬਾਸਾਜੀ, ਪ੍ਰਾਸਰਿਗਿਆਨੀਜੀ, ਜਮਦਗਨੀਜੀ, ਪਰਸਰਾਮਜੀ, ਬਿਸ੍ਵਾਮਿਤ੍ਰਜੀ, ਚੰਦ੍ਰਮੁਨੀਜੀ, ਮਤੰਗਮੁਨੀਜੀ, ਚਮੁਨਮੁਨੀਜੀ, ਤ੍ਰਿਲੋਚਨਮੁਨੀ ਜੀ, ਪ੍ਰਭਾਕਰਮੁਨੀ ਜੀ, ਦਾੜਭਮੁਨੀ ਜੀ, ਪ੍ਰਤਾਪਮੁਨੀ ਜੀ, ਸੁਖੇਨਮੁਨੀ ਜੀ, ਚੰਦ੍ਰਗੁਪਤ ਜੀ, ਸੁਰਤਿਸਿੱਧਮੁਨੀ ਜੀ, ਮਾਧੋਮੁਨੀ ਜੀ, ਅਚਰਨਸਿੱਧਮੁਨੀ ਜੀ, ਹਰਿ ਨਾਰਾਯਣਮੁਨੀ ਜੀ, ਤ੍ਰਿਲੋਕਰਾਮਮੁਨੀ ਜੀ, ਬਰੁਚਰਿਖੀ ਜੀ, ਕੁੰਡਲਮੁਨੀ ਜੀ, ਸੁਰਥਮੁਨੀ ਜੀ, ਸੁਚੇਤਮੁਨੀ ਜੀ, ਉਦੇਪ੍ਰਕਾਸ਼ਜੀ, ਸੁਤੇਸਿਧਜੀ, ਲਖਮੀਰਦਾਸ ਜੀ, ਸੁਮੇਰਦਾਸਜੀ, ਹਰਿਗੰਭੀਰਜੀ, ਰਾਮਰਿਖੀਜੀ, ਚਤੁਰਭੁਜਜੀ, ਭਾਸਰਿਖੀਜੀ, ਰੱਤਾਰਾਮਜੀ, ਅਤੀਤਰਿਖੀਜੀ, ਬੇਦਰਿਖੀਜੀ, ਸੰਤਰੇਣਜੀ ਆਦਕਾਂ ਨੇਂ ਇਸਨੂੰ ਧਾਰਨ ਕਰਕੇ ਇਸਦੀ ਵਿਸ਼ੇਸ਼ ਉੰਨਤੀ ਕੀਤੀ। ਕਲਿਯੁਗ ਵਿੱਚ ਜਦਕੇ ਯਵਨ ਲੋ ਗਾਦੇ ਪ੍ਰਭਾਵ ਸੇ ਉਦਾਸੀ ਮੱਤ ਕੁਝ ਸਿਥਿਲਜਿਹਾ ਹੋਰਿਹਾ ਸੀ ਤਾਂ ਬਿਕ੍ਰਮੀ ਸੰਮਤ ੧੫੪੧ ਮਾਘ ਸੁਦੀ ਬਸੰਤ ਪੰਚਮੀ ਵਾਲੇ ਦਿਨ ਸੱਚੇ ਸੌਦੇ ਵਿਖੇ ਉਕਤ ਸੰਤਰੇਣ ਜੀਦੇ ਸ਼ਿਸ਼ ਬਨਕਰ ਸ੍ਰੀਗੁਰੂਨਾਨਕ ਦੇਵਜੀਨੇਂ ਉਦਾਸੀਨ ਮੱਤਨੂੰ ਗ੍ਰਹਣ ਕਰ ਦੇਸ਼ ਦੇਸ਼ਾਂਤ ਰਾਂ ਵਿੱਚ ਇਸਦਾ ਵਿਸ਼ੇਸ਼ ਪ੍ਰਚਾਰ ਕੀਤਾ। ਔਰ ਸੰਬਤ ੧੫੫੧ ਭਾਦ੍ਰੋ ਸੁਦੀ ਨੌਮੀ ਨੂੰ ਸ੍ਰੀਗੁਰੂਨਾਨਕਦੇਵਜੀਦੇ ਘਰ ਉਦਾਸੀਨਾਂ ਚਾਰਯ ੧੦੯ ਸ੍ਰੀ ਸ੍ਰੀਚੰਦ੍ਰਜੀ ਮਹਾਂਰਾਜ ਨੇਂ ਅਵਿਤਾਰ ਧਾਰਕੇ ਉਦਾਸੀਨ ਮੱਤਦਾ ਪੁਨਰ ਉਧਾਰ ਕੀਤਾ। ਜਿਸ ਸਮੇਂ ਉਦਾਸੀਨ

ਮੱਤ ਵਿੱਚ ਸ੍ਰੀਬਾਬਾ ਗੁਰਦਿੱਤਾਜੀ ਜੈਸੇ ਗੁਰੂਪੁੱਤ੍ਰ ਅਤੇ ਸ੍ਰੀਅਲਮਸਤ ਸਾਹਿਬ , ਸ੍ਰੀਬਾਲੂ ਹਸਨਾਂ ਸਾਹਿਬਜੀ, ਸ੍ਰੀਗੋਇੰਦਸਾਹਿਬਜੀ, ਸ੍ਰੀਫੂਲਸਾਹਿਬਜੀ, ਜੈਸੇ ਪ੍ਰਸਿੱਧ ਕਰਾਮਾਤੀ ਅਤੇ ਬਾਬਾ ਕ੍ਰਿਪਾਲਜੀ ਜੈ ਸੂਰਬੀਰ , ਸ੍ਰੀਬਾਬਾ ਬਨਖੰਡੀ ਸਾਹਿਬਜੀ ਤਪੀਸ੍ਵਰ , ਸ੍ਰੀ ਨਿਰਬਾਣ ਪ੍ਰੀਤਮਦਾਸਜੀ ਜੈਸੇ ਪ੍ਰਚਾਰਕ ਸਨ ਉਸਵੇਲੇ ਉਦਾਸੀਨ ਭੇਖਦੀ ਖੂਬ ਚੜ੍ਹ ਦੀ ਕਲਾਸੀ। ਔਰ ਭਾਰਤਵਰਸ਼ ਦੇ ਕੋਨੇ ੨ ਵਿੱਚ ਉਦਾਸੀਨ ਭੇਖਦੀ ਪਤਾਕਾ ਲਹਿਰਾ ਰਹੀ ਸੀ।

ਪਰਸਮੇ ਦੀ ਭੀ ਕੀ ਅਲੌਕਿਕ ਮਹਿਮਾ ਹੈ ਕਿ ਸੂਰਜਮੰਡਲ ਨੂੰ ਅਕਾਸ਼ ਵਿੱਚ ਚੜ੍ਹਕੇ ਦੁਪਹਿਰ ਦੇ ਵੇਲੇ ਮਹਾਂ ਤੀਖਣ ਹੋਕੇ ਫਿਰ ਨੀਚੇ ਨੂੰ ਉਤਾਰਨਾਂ ਪੈਂਦਾ ਹੈ ਠੀਕ ਓਹੀ ਦਸ਼ਾ ਇਸ ਉਦਾਸੀਨਮੱਤਦੀ ਹੋਈ। ਉਦਾਸੀਨਾਂ ਦੇ ਦਿਲਾਂ ਵਿੱਚੋਂ ਅਪਨੇਂ ਧਰਮ ਦਾ ਪ੍ਰਭਾਵ ਔਰ ਅਪਨੇਂ ਬਜੁਰਗਾਂ ਦੀ ਆਂਨ ਔਰ ਇੱਜਤ ਦਾ ਖਿਆਲ ਉਕਾ ਹੀ ਉੱਡ ਗਿਆ। ਉਦਾਸੀਨ ਅਪਨੇਂ ਬਜੁਰਗਾਂ ਦਾ ਸਤਿਕਾਰ ਕਰਨਾਂ ਔਰ ਅਪਨੇਂ ਭੇਖਦੀ ਉੱਚਤਾਈ ਨੂੰ ਜਾਨ ਨਾਂ ਬਿਲਕੁੱਲ ਹੀ ਭੁੱਲਗਏ। ਜਿਸਦਾ ਨਤੀਜਾ ਏਹ ਨਿੱਕਲਿਆ ਕਿ ਹਰ ਕੋਈ ਲੰਡੀ ਬੁੱਚੀ ਉਠਕੇ ਉਦਾਸੀਨਾਂ ਉਤੇ ਤਰਾਂ ਤਰਾਂ ਦੇ ਆਖੇਪਕਰਨ ਲੱਗਪਏ। ਉਦਾਸੀਨਾਂ ਦੀ ਚੁੱਪ ਔਰ ਪ੍ਰਚਾਰ ਨਾਂ ਕਰਨ ਤੋਂ ਵਿਰੋਧੀ ਦਲਾਂ ਨੇਂ ਏਹ ਨਾਜਾਇਜ ਫੈਦਾ ਉਠਾਇਆ ਕਿ ਉਦਾਸੀਨਾਂ ਦੇ ਦੇਖਦਿਆਂ ਦੇਖਦਿਆਂ ਉਦਾਸੀਨਾ ਦੇ ਕਈ ਧਾਰਮਿਕ ਅਸਥਾਂਨ ਖੋਸ ਲੁਏ ਅਤੇ ਲੱਖਾਂ ਰੁਪਏ ਦੀਆਂ ਜੈਦਾਤਾਂ ਅਪਨੇਂ ਕਬਜੇ ਵਿੱਚ ਕਰ ਲੀਤੀਆਂ। ਅਤੇ ਉਦਾਸੀਨ ਭੇਖਦੇ ਪ੍ਰਾਣ ਪਿਆਰੇ ਆਚਾਰਯ ਬਾਬੇ ਸ੍ਰੀਚੰਦਜੀ ਅਤੇ ਪ੍ਰਾਚੀਨ ਬਜੁਰਗਾਂ ਦੀਆਂ ਮੂਰਤੀਆਂ ਉਖਾੜ ਉਖਾੜ ਕੇ ਬਾਹਿਰ ਫੈਂਕ ਦਿੱਤੀਆਂ ਅਤੇ ਸਮਾਧਾਂ ਢਾ ਦਿੱਤੀਆਂ।

ਉਦਾਸੀਨਾਂ ਦੇ ਵਾਸਤੇ ਅਤੀਜਰੂਰੀ ਸੀ ਕਿ ਅਪਨੇਂ ਧਰਮ ਅਤੇ ਅਪਨੇਂ ਬਜੁਰਗਾਂ ਦੀ ਆਂਨ ਔਰ ਇੱਜਤ ਦੀ ਰਖਜਾ ਲਈ ਕੁਰਬਾਂਨ ਹੋਜਾਂਦੇ ਪਰੰਤੂ ਕਦੀ ਔਰ ਕਿਸੀ ਸੂਰਤ ਵਿੱਚ ਭੀ ਅਪਨੇਂ ਪ੍ਰਾਣ ਪਿਆਰੇ ਧਰਮ ਔਰ ਅਪਨੀਂ ਆਂਨ ਨੂੰ ਧੱਬਾ ਨਾਂ ਲੱਗਨ ਦਿੰਦੇ , ਪਰ ਸ਼ੋਕ ਨਾਲ ਕਹਿਨਾਂ ਪੈਂਦਾ ਹੈ ਕਿ ਉਦਾਸੀਨਾਂ ਨੇਂ ਐਸਾ ਨਹੀਂ ਕੀਤਾ। ਜਿਸਸੇ ਓਹ ਪਬਲਕਦੀ ਨਿਗਾ ਵਿੱਚੋਂ ਭੀ ਗਿਰ ਗਏ ਔਰ ਐਸੇ ਸੰਕਟ ਦੇਸਮੇਂ ਓਹਨਾਂ ਦਾ ਕੋਈ ਸਹੈਤਾਂ ਕਾਰ ਨਾਂਰਿਹਾ।

ਉਦਾਸੀਨਾਂ ਦੇ ਵੱਡੇ ਘਾਟੇਦਾ ਕਾਰਣ ' ਉਦਾਸੀਨ ਇਤੀਹਾਸ ' ਦਾ ਨਾਂ ਹੋਨਾਂ

ਸੀ ਕਿਉਂਕਿ ਪ੍ਰਤੇਕ ਉਦਾਸੀਨੂੰ ਬਗੈਰ ਉਦਾਸੀਨ ਇਤੀਹਾਸ ਦੇ ਉਦਾਸੀਨ ਧਰਮਦੀ ਮਹਾਂਨਤਾ ਔਰ ਅਪਨੇਂ ਬਜੁਰਗਾਂਦੇ ਗੌਰਵਦਾ ਪਤਾਹੀ ਨਹੀਂ ਲੱਗਸਕਦਾ ਇਸ ਵਾਸਤੇ ਏਹਨਾਂ ਸਭ ਗਲਾਂ ਨੂੰ ਮੁੱਖ ਰਖਦਿਆਂ ਹੋਇਆਂ ਅਤੇ ਉਦਾਸੀਨ ਭੇਖ ਵਿੱਚ ਪੁਨਰ ਨਵੀਨ ਜਿੰਦਗੀ ਡਾਲਨ ਦੇ ਵਾਸਤੇ 'ਗੁਰੂ ਉਦਾਸੀਨ ਮੱਤਦਾ ਸੱਚਾ ਇਤੀਹਾਸ' ਨਾਮਕ ਪੁਸਤਕ ਪ੍ਰਕਾਸ਼ਿਤ ਕੀਤਾ ਜਾਂਦਾ ਹੈ। ਜਿਸਦੇ ਪੜਨ ਨਾਲ ਪ੍ਰਤੇਕ ਉਦਾਸੀ ਨੂੰ ਅਪਨੇਂ ਧਰਮਦੀ ਮਹਾਂਨਤਾ ਅਤੇ ਅਪਨੇਂ ਬਜੁਰਗਾਂ ਦੇ ਗੌਰਵ ਦਾ ਚੰਗੀ ਤਰਾਂ ਪਤਾ ਲੱਗ ਜਾਊਗਾ ਸਾਡਾ ਏਹ ਦਾਵਾ ਹੈ ਕਿ ਆਦ ਤੋਂ ਲੈਕੇ ਅੰਤ ਤੱਕ ਇਸ ਇਤੀਹਾਸ ਨੂੰ ਪੜਕਰ ਉਸ ਉਤੇ ਅਮਲ ਕਰਨ ਵਾਲਾ ਕੋਈ ਉਦਾਸੀ ਭੀ ਕ੍ਰਿਪਾਰਾਮ ਅਤੇ ਕਿਸ਼ਨਦਾਸ਼ ਵਾਂਗਰ ਅਪਨੇਂ ਧਰਮ ਤੋਂ ਪਤਿਤ ਹੋਕੇ ਵਿਰੋਧੀ ਦਲਦੀ ਸ਼ਰਣ ਨਹੀ ਗ੍ਰਹਿਣ ਕਰ ਸਕਦਾ।

ਸਮੂਹ ਉਦਾਸੀਨਾਂ ਦੀ ਸੇਵਾ ਵਿੱਚ ਅਤੀ ਅਧੀਨਗੀ ਸੇ ਪ੍ਰਾਰਥਨਾਂ ਕੀਤੀ ਜਾਂਦੀ ਹੈ ਕਿ ਇਸ ਪੁਸਤਕ ਨੂੰ ਪੜਕਰ ਲਾਭ ਉਠਾਈਏ ਅਤੇ ਜਗਹ ੨ ਗਲੀ ੨ ਪ੍ਰਚਾਰ ਕਰੋਂ ਤਾਂ ਕਿ ਸਾਡਾ ਪ੍ਰੀਸ਼੍ਰਮ ਸਫਲ ਹੋ।

ਬਿਨੀਤ।
ਸੰਪਾਦਿਕ।





## ॥ ਸੂਚੀ ਪਤ੍ਰ ॥




गुरू बाबा नानक निर्वाण उदासी। गुरू श्री चन्द्रजी उदासी। गुरू अंगदजी उदासीन्
श्रीमान् बालाराम उदासीन् और मर्दाना वि. सं. १७६५ के पुराणें मूर्तिसें फोटो लीया





੧ ਓ ਸ੍ਰੀ ਸਤਿਨਾਮ ਹਰੇ ॥

# । ਅਥ ਗੁਰੂ ਉਦਾਸੀਨ ਮੱਤ ਦਰਪਨ ਪ੍ਰਾਰੰਭਯਤੇ ।

ਸ੍ਰੀ ੧੦੯ ਗੁਰੂ ਨਾਨਕੋਦਾਸੀਨਾਂਚਾਰਯੇ ਭਯੋ ਨਮ: ॥
ਸ੍ਰੀ ੧੦੯ ਗੁਰੂ ਸ੍ਰੀ ਸ੍ਰੀਚੰਦ੍ਰੋਦਾਸੀਨਾਂਚਾਰਯ ਭਯੋ ਨਮ: ॥
ਸ੍ਰੀ ੧੦੮ ਗੁਰੂ ਲਖਮੀਚੰਦ੍ਰੋਦਾਸੀਨਾਂ ਭਯੋ ਨਮ: ॥
ਸ੍ਰੀ ੧੦੭ ਗੁਰੂ ਬਨਖੰਡੀ ਉਦਾਸੀਨ ਭਯੋ ਨਮ: ॥
ਸ੍ਰੀ ਸਾਧੁਬੇਲਾ ਤੀਰਥਾਯ ਨਮ: ॥

## ਉਦਾਸੀ ਪੰਥ ਦੀ ਉਤਪੱਤੀ।

ਅਰਥਾਤ ਮਾਤ੍ਰਾ ਉਦਾਸੀ ਸੰਪ੍ਰਦਾਯ ਦਾ ਲਿਖ੍ਯਤੇ ॥

( ਪਹਿਲਾ ਅਧ੍ਯਾਇ )

ਓਅੰਕਾਰ ਆਦਿ ਮੈਂ ਜਾਨਾਂ । ਸਤਿਨਾਮ ਗੁਰ ਮੰਤ੍ਰ ਮਹਾਂਨਾ ॥
ਮਹਿਮਾ ਤਾਹਿ ਵੇਦ ਨ ਪਾਵੈ । ਨੇਤ ਨੇਤ ਮੁਖ ਚਾਰ ਬਤਾਵੈ ॥ ੧ ॥
ਗੁਰ ਨਾਨਕ ਕੀ ਆਗਯਾ ਭਈ । ਤਬ ਸਤਿਗੁਰ ਮੋਹਿ ਦੀਪਕ ਦਈ ॥
ਜਟਾ ਮੁਕਟ ਸਿਰ ਦਲਕ ਕੀ ਟੋਪੀ । ਸੇਲ੍ਹੀ ਖਫਨੀ ਚੋਗਾਨ ਪੜੋਪੀ ॥ ੨ ॥
ਕਮਰ ਬੰਦ ਮਸਤਾਨ ਸੁਹਾਏ । ਅਜਬ ਚੋਲਨਾਂ ਗਲਮੋਂ ਪਾਏ ॥
ਤਿਲਕ ਜਨੇਊ ਔਦਸਤਾਰ । ਕਲਗੀ ਸੇਹਰਾ ਅੰਗੁ ਸਤਾਰ ॥ ੩ ॥
ਜੰਜੀਰ ਭਸਮ ਅਰ ਕੇਰਨ ਧਾਰੇ । ਗਿਆਨ ਉਦੇ ਅਗਯਾਨ ਬਿਦਾਰੇ ॥

ਗੁਰਦਾਸ ਕਹੈ ਗੁਰ ਪਦ ਸਿਰ ਨਾਊਂ । ਬੁਧਿ ਬਿਬੇਕ ਗਜ਼ਾਨ ਜਬ ਪਾਊਂ ॥ ੪ ॥
ਓਅੰਕਾਰ ਤ੍ਰੈ ਦੇਵ ਉਪਾਏ । ਤੀਨੋਂ ਅਪਨੀਂ ਸਾਖ ਚਲਾਏ ॥
ਪ੍ਰਿਥਮੈਂ ਬਿਸ਼ਨੂੰ ਉਤਪਤ ਭਯਊ । ਸੋ ਉਪਦੇਸ਼ ਬ੍ਰਹਮੇ ਕੋ ਦਯਊ ॥ ੫ ॥
ਚਾਰ ਪੁੱਤ੍ਰ ਬ੍ਰਹਮਾ ਉਪਜਾਯੋ । ਉਦਾਸੀਨ ਸੋ ਸਾਖ ਚਲਾਯੋ ॥
ਚਾਰੋਂ ਵੇਦ ਚਾਰ ਕੋ ਦੀਨਾਂ । ਗਜ਼ਾਨਵਾਂਨ ਹੋਇ ਗ੍ਰਹਤਜ ਦੀਨਾਂ ॥੬॥
ਉਦਾਸ ਸੰਪ੍ਰਦਾ ਕ੍ਰਿਤ ਜੁਗ ਭਈ । ਬਿਧ ਨੰਦਨ ਸਨਕਾਦਿਕ ਲਈ ॥
ਤਾਂਤੇ ਨਾਰਦ ਗਜ਼ਾਨ ਕੋ ਪਾਯੋ । ਰੂਪ ਉਦਾਸੀ ਜਗ ਪ੍ਰਗਟਾਯੋ ॥ ੭ ॥
ਸੋਈ ਤਪ ਕੀਨੋ ਅਤਿ ਭਾਰੀ । ਬਿਸ਼ੁਨ ਪਰਾਇਨ ਭੇ ਅਧਿਕਾਰੀ ॥
ਸੋ ਉਪਦੇਸ਼ ਕਪਿਲ ਕੋ ਦੀਨਾ । ਉਦਾਸੀਨ ਮਾਰਗ ਸੋ ਲੀਨਾਂ ॥ ੮ ॥
ਜਨਨੀ ਕੋ ਉਪਦੇਸਯੋ ਸੋਈ । ਬਿਮਲ ਵੈਰਾਗ ਗਜ਼ਾਨ ਸੁਖ ਹੋਈ ।
ਸੋਭੀ ਗਈ ਬਿਸ਼ਨ ਕੇ ਪਾਸਾ । ਅਚਲਥਾਨ ਸੁ ਕੀਨੋ ਬਾਸਾਂ ॥ ੯ ॥
ਕਠਿਨ ਤਪਸਜ਼ਾ ਕਹੀ ਨ ਜਾਈ । ਸੰਕਰ ਸੇਸ ਸਾਰਦਾ ਗਾਈ ॥
ਉਦਾਸ ਸੰਪ੍ਰਦਾ ਰਾਹ ਚਲਾਯੋ । ਦੁਰਬਾਸਾ ਕੋ ਗਜ਼ਾਨ ਬਤਾਯੋ ॥ ੧੦ ॥
ਤਿਨਕੇ ਭਏ ਪ੍ਰਾਸਰ ਗਜ਼ਾਨੀ । ਜਮਦਿਗਨ ਮੁਨੀ ਤਿਨਕੇ ਸਿਸ ਜਾਨੀ ॥
ਤਾਂਤੇ ਪਰੁਸ ਰਾਮ ਮੁਨਿਪਾਵਾ । ਕੌਸਕ ਮੁਨਿ ਕੋ ਗਜ਼ਾਨ ਬਤਾਵਾ ॥ ੧੧ ॥
ਚੰਦ੍ਰਮੁਨਿ ਤਿਨਕੇ ਸਿਸ ਭਏ । ਮਤੰਗ ਮੁਨੀ ਤਿਨਕੇ ਨਿਰਮਏ ॥
ਚਮਨ ਮੁਨੀ ਤਿਨਤੇ ਮੱਤ ਲੀਨਾਂ । ਉਦਾਸੀਨ ਬਿਚਰਤ ਛਲਹੀਨਾ ॥ ੧੨ ॥
ਤਿਨਕੇ ਮੁਨਿ ਤ੍ਰੈ ਲੋਚਨ ਭਏ । ਉਦਾਸੀਨ ਤਪ ਕਰਤੇ ਹਏ ॥
ਪ੍ਰਭਾਕਰ ਮੁਨੀ ਤਿਨਕੇ ਭਯਊ । ਸਦਨ ਉਦਾਸ ਬਿਪਿਨਕੋ ਗਯਊ ॥ ੧੩ ॥
ਦਾੜਭ ਮੁਨਿ ਤਿਹਤੇ ਉਪਦੇਸ਼ਾ । ਕੀਨੋ ਜਗਜ ਬਿਪਿਨ ਮਹਿਸੇਸਾ ॥
ਨਾਮ ਪ੍ਰਤਾਪਵਾਨ ਮੁਨਿ ਭਯੋ । ਚਾਰ ਵੇਦ ਕੇ ਗਜ਼ਾਤਾ ਹਯੋ ॥ ੧੪ ॥
ਤਿਨਕੇ ਭੁਏ ਮਹਾਂ ਬ੍ਰਤ ਧਾਰੀ । ਨਾਮ ਸੁਧੇਨ ਮੁਨੀ ਅਧਿਕਾਰੀ ॥
ਚੰਦ੍ਰ ਗੁਪਤ ਨ੍ਰਿਪ ਕੋ ਉਪਦੇਸ਼ਾ । ਤਜਾ ਰਾਜ ਸੋ ਭਯੋ ਰਿਖੇਸਾ ॥ ੧੫ ॥
ਸੁਰਤਿ ਸਿਧ ਤਿਨਕੇ ਸ਼ਿਸ ਭਾਰੀ । ਮਾਧੋ ਮੁਨੀ ਤਿਨਕੇ ਅਧਿਕਾਰੀ ।
ਅਚਰਨ ਸਿਧ ਤਿਨਕੇ ਕਹਿਲਾਯੋ । ਹਰਿਨਾਰਾਯਣ ਤਾਂਤੇ ਪਾਯੋ ॥ ੧੬ ॥
ਤ੍ਰੈ ਲੋਕ ਰਾਮ ਮੁਨਿ ਭੇ ਅਧਿਕਾਰੀ । ਤਿਨਕੇ ਭਏ ਬਰੂ ਚਰਿਖ ਭਾਰੀ ॥

ਕੁੰਡਲ ਮੁਨਿ ਤਿਨਕੇ ਭੇ ਚੇਲਾ । ਸੁਰਥ ਰਿਖੀ ਤਿਨਤੇ ਕਰ ਮੇਲਾ ॥ ੧੭ ॥
ਮੁਨਿ ਸੁਚੇਤ ਭੇ ਤਿਨਕੇ ਸੋਈ । ਗਿਆਨਵਾਂਨ ਅਤੀ ਤੀਬਰ ਜੋਈ ॥
ਉਦੈ ਪ੍ਰਕਾਸ਼ ਤਿਨਕੇ ਸ਼ਿਸ ਭਯਊ । ਸੁਤੇ ਸਿਧ ਤਿਨਕੇ ਨਿਰਮਯਊ ॥ ੧੮ ॥
ਲਖਮੀਰਦਾਸ ਤਿਨਕੇ ਸੁਖਕਾਰੀ । ਸੁਮੇਰ ਦਾਸ ਤਿਨਕੇ ਅਧਿਕਾਰੀ ॥
ਹਰਿਗੰਭੀਰ ਮੁਨਿ ਤਿਨ ਸ਼ਿਸ ਭਏ । ਭਗਤਿ ਕਰਤਿ ਜਗਮੇਂ ਪ੍ਰਗਟਏ ॥ ੧੯ ॥
ਰਾਮਰਿਖੀ ਤਿਨਕੇ ਭਏ ਚੇਲਾ । ਤਿਨਤੇ ਭਏ ਚਤੁਰ ਭੁਜ ਮੇਲਾ ॥
ਤਿਨਕੇ ਭਾਸ ਰਿਖੀ ਸ਼ਿਸ ਭਏ । ਰੱਤਾ ਰਾਮ ਚੇਲਾ ਤਿਨ ਥਏ ॥ ੨੦ ॥
ਭਏ ਅਤੀਤ ਰਿਖੀ ਪੁਨ ਆਗੇ । ਬੇਦ ਰਿਖੀ ਤਿਨਕੇ ਬਡਭਾਗੇ ॥
ਸੰਤਰੇਨ ਮੁਨਿ ਤਿਨ ਅਧਿਕਾਰੀ । ਗੁਰੂ ਨਾਨਕ ਤਿਨਕੇ ਨਿਰੰਕਾਰੀ ॥ ੨੧ ॥
ਕਲਿਜੁਗ ਅਧਮ ਉਧਾਰਨ ਹੇਤਾ । ਧਰਾ ਰੂਪ ਪ੍ਰਭੁ ਕ੍ਰਿਪਾ ਨਿਕੇਤਾ ॥
ਗੁਰੂ ਨਾਨਕ ਪੁੱਤ੍ਰ ਸ੍ਰੀਚੰਦ ਭਏ । ਸੋ ਉਪਦੇਸ਼ ਪਿਤਾ ਸੇ ਲਏ ॥ ੨੨ ॥
ਬਾਰਠ ਮੋ ਕੀਨੋ ਤਪ ਭਾਰੀ । ਉਦਾਸੀਨ ਕੋ ਰੂਪ ਸ੍ਵਾਰੀ ॥
ਗੁਰ ਖਸ੍ਰ ਸੁਤ ਬਾਬਾ ਗੁਰ ਦਿੱਤਾ । ਦੀਨ ਦੁਨੀ ਕਾ ਤਿਨ ਸਿਰ ਟਿੱਕਾ ॥੨੩ ॥
ਸ੍ਰੀਚੰਦ ਸੋਂ ਉਪਦੇਸ਼ ਕੋ ਪਾਯੋ । ਉਦਾਸੀਨ ਸੰਪ੍ਰਦਾ ਚਲਾਯੋ ॥
ਚਾਰ ਸ਼ਿਸ਼ ਤਿਨਕੇ ਤਪ ਧਾਰੀ । ਕਹੌਂ ਨਾਮ ਤਿਨਕੇ ਮੈਂ ਉਚਾਰੀ ॥੨੪ ॥
ਏ ਚਾਰੋ ਸਨਕਾਦਿਕ ਰੂਪਾ । ਪ੍ਰਗਟ ਕੀਨ ਕਲਜੁਗ ਸੁਖ ਰੂਪਾ ॥
ਸ੍ਰੀ ਅਲਮਸਤ ਤੇ ਬਾਲੂ ਹਸਨਾਂ । ਗੋਇੰਦ ਫੂਲ ਜਾਨੋਂ ਸੁਖ ਬਸਨਾਂ ॥ ੨੫ ॥
ਇਹੀ ਚਾਰ ਧੂਣੇਂ ਕਹਿਲਾਏ । ਸਨਕਾਦਿਕ ਔਤਾਰ ਕਹ ਏ ॥
ਸ੍ਰੀ ਅਲਮਸਤ ਸਾਖ ਸੁਨਾਵੇਂ । ਅਸ੍ਰ ਸ਼ਿਸ਼ ਤਿਨਕੇ ਭੇ ਗਿਨਾਵੇਂ ੨੬ ॥
ਸਬਸੇ ਜੇਠ ਮਖੂਚੰਦ ਭਏ । ਨਾਨਕ ਮੱਤੇ ਗਾਦੀ ਨਿਰਮਏ ॥
ਮਿਠਾ ਰਾਮ ਤਿਨਕੇ ਅਧਿਕਾਰੀ । ਗੁਰਦਾਸ ਦਾਸ ਭੇ ਆਗਜਾ ਕਾਰੀ ॥ ੨੭ ॥
ਉਦਾਸ ਸੰਪ੍ਰਦਾ ਚਲਤੀ ਭਈ । ਗੁਰ ਨਾਨਕ ਕੀ ਆਗਜਾ ਮਈ ॥
ਹਰਿ ਹਰਿ ਨਿਸ ਦਿਨ ਕਰੋ ਉਚਾਰਾ । ਵਾਹਿ ਵਾਹਿ ਗੁਰ ਗੁਰ ਕਰਤਾਰਾ ॥ ੨੮ ॥
ਜਟਾ ਮੁਕਟ ਸਿਰ ਭਸਮ ਲਗਾਊਂ । ਚਿਮਟਾ ਚਿੱਪੀ ਖੌਸ ਖੜਾਊ ॥
ਸਤਿਨਾਮ ਮੁਖ ਕਰ ਉਪਦੇਸਾ । ਰੰਗ ਮਜੀਠ ਹਿਰਮਚੀ ਭੇਖਾ ॥ ੨੯ ॥
ਇਹੀ ਉਦਾਸੀ ਕਾ ਪਹਿਰਾਉ । ਆਨ ਮੱਤ ਨਹਿ ਕਬਹੂ ਜਾਉ ।

ਉਦਾਸ ਸੰਪ੍ਰਦਾ ਕੀ ਪ੍ਰਣਾਲੀ । ਸਤਿਜੁਗ ਤ੍ਰੇਤਾ ਦ੍ਵਾਪਰ ਚਾਲੀ ॥ ੩੦ ॥
ਕਲਜੁਗ ਭੇ ਗੁਰ ਨਾਨਕ ਦੇਵ । ਤਿਨਹੀ ਐਜ ਚਲਾਯੋ ਭੇਵ ।
ਪਰਮ ਹੰਸ ਪ੍ਰਮਾਤਮ ਜਾਨੈ । ਰਾਗ ਦ੍ਵੈਖ ਮਨਮੈ ਨਹਿੰ ਆਨੈ ॥ ੩੧ ॥
ਪਰਮ ਹੰਸ ਉਦਾਸੀ ਜੋਈ । ਕਹਿ ਗੁਰਦਾਸ ਪਰਮ ਪਦ ਸੋਈ ॥
ਗੁਰ ਕੀ ਉਸਤਤ ਨਿਸਦਿਨ ਕਰੈ । ਰਾਮ ਰਮਣ ਮਨਮੈ ਉਚਰੈ ॥ ੩੨ ॥
ਧੀਰਜ ਗਯਾਨ ਦਯਾ ਉਰ ਧਾਰੈ । ਉਦਾਸੀਨ ਮਾਰਗ ਕੋ ਧਾਰੈ ॥
ਉਦਾਸ ਰੂਪ ਧਰ ਰਾਮ ਔਤਾਰਾ । ਦ੍ਵਾਦਸ ਬਰਖ ਕਾਨ ਤਪਭਾਰਾ ॥ ੩੩ ॥
ਕੌਸਕ ਮੁਨਿ ਸੋ ਗਯਾਨ ਕੋ ਪਾਯੋ । ਸੋਈ ਉਦਾਸੀ ਬਿਦਿਤ ਕਹਾਯੋ ॥
ਰਾਵਣ ਕੋ ਜਿਨ ਸੰਘਰ ਮਾਰਾ । ਦਾਸ ਬਿਭੀਖਨ ਕਾਜ ਸ੍ਵਾਰਾ ॥ ੩੪ ॥
ਮਿਤਨ ਕੋ ਪ੍ਰਭ ਕੀਏ ਸਹਾਈ । ਚਾਰੋ ਜੁਗ ਅਤੁਲਤ ਪ੍ਰਭੁਤਾਈ ॥
ਆਦਿ ਉਦਾਸ ਸੰਪ੍ਰਦਾ ਗਾਈ । ਸਨਕਾਦਿਕ ਮੁਨਿ ਰਾਹ ਚਲਾਈ ॥ ੩੫ ॥
ਕਲਜੁਗ ਮੁਨਿ ਕੀਨੋ ਤਪ ਭਾਰੀ । ਗੁਰੂ ਨਾਨਕ ਬਿਸ਼ਨੂੰ ਔਤਾਰੀ ।
ਧਰਮ ਹੇਤ ਪ੍ਰਭੁ ਪ੍ਰਗਟਤ ਭਏ । ਦੈ ਉਪਦੇਸ਼ ਜਗਤ ਸੁਖ ਦਏ ॥ ੩੬ ॥
ਕਿਹ ਬਿਧ ਸਤਗੁਰ ਮਹਿਮਾ ਗਾਊਂ । ਗੁਰਦਾਸ ਕਹੈ ਸੰਛੇਪ ਸੁਨਾਊਂ ॥
ਸਤਿਜੁਗ ਤ੍ਰੇਤਾ ਦ੍ਵਾਪਰ ਬੀਤਾ । ਕਲਜੁਗ ਸਾਖ ਚਲੀ ਸਭ ਰੀਤਾ ॥ ੩੭ ॥
ਚਾਰੋਂ ਜੁਗ ਸ੍ਰੀ ਸਾਰਿੰਗ ਪਾਣੀ । ਰੱਛਿਆ ਕਰਤ ਭਗਤਿ ਹਿਤ ਜਾਨੀ ॥
ਹਰਿ ਕੀ ਕਥਾ ਅਗਮ ਅਪਾਰਾ । ਸੇਸ ਸਾਰਦਾ ਬਰਣਨ ਪਾਰਾ ॥ ੩੮ ॥
ਨਾਮਜਪਤ ਧ੍ਰੂ ਅਚਲ ਸੁ ਭਯਊ । ਨਾਰਦ ਕਰ ਉਪਦੇਸ਼ ਜੁ ਲਯਊ ॥
ਪ੍ਰਹਿਲਾਦ ਭਗਤ ਕੋ ਗਯਾਨ ਬਤਾਯੋ । ਮੁਨੀ ਨਾਰਦ ਸੇ ਸਿਖਯਾ ਪਾਯੋ ॥
ਉਦਾਸੀਨ ਸੰਪ੍ਰਦਾ ਬਖਾਨੀ । ਕਹਿ ਗੁਰਦਾਸ ਪਰਮ ਸੁਖਮਾਨੀ ॥ ੩੯ ॥

## ॥ ਅਥ ਭਗਤ ਨਾਮਾ ਵਲੀ ॥

ਸਧਨਾਂ ਔ ਰਵਿਦਾਸ ਉਧਾਰੇ । ਦਾਸ ਕਬੀਰ ਅਜਾ ਮਲ ਤਾਰੇ ।
ਧੰਨਾਂ ਬਾਲਮੀਕ ਬਟਵਾਰਾ । ਸਠਕੋ ਪਸੂ ਪਚ ਕੋ ਤਾਰਾ ॥ ੪੦ ॥
ਸੰਦੀਪਨ ਕੇ ਸੁਤਨ ਜਿਵਾਏ । ਵਾਸੁਕ ਦੇਵ ਨਾਗ ਸੋ ਲਾਏ ॥
ਸੁਦਾਮਾ ਅਪਦਾ ਸੇ ਟਾਰਾ । ਬਿਦੂਰ ਦਾਸ ਕਰ ਕਾਜ ਸਵਾਰਾ ॥ ੪੧ ॥

ਧਰੂਅ ਕੋ ਮਿਲੀ ਅਚਲ ਪ੍ਰਭ ਤਾਈ । ਰੱਛ ਕਰਾ ਪ੍ਰਹਿਲਾਦ ਕੀ ਜਾਈ ॥
ਨਾਮਦੇਵ ਕੇ ਛਾਪਰਛਾਏ । ਰੰਕਾ ਬੰਕਾ ਕੇ ਦੁੱਖ ਘਾਏ ॥ ੪੨ ॥
ਜਬ ਜਬ ਭੀੜ ਪੜੀ ਸਭ ਸੰਤਾ । ਰੱਛਾ ਕੀਨੋਂ ਕਮਲਾ ਕੰਤਾ ॥
ਕਲਮੇਂ ਧਰ ਨਾਨਕ ਅਵਤਾਰਾ । ਦੈ ਉਪਦੇਸ਼ ਜਗਤ ਕੋ ਤਾਰਾ ॥ ੪੩ ॥
ਧਰਮ ਸਨਾਤਨ ਰਾਹ ਚਲਾਯੋ । ਸਤਿਨਾਮ ਕੋ ਜਾਪ ਜਪਾਯੋ ॥
ਜਗਤ ਪਾਪ ਤਾਰਨ ਕੇ ਹੇਤਾ । ਚੱਕ੍ਰ ਧਾਰ ਪ੍ਰਭੁ ਰਹੇ ਨਿਕੇਤਾ ॥ ੪੪ ॥
ਉਦਾਸ ਸੰਪ੍ਰਦਾ ਪੜੈ ਚਿੱਤ ਲਾਈ । ਬਢੈ ਬੰਸ ਤਾਕਰ ਅਧਿਕਾਈ ॥
ਸੰਮਤ ਸਤ੍ਰਾ ਸੈ ਅਧਿਕਾਈ । ਪੰਚਾਵਨ ਮੈਂ ਸੰਪ੍ਰਦਾ ਬਨਾਈ ॥ ੪੫ ॥
ਮਾਘ ਸੁਕਲ ਪੰਚਮੀ ਬਖਾਨੋ । ਮੰਗਲ ਮੂਲ ਨਛੱਤ੍ਰ ਜਾਨੋਂ ॥
ਇਹ ਬਿਧ ਕਹਿ ਗੁਰਦਾਸ ਪੁਕਾਰੀ । ਸੰਤਨ ਰੱਛਿਆ ਕਰੋ ਮੁਰਾਰੀ ॥ ੪੬ ॥
ਨਾਨਕ ਮੱਤਾ ਪ੍ਰਸਿੱਧ ਬਤਾਊਂ । ਗੋਰਖ ਕੀਰਤ ਨਾਮ ਸੁਨਾਊਂ ॥
ਕਰਾਮਾਤ ਨਾਨਕ ਕੀਓ ਭਾਰੀ । ਸਭਹੀ ਸਿੱਧ ਭਏ ਬਨਚਾਰੀ ॥ ੪੭ ॥
ਧੂੰਣਾਂ ਅਚਲ ਧੁਖੈ ਬਡਭਾਰੀ । ਸ੍ਰੀ ਅਲਮਸਤ ਕੀਨ ਮੁਕਤਾਰੀ ॥
ਗੁਰਦਾਸ ਬੰਸ ਤਾਹੀਂ ਕੋ ਜਾਨੋਂ । ਸ੍ਰੀ ਗੁਰੂ ਨਾਨਕ ਆਗਜਾ ਮਾਨੋਂ ॥ ੪੮ ॥
ਉਦਾਸ ਸੰਪ੍ਰਦਾ ਏਹ ਬਿਧ ਗਾਈ । ਸੁਨਹੋ ਮੰਤ ਸਭਨ ਮਨ ਲਾਈ ॥
ਸ੍ਰੀ ਸਤਿਗੁਰ ਨਾਨਕ ਨਿਰਬਾਨੀ । ਕਹੈ ਗੁਰਦਾਸ ਦੱਖਨੀ ਬਖਾਨੀ ॥ ੪੯ ॥

## ॥ ਇਤੀ ਸ੍ਰੀ ਮਾਤ੍ਰਾ ਉਦਾਸ ਸੰਪ੍ਰਦਾ ਬਾਬਾ ਗੁਰਦਾਸ ਦੱਖਨੀ ਸਾਹਿਬ ਜੀਕੀ ਸੰਪੂਰਣੰ ॥

ਅਰਥਾਤ – ਆਦਿ ਵਿੱਚ ਓਅੰਕਾਰ ਦਾ ਸਿਮਰਨ ਕਰਕੇ ਸਤਿਨਾਮ ਜੋ ਗੁਰਾਂ ਦਾ ਮਹਾਂਨ ਮੰਤ੍ਰ ਹੈ ਜਿਸਦੀ ਮਹਿਮਾ ਵੇਦ ਭੀ ਨਹੀ ਪਾ ਸਕਦਾ ਔਰ ਬ੍ਰਹਮਾ ਨੇਤ ਨੇਤ ਉਚਾਰਨ ਕਰਦਾ ਹੈ। ਸ੍ਰੀ ਗੁਰੂ ਨਾਨਕਦੇਵ ਜੀਦੀ ਆਗਜਾ ਹੋਈ ਤਾਂ ਸਤਿਗੁਰਾਂ ਨੇਂ ਮੈਨੂੰ ਪ੍ਰਕਾਸ਼ ਦਿੱਤਾ। ਸਿਰ ਪਰ ਜਟਾਂ ਦਾ ਮੁਕਟ ਔਰ ਟੋਪੀ ਸੇਲੀ ਚੌਗਾਨ ਧਾਰਨ ਕੀਤੀ ਹੋਈ ਕਮਰਬੰਦ ਮਸ਼ਤਾਂਨ ਸੋਂਹਦੀ ਹੋਈ, ਅਜਬ ਚੋਲਾ ਗਲ ਵਿਖੇ ਪਹਿਨਾਂ

ਹੋਇਆ ਮੱਥੇ ਤਿਲਕ ਜਨੇਊ ਔਰ ਕਲਗੀ ਸੇਹਰਾ ਅੰਗਾਂ ਵਿੱਚ ਧਾਰਨ ਕੀਤਾ ਹੋ ਇਆ ਜੰਜੀਰ ਪਹਿਨਾਂ ਹੋਇਆ ਭਸਮ ਲਗਾਈ ਹੋਈ ਕੰਗਨ ਧਾਰਨ ਕੀਤੇ ਹੋਏ ਸ ਤਗੁਰਾਂ ਦਾ ਜਦੋਂ ਪ੍ਰਕਾਸ਼ ਹੋਇਆ ਤਾਂ ਗਿਆਂਨ ਦਾ ਪ੍ਰਕਾਸ਼ ਹੋਕੇ ਅਗਯਾਨ ਦੂਰ ਹੋ ਗਿਆ, ਗੁਰਦਾਸਜੀ ਕਹਿੰਦੇ ਹਨ ਬੁੱਧੀ ਬਿਬੇਕ ਔਰ ਵਿਸ਼ੇਸ਼ ਗਿਆਂਨ ਨੂੰ ਪਾਕੇ ਗੁ ਰਾਂ ਦੇ ਚਰਨੀ ਸਿਰ ਨੁਆਉਂਦਾ ਹਾਂ। ਓਅੰਕਾਰ ਪ੍ਰਮਾਤਮਾ ਸੇ ਬ੍ਰਹਮਾ, ਬਿਸ਼ਨੂੰ, ਸ਼ਿਵ ਤਿੰਨ ਦੇਵਤਾ ਪੈਦਾ ਹੋਏ ਤਿਨਾਂ ਨੇਂ ਅਪਨੀਆਂ ਸਾਖਾਂ ਚਲਾਈਆਂ ਪਹਿਲੇ ਪਹਿਲ ਬਿ ਸ਼ਨੂੰ ਜੀ ਪੈਦਾ ਹੋਏ, ਜਿਨਾਂ ਨੇਂ ਬ੍ਰਹਮਾ ਜੀਨੂੰ ਗਯਾਂਨ ਉਪਦੇਸ਼ ਦਿੱਤਾ। ਬ੍ਰਹਮਾ ਜੀਦੇ ਸਨਕ ਸਨੰਦਨ ਸਨਾਤਨ ਸਨਤ ਕੁਮਾਰ ਚਾਰ ਪੁਤ੍ਰ ਹੋਏ, ਬ੍ਰਹਮਾ ਜੀਨੇਂ ਓਹਨਾਂ ਨੂੰ ਚਾਰੋਂ ਵੇਦ ਦੇਕੇ ਗਯਾਨ ਸੰਯੁਕਤ ਕੀਤਾ। ਜਿਸਥੀ ਓਹਨਾਂ ਨੇਂ ਉਦਾਸੀਨ ਸ਼ਾਖਾ ਚ ਲਾਈ। ਓਹਨਾਂ ਪਾਸੋ ਨਾਰਦ ਜੀਨੇ ਗਯਾਨ ਉਪਦੇਸ਼ ਧਾਰਨ ਕਰਕੇ ਉਦਾਸੀ ਰੂਪ ਨੂੰ ਜਗਤ ਵਿੱਚ ਪ੍ਰਗਟ ਕੀਤਾ। ਔਰ ਉਗ੍ਰ ਤਪ ਕਰਕੇ ਬਿਸ਼ਨੂੰ ਪਰਾਇਨ ਹੋਏ। ਓਹੀ ਉਪਦੇਸ਼ ਨਾਰਦ ਜੀਨੇਂ ਕਪਿਲ ਮੁਨੀ ਨੂੰ ਦਿੱਤਾ, ਓਹਨਾਂ ਨੇਂ ਭੀ ਉਦਾ ਸੀਨ ਮਾਰਗ ਨੂੰ ਗ੍ਰਹਿਨ ਕੀਤਾ। ਕਪਿਲ ਜੀਨੇਂ ਅਪਨੀ ਮਾਤਾ ਨੂੰ ਓਹੀ ਉਪਦੇਸ਼ ਦਿੱਤਾ ਜਿਸਥੀ ਓਹ ਬਿਸ਼ਨੂੰ ਜੀਦੇ ਅਚਲ ਧਾਮ ਵਿਖੇ ਪਹੁੰਚੀ ਔਰ ਐਸੀ ਕਠਿਨ ਤਪੱਸਯਾ ਕੀਤੀ ਜਿਸਦੀ ਉਸਤਤੀ ਸ਼ੰਕਰ ਸ਼ੇਸ਼ ਸ਼ਾਰਦਾ ਨੇਂ ਉਚਾਰਨ ਕੀਤੀ ਫਿਰ ਓਹੀ ਉਪਦੇਸ਼ ਦੁਰਬਾਸਾ ਮੁਨੀ ਨੂੰ ਦਿਤਾ ਗਿਆ। ਜਿਸਸੇ ਓਹਨਾਂ ਨੇਂ ਉ ਦਾਸੀਨ ਪੰਥਦੀ ਹੋਰ ਭੀ ਉੱਨਤੀ ਕੀਤੀ ਤਿਨਾਂ ਦੇ ਪ੍ਰਾਸ ਗਿਆਂਨੀ ਜੀ ਔਰ ਪ੍ਰਾਸ ਜੀਦੇ ਜਮਦਗਨੀ ਜੀ ਸ਼ਿਸ਼ ਹੋਏ। ਓਹਨਾਂ ਪਾਸੋਂ ਓਹੀ ਉਪਦੇਸ਼ ਪਰੁਸਰਾਮ ਜੀਨੇਂ ਧਾਰਨ ਕੀਤਾ ਔਰ ਪਰੁਸਰਾਮ ਜੀਨੇਂ ਬਿਸ੍ਵਾਮਿਤ੍ਰ ਜੀ ਨੂੰ ਦਿੱਤਾ ਜਿਨਾਂ ਦੇ ਸ਼ਿ ਸ਼ ਚੰਦ੍ਰ ਮੁਨੀ ਜੀ ਹੋਏ ਚੰਦ੍ਰ ਮੁਨੀ ਜੀਦੇ ਮਤੰਗ ਮੁਨੀ ਜੀ ਸ਼ਿਸ਼ ਹੋਏ। ਮਤੰਗ ਮੁ ਨੀ ਜੀ ਪਾਸੋਂ ਚਮਨ ਮੁਨੀ ਜੀਨੇਂ ਉਪਦੇਸ਼ ਧਾਰਨ ਕੀਤਾ ਔਰ ਛਲਹੀਂਨ ਹੋਕੇ ਉ ਦਾਸੀ ਭੇਖ ਵਿੱਚ ਵਿਚਰਦੇ ਰਹੇ। ਓਹਨਾਂ ਦੇ ਤ੍ਰਿਲੋਚਨ ਮੁਨੀ ਜੀ ਹੋਏ ਜਿਨਾਂ ਨੇਂ ਉ ਦਾਸੀਨ ਪੰਥ ਨੂੰ ਧਾਰਨ ਕਰਕੇ ਤਪ ਕੀਤਾ। ਤ੍ਰਿਲੋਚਨ ਜੀਦੇ ਪ੍ਰਭਾਕਰ ਮੁਨੀ ਜੀ ਸ਼ਿ ਸ਼ ਹੋਏ। ਜਿਨਾਂ ਨੇਂ ਉਦਾਸੀਨਤਾ ਨੂੰ ਧਾਰਨ ਕਰਕੇ ਘਰ ਛੱਡਕੇ ਬਨ ਨੂੰ ਗ੍ਰਹਿਨ ਕੀਤਾ ਓਹਨਾਂ ਪਾਸੋਂ ਦਾੜਭ ਮੁਨੀ ਨੇਂ ਉਪਦੇਸ਼ ਲੀਤਾ ਜਿਨਾਂ ਨੇਂ ਬਨ ਵਿਖੇ ਜਾਕੇ ਜੱਗ ਕੀਤੇ। ਓਹਨਾਂ ਸੇ ਚਾਰੋਂ ਵੇਦਾਂ ਦਾ ਗਿਆਤਾ ਪ੍ਰਤਾਪ ਵਾਨ ਮੁਨੀ ਹੋਏ। ਓਹਨਾਂ

ਦੇ ਮਹਾਂ ਬ੍ਰਤ ਦੇ ਧਾਰਨ ਕਰਨ ਵਾਲੇ ਸੁਖੇਨ ਮੁਨੀ ਜੀ ਹੋਏ। ਜਿਨਾਂ ਪਾਸੋਂ ਚੰਦ੍ਰ ਗੁਪਤਾ ਰਾਜੇ ਨੇਂ ਉਪਦੇਸ਼ ਲੈਕੇ ਰਾਜ ਛੱਡਕੇ ਰਿਖੀਆਂ ਦੇ ਭੇਖਨੂੰ ਧਾਰਨ ਕੀਤਾ। ਓਹਨਾਂ ਦੇ ਸੁਰਤਿ ਸਿੱਧ ਮੁਨੀ ਸ਼ਿਸ਼ ਹੋਏ ਸ਼ੁਰਤਿ ਸਿੱਧ ਜੀਦੇ ਮਾਧੋ ਮੁਨੀ ਜੀ ਹੋਏ। ਜਿਨਾਂ ਦੇ ਅਚਰਨ ਸਿੱਧ ਮੁਨੀ ਜੀ ਸ਼ਿਸ਼ ਹੋਏ। ਜਿਨਾਂ ਪਾਸੋਂ ਹਰਿਨਾਰਾਯਣ ਮੁਨੀ ਜੀ ਨੇਂ ਉਪਦੇਸ਼ ਲੀਤਾ। ਓਹਨਾਂ ਦੇ ਤ੍ਰਿਲੋਕ ਰਾਮ ਮੁਨੀ ਸ਼ਿਸ਼ ਹੋਏ, ਤ੍ਰਿਲੋਕ ਰਾਮ ਜੀਦੇ ਬਰੁਚ ਰਿਖੀ ਹੋਏ ਬਰੁਚ ਰਿਖੀ ਜੀਦੇ ਕੁੰਡਲ ਮੁਨੀ ਜੀ ਚੇਲੇ ਬਨੇਂ, ਕੁੰਡਲ ਮੁਨੀ ਜੀਨੇ ਸੁਰਥ ਮੁਨੀ ਜੀ ਨੂੰ ਉਪਦੇਸ਼ ਦਿੱਤਾ ਸੁਰਥ ਮੁਨੀ ਜੀਦੇ ਤੀਬਰ ਗਿਆਂਨਵਾਂਨ ਸੁਚੇਤ ਮੁਨੀ ਜੀ ਹੋਏ ਸੁਚੇਤ ਮੁਨੀ ਦੇ ਉਦੇਪ੍ਰਕਾਸ਼ਸ਼ਿਸ਼ਹੋਏ। ਓਹਨਾਂਦੇ ਸੁਤੇਸਿੱਧਹੋਏਸੁਤੇਸਿੱਧ ਜੀਦੇ ਸੁਖਕਾਰੀ ਲਖਮੀਰਦਾਸ ਜੀਹੋਏ ਲਖਮੀਰਦਾਸਜੀ ਦੇ ਸੁਮੇਰਦਾਸਜੀ ਹੋਏ ਸੁਮੇਰਦਾਸਜੀਦੇ ਹਰਿ ਗੰਭੀਰਜੀ ਸ਼ਿਸ਼ ਹੋਏ ਜੋ ਭਗਤੀ ਕਰਦੇ ਹੋਏ ਜਗਤ ਵਿੱਚ ਪ੍ਰਗਟ ਹੋਏ। ਓਹਨਾਂ ਦੇ ਰਾਮ ਰਿਖੀ ਜੀ ਚੇਲੇ ਬਨੇਰਾਮ ਰਿਖੀ ਜੀਦੇ ਚਤੁਰ ਭੁਜ ਜੀ ਹੋਏ। ਚਤੁਰ ਭੁਜ ਜੀ ਦੇ ਭਾਸ ਰਿਖੀ ਜੀ ਸ਼ਿਸ਼ ਹੋਏ। ਭਾਸ ਰਿਖੀ ਜੀਦੇ ਰੱਤਾਰਾਮ ਜੀ ਚੇਲੇ ਬਨੇਂ ਰੱਤਾਰਾਮ ਜੀ ਦੇ ਅਤੀਤ * ਰਿਖੀ ਜੀ ਹੋਏ ਅਤੀਤ ਰਿਖੀ ਜੀ ਦੇ ਬਡੇ ਭਾਗਾਂ ਵਾਲੇ ਬੇਦ ਰਿਖੀ ਜੀ ਹੋਏ। ਬੇਦ ਰਿਖੀ ਜੀਦੇ ਸੰਤਰੇਣ ਮੁਨੀ ਜੀ ਸ਼ਿਸ਼ ਹੋਏ। ਸੰਤਰੇਣ ਜੀ ਦੇ ਗੁਰੂ ਨਾਨਕ ਜੀ, ਜਿਨਾਂ ਨੇਂ ਕਲਿਜੁਗ ਦੇ ਅਧਮਾਂ ਦਾ ਉਧਾਰ ਕਰਨ ਲਈ ਕ੍ਰਿਪਾ ਦੇ ਘਰ ਪ੍ਰਭੁ ਨੇਂ ਰੂਪ ਧਾਰਨ ਕੀਤਾ ਸੀ ਸ਼ਿਸ਼ ਹੋਏ। ਗੁਰੂ ਨਾਨਕ ਜੀ ਦੇ ਸੁਯੋਗ ਪੁਤ੍ਰ ਉਦਾਸੀਨਾਂ ਚਾਰਯ ਸ੍ਰੀ ਸ੍ਰੀਚੰਦ੍ਰਜੀ ਹੋਏ। ਜਿਨਾਂ ਨੇਂ ਪਿਤਾਜੀ ਪਾਸੋਂ ਉਪਦੇਸ਼ ਲੈਕੇ ਬਾਰਠ ਨਗਰ ਵਿੱਚ ਭਾਰੀ ਤਪ ਕੀਤਾ ਔਰ ਉਦਾਸੀ ਰੂਪਨੂੰ ਸ੍ਵਾਰਿਆ। ਔਰ ਛੀਮੇ ਗੁਰੂ ਹਰਿਗੋਬਿੰਦ ਜੀਦੇ ਬਡੇ ਪੁੱਤ੍ਰ ਬਾਬਾ ਗੁਰਦਿੱਤਾ ਜੀਨੇਂ ਜਿਨਾਂ ਦੇ ਸਿਰ ਦੀਨ ਦੁਨੀ ਦਾ ਟਿੱਕਾਸੀ ਸ੍ਰੀ ਚੰਦ੍ਰਜੀ ਪਾਸੋ ਉਪਦੇਸ਼ ਲੈਕੇ ਉਦਾਸੀਨ ਸੰਪ੍ਰਦਾ ਬਢਾਈ। ਬਾਬਾ ਗੁਰਦਿੱਤਾਜੀ ਦੇ ਚਾਰ ਹੋਏ ਜਿਨਾਂ ਦੇ ਨਾਮ ਕਹਿੰਦਾ ਹਾਂ, ਏਹ ਚਾਰੋਂ ਸਨਕਾਦਿਕ ਰੂਪ ਸਨ ਜੋ ਕਲਯੁਗ ਦੇ ਅੰਦ੍ਰ ਸੁਖ ਰੂਪ ਪ੍ਰਗਟ ਹੋਏ ਸ੍ਰੀ ਅਲਮਸਤ ਸਾਹਿਬ ਤੇ ਬਾਲੂ ਹਸਨਾ ਸਾਹਿਬ ਜੀ, ਗੋਇੰਦ ਸਾਹਿਬ ਤੇ ਫੂਲ ਸਾਹਿਬ ਜੀ, ਏਹੀ ਚਾਰੋਂ ਧੂਣੇਂ

* ਏਹ ਪਹਿਲਾਂ ਜਨਮਦੇ ਬ੍ਰਾਹਿਮਣ ਸਨ, ਇਸ ਵਾਸਤੇ ਏਹ ਰਿਖੀ ਕਹਉਂਦੇ ਸਨ, ਪਿਛੋਂ ਸਾਧੂ ਹੋਨੇਂ ਸੇ ਮੁਨੀ ਹੋ ਗਏ। ਏਸੇ ਵਾਸਤੇ ਪਹਿਲੇ ਰਿਖੀ ਸ਼ਬਦ ਦਾ ਪ੍ਰਯੋਗ ਕੀਤਾ ਗਿਆ ਹੈ ਮੁਨੀ ਨਾਮ ਸਾਧੂ ਦਾ ਹੈ।

ਕਹਿਲਾਏ ਜੋ ਸਨਕਾਦਿਕਾਂ ਦੇ ਔਤਾਰ ਸੀ। ਸ੍ਰੀ ਅਲਮਸਤ ਸਾਹਿਬ ਜੀ ਦੀ ਸਾਖ ਸੁਨੌਂਦੇ ਹਾਂ ਤਿਨਾਂ ਦੇ ਅੱਠਸ਼ਿਸ਼ ਹੋਏ ਜਿਨਾਂ ਵਿੱਚੋਂ ਜੇਠੇ ਮਖ੍ਹਚੰਦ ਜੀ ਹੋਏ ਜਿਨਾਂਨੇ ਸੰ੦ ੧੭੦੦ ਚੇਤ੍ਰ ਸੁਦੀ ੮ ਦੁਰਗਾ ਦਿਨ ਨਾਨਕ ਮੱਤੇ ਗੱਦੀ ਸਥਾਪਨ ਕੀਤੀ। ਓਹਨਾਂ ਦੇ ਉਤਰਾਧਿਕਾਰੀ ਮਿੱਠਾ ਰਾਮਜੀ ਹੋਏ ਮਿੱਠਾ ਰਾਮਜੀ ਦੇ ਆਗਯਾਕਾਰੀ ਦਾਸ ਗੁਰਦਾਸ ਜੀ (ਮਾਤ੍ਰਾ ਰਚਯਿਤਾ) ਹੋਏ। ਇਸ ਪ੍ਰਕਾਰ ਉਦਾਸੀ ਸੰਪ੍ਰਦਾ ਚਲਤੀ ਭਈ ਗੁਰੂ ਨਾਨਕ ਜੀ ਦੀ ਆਗਯਾਨੁਸਾਰ (ਕਿਉਂ ਕਿ ਗੁਰੂ ਨਾਨਕ ਜੀਨੇਂ ਅਪਨੇਂ ਸੁਯੋਗ ਪੁੱਤ੍ਰ ਸ੍ਰੀ ਸ੍ਰੀਚੰਦ੍ਰਜੀ ਮਹਾਂਰਾਜ ਨੂੰ ਉਦਾਸੀ ਮੱਤ ਦਾ ਪ੍ਰਚਾਰ ਕਰਨ ਦੀ ਆਗਯਾ ਕੀਤੀ ਸੀ) ਔਰ ਦਿਨ ਰਾਤ ਹਰਿ ਹਰਿ ਧੰਨ ਧੰਨ ਗੁਰੂ ਕਰਤਾਰ ਉਚਾਰਨ ਕਰੋ,।

ਜਟਾਂ ਦਾ ਮੁਕਟ ਸਿਰਪਰ ਔਰ ਸਰੀਰ ਪਰ ਭਸਮ ਚਿਮਟਾ ਚਿੱਪੀ ਖੌਸ ਅਤੇ ਖੜਾਵਾਂ, ਮੁਖੋਂ ਸਤਿਨਾਮਦਾ ਉਪਦੇਸ਼ ਕਰਨਾ। ਭੇਖਦਾ ਰੰਗ ਮਜੀਠੀ ਅਤੇ ਹਿਰਮਚੀ ਹੈ। ਏਹ ਉਦਾਸੀ ਦਾ ਪਹਿਰਾਵਾ ਹੈ। ਅਪਨੇਂ ਉਦਾਸੀਨ ਧਰਮ ਨੂੰ ਛੱਡ ਕੇ ਕਿਸੀ ਦੂਸਰੇ ਮੱਤ ਦੀ ਸ਼ਰਨ ਨਾਂ ਲਵੇ ਅਰਥਾਤ ਦੂਸਰਾ ਮੱਤ * ਗ੍ਰਹਿਣ ਨਾਂ ਕਰੇ। ਉਦਾਸ ਸੰਪ੍ਰਦਾ ਦੀ ਪ੍ਰਣਾਲੀ ਸਤਜੁਗ, ਤ੍ਰੇਤਾ, ਦ੍ਵਾਪਰ ਤੋਂ ਚਲੀ ਅਉਂਦੀ ਹੈ। ਕਲਿਜੁਗ ਦੇ ਵਿੱਚ ਜੋ ਮੱਧਮ ਹੋ ਚੱਲੀ ਸੀ, ਸ੍ਰੀ ਗੁਰੂ ਨਾਨਕ ਦੇਵ ਜੀਨੇਂ ਔਤਾਰ ਲੈਕੇ ਸਰਬ ਪ੍ਰਕਾਰ ਸੇ ਖੋਜ ਕਰਕੇ ਪੁਨਰ ਪ੍ਰਚਲਤ ਕੀਤੀ। ਪਰਮਹੰਸ ਉਦਾਸੀ ਪ੍ਰਮਾਤਮਾਂ ਦਾ ਸਿਮਰਨ ਕਰੇ ਰਾਗ ਔਰ ਦ੍ਵੈਖ ਨੂੰ ਮਨ ਵਿੱਚ ਨਾਂ ਲਿਆਵੇ। ਸੋ ਪਰਮਹੰਸ ਉਦਾਸੀ ਹੈ ਗੁਰਦਾਸਜੀ ਕਹਿੰਦੇ ਹਨ ਸੋ ਪਰਮਪਦ ਨੂੰ ਪ੍ਰਾਪਤ ਹੁੰਦਾ ਹੈ। ਗੁਰਾਂ ਦੀ ਦਿਨਰਾਤ ਉਸਤਤ ਕਰੇ ਔਰ ਰਾਮ ਨਾਮ ਦਾ ਜਾਪ ਕਰੇ। ਧੀਰਜ ਗਿਆਨ ਅਤੇ ਦਯਾ ਨੂੰ ਦਿਲ ਵਿਖੇ ਧਾਰਨ ਕਰੇ ਔਰ ਉਦਾਸੀ ਮਾਰਗ ਵਿੱਚ ਰਹੇ। ਮਰਯਾਦਾ ਪੁਰਸ਼ੋਤਮ ਭਗਵਾਨ ਰਾਮਚੰਦ੍ਰ ਜੀਨੇ ਉਦਾਸ † ਰੂਪਨੂੰ ਹੀ ਧਾਰਨ ਕਰ ਬਾਰਾਂ ਵਰਖ ਉੱਗ੍ਰ ਤਪ ਕੀਤਾ।

* ਗੀਤਾ ਅ੦ ੩ ਸ਼ਲੋਕ ੩੫ ਵਿੱਚ ਯੋਗੀਰਾਜ ਭਗਵਾਨ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਦਾ ਉਪਦੇਸ਼ ਹੈ ਕਿ "ਸ੍ਵ ਧਰਮੇ ਨਿਧਨੰ ਸ਼੍ਰੇਯ: ਪਰ ਧਰਮੋਂ ਭਯਾ ਵਹ:" ਅਰਥਾਤ ਅਪਨੇਂ ਧਰਮ ਮੇਂ ਮਰਜਾਨਾਂ ਹੀ ਅੱਛਾ ਹੈ ਦੂਸਰੇ ਦੇ ਧਰਮ ਤੋਂ ਹਮੇਸ਼ਾਂ ਭੈ ਖਾਓ। ਵੱਡੇ ਭਾਰੀ ਸ਼ੋਕ ਦੀ ਗੱਲ ਹੈ ਜੋ ਇਸ ਗੱਲ ਨੂੰ ਚੰਗੀ ਤਰਾਂ ਜਾਣਦੇ ਬੁਝਦੇ ਹੋਏ ਅੱਜ ਕੱਲ ਦੇ ਉਦਾਸੀ ਕਿਸੀ ਨਵੇ ਅਡੰਬਰ ਨੂੰ ਦੇਖਕੇ ਯਾਂ ਲੋਭ ਵਿਚ ਆਕੇ ਯਾਂ ਭੇਟੇ ਮਾਰੇ ਉਦਾਸੀ ਮੱਤਨੂੰ ਤਿਆਗ ਕੇ ਦੂਸਰੇ ਮਜ਼੍ਹਬ ਵਿੱਚ ਚਲੇ ਜਾਂਦੇ ਹਨ ਓਹ ਜਿੰਦੇ ਹੀ ਮੁਰਦਾਰੂਪ ਹਨ। ਐਸੇ ਉਦਾਸੀਆਂ ਦੇ ਜਨਮ ਨੂੰ ਲੱਖ ਵਾਰ ਧਿਕਾਰ ਹੈ।

† ਜੈਸਾਕਿ ਗੋ ਸਵਾਮੀ ਤੁਲਸੀਦਾਸਜੀ "ਤੁਲਸੀ ਰਾਮਾਇਣ" ਅਯੁਧਯਾ ਅਤੇ ਬਨ ਕਾਂਡ ਵਿੱਚ ਲਿਖਦੇ ਹਨ:- "ਤਾਪਸ ਭੇਖ ਵਿਸ਼ੇਖ ਉਦਾਸੀ। ਚੌਦਹ ਵਰਖ ਰਾਮ ਬਨ ਬਾਸੀ॥ ਪਿਤਾ ਬਚਨ ਤਜ ਰਾਜ ਉਦਾਸੀ। ਦੰਡਕ ਬਨ ਵਿਚਰਤ ਅਵਿਨਾਸੀ॥ ਅਰਥਾਤ – ਸਭਨਾਂ ਭੇਖਾਂ ਵਿਚੋਂ ਸ੍ਰੇਸ਼ਟ ਉਦਾਸੀ ਭੇਖ ਜਾਣਕੇ ਮਰਯਾਦਾ ਪੁਰਸ਼ੋਤਮ ਭਗਵਾਨ ਰਾਮਚੰਦ੍ਰਜੀ ਪਿਤਾ ਦਾ ਬਚਨ ਮੰਨਕੇ ਰਾਜ ਤਿਆਗ ਕੇ ਚੌਦਾਂ ਸਾਲ ਬਨ ਵਿਖੇ ਉਦਾਸੀ ਭੇਖ ਧਾਰਕੇ ਵਿਚਰਦੇ ਰਹੇ॥

ਬਿਸ੍ਵਾਮਿਤ੍ਰ ਮੁਨੀਜੀ ਪਾਸੋਂ ਗਿਆਨ ਪਾਯਾਸੀ, ਜੋ ਪ੍ਰਗਟ ਉਦਾਸੀ ਕਹਾਏ। ਜਿਨਾਂ ਨੇ ਰਾਵਣ ਨੂੰ ਮਾਰਕੇ ਅਪਨੇਂ ਸੇਵਕ ਬਿਭੀਖਨ ਦੇ ਕਾਜ ਸਵਾਰੇ, ਸੰਤਾਂ ਦੀ ਪ੍ਰਭੂ ਨੇਂ ਸਹੈਤਾ ਕੀਤੀ ਚਾਰੋਂ ਜੁਗਾਂ ਦੇ ਵਿੱਚ ਜਿਨਾਂ ਦੀ ਅਤੁਲ ਪ੍ਰਭੁਤਾਈ ਹੈ ਉਦਾਸੀ ਸੰਪ੍ਰਦਾ ਆਦੀ ਹੈ ਜੋ ਸਨਕਾਦਿਕਾਂ ਨੇ ਚਲਾਈ ਹੈ। ਕਲਜੁਗ ਦੇ ਵਿੱਚ ਮੁਨੀਆਂ ਨੇਂ ਭਾਰੀ ਤਪ ਕੀਤਾ ਜ਼ਿਨਾਂ ਦੀ ਖਾਤ੍ਰ ਗੁਰੂ ਨਾਨਕਜੀ ਬਿਸ਼ਨ ਔਤਾਰੀ ਹੋਏ। ਧਰਮ ਰਖ੍ਯਾ ਦੀ ਖਾਤ੍ਰ ਮਹਾਂਰਾਜ ਪ੍ਰਗਟ ਹੋਏ ਸਨ ਜਿਨਾਂ ਨੇਂ ਧਰਮ ਉਪਦੇਸ਼ ਦੇਕੇ ਜਗਤ ਨੂੰ ਸੁਖ ਦਿੱਤਾ। ਕਿਸ ਪ੍ਰਕਾਰ ਗੁਰਾਂ ਦੀ ਮਹਿਮਾਂ ਗਾਵਾਂ, ਗੁਰਦਾਸਜੀ ਕਹਿੰਦੇ ਹਨ ਸੰਖੇਪ ਸੇ ਸੁਨਉਂਦਾ ਹਾਂ। ਸਤਿਜੁਗ ਤ੍ਰੇਤਾ ਦ੍ਵਾਪਰ ਤੀਨ ਜੁਗ ਬੀਤ ਚੁਕੇ ਹਨ ਕਲਜੁਗ ਦੇ ਵਿੱਚ ਉਦਾਸੀ ਸਾਖ ਚੱਲ ਰਹੀ ਹੈ ਜਿਸਦੀਆਂ ਰੀਤੀਆਂ ਸੁਭ ਹਨ। ਚਹੁੰ ਜੁਗਾਂ ਦੇ ਵਿੱਚ ਸਾਰੰਗ ਧਨਖ ਦੇ ਧਾਰਨ ਕਰਨੇਂ ਵਾਲੇ ਭਗਵਾਂਨ ਅਪਨੇਂ ਭਗਤਾਂ ਦਾ ਹਿਤ ਜਾਂਨਕੇ ਰਖ੍ਯਾ ਕਰਦੇ ਹਨ। ਹਰੀ ਦੀ ਕਥਾ ਅਗੰਮ, ਗੰਮਤਾਤੋ ਰਹਿਤ ਹੈ ਜਿਸਦਾ ਪਾਰ ਨਹੀਂ ਜਾਣੀਦਾ। ਸੇਸ਼ ਔਰ ਸਾਰਦਾ ਭੀ ਬਰਨਨ ਕਰਦੇ ਹੋਏ ਜਿਸਦੇ ਗੁਣਾਂ ਦਾ ਪਾਰ ਨਹੀਂ ਪਾ ਸਕਦੇ। ਨਾਮ ਜਪਨੇਂ ਕਰਹੀ ਧ੍ਰਿਊ ਜੀ ਅਚਲ ਹੋਗਏ। ਨਾਰਦ ਜੀ ਦੇ ਉਪਦੇਸ਼ ਨੂੰ ਲੈਕੇ। ਪ੍ਰਹਿਲਾਦ ਭਗਤ ਨੂੰ ਗ੍ਯਾਨ ਦੱਸਿਆ ਨਾਰਦ ਮੁਨੀ ਸੇ ਸਿਖ੍ਯਾ ਗ੍ਰਹਿਣ ਕੀਤੀ। ਇਸ ਪ੍ਰਕਾਰ ਉਦਾਸੀਨ ਸੰਪ੍ਰਦਾ ਕਹੀ ਹੈ ਗੁਰਦਾਸ ਜੀ ਕਹਿੰਦੇ ਹਨ ਪਰਮ ਸੁਖ ਮੰਨਕੇ। ਸਧਨਾਂ ਅਤੇ ਰਵਿਦਾਸਦਾ ਉਧਾਰ ਕੀਤਾ ਕਬੀਰ ਤੇ ਅਜਾਮਲ ਤਾਰੇ। ਧੰਨਾਂ ਅਤੇ ਬਾਲਮੀਕ ਨੂੰ ਪਸ਼ੂ ਤੋਂ ਮੁਨੀ ਬਨਾਯਾ, ਸੰਦੀਪਨ ਦੇ ਪੁੱਤ੍ਰ ਜਿੰਦੇ ਕੀਤੇ ਅਤੇ ਬਾਸ਼ੁਕ ਨਾਗ ਨੂੰ ਜਿੱਤਕੇ ਲਿਆਏ। ਸੁਦਾਮਾਂਜੀਦੇ ਦੁੱਖ ਦੂਰ ਕੀਤੇ, ਬਿਦਰਦੇ ਦਾਸ ਜਾਂਨ ਕਰ ਕਾਜ ਸਵਾਰੇ ਧ੍ਰਿਊ ਨੂੰ ਅਚਲ ਪ੍ਰਭੁ ਤਾਈ ਮਿਲੀ ਔਰ ਪ੍ਰਹਿਲਾਦ ਦੀ ਜਾਕੇ ਰਖ੍ਯਾ ਕੀਤੀ। ਨਾਮ ਦੇਵ ਦੇ ਛੱਪਰ ਬੰਨੇ ਅਤੇ ਰੰਕਾ ਬੰਕਾ ਦੇ ਦੁੱਖ ਨਿਵਿਰਤ ਕੀਤੇ। ਜਦੋਂ ਜਦੋਂ ਸੰਤਾਂ ਉਤੇ ਭੀੜਾ ਪਈ ਤਦੋਂ ਤਦੋਂ ਲੱਛਮੀ ਪਤੀ ਭਗਵਾਂਨ ਰਖ੍ਯਾ ਕੀਤੀ। ਕਲਯੁਗਦੇ ਵਿੱਚ ਨਾਨਕ ਅਵਿਤਾਰ ਧਾਰਕੇ ਉਪਦੇਸ਼ ਦੇਕੇ ਜਗਤਦਾਨਿਸਤਾਰਕੀਤਾ। ਧਰਮ*ਸਨਾਤਨਰਾਹਚਲਾਯਾ ਔਰ ਸਤਿਨਾਮ ਦਾ ਜਾਪ ਜਪਾਯਾ। ਜਗਤ ਨੂੰ ਪਾਪਾਂ ਤੋਂ ਤਾਰਨ ਦੀ ਖਾਤਰ†ਚੱਕ੍ਰਧਾਰ

* ਜਿਨਾਂ ਭੁਲੇ ਹੋਏ ਉਦਾਸੀਆਂ ਅਤੇ ਜਗਯਾਸੀਆ ਨੂੰ ਅੱਜ ਤੀਕ ਏਹ ਪਤਾ ਹੀ ਨਹੀਂ ਕਿ ਉਦਾਸੀ ਮੱਤ ਕਦੋਂ ਤੋਂ ਚੱਲਿਆ ਅਤੇ ਇਸ ਦੇ ਧਰਮ ਦਾ ਨਾਮ ਕੀ ਹੈ ਤੇ ਇਸਦਾ ਮੂਲ ਮੰਤ੍ਰ ਕੌਨ ਹੈ, ਓਹਨਾਂ ਨੂੰ ਏਹ ਚੰਗੀ ਤਰਾਂ ਯਾਦ ਕਰ ਲੈਣਾ ਚਾਹੀਦਾ ਹੈ ਕਿ ਉਦਾਸੀ ਮੱਤ ਆਦ ਤੋਂ ਹੈ ਅਤੇ ਏਹ ਮੱਤ ਬ੍ਰਹਮਾਂ ਜੀਦੇ ਪੁਤ੍ਰਾਂ ਸਨਕਾਦਿਕਾਂ ਦਾ ਚਲਾਯਾ ਹੋਯਾ ਹੈ ਅਤੇ ਇਸਦਾ ਧਰਮ, ਸਨਾਤਨ ਹਿੰਦੂ ਧਰਮ ਹੈ ਤੇ ਇਸਦਾ ਮੂਲ ਮੰਤ੍ਰ ਸਤਿਨਾਮ ਹੈ॥

† ਸ੍ਰੀ ਸਤਿਨਾਮ ਦਾ ਚਕ੍ਰ

ਪ੍ਰਭੂ ਰਹੇ ਕ੍ਰਿਪਾ ਦੇ ਘਰ। ਇਸ ਉਦਾਸ ਸੰਪ੍ਰਦਾ ਨੂੰ ਜੋ ਚਿੱਤ ਲਾਕੇ ਪੜ੍ਹਦਾ ਹੈ ਉਸਦੀ ਵੰਸ ਬ੍ਰਿਧੀ ਹੁੰਦੀ ਹੈ। ਸੰਬਤ ੧੭੫੫ ਮੇਂ ਏਹ ਉਦਾਸ ਸੰਪ੍ਰਦਾ ਬਨਾਈ ਹੈ। ਮਾਘ ਸ਼ੁਕਲ ਪੰਚਮੀ ਅਤੇ ਮੰਗਲਵਾਚਕ ਮੂਲਾ ਨਛੱਤ੍ਰ ਜਾਨੋ। ਇਸ ਪ੍ਰਕਾਰ ਗੁਰਦਾਸ ਜੀ ਕਹਿੰਦੇ ਹਨ ਹੇ ਮੁਰਾਰੀ! ਸੰਤਾਂ ਦੀ ਰਖਯਾ ਕਰੋ। ਨਾਨਕ ਮੱਤਾ ਪ੍ਰਸਿਧ ਸਥਾਂਨ ਹੈ ਜਿਸਦਾ ਨਾਮ ਗੋਰਖ ਕੀਰਤ ਭੀ ਹੈ, ਗੁਰੂ ਨਾਨਕਜੀਨੇਂ ਕਰਾਮਾਤ ਸੇ ਸਾਰੇ ਸਿੱਧਾਂ ਨੂੰ ਅਨੁਸਾਰੀ ਕਰ ਲੀਤਾਸੀ। ਸ੍ਰੀ ਅਲਮਸਤ ਸਾਹਿਬ ਜੀਦਾ ਅਚਲ ਬੜਾ ਭਾਰੀ ਅਚਲ ਧੂੰਣਾਂ ਧੁਖਦਾ ਹੈ। ਗੁਰਦਾਸ ਜੀ ਦੀ ਏਹੀ ਵੰਸ ਹੈ। ਸੁਨੋਂ ਸੰਤੋ ਸਬ ਮਨ ਲਗਾਕੇ ਗੁਰਦਾਸ ਦੱਖਨੀ ਨੇ ਸਤਿਗੁਰੂ ਨਾਨਕ ਨਿਰਬਾਣ ਜੀਦੀ ਕ੍ਰਿਪਾਸੇ ਏਹ ਉਦਾਸ ਸੰਪ੍ਰਦਾ ਗਾਈਹੈ॥

**ਇਤੀ ਸ੍ਰੀ ਮਾਤ੍ਰਾ ਉਦਾਸ ਸੰਪ੍ਰਦਾਯਦੀ ਟੀਕਾ ਸੰਪੂਰਣੰ॥**

# ਗੁਰੂਨਾਨਕ ਪੰਥ ਵੰਸਾਵਲੀ।

ਪਾਠਕਗਣ ਉਕਤ ਮਾਤ੍ਰਾ ਉਦਾਸ ਸੰਪ੍ਰਦਾਯ ਤੋਂ ਭਲੀ ਪ੍ਰਕਾਰ ਸਿੱਧ ਹੁੰਦਾ ਹੈ ਕਿ ਉਦਾਸੀ ਮੱਤ ਆਦੀ ਔਰ ਬ੍ਰਹਮਾ ਜੀਦੇਪੁੱਤ੍ਰਾਂ ਸਨਕਾਦਿਕਾਂ ਦਾਚਲਾਇਆ ਹੋਇਆ ਮੱਤਹੈ ਸਰਬ ਭੇਖਾਂ ਵਿਚੋਂ ਸਰਬੋਤਮ ਔਰ ਸ੍ਰੇਸ੍ਟ ਜਾਂਨਕੇ ਸ੍ਰੀਗੁਰੂਨਾਨਕ ਦੇਵਜੀਨੇਂ ਧਾਰਨ ਕੀਤਾ ਅਰਥਾਤ ਸ੍ਰੀ ਗੁਰੂਨਾਨਕ ਦੇਵਜੀ ਸੰਬਤ ੧੫੪੧ ਬਿਕ੍ਰਮੀ ਮਾਘ ਸੁਦੀ ਬਸੰਤ ਪੰਚਮੀ ਨੂੰ ਬਾਬਾ ਸੰਤਰੈਨ ਜੀ ਉਦਾਸੀ ਦੇ ਸ਼ਿਸ਼ (ਚੇਲੇ) ਹੋਏ ਅਰਥਾਤ ਉਦਾਸੀਨਸੰਪ੍ਰਦਾਯਮੇਂ ਆਏ। (੧) ਸ੍ਰੀ ਗੁਰੂਨਾਨਕ ਦੇਵਜੀਦੇ ਬਾਬਾ ਸ੍ਰੀਚੰਦ ਜੀ ਸੰ੦ ੧੫੫੯ ਅਖਾੜ ਸੁਦੀ ਬਿਆਸ ਪੂੰਨਿਆਂਨੂੰ ਸੰ੦ ੧੫੬੮ ਵੈਸਾਖ ਸੁਦੀ ਅਖੈਤੀਜਨੂੰ ਬਾਬਾ ਲਖਮੀਚੰਦਜੀ ਸੰਬਤ ੧੫੬੮ ਸ੍ਰਾਵਣ ਸੁਦੀ ੧੫ ਨੂੰਭਾਈ ਬਾਲਾਰਾਮਜੀ, ਸੰਬਤ ੧੫੮੯ ਨੂੰ ਅੰਗਦ ਜੀ ਮਾਘ ਸੁਦੀ ੧੫ ਮੇਂ, ਸੰਬਤ ੧੫੮੮ ਨੂੰ ਬਾਬਾ ਬੁੱਢਾ ਸਾਹਿਬ ਜੀ, ਕਤਕਵਦੀ ੧੪ ਦਿਵਾਲੀ ਦਿਨ ਸੰਬਤ ੧੫੭੧ ਜੇਠ ਸੁਦੀ ੧੧ ਨੂੰ ਅਜੀਤਾਨੰਦ (ਰੰਧਾਵਾ ਜੱਟ ਅਥ ਵਾ ਗੋਤ ਔਰ ਅਚਲ ਵਟਾਲੇ ਮੇਂ ਸ਼ਿਵ ਰਾਤ੍ਰੀ ਦਿਨ ਹੂਆ) * ਛੀ ਸ਼ਿਸ਼ਹੋਏ॥

* ਕਈ ਮਹਾਤਮਾਂ ਕਮਲੋਏ ਨੂੰ ਭੀ ਗੁਰੂ ਜੀਦਾ ਸ਼ਿਸ਼ ਮੰਨਦੇ ਹਨ ਮਗਰ ਏਹ ਪ੍ਰਸੰਗ ਵਿਰੁੱਧ ਹੈ ਕਿਉਂਕਿ ਕਮ ਲੀਆਹੀ ਅਲਮਸਤ ਨਾਮਸੇ ਪ੍ਰਸਿੱਧ ਹੂਆ॥

( ੨ ) ਸ੍ਰੀ ਗੁਰੂ ਨਾਨਕਦੇਵ ਜੀਦੇ ਸ਼ਿਸ਼ ਮਹਾਂਰਾਜ ਸ੍ਰੀਚੰਦ ਜੀਦੇ ਸੰ੦ ੧੬੮੧ ਵੈਸਾਖ ਸੁਦੀ ੩ ਨੂੰ ਦੀਂਨਦੁਨੀਦਾ ਟਿੱਕਾ ਸਾਹਿਬਜੀਹੁਏ,ਤਥਾਸ੍ਰੀ ਬਲਿਰਾਇਸਾਹਿਬਜੀ, ਸ੍ਰੀ ਬੜਕੂ ਸਾਹਿਬ ਜੀ ਤਿੰਨ ਸ਼ਿਸ਼ ਹੋਏ ॥

ਨੋਟ – ਕਈ ਮਹਾਤਮਾਂ ਭਗਤ ਭਗਵਾਂਨ ਜੀ ਨੂੰ ਭੀ ਸ੍ਰੀਚੰਦ ਜੀ ਮਹਾਂਰਾਜ ਦਾ ਸ਼ਿਸ਼ ਮੰਨਦੇ ਹਨ ਮਗਰ ਓਹ ਧਰਮਚੰਦ ਜੀ ਦੇ ਸ਼ਿਸ਼ ਸਨ ਜੈਸਾਕੇ ਅਗੇ ਲਿਖਾ ਜਾਵੇਗਾ॥

( ੩ ) ਬਾਬਾ ਗੁਰਦਿੱਤਾ ਜਿਨਾਂ ਦੀ ਸਮਾਧ ਕੀਰਤਪੁਰ ਜਿਲਾ ਹੁਸ਼ਜਾਰਪੁਰ ਮੇਂ ਹੈ। ਬੁੱਢਨ ਸ਼ਾਹ ਮੁਸਲਮਾਂਨ ਫਕੀਰ ਏਨਾਂ ਦੇ ਮਿਤ੍ਰ ਸਨ ਔਰ ਦੋਨੋਂ ਔਲੀਏ ਸਨ ਓਹਨਾਂ ਦੀ ਪਹਾੜੀ ਪਰ ਚੜ੍ਹਾਈ ਹੈ। ਏਹਨਾਂ ਦੇ ਸ੍ਰੀ ਅਲਮਸਤ ਸਾਹਿਬ ਜੀ, ਸ੍ਰੀ ਬਾਲੂ ਹਸਨਾ ਜੀ, ਸ੍ਰੀ ਬਾਬਾ ਗੋਇੰਦ ਸਾਹਿਬ ਜੀ, ਸ੍ਰੀ ਬਾਬਾ ਫੂਲ ਸਾਹਿਬ ਜੀ, ਸ੍ਰੀ ਸੋਢੀ ਸਾਹਿਬ ਧੀਰਮੱਲਜੀ, ਜਿਨਾਂ ਦਾ ਪ੍ਰਸੰਗ ਸੂਰਜ ਪ੍ਰਕਾਸ਼ ਵਿੱਚ ਲਿਖਾ ਹੈ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਛੀ ਸ਼ਿਸ਼ ਹੋਏ।

ਸ੍ਰੀ ਬਾਬਾ ਗੁਰਦਿੱਤਾ ਜੀਦੇ ਪਹਿਲੇ ਸ਼ਿਸ਼ ਸ੍ਰੀ ਅਲਮਸਤ ਸਾਹਿਬ ਜੀ ਜਦੋਂ ਕੀਰਤਪੁਰ ਮੇਂ ਬਾਬਾ ਗੁਰਦਿੱਤਾ ਸਾਹਿਬ ਜੀਦੇ ਚੇਲੇ ਬਨੇਂ ਔਰ ਬਾਬੇ ਜੀਨੇਂ ਸੇਲੀ ਟੋਪੀ ਦਿੱਤੀ ਅਤੇ ਮੁਖੋ ਆਖਯਾ ਹੇ ਮਸਤ ਮਸਤਾਨੇਂ ( ਆਤਮਾਂ ਕੇ ਵਿਖੇ ਮਸਤ ਮਸਤਾਨੇਂ ) ਅੱਜ ਤੋਂ ਤੇਰਾ ਨਾਮ ਅਲਮਸਤ ਸਾਹਿਬ ਹੋਇਆ। ਹੁਣ ਤੂੰ ਜਾਕੇ ਸ੍ਰੀ ਬਾਬਾ ਸ੍ਰੀਚੰਦਜੀ ਸਾਹਿਬ ਜੋ ਬਾਰਠ ਮੇਂ ਤਪ ਕਰਦੇ ਹਨ, ਓਥੇ ਜਾਕੇ ਸ੍ਰੀ ਬਾਬਾਜੀ ਦੀ ਸੇਵਾ ਕਰ। ਤਾਂ ਸ੍ਰੀ ਅਲਮਸਤ ਸਾਹਿਬ ਜੀ ਸ੍ਰੀ ਬਾਬਾ ਸ੍ਰੀਚੰਦਜੀ ਦੀ ਸੇਵਾ ਵਿਖੇ ਅਰੂਢ ਹੋਏ ਔਰ ਭਜਨ ਕਰਨੇਂ ਲਗੇ, ਜਦੋਂ ਸਿੱਧੀ ਨੂੰ ਪ੍ਰਾਪਤ ਹੋਏ ਤਾਂ ਸ੍ਰੀ ਗੁਰੂ ਨਾਨਕ ਦੇਵਜੀ ਨੇਂ ਦਰਸ਼ਨ ਦਿੱਤਾ ਔਰ ਮੁਖਸੇ ਕਹਾ ਹੇ ਅਲਮਸਤ ਤੇਰੀ ਤਪਸਜਾ ਪੂਰੀ ਹੋਈ, ਤੈਨੂੰ ਏਹ ਵਰਦਾਂਨ ਹੈ ਜੋ ਤੇਰੀ ਵੰਸ ਵਿੱਚ ਹੋਊਗਾ ਸੋ ਭਜਨੀਕ ਅਤੇ ਵਿਦ੍ਵਾਨ ਹੋਗਾ ਔਰ ਇੱਕ ੨ ਸੌ ੨ ਨੂੰ ਸਿਖਜਾ ਦੇਊਗਾ। ਅਧਿਕ ਭਜਨ ਕਰਨ ਵਾਲੇ ਤਥਾ ਧਰਮ ਉਪਦੇਸ਼ ਕਰਨ ਵਾਲਿਆਂ ਨੂੰ ਮੈਂ ਦਰਗਾਹ ਵਿੱਚੋਂ ਸਿਧੀ ਬਖਸ਼ੂੰਗਾ ਔਰ ਐਸਾ ਕਰਨੇਂ ਸੇ ਓਹਨਾਂ ਨੂੰ ਅਵੱਸ਼ ਫਲ ਮਿਲੂਗਾ। ਹੁਣ ਸਾਡਾ ਹੁਕਮ ਅੰਗੀਕਾਰ ਕਰਕੇ ਨਾਨਕ ਮੱਤਾ ਜੋ ਅਸਾਂ ਗੋਰਖ ਮੱਤਾ ਸੇ ਸਿਧਾਂ ਨੂੰ ਪ੍ਰਾਜਯ ਕਰਕੇ ਸਥਾਂਨ ਪ੍ਰਸਿੱਧ ਕੀਤਾ ਹੈ ਓਥੇ ਚਲਿਆ ਜਾ, ਉਸ ਜਗਾ ਪਰ ਤੇਰਾ ਤੇਜ ਪ੍ਰਤਾਪ ਬਹੁਤ ਬਢੇਗਾ ਔਰ ਅਸੀਂ ਤੈਨੂੰ ਸਹੈਤਾ ਦੇਵਾਂਗੇ ਇਸ ਪ੍ਰਕਾਰ ਜਦੋਂ ਗੁਰੂ ਨਾਨਕ ਜੀ ਨੇਂ

ਵਰਦਾਂਨ ਦਿੱਤਾ ਤਾਂ ਸ੍ਰੀ ਅਲਮਸਤ ਜੀ ਸ੍ਰੀ ਗੁਰੂ ਨਾਨਕ ਦੇਵਜੀ ਤਥਾ ਸ੍ਰੀ ਬਾਬਾ ਸ੍ਰੀਚੰਦਜੀ ਦੀ ਆਗਜ਼ਾ ਨੂੰ ਮੰਨਕੇ ਔਰ ਗੋਇੰਦ ਸਾਹਿਬ ਜੀਦੇ ਚੇਲੇ ਕਮਲ ਨੈਨ ਨੂੰ ਸਾਥ ਲੈਕੇ ਸ੍ਰੀ ਨਾਨਕ ਮੱਤੇ ੧੬੯੪ ਪਹੁਚੇ ਦੇਵਾਲੀ ਕੀਤੀ। ਅੱਗੇ ਜਾਕੇ ਕੀ ਦੇਖਨ ਜੋ ਸਥਾਂਨ ਉਤੇ ਜੋਗੀ ਅਪਨਾਂ ਅਧਿਕਾਰ ਜਮਾਈ ਬੈਠੇ ਹਨ, ਤਾਂ ਅਲਮਸਤ ਜੀਨੇਂ ਸ੍ਰੀ ਗੁਰੂ ਨਾਨਕ ਨਿਰਬਾਣ ਜੀ ਦਾ ਧਜਾਂਨ ਕੀਤਾ। ਜਿਸਮੇ ਹੁਕਮ ਹੋਜ਼ਾ ਕਿ ਹੇ ਅਲਮਸਤ ਘਬਰਾਨਾਂ ਨਹੀ ਏਹ ਸਭ ਜੋਗੀ ਤੇਰੇ ਚਰਨੀ ਲੱਗਨਗੇ ਔਰ ਏਹ ਸਥਾਂਨ ਛੱਡਕੇ ਚਲੇ ਜਾਂਣਗੇ। ਜਦੋਂ ਇਸ ਪ੍ਰਕਾਰ ਬਚਨ ਹੋਇਆ ਤਾਂ ਸ੍ਰੀ ਅਲਮਸਤ ਜੀਨੇਂ ਜਿਸ *ਪਿਪਲ ਦੇ ਨੀਚੇ ਬੈਠ ਕਰ ਗੁਰੂ ਨਾਨਕ ਜੀਨੇਂ ਧੂਣਾਂ ਲਗਾਇਆ ਸੀ ਓਥੇ ਬੈਠ ਕਰ ਧੂਣਾਂ ਲਗਾਇਆ। ਤਾਂ ਗੋਰਖਨਾਥ ਦੇ ਚੇਲਿਆਂ ਨੇ ਕਿਹਾ ਏਹ ਤਾਂ ਸਿਧਾਂ ਦੀ ਜਗਾ ਹੈ ਤੁਸਾਂ ਏਥੇ ਧੂਣਾਂ ਕਿਉਂ ਲਗਾਇਆਹੈ। ਇਸਪਰ ਅਲਮਸਤ ਜੀਨੇਂ ਕਹਾ ਸਿਧੋ ਏਹ ਅਸਥਾਂਨ ਸ੍ਰੀ ਗੁਰੂ ਨਾਨਕ ਸਾਧੂ ਉਦਾਸੀ ਜੀ ਦਾ ਹੈ। ਮੈਂਭੀ ਓਹਨਾਂ ਦੀ ਆਗਜ਼ਾਨੁਸਾਰ ਹੀ ਏਥੇ ਆਇਆ ਹਾਂ। ਏਹ ਸੁਣਕੇ ਜੋਗੀਆਂ ਨੇਂ ਗੋਰਖਨਾਥ ਨੂੰ ਜਾਕੇ ਆਖਿਆ ਤਾਂ ਗੋਰਖਨਾਥ ਬਹੁਤ ਗੁੱਸੇ ਹੋਇਆ। ਔਰ ਤਮਕ ਕੇ ਬੋਲਿਆ ਹੇ ਸਿਧੋ ਜਾਕੇ ਉਸ ਫਕੀਰ ਨੂੰ ਓਥੋਂ ਉਠਾ ਦਿਓ ਤਾਂ ਜੋਗੀ ਹੱਥ ਫੜਕੇ ਜਾਕੇ ਲੱਗੇ ਉਠੌਨ ਜਦੋਂ ਉਠਾਕੇ ਆਸਨ ਸਹਿਤ ਬਾਹਿਰ ਕਰ ਦੇਣ ਤਾਂ ਅਲਮਸਤ ਜੀ ਨੂੰ ਓਸੇ ਆਸਨ ਪਰ ਬੈਠਿਆਂ ਫਿਰ ਦੇਖਨ। ਇਸ ਪ੍ਰਕਾਰ ਬਹੁਤ ਯਤਨ ਕੀਤੇ ਪਰ ਅਲਮਸਤ ਜੀ ਉਠੇ ਨਾਹੀ ਤਾਂ ਜੋਗੀਆਂ ਦਾ ਏਹ ਹਾਲ ਦੇਖਕੇ ਅਲਮਸਤ ਜੀ ਨੇਂ ਮਨ ਵਿੱਚ ਵਿਚਾਰਿਆ ਕਿ ਏਹ ਜੋਗੀ ਵਡੇ ਹੀ ਹਠੀਏ ਹੈਨ। ਏਹਨਾਂ ਨੂੰ ਪੂਰੀ ਕਰਾਮਾਤ ਦਖੌਨੀ ਚਾਹੀਦੀ ਹੈ। ਫਿਰ ਜਦੋਂ ਰਾਤ ਪਈ ਤਾਂ ਜੋਗੀ ਅਲਮਸਤ ਜੀ ਨੂੰ ਤਲਵਾਰ ਨਾਲ ਕੱਟਕੇ ਫੌੜੀ ਸਹਿਤ ਗੀਰਾਜੀ ਵਿੱਚ ਸੁੱਟ ਆਏ ਜਦੋਂ ਦਿਨ ਚੜ੍ਹਿਆ ਤਾਂ ਜੋਗੀਆਂ ਨੇਂ ਅਲਮਸਤ ਜੀ ਨੂੰ ਓਸੇ ਪਿਪਲ ਦੇ ਨੀਚੇ ਬੈਠਾ ਦੇਖਿਆ ਦੇਖਦਿਆਂ ਹੀ ਹੱਕੇ ਬੱਕੇ ਰਹਿ ਗਏ। ਤਾਂ ਫਿਰ ਉਸ ਪਿਪਲ ਨੂੰ ਅੱਗ ਲਗਾ ਦਿੱਤੀ ਜਿਸਦੇ ਨੀਚੇ ਅਲਮਸਤ ਜੀ ਬੈਠੇ ਸਨ। ਔਰ ਸ੍ਰੀ ਅਲਮਸਤ ਜੀਦੇ ਹੱਥ ਪੈਰ ਬੰਨਕੇ

* ਉਸ ਪਿਪਲ ਦੇ ਹਰਿ ਪਤੇ ਪਰਿ ਚੰਦਨ ਦਾ ਛਿਟਾ ਰਹਿੰਦਾ ਹੈ ਦੂਰ ੨ ਲੋਕੀ ਪ੍ਰਸਾਦ ਲੈ ਜਾਂਦੇ ਹੈਂ ਦਿਵਾਲੀ ਰਾਤ੍ਰ ਨੂ ਪਿਪਲ ਦੇ ਪਤਾ ਨੂੰ ਚੰਦਨ ਦਾ ਤਿਲਕ ਲਗਾ ਜਾਂਦਾ ਹੈ ਮੀਠਾ ਰੀਠਾ ਭੀ ਐਸੇ ਹੀ ਹੁੰਦਾ ਹੈ ਯਹ ਕਰਾਮਾਤਾਂ ਪ੍ਰਸਿਧ ਹੈਨ॥

ਜੋਗੀਆਂ ਨੇਂ ਜਲਤੀ ਅਗਨੀਂ ਵਿੱਚ ਸੁੱਟ ਦਿੱਤਾ। ਤਾਂ ਸ੍ਰੀ ਅਲਮਸਤ ਜੀ ਨੇਂ ਦੁਖੀ ਹੋਕਰ ਸ੍ਰੀ ਗੁਰੂ ਨਾਨਕ ਉਦਾਸੀ ਜੀਦਾ ਧਜਾਂਨ ਕੀਤਾ। ਗੁਰੂ ਜੀਨੇ ਓਸੇ ਵੇਲੇ ਅਗਨੀਂ ਵਿੱਚੋਂ ਬਾਹਿਰ ਕੱਢ ਲਿਆ ਜਰਾ ਭੀ ਸੇਕ ਨਹੀਂ ਲੱਗਨ ਦਿੱਤਾ। ਔਰ ਅਨੇਕਾਂ ਸੰਕਟ ਦਿੱਤੇ ਪਰ ਫਿਰਭੀ ਅਲਮਸਤ ਜੀ ਡਟੇ ਰਹੇ। ਔਰ ਜੋਗੀ ਭੱਜ ਗਏ। ਏਹ ਸਰਬ ਪ੍ਰਸੰਗ ਸ੍ਰੀ ਨਿਰਬਾਣ ਪ੍ਰੀਤਮਦਾਸਜੀ ਕ੍ਰਿਤ "ਸਾਧੂ ਸੁਮੰਨ ਚੰਦ੍ਰਕਾ" ਤਥਾ ਗੁਰਬਿਲਾਸ ਪਾਤਸ਼ਾਹੀ ੬ ਅਧਜਾਇ ੯ ਵਿੱਚ ਲਿਖਿਆ ਹੈ। ਜੋ ਗੁਰੂ ੬ ਮੇਂ ਪਾਤਸ਼ਾਹੀ ਗੁਰੂ ਹਰਿਗੋਬਿੰਦ ਜੀਦੇ ਸਮੇਂ ਭੀ ਪਿਪਲ ਜਲਾਯਾ ਗਿਆਸੀ। ਔਰ ਸ੍ਰੀ ਅਲਮਸਤ ਜੀ ਪਰ ਹਮਲਾ ਕੀਤਾ ਗਿਆਸੀ, ਜੋ ਗੁਰੂ ੬ ਮੇਂ ਜੀਨੇਂ ਜਾਕੇ ਸ੍ਰੀ ਅਲਮਸਤ ਜੀਦਾ ਕਸ਼ਟ ਨਵਿਰਤ ਕਰ ਗੱਦੀ ਦਾ ਅਧਿਕਾਰੀ ਬਨਾਯਾ ਔਰ ਇਸ ਪ੍ਰਕਾਰ ਵਰ ਦੱਤਿਾ:–

ਸ੍ਰੀਮੁਖ ਐਸ ਉਚਾਰ ਕੀਓ ਏਹ, ਛੀਟ ਰਹੈ ਸਦਹੀ ਸੰਗ ਪਾਤਾ।
ਮਸਤ ਅਚਲ ਰਹੈ ਧਰ ਊਪਰ, ਸਾਤ ਪਦੀ ਜਿਹ ਆਵਨ ਸਾਤਾ।
ਪੀਪਰ ਇਹੁ ਗੁਰੂ ਨਾਨਕ ਕੋ ਜਿਹ, ਦਰਸ਼ਨ ਕੈ ਅਘ ਓਘ ਬਿਨਾਸਾ।

ਉਦਾਸੀ ਨੇਤਾ ਇਸ ਪ੍ਰਕਾਰ ਦੀ ਸਾਮਰਥ ਔਰ ਕਰਾਮਾਤ ਰਖਦੇ ਸਨ, ਜਿਨਾਂ ਦੀ ਸੰਕਟ ਦੇ ਸਮੇ ਗੁਰੂ ਸਾਹਿਬ ਭੀ ਖੁਦ ਪਹੁੰਚਕੇ ਸਹੈਤਾ ਕਰਦੇ ਸਨ। ਐਸੇ ਐਸੇ ਮਹਾਤਮਾਂ ਦੀ ਸਤਜਾ ਔਰ ਤਪੋ ਬਲ ਦੇ ਪ੍ਰਭਾਵ ਨਾਲ ਉਦਾਸੀ ਪੰਥ ਸਰਬ ਜਗਤ ਪ੍ਰਸਿੱਧ ਹੋਇਆ ਔਰ ਅਪਨੇਂ ਸਰੀਰ ਪਰ ਅਨੇਕਾਂ ਕਸ਼ਟ ਸਹਾਰਕੇ ਗੁਰੂ ਸਥਾਨਾਂ ਨੂੰ ਕਾਇਮ ਰਖਿਆ ਜਿਨਾਂ ਪਰਿ ਅਜਕਲ ਦੇ ਆਪਾ ਪੰਥੀ ਇਸ ਗੱਲ ਦੀ ਡੀਂਗ ਮਾਰ ਰਹੇ ਹਨ ਕਿ ਗੁਰੂ ਸਥਾਂਨ ਹੈਨ ਹੀ ਸਾਡੇ ਹੋਰ ਕਿਸੀ ਦੂਸਰੇ ਦਾ ਹੱਕ਼ ਹੀ ਨਹੀ!

ਸ੍ਰੀ ਬਾਬਾ ਗੁਰ ਦਿੱਤਾ ਜੀਦੇ ਦੂਸਰੇ ਸ਼ਿਸ਼ ਸ੍ਰੀ ਬਾਵਾ ਬਾਲੂ ਹਸਨਾਂ ਜੀ ਨੂੰ ਸ੍ਰੀ ਬਾਬਾ ਸਾਹਿਬ ਗੁਰਦਿੱਤਾ ਜੀਨੇਂ ਕੀਰਤਪੁਰ ਮੇਂ ਅਪਨਾਂ ਚੇਲਾ ਕੀਤਾ ਔਰ ਸੇਲੀ ਟੋਪੀ ਦਿੱਤੀ ਤੇ ਨਾਮ ਬਾਲੂ ਹਸਨਾਂ ਰਖਿਆ ਔਰ ਮੁਖਸੇ ਕਹਾ ਤੇਰਾ ਨਾਮ ਬਾਲੂ ਹਸਨਾਂ ਪ੍ਰਸਿੱਧ ਰਹੇਗਾ ਤੂੰ ਪੱਛਮ ਦੇਸ ਨੂੰ ਚਲਿਆ ਜਾ ਔਰ ਜਾਕੇ ਸਤਿਨਾਮ ਦਾ ਪ੍ਰਚਾਰ ਕਰ ਓਹਨਾਂ ਨੇਂ ਉਸੀ ਪ੍ਰਕਾਰ ਕੀਤਾ ਏਹਨਾਂ ਦੀ ਸਮਾਧੀ ਪੋਠੋ ਹਾਰ ਵਿੱਚ ਹੈ।

ਸ੍ਰੀ ਬਾਬਾ ਗੁਰਦਿੱਤਾ ਜੀਦੇ ਤੀਸਰੇ ਚੇਲੇ ਬਾਵਾ ਗੋਇੰਦ ਜਿਨਾਂ ਦਾ ਨਾਮ ਪਹਿਲਾਂ ਗੋਂ ਦਾ ਸੀ, ਏਹਨਾਂ ਨੂੰ ਗੋਇੰਦਵਾਲ ਮੇਂ ਸੇਲੀ ਟੋਪੀ ਦੇ ਚੇਲਾ ਕੀਤਾ ਜੋ ਏਹਨਾਂ ਦੇ ਹੀ ਨਾਮਤੇ ਗੋਇੰਦਵਾਲ ਸ਼ਹਿਰ ਬਸਾ ਹੈ। ਸ੍ਰੀ ਬਾਵਾ ਗੋਇੰਦ ਸਾਹਿਬ ਜੀ ਵਡੇ ਧੀਰਜਵਾਂਨ ਔਰ ਸ਼ਾਂਤੀਵਾਂਨ ਸਨ, ਇਸ ਲੀਏ ਸ੍ਰੀ ਬਾਬਾ ਗੁਰਦਿੱਤਾ ਜੀਨੇਂ ਫੁਰ ਮਾਯਾ ਤੂੰ ਗੋਬਿੰਦ ਦਾ ਧਨ ਹੀ ਹੈਂ ਅਤੇ ਸੀਲਵਾਂਨ ਹੈਂ ਤੇਰੀ ਵੰਸਦੇ ਸਾਧੂ ਭੀ ਸੀ ਲਵਾਂਨ ਔਰ ਗੰਭੀਰ ਵਾਂਨ ਹੋਣਗੇ, ਬਾਤ ਔਰ ਨੀਤੀ ਦੇ ਧਨੀਂ ਹੋਣਗੇ ਔਰ ਉ ਪਦੇਸ਼ ਦ੍ਵਾਰਾ ਨੀਤੀ ਸਹਿਤ ਧਰਮ ਪ੍ਰਚਾਰ ਕਰੇਂਗੇ। ਜਦੋਂ ਗੋਇੰਦ ਸਾਹਿਬ ਜੀ ਬਾ ਬਾ ਜੀਦੀ ਬਹੁਤ ਦਿਨ ਤੱਕ ਸੇਵਾ ਕਰਦੇ ਰਹੇ ਤਾਂ ਇੱਕ ਦਿਨ ਬਾਬਾ ਜੀਨੇਂ ਕਹਾ ਜਾਓ ਦੱਖਨ ਦੇਸ਼ ਵਿੱਚ ਜਾਕੇ ਸੱਤਿਨਾਮ ਦਾ ਪ੍ਰਚਾਰ ਕਰੋ॥ ਏਨਾਂ ਦੀ ਸਮਾਧ ਫਲੌ ਰ ਜਿਲਾ ਜਲੰਧਰ ਵਿੱਚ ਹੈ ਜਹਾਂ ਪਰ ਧੂਣਾਂ ਭੀ ਮੌਜੂਦ ਹੈ॥

ਸ੍ਰੀ ਬਾਬਾ ਗੁਰਦਿੱਤਾ ਜੀਦੇ ਚੌਥੇ ਚੇਲੇ ਫੂਲ ਸਾਹਿਬ ਜੀ ਜਦੋਂ ਬਾਬਾ ਗੁਰਦਿੱ ਤਾ ਜੀਦੇ ਸਨਮੁਖ ਅਉਂਦੇ ਸਨ ਤਾਂ ਫੂਲ ਦੀ ਤਰਾਂ ਖਿੜ ਜਾਂਦੇ ਸੀ ਤਾਂ ਬਾਬਾ ਜੀਨੇਂ ਏਨਾਂ ਦਾ ਨਾਮ ਫੂਲ ਰਖਾ ਅਤੇ ਸੇਲੀ ਟੋਪੀ ਦਿਤੀ ਔਰ ਕਹਾ ਤੂੰਭੀ ਸਤਿਨਾਮ ਦਾ ਪ੍ਰਚਾਰ ਕਰ ਔਰ ਅਪਨਾਂ ਸਥਾਂਨ ਰਚ। ਤਾਂ ਫੂਲ ਸਾਹਿਬ ਜੀ ਬਹਾਦੁਰ ਪੁਰ ਆਏ ਓਥੇ ਏਨਾਂ ਦਾ ਬੜਾ ਜੰਗੀਰ ਦਾਰ ਸੁੰਦਰ ਸਥਾਂਨ ਹੈ। ਜੋ ਜਿਲਾ ਹੁਸ਼ਜਾਰਪੁਰ ਮੇਂ ਨਦੀ ਦੇ ਕਿਨਾਰੇ ਹੈ। ਬਾਬਾ ਗੁਰਦਿੱਤਾ ਜੀਦੇ ਉਕਤ ਚਾਰੋਂ ਸ਼ਿਸ਼ਾਂ ਦੇ ਜਨਮ ਅਤੇ ਜਾਤੀ ਸੰਬੰਧੀ ਮਾਤ੍ਰਾ ਬਾਬਾ ਕਾਸ਼ੀ ਰਾਮਜੀ ਉਦਾਸੀਨ ਮੇਂ ਐਸੇ ਲਿਖਾ ਹੈ ਦੇਖੋ ਕ ਵਿਤਾ ਅੰਕ ੯੧ ਸੇ ੯੫ ਤੱਕ।

ਸਨਕਾਦਿਕ ਚਾਰੋ ਅਵਿਤਾਰਾ – ਸ੍ਰੀ ਨਗਰ ਕਸ਼ਮੀਰ ਮੇਂ ਧਾਰਾ।
ਸ੍ਰੀ ਅਲਮਸਤ ਔ ਬਾਲੂ ਹਸਨਾਂ – ਗੌੜ ਬਿਪ੍ਰ ਸੁਤ ਜਾਨੋਂ ਜਸਨਾਂ।
ਪਿਤਾ ਨਾਮ ਹਰਦੱਤ ਕਹਾਯੋ – ਮਾਤਾ ਨਾਮ ਪ੍ਰਭਾ ਅਸਭਾਯੋ।
ਗੋਇੰਦ ਫੂਲ ਖੱਤ੍ਰੀ ਸੁਤ ਜਾਨੋਂ – ਸ੍ਰੀ ਨਗਰ ਕੇ ਸਾਹੁ ਬਖਾਨੋਂ।
ਪਿਤਾ ਨਾਮ ਜੈ ਦੇਵ ਕਹਾਓ – ਮਾਤਾ ਨਾਮ ਸੁਭੱਦ੍ਰਾ ਭਾਯੋ।
ਚਾਰੋ ਏ ਸਨਕਾਦਿਕ ਆਏ – ਗੁਰਦਿੱਤਾ ਤਿਹ ਉਪਦੇਸ਼ ਸੁਨਾਏ।
ਚਾਰ ਸੰਪ੍ਰਦਾ ਇਨਕੀ ਚਾਲੀ – ਚਾਰ ਜੁਗੋਂ ਕੀ ਕਥਾ ਨਿਰਾਲੀ।
ਕਾਸ਼ੀਰਾਮ ਕਹੈ ਕਰ ਜੋਰੀ – ਪੁਰਵੋ ਗੁਰ ਅਭਿਲਾਖਾ ਮੋਰੀ।

ਅਰਥਾਤ – ਚਾਰੋਂ ਸਨਕਾਦਿਕਾਂ ਨੇਂ ਸ੍ਰੀ ਨਗਰ ਕਸ਼ਮੀਰ ਮੇਂ ਅਵਿਤਾਰ ਲਿ ਆਸੀ। ਸ੍ਰੀ ਅਲਮਸਤ ਸਾਹਿਬਜੀ ਅਤੇ ਬਾਲੂ ਹਸਨਾਂ ਜੀ ਹੱਰਦਤ ਨਾਮਕ ਗੌੜ ਬ੍ਰਾ ਹਿਮਣ ਦੇ ਪੁੱਤਰ ਔਰ ਮਾਤਾ ਦਾ ਨਾਮ ਪ੍ਰਭਾ ਸੀ। ਗੋਇੰਦ ਸਾਹਿਬ ਅਤੇ ਫੂਲ ਸਾ ਹਿਬ ਜੀ ਜੈਦੇਵ ਖੱਤ੍ਰੀ ਦੇ ਪੁੱਤ੍ਰ ਤੇ ਮਾਤਾ ਦਾ ਨਾਮ ਸੁਭਦ੍ਰਾਂ ਸੀ ਔਰ ਸ੍ਰੀਨਗਰ ਦੇ ਸ਼ਾਹ ਸਨ। ਸ੍ਰੀ ਬਾਬਾ ਗੁਰਦਿੱਤਾ ਜੀਦੇ ਪੰਜਵੇਂ ਅਤੇ ਛੀਮੇ ਸ਼ਿਸ਼ ਸੋਢੀ ਧੀਰਮੱਲ ਸਾਹਿਬ ੧੬੯੪ ਵੈਸਾਖ ਸੁਦੀ ੭ ਔਰ ਗੁਰੂ ਹਰਿ ਰਾਇ ਸਾਹਿਬ ਜੀ ਬਿਕ੍ਰਮ ਸੰਮ ਤ ੧੬੯੪ ਭਾਦ੍ਰੋਂ ਵਦੀ ੮ ਸ਼ਿਸ਼ ਹੂਏ ਦੀ ਕਥਾ ਤਾਂ ਸੂਰਯ ਪ੍ਰਕਾਸ਼ ਆਦਿਕ ਪੁਸਤ ਕਾਂ ਵਿੱਚ ਲਿਖੀ ਪ੍ਰਸਿੱਧ ਹੀ ਹੈ।

## ਸ੍ਰੀ ਅਲਮਸਤ ਸਾਹਿਬ ਜੀ

ਦੇ ਸ੍ਰੀ ਬਾਵਾ ਮੱਖੂ ਸਾਹਿਬ ਜੀ ਏਨਾਂ ਦੇ ਸ੍ਰੀ ਬਾਬਾ ਮਿੱਠਾ ਸਾਹਿਬ ਜੀ ਮਿੱਠਾ ਸਾਹਿਬ ਜੀ ਦੇ ਸ੍ਰੀ ਨਿਰਬਾਣ * ਗੁਰਦਾਸ ਦੱਖਣੀ ਜੀ, ਜਿਨਾਂ ਨੇਂ ਉਕਤ ਮਾਤ੍ਰਾ ਬਨਾਈ ਹੈ। ਸ੍ਰੀ ਬਾਵਾ ਨੰਦ ਜੀ, ਸ੍ਰੀ ਬਾਵਾ ਨੱਥਾ ਸਾਹਿਬ ਜੀ, ਸ੍ਰੀ ਬਾਵਾ ਕ੍ਰਿਪਾ ਲਦਾਸਜੀ ਜੋ ਯੁੱਧ ਦੇ ਵੇਲੇ ਗੁਰੂ ਜੀਦੇ ਸੰਗ ਰਹੇ, ਸ੍ਰੀ ਨਿਰਬਾਣਦਾਸਜੀ ਪੰਜ ਸ਼ਿਸ਼ ਹੋਏ।

( ੧ ) ਸ੍ਰੀ ਬਾਬਾ ਨੰਦਜੀ ਦੇ ਸ੍ਰੀ ਬਾਬਾ ਚੰਦਜੀ ਸ਼ਿਸ਼ ਹੋਏ।

( ੨ ) ਸ੍ਰੀ ਬਾਬਾ ਨੱਥਾ ਸਾਹਿਬ ਜੀਦੇ ਸ੍ਰੀ ਨਿਰਬਾਣ ਬਨਖੰਡੀ ਸਾਹਿਬਜੀ ਸ਼ਿਸ਼ ਹੋਏ, ਜਿਨਾਂਦੇ ਨਿਪਾਲ ਤਰਾਈ ਮੇਂ, ਤਕੀਆ ਸਾਹਿਬ, ਭੇੜੀਆ ਮੱਠ, ਧੂੰਣੀ ਸਾਹਿਬ ਤਿੰਨ ਸਥਾਂਨ ਹਨ। ਜਿਥੇ ਸ਼ੇਰ ਅਪਨੀਂ ਪੂੰਛਸੇ ਝਾੜੂ ਦਿੰਦਾਸੀ। ਔਰ ਹਾਥੀ ਲਕੜੀਆਂ ਲਿਅਉਂਦਾਸੀ, ਇੱਕ ਦਿਨ ਸੰਬਤ ੧੯੦੦ ਫਾਗਣ ਮੇਂ ਉਦਾਸੀ ਸਾਧੂਆਂ ਦੀ ਜਮਾਤ ਆਈ ਓਹਨਾਂ ਸ੍ਰੀ ਬਾਬਾ ਬਨਖੰਡੀ ਸਾਹਿਬਜੀ ਦੀ ਸੇਵਾ ਵਿੱਚ ਪ੍ਰਾਰਥਨਾਂ ਕੀਤੀ ਕਿ ਮਹਾਰਾਜ ਸਾਂਨੂੰ ਸ਼ੇਰ ਔਰ ਹਾਥੀ ਸੇ ਭੈ ਅਉਂਦਾ ਹੈ। ਓਹਨਾਂ ਨੇਂ ਇੱਕ ਬਾਲਕ ਦੇ ਮੁਖ ਦ੍ਵਾਰਾ ਉਚਾਰਨ ਕੀਤਾ ਕਿ ਅੱਜ ਸੇ ਨਹੀਂ ਆਵੇਗਾ। ਉਸ ਦਿਨ ਸੇ ਔਣੇਂ ਹਟ ਗਏ ਅਤੇ ਓਹਨਾਂ ਦੇ ਧੂੰਣੇਂ ਦੇ ਪਾਸ ਲਕੜੀ ਰਖਨੇਂ ਸੇ ਖੁਦ ਬਖੁਦ

* ਕਈ ਮਹਾਤਮਾ ਸ੍ਰੀ ਨਿਰਬਾਣ ਗੁਰਦਾਸ ਦੱਖਣੀ ਜੀਨੂੰ ਸ੍ਰੀ ਅਲਮਸਤ ਸਾਹਿਬ ਜੀ ਦੇ ਸ਼ਿਸ਼ ਮੰਨਦੇ ਹਨ ਪਰੰਤੂ ਓਹਨਾਂ ਦੇ ਇਸ ਕਥਨ ਦਾ ਖੰਡਨ ਸ੍ਰੀ ਨਿਰਬਾਣ ਜੀਦੀ ਬਨਾਈ ਉਕਤ ਮਾਤ੍ਰਾ ਤੋਂ ਹੁੰਦਾ ਹੈ ਕਿਉਂਕਿ ਉਸ ਵਿੱਚ ਨਿਰਬਾਣ ਜੀ ਅਪਨੇਂ ਆਪ ਨੂੰ ਮਿਠਾ ਸਾਹਿਬ ਜੀਦੇ ਸ਼ਿਸ਼ ਲਿਖਦੇ ਹਨ।

ਲਕੜੀ ਧੂਨੇਂ ਮੇਂ ਜਲਨੇਂ ਲੱਗ ਜਾਂਦੀ ਹੈ। ਏਹ ਹੁਣ ਤਾਂਈ ਪ੍ਰਤੱਖ ਬਾਤ ਹੈ। ਔਰ ਜਿਸਦੀ ਗਊੰਏ ਆਦਕ ਗੁੰਮ ਹੁੰਦੀ ਹੋ ਉਸਦੇ ਮੱਥੇ ਪਰ ਉਕਤ ਧੂੰਣੀ ਦੀ ਭਸਮ ਲਗਾਣੇ ਸੇ ਗੁੰਮ ਨਹੀ ਹੁੰਦੀ ਔਰ ਜਿਸਦੀ ਗੁੰਮ ਹੋਗਈ ਹੋ ਸੁਖ ਸੁਖਨੇਂ ਸੇ ਮਿਲ ਜਾਂਦੀ ਹੈ। ਏਹ ਭੀ ਓਥੇ ਹੁਣ ਤਾਂਈ ਪ੍ਰਤੱਖ ਬਾਤ ਹੈ ਔਰ ਜੋ ਓਥੇ ਜਾਂਣ ਵਾਲਾ ਰਸਤਾ ਭੁੱਲ ਜਾਵੇ ਉਸਨੂੰ ਸ੍ਰੀ ਬਾਬਾ ਬਨਖੰਡੀ ਸਾਹਿਬਜੀ ਦਰਸ਼ਨ ਦੇਕੇ ਰਸਤੇ ਪਾ ਦਿੰਦੇ ਹਨ।

ਸ੍ਰੀ ਬਾਬਾ ਨੱਥਾ ਸਾਹਿਬਜੀ ਦੇ ਦੂਸਰੇ ਸ਼ਿਸ਼ ਸੁਥਰੇ ਸ਼ਾਹਜੀ ਹੋਏ ਜਿਨਾਂ ਤੋਂ ਸੁਥਰਿਆਂ ਦਾ ਪੰਥ ਚਲਿਆ।

# ਸੁਥਰੇਸ਼ਾਹੀ ਕੀ ਕਥਾ॥

ਗਜਾਨੀ ਗਜਾਂਨਸਿੰਘ ਅਪਨੀ ਰਚਿਤ ਪੁਸਤਕ ਪੰਥ ਪ੍ਰਕਾਸ਼ ਐਡੀਸ਼ਨ ੨ ਸਫਾ ੮੯੫ ਸੇ ੮੯੬ ਤੱਕ ਸੁਥਰੇਸ਼ਾਹੀ ਕੀ ਕਥਾ ਇਸ ਪ੍ਰਕਾਰ ਲਿਖਦਾ ਹੈ ॥

॥ ਦੋਹਰਾ ॥

ਜਿਹ ਬਿਧ ਸੁਥਰਾ ਪੰਥ ਯਹਿ ਪ੍ਰਗਟ ਭਯੋ ਜਗ ਮਾਹਿ।
ਤਿਨਕੀ ਉਤਪਤਿ ਸੁਨੋ ਅਬ ਸ੍ਰੋਤਾਗਨ ਮਨਚਾਹਿ ॥ ੧ ॥
ਅਏ ਲੌਟ ਕਸ਼ਮੀਰ ਤੈ ਜਬ ਗੁਰ ਹਰਿਗੋਬਿੰਦ
ਸੋਲਾਂ ਸੈ ਬਿਆਸੀਏ ਤਬਹੀ ਸੁਥਰਾਚੰਦ ॥ ੨ ॥

॥ ਕਬਿੱਤ ॥

ਉਤਰ ਦਿਸਾਮੈ ਏਕ ਗਾਮਹੈ ਬਰਾਮਪੁਰ, ਤਹਾਂ ਨੰਦੇ ਖੱਤ੍ਰੀ ਕੇ ਧਾਂਮ ਤਨਹੂੰ ਧਰਾ। ਜਨਮਤ ਹੀਕੇ ਦਾਂਤ ਪੇਖਤਹੀ ਮਾਤ ਤਾਤ, ਬੂਝਯੋ ਦਿਜ ਕਹੀ ਬਾਤ ਬੁਰੋ ਏਹ ਬਥੁਰਾ। ਕਾਨਨ ਮਝਾਰ ਗਿਰਵਾਇ ਦਯੋ ਦਿਜਖਾਰ, ਆਏ ਗੁਰੁ ਖੇਲਤ ਸਿਕਾਰ ਹੇਰਯੋ ਤੁਥਰਾ। ਉਠਵਾਯੋ ਸਿੱਖ ਤੈ ਸੁਨਾਯੋ ਸਿੱਖ ਕੁਥਰਾ ਹੈ, ਫੇਰ ਗੁਰੁ ਗਾਯੋ ਲਜਾਯੋ ਬਾਲ ਏਹ ਸੁਥਰਾ। ੩। ਸੰਗ ਨਿਜ ਲਜਾਇ ਗੁਰ ਲੀਓ ਪਲਵਾਇ ਬਾਲ, ਪਾਂਚ ਸਾਲ ਕੇਰੋ ਜਬ ਭਯੋ ਸਮਗੁਥਰੇ। ਮਾਤ ਤਾਤ ਸਾਰ ਪਾਇ ਲੈ ਗਏ ਗੁਰੂ ਤੇ ਆਇ, ਮਰੇ ਜੋ ਸਬੰਧੀ ਸਭ ਕਾਲ ਪਾਇ ਉਥਰੇ। ਮਾਲ ਧਨ ਪਾਯੋ ਜੋ ਲੁਟਾਯੋ ਖਾਯੋ ਸਭਹੀ ਸੋ, ਆਯੋ ਫੇਰ ਗੁਰੂ ਢਿਗ ਮੋਦ ਹ੍ਵੈ ਪਲੁੱਥਰੇ। ਸੁਤ ਸਾਹੂਕਾਰ ਕਾ

ਨਿਹਾਰਕੈ ਉਚਾਰਯੋ ਗੁਰ, ਸਹਿਜ ਸੁਭਾਇ ਆਇ ਪੂਤਸਾਹਿ ਸੁਥਰੇ। ੪। ਸੋਰਠਾ॥ ਤਬਤੈ ਸੁਥਰੇ ਸਾਹਿ ਨਾਮ ਭਯੋ ਯੌਂ ਤਾਂਹਿਕਾ। ਬਹੁ ਦਿਨ ਰਹਿ ਗੁਰ ਪਾਹਿ ਸੇਵ ਕਰੀ ਤਿਨ ਅਧਕਹੀ। ੫। ਕਬਿੱਤ॥ ਫੇਰ ਗੁਰੂ ਹਰਿਰਾਇ ਪਾਸ ਰਹਯੋ ਮੋਦ ਪਾਇ, ਕੌਤਕ ਬਿਲਾਸ ਬਹੁ ਬਿਧਕੇ ਦਿਖਾਵਤੋ। ਲੰਗਰ ਤੈਆਰ ਜਬ ਹੋਇ ਗੁਰੂ ਫੇਰੋ ਤਬ, ਨਿਤਪ੍ਰਤੀ ਏਨਵਾ ਫਕੀਰ ਇੱਕ ਆਵਤੋ। ਚੌਂਕੇਕੀ ਬਿਲਾਈ ਇਸ ਫਕਰ ਕੇ ਤਾਂਈ ਹੋਇ, ਹਾਜਰ ਸੋ ਭੇਜ ਦੇਹੁ ਬੋਲਯੋ ਸੁਨਾਵਤੋ। ਜਿਸ ਦਿਨ ਹੋਤੀ ਕੁਛ ਦੇਰ ਫੇਰ ਮੁਸਲਾ ਸੋ, ਆਪਨੀ ਫਕੀਰੀ ਪੀਰੀ ਅਧਿਕ ਜਨਾਵਤੋ॥ ੬॥

ਭਾਵ – ਜਿਸ ਪ੍ਰਕਾਰ ਸੰਸਾਰ ਦੇ ਅੰਦਰ ਸੁਥਰਾ ਪੰਥ ਪ੍ਰਗਟ ਹੋਇਆ ਹੈ ਸੋ ਕਹਿੰਦੇ ਹਾਂ ਸਾਰੇ ਸ੍ਰੋਤਾਗਣ ਸੁਣੋ। ਜਦੋਂ ਸੰ੦ ੧੬੮੨ ਭਾਦ੍ਰ ਸੁਦੀ ੭ ਵਿੱਚ ਗੁਰੂ ਹਰਿਗੋਬਿੰਦਜੀ ਛੀਮੀ ਪਾਤਸ਼ਾਹੀ ਅਮ੍ਰਨਾਥ ਯਾਤ੍ਰਾ ਔ ਕਸ਼ਮੀਰੋਂ ਵਾਪਿਸ ਆਏ ਹਨ ਤਦ ਸੁਥਰਾਚੰਦ ਬਰਾਮਪੁਰ ਨਗਰ ਮੇਂ ਨੰਦੇ ਖਤ੍ਰੀ ਦੇ ਘਰ ਜਨਮਿਆਹੈ। ਜਨਮ ਸਮੇ ਦੰਦਾ ਨੂੰ ਦੇਖਕੇ ਮਾਤਾ ਪਿਤਾ ਨੇਂ ਬ੍ਰਾਹਿਮਣ ਨੂੰ ਪੁਛਿਆ ਬ੍ਰਾਹਿਮਣ ਨੇ ਕਹਾ ਏਹ ਲੜਕਾ ਬੁਰਾ ਹੈ ਐਸਾ ਕਹਿ ਕਰ ਬਨ ਵਿਖੇ ਤਿਆਗ * ਕਰਾ ਦਿੱਤਾ। ਗੁਰੂਜੀ ਸ਼ਕਾਰ ਖੇਲਦੇ ੨ ਓਥੇ ਆਗਏ ਇੱਕ ਸਿੱਖ ਪਾਸੋਂ ਗੁਰੂਜੀ ਨੇਂ ਉਠਵਾਯਾ ਤਾਂ ਸਿਖ ਨੇਂ ਪੁਛਿਆ ਮਹਾਂਰਾਜ ਏਹ ਕੈਸਾ ਬਾਲਕ ਹੈ ਉਤਰ ਵਿੱਚ ਗੁਰੂਜੀ ਨੇਂ ਕਹਾ ਏਹ ਸੁਥਰਾ ਹੈ। ਗੁਰੂਜੀ ਨੇ ਸਾਥ ਲਿਆਕੇ ਉਸਦੀ ਪਾਲਨਾਂ ਕਰਾਈ ਜਦੋਂ ਪੰਜ ਸਾਲਦਾ ਹੋਇਆ ਤਾਂ ਮਾਤਾ ਪਿਤਾ ਖਬਰ ਪਾਕੇ ਗੁਰੂਜੀ ਦੇ ਪਾਸੋਂ ਲੈਗਏ ਅਤੇ ਓਹਨਾਂ ਦੇ ਸਭ ਸੰਬੰਧੀ ਕਾਲ ਪਾਕੇ ਮਰ ਗਏ ਓਹਨਾਂ ਦਾ ਜਿਤਨਾਂ ਧਨ ਮਿਲਾ ਮੌਜਸੇ ਲੁਟਾਯਾ ਖਾਯਾ ਫਿਰ ਗੁਰੂਜੀ ਦੇ ਪਾਸ ਆਯਾ ਤਾਂ ਸ਼ਾਹੂਕਾਰ ਦਾ ਪੁੱਤ੍ਰ ਦੇਖਕੇ ਸਹਿਜ ਸੁਭਾਵ ਗੁਰੂਜੀ ਨੇਂ ਕਹਾ ਆ ਪੁਤ੍ਰ ਸੁਥਰੇ ਸ਼ਾਹ, ਤਦ ਤੋਂ ਸੁਥਰੇ ਨਾਮ ਪ੍ਰਸਿੱਧ ਹੋਗਯਾ ਔਰ ਗੁਰੂ ਜੀਦੇ ਪਾਸ ਬਹੁਤ ਦਿਨ ਰਹਿ ਕਰ ਸੇਵਾ ਕਰਦਾ ਰਿਹਾ। ਗੁਰੂ ਹਰਿਗੋਬਿੰਦਜੀ ਦੇ ਪਿਛੋਂ ਫੇਰ ਗੁਰੂ ਹਰਿਰਾਇ ਸਾਹਿਬ ਸਤਵੀ ਪਾਤਸ਼ਾਹੀ ਜੀਦੇ ਪਾਸ ਰਿਹਾ ਔਰ ਅਨੇਕਾਂ ਪ੍ਰਕਾਰ ਦੇ ਕੌਤਕ ਬਿਲਾਸ ਦਿਖਾਯਾ ਕਰੇ। ਜਦੋਂ ਗੁਰੂ ਜੀਦਾ ਲੰਗਰ ਤਿਆਰ

* ਗਯਾਨੀ ਜੀਦੇ ਇਸ ਲੇਖ ਵਿੱਚ ਅਸੰਭਤਾ ਪ੍ਰਤੀਤ ਦਿੰਦੀ ਹੈ ਕਿਉਂਕਿ ਬ੍ਰਾਹਿਮਣ ਦਾ ਸੁਥਰੇ ਨੂੰ ਬਨ ਵਿਖੇ ਤਿਆਗ ਕਰਨਾਂ ਕੋਈ ਖਾਸ ਕਾਰਣ ਮਾਲੂਮ ਨਹੀ ਹੁੰਦਾ। ਅਸਲ ਬਾਤ ਏਹ ਹੈ ਕਿ ਜਨਮ ਤੋ ਕੁਝ ਸਾਲ ਬਾਦ ਇੱਕ ਦਿਨ ਸੁਥਰਾ ਗੁਰੂਜੀ ਦੇ ਪਾਸ ਆਯਾ ਗੁਰੂਜੀਨੇਂ ਸਹਿਜ ਸੁਭਾਵ ਕਹਾ ਆ ਪੂਤ ਸੁਥਰੇ ਤੱਬਸੇ ਸੁਥਰਾ ਨਾਮ ਪੜਾ ਸੁਥਰਾ ਨਾਮ ਅਛੇ ਦਾ ਹੈ॥

ਹੁੰਦਾਸੀ ਤਾਂ ਹਰਰੋਜ ਇੱਕ ਬੇਨਵਾ ਫਕੀਰ ਆਇਆ ਕਰਦਾਸੀ ਔਰ ਆਕੇ ਕਹਿੰਦਾ ਸੀ ਜੋ ਹਾਜਰ ਹੈ ਇਸ ਫ਼ਕੀਰ ਤਾਂਈ ਭੇਜ ਦਿਓ ਜਿਸ ਦਿਨ ਦੇਨੇ ਵਿੱਚ ਕੁਝ ਦੇਰ ਹੋ ਜਾਂਦੀਸੀ ਤਾਂ ਮੁਸਲੇ ਦੇ ਨਾਲ ਅਪਨੀ ਪੀਰੀ ਫਕੀਰੀ ਬਹੁਤ ਜਨੌਂਦਾਸੀ ॥

। ਕਬਿੱਤ ।

॥ ਤਾਂਕਾ ਪਿਖ ਤੌਰ ਫੇਰ ਏਕ ਦਿਨ ਸੁਥਰੇ ਨੇਂ, ਕਹਯੋ ਖੜਾ ਰਹੁਰੇ ਤੂੰ ਕੂਕਰ ਮਿਦਾਂਨਕੇ। ਜੂਠਾ ਕੂਠਾ ਬਚਿਆ ਖੁਚਜਾ ਮਿਲ ਜੈਹੈ ਪੀਛੇ ਤੋਹਿ, ਸੁਨਕੈ ਫਕੀਰ ਕਹਯੋ ਅਤੀ ਰਿਸਠਾਂਨਕੈ। ਕੌਨ ਹੋਵੇਂ ਬਾਲਕ ਤੂੰ ਤਾਲਕ ਰਖਾਤ ਕਜਾ ਹੈ, ਮਾਲਕ ਦਿਲਾਵਤ ਹੈ ਫੱਕਰ ਪਛਾਂਨਕੇ। ਆਪਸ ਮੈਂ ਬਢੀ ਰਾਰਿ ਸੁਥਹੇ ਨੇ ਬਲਧਾਰ, ਸੇਲੀ ਤਾਂਕੇ ਸਿਰ ਤੈ ਉਤਾਰ ਲਈ ਆਂਨਕੇ। ੭। ਗੇਰ ਫੇਰ ਕੂਪ ਮਾਂਹਿ ਕਹਯੋ ਯੌਂ ਸੁਨਾਇ ਤਾਂਹਿ, ਜੇਤੂੰ ਲੀਓ ਚਾਂਹਿ ਤਾਂ ਬੁਲਾਇ ਯਾਂਹਿ ਲੀਜੀਏ। ਹੋਇਗੀ ਜੋ ਦੇਰੀ ਤਬ ਤੋਂ ਹੀਂ ਢਿਗ ਐਹੇ ਟੇਰੀ, ਮੇਰੇ ਢਿਗ ਐਹੈ ਜੌਂ ਤੋ ਮੇਰੀ ਲਖ ਲੀਜੀਏ। ਰਹਯੋ ਸੋ ਬੁਲਾਇ ਜੋਰ ਲਾਇਕੈ ਫਕੀਰ ਬਹੁ, ਸੇਲੀ ਕੂਪ ਤੇ ਨ ਆਈ ਬਾਹਰ ਲਖੀਜੀਏ। ਫੇਰ ਜਬ ਸੁਥਰੇ ਬੁਲਾਈ ਸੇਲੀ ਕੂਪ ਮੈਂ ਸੇ, ਧਾਈ ਆਈ ਪਾਈ ਸਾਹਿ ਸੁਥਰੇ ਪਖੀਂਜੀਏ। ੮। ਔਰ ਅਜਮਤਾ ਪਰਚੰਡਾ ਦਿਖਰਾਇ ਲੀਓ, ਸੁਥਹੇ ਨੇਂ ਡੰਡਾ ਛੀਂਨ ਤਾਂਹਿ ਕਾ ਅਕਲਸੋ। ਯਾਹਿ ਬਿਧ ਸੇਲੀ ਡੰਡਾ ਪਾਯੋ ਜਬ ਸੁਥਰੇ ਨੇਂ, ਸੇਲੀ ਟੋਪੀ ਦਈ ਫੇਰ ਗੁਰੂ ਹੇਰ ਭਲਸੋ। ਤਾਂ ਦਿਨ ਤੈ ਸੁਥਰਾ ਫਕੀਰ ਪ੍ਰਸਿਧ ਭਯੋ, ਦਿਲੀ ਜਾਇ ਪਰਚੇ ਦਿਖਾਇ ਸਾਹਿ ਖਲਸੋ। ਕਾਜੀ ਤਬ ਚਾਟ ਟੀਕਾ ਜੰਞੂ ਤੋੜ ਲੇਵਤੇਥੇ, ਹਿੰਦੂਆਂ ਕੋ ਤੁਰਕ ਕਰਹੁਤੇ ਬਲਸੋ। ੯। ਜੰਞੂ ਪਾਇ ਸੂਟਕਾ ਔ ਟੀਕਾ ਲਾਇ ਬਿਸ੍ਰਾ ਕਾ, ਸ਼ਾਹਿਕੇ ਹਜੂਰ ਜਾਇ ਕਾਜੀ ਤਈਂ ਟੇਰਿਓ। ਯਾਂਤੇ ਟੀਕਾ ਚਾਟ ਮੇਰਾ ਜੰਞੂ ਤੋੜ ਲੇਹ ਏਹ, ਨਹੀਂ ਫੇਰ ਕਬੀ ਕਿਸੀ ਹਿੰਦੂ ਕੋ ਨਾਂ ਛੇਰਿਓ। ਬਨਵਾਇ ਜੂਤੀ ਸਵਾ ਗਜਕੀ ਕੀਮਤ ਲਾਇ, ਤਿਸਕੋ ਮਸੀਤ ਮਾਂਹਿ ਧਰੀ ਜਾਇ ਹੇਰਿਓ। ਕਾਜੀਓਂ ਨੇ ਹੇਰੀ ਕਹੀ ਜੁਤੀ ਹੈ ਖੁਦਾਇ ਕੇਰੀ, ਪਢਨ ਨਿਵਾਜ ਆਯੋ ਅੱਲਾ ਇਮਟੇਰਿਓ। ੧੦। ਚੂਮ ਚਾਟ ਸਿਜਦੇ ਕਰਤ ਔ ਧਰਤ ਸਿਰ, ਭਏ ਬਾਦਸਾਹਿ ਆਦਿ ਤੁਰਕ ਅਪਾਰੇ ਹੈ। ਫੇਰ ਧਰ ਬਾਂਸਪਰ ਜੂਤੀ ਨਿਜ ਦੂਸਰੀ ਕੋ, ਦਿੱਲੀ ਮਾਂਹਿ ਸੁਥਰੇ ਪੁਕਾਰਯੋ ਇਮ ਸਾਰੇ ਹੈ। ਕੱਲ ਰਾਤ ਮੇਰਾ ਜੂਤਾ ਲੈਗਯੋ ਉਠਾਯ ਕੂਤਾ, ਹੇਰਯੋ ਕਾਹੂੰ ਹੋਇ ਤੋ ਬਤੱਈਏ ਉਪਕਾਰੇ ਹੈ। ਪੇਖ ਕਰ ਕਾਜੀ ਸਰਮਿੰਦੇ ਹ੍ਵੈ ਪੁਕਾਰੇ ਜਾਇ, ਬਾਦਸਾਹਿ

ਪਾਸ ਭੇਦ ਕਹਜੋ ਸਭ ਧਾਰੇ ਹੈ।੧੧॥

ਭਾਵ – ਉਸਦਾ ਤੌਰ ਵੇਖਕੇ ਇੱਕ ਦਿਨ ਸੁਥਰੇ ਨੇਂ ਕਹਾ ਖੜਾ ਰਹੁ ਮੈਦਾਨ ਕੇ ਕੂਕਰ ਝੂਠਾ ਕੂਠਾ ਬਚਿਆ ਖੁਚਿਆ ਪਿਛੋਂ ਮਿਲ ਜਾਊਗਾ, ਏਹ ਗੱਲ ਸੁਨ ਕੇ ਓਹ ਫਕੀਰ ਅਤੀ ਗੁਸੇਵਾਨ ਹੋਕੇ ਬੋਲਿਆ। ਤੂੰ ਕੌਨ ਹੈਂ ਹੇ ਬਾਲਕ ਕੀ ਤੱਲਕ ਰਖਦਾ ਹੈਂ ਸਾਨੂੰ ਤਾਂ ਫੱਕਰ ਜਾਂਨਕੇ ਮਾਲਕ ਭੋਜਨ ਦੁਆ ਦਿੰਦਾ ਹੈ। ਆਪੋ ਵਿੱਚ ਝਗੜਾ ਬਢ ਗਿਆ ਸੁਥਰੇ ਨੇਂ ਬਲ ਕਰਕੇ ਉਸਦੇ ਸਿਰੋਂ ਸੇਲੀ ਉਤਾਰਕੇ ਕੂਏ ਮੇਂ ਫੈਂਕ ਦਿੱਤੀ ਔਰ ਕਹਾ ਜੇ ਤੂੰ ਲੈਨੀ ਚਹੁੰਦਾ ਹੈ ਤਾਂ ਕੂਏ ਵਿਚੋਂ ਬੁਲਾ ਲੈ ਜੇ ਤੇਰੀ ਹੋਵੇਗੀ ਤਾਂ ਤੇਰੇ ਪਾਸ ਆ ਜਾਵੇਗੀ ਅਤੇ ਜੇ ਮੇਰੀ ਹੋਈ ਤਾਂ ਮੇਰੇ ਪਾਸ ਆ ਜਾਊਗੀ ਫਕੀਰ ਬਹੁਤ ਜੋਰ ਲਾਕੇ ਬੁਲਾ ਰਿਹਾ ਪਰ ਸੇਲੀ ਕੂਏ ਵਿੱਚੋਂ ਬਾਹਿਰ ਨਾਂ ਆਈ ਜਦੋਂ ਫੇਰ ਸੁਥਰੇ ਨੇਂ ਬੁਲਾਈ ਤਾਂ ਦੌੜ ਕੇ ਸੁਥਰੇ ਪਾਸ ਆ ਗਈ ਸੁਥਰੇ ਨੇਂ ਪਾ ਲਈ। ਹੋਰ ਕਈ ਤਰਾਂ ਦੀਆਂ ਅਜਮਤਾਂ ਦਿਖਾਕੇ ਸੁਥਰੇ ਨੇਂ ਉਸਦਾ ਡੰਡਾ ਵੀ ਛੀਂਨ ਲਿਆ ਇਸ ਪ੍ਰਕਾਰ ਜਦੋਂ ਸੇਲੀ ਡੰਡਾ ਸੁਥਰੇ ਨੂੰ ਮਿਲ ਗਿਆ ਤਾਂ ਸੇਲੀ ਟੋਪੀ ਗੁਰੂ ( ਬਾਬਾ ਨੱਥਾ ਸਾਹਿਬ ਜੀ ) ਤੋਂ ਬਿਕ੍ਰਮ ਸੰਮਤ ੧੭੧੮ ਫਗੁਣ ਸੁਦੀ ੧੫ ਹੋਲੀ ਦਿਨ ਲੈ ਲੀਤੀ, ਉਸ ਦਿਨ ਤੋਂ ਸੁਥਰਾ ਫਕੀਰ ਪ੍ਰਸਿੱਧ ਹੋ ਗਿਆ ਔਰ ਦਿੱਲੀ ਜਾਕੇ ਸੁਥਰੇ ਬਾਦਸ਼ਾਹ ਨੂੰ ਕਈ ਤਰਾਂ ਦੇ ਚਮਤਕਾਰੇ ਦਿਖਾਏ। ਕਾਜੀ ਲੋਗ ਤਿਲਕ ਚੱਟ ਜੰਞੂ ਤੋੜ ਲੈਂਦੇ ਸੀ ਅਤੇ ਹਿੰਦੂਆਂ ਨੂੰ ਤੁਰਕ ਬਨਉਂਦੇ ਸੀ। ਸੁਥਰੇ ਨੇਂ ਸੂਰਦਾ ਜੰਞੂ ਪਾਕੇ ਅਤੇ ਵਿਸ਼੍ਨਾ ਦਾ ਟਿੱਕਾ ਲਗਾਕੇ ਬਾਦਸ਼ਾਹ ਦੇ ਪਾਸ ਜਾਕੇ ਕਾਜੀਆਂ ਨੂੰ ਕਿਹਾ। ਯਾਤੋਂ ਮੇਰਾ ਟਿੱਕਾ ਚੱਟੋ ਅਤੇ ਜੰਞੂ ਤੋੜ ਲਓ ਨਹੀਂ ਤਾਂ ਅੱਗੇ ਵਾਸਤੇ ਕਦੀ ਕਿਸੀ ਹਿੰਦੂ ਨੂੰ ਛੇੜਿਓ ਨਾਂ ਔਰ ਇੱਕ ਸਵਾ ਗਜ ਲੰਬੀ ਕੀਮਤੀ ਜੁਤੀ ਸੁਆਕੇ ਮਸੀਤ ਵਿੱਚ ਧਰ ਆਇਆ। ਜਦੋਂ ਕਾਜੀਆਂ ਨੇਂ ਜਾਕੇ ਦੇਖੀ ਤਾਂ ਕਹਿਨ ਲੱਗੇ ਏਹ ਖੁਦਾ ਦੀ ਜੁੱਤੀ ਹੈ ਅੱਲਾ ਨਿਵਾਜ ਪੜ੍ਹਨ ਆਯਾ ਸੀ। ਬਾਦਸ਼ਾਹ ਤੋਂ ਲੈਕੇ ਅਨੇਕਾਂ ਤੁਰਕ ਉਸ ਨੂੰ ਚੂੰਮਨੇਂ ਚਾਟਨੇਂ ਔਰ ਸਿਰ ਪਰ ਰੱਖਨੇਂ ਲਗੇ। ਫਿਰ ਸੁਥਰਾ ਓਸਦੇ ਨਾਲਦੀ ਦੂਸਰੀ ਜੁੱਤੀ ਲਾਠੀ ਪਰ ਰੱਖਕੇ ਸਾਰੀ ਦਿੱਲੀ ਵਿੱਚ ਘੁੰਮਕੇ ਏਹ ਕਹਿਦਾਂ ਫਿਰੇ ਕਿ ਕੱਲ ਰਾਤ ਨੂੰ ਮੇਰੀ ਦੂਸਰੀ ਜੁਤੀ ਕੁੱਤਾ ਉਠਾਕੇ ਲੈ ਗਿਆ ਜੇ ਕਿਸੇ ਨੇਂ ਦੇਖੀ ਹੋਵੇ ਤਾਂ ਦੱਸਕੇ ਮੇਰੇ ਉਤੇ ਉਪਕਾਰ ਕਰੇ। ਏਹ ਸੁਨਕੇ ਕਾਜੀ ਸ਼ਰਮਿੰਦੇ ਹੋ ਗਏ ਔਰ ਸਾਰਾ ਭੇਦ ਬਾਦਸ਼ਾਹ ਪਾਸ ਜਾ ਖੋਲਿਆ॥

# ਚੌਪਈ॥

ਸੁਥਰੇ ਕੋ ਪਤਸਾਹਿ ਬੁਲਾਯੋ – ਕਹਯੋ ਸੋਰ ਤੈਂ ਕਾਹਿੰ ਮਚਾਯੋ।
ਤੁਵ ਪਗ ਜੇ ਜੂਤਾ ਨਹਿ ਐਹੈ – ਜ਼ਾਨ ਤੁਮਾਰੀ ਮਾਰੀ ਜੈਹੈ।
ਸੁਥਰੇ ਕਹਯੋ ਜੂਤ ਦਿਖ ਰੱਯੋ – ਨਹਿ ਪਗ ਪਰੈ ਤਬੈ ਹਰ ਦੱਯੈ।
ਬਾਦਸਾਹ ਜੂਤਾ ਮੰਗਵਾਯੋ – ਨਿਜ ਪਗ ਮੈ ਸੁਥਰੇ ਨੇ ਪਾਯੋ।
ਸੁਥਰੇ ਪਾਉਂ ਬਢਾਏ ਐਸੇ – ਮਸਾਂ ਪਰੇ ਜੂਤੇ ਮੇ ਜੈਸੇ।
ਬਾਦਸ਼ਾਹ ਪਿਖ ਭਯੋ ਹਿਰਾਨੈ – ਵਲੀ ਪਛਾਨਯੋ ਸੁਥਰਾ ਜ੍ਹਾਨੈ।
ਸੁਥਰੇ ਬੁਧਿਸਾਹਿ ਕੀ ਫੇਰੀ – ਛੋਡੀ ਜਿੱਦ ਮਜਬ ਨਿਜ ਕੇਰੀ।
ਟੀਕਾ ਚਾਟਨ ਜੰਞੂ ਤੋਰਨ – ਕਰਯੋ ਹਿੰਦੂ ਅਨ ਕੇਰੋ ਛੋਰਨ।
ਲਿਖ ਦੀਨੋਂ ਸੁਥਰ ਕੋ ਚਾਹੀ – ਪੈਸਾ ਹੱਟੀ ਦੈ ਸਬ ਸਾਹੀ।
ਜੋ ਅਬਲੌਂ ਭੀ ਸੁਥਰੇ ਲੈਹੈ – ਬਨਕ ਲੋਗ ਸਬਹੀ ਨਿਤ ਦੈਹੈ।
ਕਰਾਮਾਤ ਸੁਥਰੇ ਨੈਂ ਤਬੈ -- ਦਿਖਰਾਈ ਬਹੁ ਜਾਨਤ ਸਭੈ।
ਕਰਯੋ ਰਜਾਲ ਸਾਹਿ ਇਕ ਚੇਲਾ -- ਵਹਿ ਭੀ ਅਜਮਤ ਸਜਮਤ ਖੇਲਾ।
ਸੱਤ੍ਰਾ ਸੈ ਅਠੱਤੀਏ ਸਾਲੈਂ -- ਸੁਥਰਾ ਗਯੋ ਪ੍ਰਲੋਕ ਨਿਹਾਲੈ।
ਦੇਲੇ ਦੋਇ ਰਜਾਲ ਸਾਹਿਕੇ -- ਭਏ ਵਲੀ ਫਿਰ ਬਿਦਤ ਚਾਹਿਕੇ।
ਸੋਹਜਾ ਨੰਦ ਝੈਂਗੜ ਸਾਹੈ -- ਜਿਨਤੇ ਬਢੇ ਸਾਧੁ ਜਗ ਮਾਹੈ।
ਸੇਲੀ ਟੋਪੀ ਡੰਡਾ ਲੈਕੈ – ਝੈਂਗੜ ਸ਼ਾਹਿ ਸਿਦਕ ਅਤਿ ਕੈਕੈ।੧੨।

ਭਾਵ – ਸੁਥਰੇ ਨੂੰ ਬਾਦਸ਼ਾਹ ਨੇਂ ਬੁਲਾਕੇ ਕਿਹਾ ਤੈਂ ਕੈਸਾ ਸ਼ੋਰ ਮਚਾਯਾ ਹੈ। ਤੇਰੇ ਪੈਰੀ ਜੇ ਜੁੱਤਾਂ ਨਾਂ ਆਇਆ ਤਾਂ ਤੇਨੂੰ ਜਾਨੋਂ ਮਾਰਿਆ ਜਾਊਗਾ। ਸੁਥਰੇ ਨੇਂ ਕਹਾ ਆਪ ਜੁੱਤਾ ਦਿਖਾਓ ਜੇ ਨਾਂ ਆਇਆ ਤਾਂ ਮੈਨੂੰ ਹਾਰ ਦੇਨੀ, ਬਾਦਸ਼ਾਹ ਨੇਂ ਜੁਤਾ ਮੰਗਵਾਯਾ ਤਾਂ ਸੁਥਰੇ ਨੇਂ ਅਪਨੇ ਪੈਰੀ ਪਾਯਾ ਔਰ ਇਤਨੇਂ ਪੈਰ ਬਢਾਲਏ ਕਿ ਜੁੱਤਾ ਵਰੀ ਮੁਸ਼ਕਲ ਸੇ ਆਇਆ। ਬਾਦਸ਼ਾਹ ਦੇਖਕੇ ਵੜਾ ਹੈਰਾਨ ਹੋਗਿਆ ਔਰ ਸੁਥਰੇ ਨੂੰ ਵਲੀ ਜਾਨਿਆਂ। ਸੁਥਰੇ ਨੇਂ ਬਾਦਸ਼ਾਹ ਦੀ ਐਸੀ ਬੁੱਧੀ ਫੇਰ ਦਿੱਤੀ ਕਿ ਬਾਦਸ਼ਾਹ ਨੇ ਅਪਨੇਂ ਮਜ਼ਬ ਦੀ ਜਿਦ ਛੱਡ ਦਿਤੀ ਔਰ ਹਿੰਦੂਆਂ ਦਾ ਟਿੱਕਾ ਚੱਟਨਾਂ ਔਰ ਜੰਞੂ ਤੋਰਨਾਂ ਛੱਡ ਦਿੱਤਾ। ਸੁਥਰੇ ਨੂੰ ਏਹ ਲਿਖਕੇ ਦੇ ਦਿੱਤਾ ਕਿ ਸਬ ਦੁਕਾਂਨ ਦਾਰ

ਇਸਨੂੰ ਛੀ ਹੱਟੀ ਪੈਸਾ ਦੇਨ, ਜੋ ਅੱਜ ਤੀਕ ਭੀ ਸੁਥਰੇ ਲੋਗ ਬਨੀਆਂ ਪਾਸੋਂ ਲੈਂਦੇ ਹਨ ਹੋਰ ਭੀ ਬਹੁਤ ਸਾਰੀ ਕਰਾਮਾਤ ਸੁਥਰੇ ਨੇਂ ਬਾਦਸ਼ਾਹ ਨੂੰ ਵਿਖਾਈ ਔਰ ਸੁਥਰੇ ਨੇਂ ਰਜਾਲਸ਼ਾਹ ਨਾਮੀ ਅਪਨਾਂ ਇੱਕ ਚੇਲਾ ਬਨਾਯਾ ਜੋ ਅਜਮਤ ਸਜਮਤ ਦਾ ਘਰਸੀ। ਸੰ ੧੭੩੮ ਸ਼ਿਵਰਾਤ੍ਰੀ ਦਿਨ ਵਿੱਚ ਸੁਥਰਾ ਪ੍ਰਲੋਕ ਨੂੰ ਪਧਾਰ ਗਿਆ। ਰਜਾਲਸ਼ਾਹ ਦੇ ਬੜੇ ਵਲੀ ਸੈਹਜਾ ਨੰਦ ਤੇ ਝੰਗੜਸ਼ਾਹ ਦੇ ਚੇਲੇ ਹੋਏ। ਜਿਨਾਂ ਥੀ ਸੁਥਰੇ ਸਾਧੂ ਜਗਤ ਵਿੱਚ ਬਢੇ, ਸੇਲੀ ਟੋਪੀ ਅਤੇ ਡੰਡਾ ਲੇਕੇ ਝੰਗੜ ਸ਼ਾਹ ਵੜਾ ਸਿਦਕ ਕਰਕੇ।

## ।। ਦੋਹਰਾ ।।

ਦੇਵੀ ਜ੍ਵਾਲਾਮੁਖ਼ੀ ਕੇ ਰਿਰਯੋ ਦ੍ਵਾਰ ਪਰ ਜਾਇ।
ਇਕ ਡੰਡਾ ਨਿਜ ਭੁਜਾ ਪਰ ਰਹਯੋ ਬਜਾਵਤਗਾਇ। ੧੩।
ਉਸਤਤਿ ਦੁਰਗਾ ਕੀ ਕਰੀ ਇਸਥਿਤ ਹ੍ਵੈ ਇੱਕ ਠੌਰ।
ਖੁਸੀ ਹੋਇ ਦੇਵੀ ਦਤੀ ਡੰਡਾ ਬਖਸਯੋ ਔਰ। ੧੪।
ਭਵਨ ਮਾਤਕੇ ਹਵਨ ਕਾ ਸੇਸ ਕਹਾਵਤ ਜੋਇ।
ਤਿਲਕ ਸਜਾਮ ਤਹਿਤੇ ਮਿਲਯੋ ਦਯੋ ਭੋਜਕੀ ਸੋਇ। ੧੫।
ਤਿਲਕ ਸਜਾਮ ਡੰਡੈ ਉਭੈ ਤਬਤੈ ਸੁਥਰਯੋ ਮਾਂਹਿ।
ਭਏ ਲਖੋ ਪ੍ਰਸਿੱਧ ਯਹਿ ਜੋ ਅਬ ਸਭੈ ਰਖਾਂਹਿ। ੧੬।

## ਚੌਪਈ।

ਪੰਥ ਗੁਰੂ ਘਰ ਕਾ ਇਹੁ ਆਹੀ – ਬ੍ਰਿਧ ਭਯੋ ਯੌਂ ਸੁਥਰੇ ਸਾਹੀ।
ਸਤਿਗੁਰ ਨਾਨਕ ਸਾਹਿ ਕਹਾਏ -- ਸੋ ਸਾਹੀ ਪਦ ਮਿਲਯੋ ਦਿਨਾਏ।
ਰੀਤਿ ਅਹੇ ਗੁਰੁ ਘਰਕੀ ਜੇਤੀ -- ਫੱਕਰ ਸੁਥਰੇ ਰਾਖਤ ਤੇਤੀ।
ਸਤਿਨਾਮ ਉਪਦੇਸ ਦਿਢਾਵਤ -- ਪਗ ਪਾਹੁਲ ਚੇਲੇ ਕੋ ਪਿਖਾਵਤ।
ਬਾਨੀ ਗੁਰ ਕੀ ਜਪੁਜੀ ਆਦਿਕ -- ਪਢਤ ਗ੍ਰੰਥ ਗੁਰ ਲਖ ਸੁਖ ਸਾਧਕ।
ਈਸ੍ਵਰ ਕੀ ਉਪਾਸਨਾਂ ਠਾਨਤ – ਗੁਰ ਦੇਵੀ ਬਿਨ ਪੀਰ ਨ ਮਾਨਤ।
ਔਰ ਕ੍ਰਿਤ ਨਹੀਂ ਕੋਈ ਕਮੈ ਹੈ – ਪੈਸਾ ਮਾਂਗ ਦੁਕਾਨੋਂ ਖੈਹੈ।

ਭ਼ਾਵ – ਜ੍ਵਾਲਾ ਮੁਖੀ ਦੇਵੀ ਦੇ ਦ੍ਵਾਰ ਪਰਜਾਕੇ ਇੱਕੋ ਡੰਡਾ ਅਪਨੀਆਂ ਭੁਜਾ

ਪਰ ਬਜਾਕੇ ਗਾਨੇਂ ਲਗਾ, ਇੱਕ ਜਗਾ ਤੇ ਇਸਥਿਤ ਹੋਕੇ ਜਦੋਂ ਦੁਰਗਾ ਦੀ ਉਸ ਤਤੀ ਕੀਤੀ ਤਾਂ ਮਾਤਾ ਨੇਂ ਪ੍ਰਸੰਨ ਹੋਕੇ ਦੂਸਰਾ ਡੰਡਾ ਬਖ਼ਸ਼ਿਆ। ਮਾਤਾ ਦੇ ਹਵਨ ਦਾ ਸੇਸ ਜੋ ਭਵਨ ਕਹਉਂਦਾ ਹੈ ਉਸ ਦਾ ਸਜਾਮ ਤਿਲਕ ਮਿਲਿਆ ਜੋ ਭੇਜਕੀ ਨੇਂ ਦਿੱਤਾ। ਸਜਾਮ ਤਿਲਕ ਅਤੇ ਦੋ ਡੰਡੇ ਤਦ ਤੋਂ ਪ੍ਰਸਿੱਧ ਹੋਏ ਜੋ ਹੁਣ ਤਾਈ ਸਾਰਾ ਪੰਥ ਰਖਦਾ ਹੈ। ਏਹ ਸੁਥਰੇ ਸ਼ਾਹੀ ਗੁਰੂ ਘਰ ਦਾ ਪੰਥ ਹੈ ਜੋ ਵਡਾ ਬ੍ਰਿਧ ਹੈ, ਗੁਰੂ ਨਾਨਕ ਜੀ ਸ਼ਾਹ ਕਹਾਏ ਸਨ ਸੋ ਸ਼ਾਹੀ ਪਦ ਏਨਾਂ ਨੂੰ ਮਿਲਆ ਹੈ। ਜਿਤਨੀ ਗੁਰੂ ਘਰ ਦੀ ਰੀਤੀ ਹੈ ਸੁਥਰੇ ਫੱਕਰ ਉਤਨੀ ਹੀ ਰਖਦੇ ਹੈਂ * ਸਤਿਨਾਮ ਦਾ ਉਪਦੇਸ਼ ਦ੍ਵਾਉਂਦੇ ਹਨ ਅਤੇ ਵੇਲੇ ਨੂੰ ਚਰਨ ਪਹੁਲ ਪਿਲਉਂਦੇ ਹਨ, ਜਪਜੀ ਆਦਿਕ ਗੁਰੂ ਬਾਨੀ ਅਤੇ ਗੁਰੂ ਗ੍ਰੰਥ ਪਢਦੇ ਹਨ। ਈਸ੍ਵਰ ਦੀ ਉਪਾਸ਼ਨਾਂ ਕਰਦੇ ਹਨ ਅਤੇ ਗੁਰੂ ਔਰ ਦੇਵੀ ਤੋਂ ਬਿਨਾਂ ਕਿਸੀ ਪੀਰ ਨੂੰ ਨਹੀਂ ਮੰਨਦੇ। ਹੋਰ ਕੋਈ ਕ੍ਰਿਤ ਨਹੀਂ ਕਰਦੇ ਕੇਵਲ ਪੈਸਾ ਮੰਗਕੇ ਦੁਕਾਂਨੋਂ ਖਾਂਦੇ ਹਨ।

## ਬਖਸੀਸ ਸੁਥਰੇ ਸ਼ਾਹ ਉਦਾਸੀ ਜੀ

ਦੇ †ਝੁੰਜਾ ਸ਼ਾਹਜੀ, ਬਾਵਾ ਰਜਾਲ ਸ਼ਾਹਜੀ, ਸ੍ਰੀ ਅੰਧੇਰ ਸ਼ਾਹਜੀ ਤਿੰਨ ਸ਼ਿਸ਼ ਹੋਏ।

ਸ੍ਰੀ ਬਾਬਾ ਸੁਥਰੇ ਸ਼ਾਹਜੀ ਦੇ ਦੂਸਰੇ ਸ਼ਿਸ਼ ਬਾਵਾ ਰਜਾਲ ਸ਼ਾਹਜੀ ਦੇ ਸ੍ਰੀ ਨਿਰਬਾਣ ਸੇਹਜਾ ਨੰਦ ਜੀ, ਜਿਨਾਂ ਦਾ ਸਥਾਂਨ ਸਿਆਲਕੋਟ ਵਿੱਚ ਹੈ ਅਤੇ ਸ੍ਰੀ ਝੰਗੜ ਸ਼ਾਹ ਜੀ ਜਿਨਾਂ ਦਾ ਸਥਾਂਨ ਲਾਹੌਰ ਕਿਲੇ ਦੇ ਪਾਸ ਹੈ ਔਰ ਜਿਨਾਂ ਦੀ ਸੰਖੇਪ ਕਥਾ ਉਪਰ ਲਿਖੀ ਜਾ ਚੁਕੀ ਹੈ ਦੋ ਸ਼ਿਸ਼ ਹੋਏ॥ ਝੰਗੜਸ਼ਾਹ ਜੀਦੇ ਬਾਵਾ ਦੀਦਾਰ ਸ਼ਾਹ ਜੀ, ਸ੍ਰੀ ਬਾਵਾ ਮੁਸ਼ਤਾਕਸ਼ਾਹ ਜੀ ਸ੍ਰੀ ਬਾਵਾ ਮਹਿਬੂਬਸ਼ਾਹ ਜੀ, ਸ੍ਰੀ ਬਾਵਾ ਬਹਾਦੁਰਸ਼ਾਹ ਜੀ ਚਾਰ ਸ਼ਿਸ਼ ਹੋਏ।

* ਤਵਾਰੀਖ ਗੁਰੂ ਖਾਲਸਾ ਆਦਿਕ ਕਈ ਪੁਸਤਕਾਂ ਦਾ ਰਚਤਾ ਗਿਆਂਨੀ ਗਿਆਨ ਸਿੰਘ ਸੱਤਿਨਾਮ ਦਾ ਉਪਦੇਸ ਦੇਨਾਂ ਔਰ ਚਰਨਪਹੁਲ ਦੇਨੀ ਹੀ ਗੁਰੂ ਘਰ ਦੀ ਰੀਤੀ ਦਸਦਾ ਹੈ ਜਿਸਤੋਂ ਅੱਜ ਕੱਲ ਦੇ ਆਧਾ ਪੰਥੀਏ ਦੂਰਨਠ ਦੇਤੇ ਐਸਾ ਕਰਨ ਵਾਲਿਆਂ ਦਾ ਵਿਰੋਧ ਕਰਦੇ ਹਨ ਸ਼ੋਕ!

† ਝੁਜਾਸ਼ਾਹ ਜੀਦਾ ਸਥਾਨ ਕੰਧਾਰ ਸਹਿਰ ਹੈਗਾ ਸੁਥਰੇਸ਼ਾਹ ਕੋਲ ਘੜਾ ਔ ਛੋਟਾ ਸ਼ਿਸ਼ਜ ਰਹਿੰਦੇ ਸਨ ਕੁੰਜੀ ਤਾਲੀ ਘੜੇ ਕੋਲ ਰਹਿੰਦੀ ਸੀ ਇਕ ਦਿਨ ਗੁਰੂਜੀ ਦੀ ਪੋਥੀ ਗੁਟਕਾ ਤੇ ਮਾਲਾ ਲੈਕੇ ਆਕਾਸ਼ ਵਿਚ ਉਡ ਚਲਿਆ ਤਦਿ ਛੋਟੇ ਰਜਾਲਸ਼ਾਹ ਜੋਨੇ ਆਖਿਆ ਦੋਨੋਂ ਚੀਜਾਂ ਕਰਾਮਾਤ ਦੀ ਝੁੰਜਾਸ਼ਾਹ ਲੇ ਗਯਾ ਅਸਾਡੇ ਪਾਸਕੀ ਰਹਿਆ ਤਦ ਸੁਥਰੇ ਸਾਹਜੀ ਨੇਂ ਵਰ ਦਿਤਾ ਝੁੰਜਾਸਾਹ ਦੇ ਘਰਿ ਮੇਂ ਅਢਾਈ ਆਦਮੀ ਏਕ ਗੁਰੂ ਏਕ ਚੇਲਾ ਏਕ ਨੌਕਰ ਰਹਿਨਗੇ ਤੇਰੇ ਚੇਲੇ ਸਵਾਲਖ ਹੋਵਨਗੇ ਸੋ ਅਭੀ ਤਕ ਉਨਾ ਦਾ ਵਚਨ ਸਤਿ ਹੁੰਦਾ ਹੈ ਦੋਸੋਂ ਜਾਦਾ ਸੁਥਰੇ ਮਰਿਜਾਦੇਂ ਹੈਂਨ ਅਰਥਾਤ ਤੀਸਰਾ ਧਨਾਵਨ ਨਾਲ ਗੁਰੂ ਪਰਲੋਕ ਹੋਜਾਂਦਾ ਹੈ॥

ਸ੍ਰੀ ਬਾਬਾ ਮੁਸ਼ਤਾਕ ਸ਼ਾਹ ਜੀਦੇ ਸ੍ਰੀ ਬਾਬਾ ਹਰੇ ਸ਼ਾਹਜੀ, ਸ੍ਰੀ ਬਾਬਾ ਬ੍ਰਹਮ ਸ਼ਾਹਜੀ, ਸ੍ਰੀ ਬਾਬਾ ਸੰਗਤਸਾਹਿਬ ਜੀ, ਸ੍ਰੀ ਬਾਬਾ ਤਨਕ ਸ਼ਾਹਜੀ ਚਾਰ ਸ਼ਿਸ਼ ਹੋਏ।

ਸ੍ਰੀ ਬਾਬਾ ਹਰੇ ਸ਼ਾਹ ਜੀਦੇ ਸ੍ਰੀ ਬਾਬਾ ਝੰਮਣ ਸ਼ਾਹਜੀ, ਸ਼ਿਸ਼ ਹੋਏ।

ਸ੍ਰੀ ਬਾਬਾ ਬ੍ਰਹਮਸ਼ਾਹ ਜੀਦੇ ਸ੍ਰੀ ਬਾਵਾ ਪ੍ਰਤੱਖਾ ਸ਼ਾਹਜੀ, ਸ੍ਰੀ ਬਾਵਾ ਪਟਾਕ ਸ਼ਾ ਹਜੀ, ਦੋ ਸ਼ਿਸ਼ ਹੋਏ। ਜਿਨਾਂ ਦਾ ਪ੍ਰਸੰਗ ਸੂਰਜ ਪ੍ਰਕਾਸ਼ ਵਿੱਚ ਹੈ।

## ਮਿੱਠਾ ਸਾਹਿਬ ਜੀ

ਜੋ ਸ੍ਰੀ ਅਲਮਸਤ ਸਾਹਿਬ ਜੀਦੇ ਪੋਤੇ ਚੇਲੇ ਪਿੱਛੇ ਲਿਖੇ ਜਾ ਚੁਕੇ ਹਨ ਓਹ ਨਾਂ ਦੇ ਪੰਜਵੇਂ ਸ਼ਿਸ਼ ਸ੍ਰੀ ਨਿਰਬਾਣ ਦਾਸ ਜੀਦੇ ਸ੍ਰੀ ਬਾਵਾਦਾਸ ਜੀ ਬਾਵਾ ਦਾਸ ਜੀ ਦੇ ਸ੍ਰੀ ਬਾਵਾ ਕਰਣਦਾਸ ਜੀ ਬਾਵਾ ਕਰਣਦਾਸ ਜੀਦੇ ਬਾਵਾ ਆਤਮਦਾਸ ਜੀ ਬਾਵਾ ਆਤਮਦਾਸ ਜੀਦੇ ਬਾਵਾ ਗੋਬਿੰਦਰਾਮ ਜੀ ਬਾਵਾ ਗੋਬਿੰਦਰਾਮ ਜੀਦੇ ਬਾਵਾ ਨਾਰਾਯਣ ਦਾਸ ਜੀ ਬਾਵਾ ਨਾਰਾਯਣਦਾਸ ਜੀਦੇਬਾਵਾ ਸੰਤਦਾਸਜੀ ਬਾਵਾ ਸੰਤਦਾਸ ਜੀਦੇ ਗਯਾਂ ਨੀ ਸਾਹਿਬ ਬ੍ਰਹਮ ਪ੍ਰਕਾਸ਼ ਜੀ ਸ਼ਿਸ਼ ਹੋਏ।

## ਸ੍ਰੀ ਬਾਲੂ ਹਸਨਾਂ ਸਾਹਿਬਜੀ।

ਸ੍ਰੀ ਬਾਬਾ ਗੁਰਦਿੱਤਾ ਜੀਦੇ ਦੂਸਰੇ ਸ਼ਿਸ਼ ਸ੍ਰੀ ਬਾਬਾ ਬਾਲੂ ਹਸਨਾਂ ਸਾਹਿਬ ਜੀ ਦੇ ਸ੍ਰੀ ਬਾਵਾ ਗੋਦੜੀ ਦਾਸਜੀ, ਸ੍ਰੀ ਬਾਵਾ ਰੂਪ ਬਲਜੀ, ਸ੍ਰੀ ਬਾਵਾ ਜਾਦੋ ਰਾਇ ਜੀ, ਸ੍ਰੀ ਬਾਵਾ ਪੂਰਣ ਦਾਸਜੀ, ਸ੍ਰੀ ਬਾਵਾ ਸੇਵਾਦਾਸਜੀ, ਸ੍ਰੀਬਾਵਾ ਲਾਲਦਾਸ ਦਰਯਾਈ ਜੀ, ਸ੍ਰੀ ਬਾਵਾ ਬੁੱਢਾ ਜੀ (ਏਹ ਦੂਸਰੇ ਬੁੱਢਾਜੀ ਸਨ) ਸ੍ਰੀ ਬਾਵਾ ਪ੍ਰਮੇਸ੍ਵਰਦਾਸ ਜੀ ਸ੍ਰੀ ਗੁਰੂ ਰਾਮ ਰਾਏਜੀ ਜਿਨਾਂ ਦਾ ਪ੍ਰਸਿੱਧ ਸਥਾਂਨ

# ਦੇਹਰਾ ਗੁਰੂ ਰਾਮਰਾਏ ਜੀ ਦੇਹਰਾਦੂਨ ਹੈ।

ਏਹ ਸਥਾਂਨ ਖੁਦ ਸ੍ਰੀਗੁਰੂ ਰਾਮਰਾਏ ਜੀ ਨੇਂ ਜਿਨਾਂ ਦਾ ਜਨਮ ੧੭੦੩ ਮੇ ਹੂ ਆ ਪ੍ਰਸਿੱਧ ਕੀਆ ਔਰ ਏਸੇ ਜਗਾਹ ਸੰ० ੧੭੬੪ ਭਾਦੋ ਸੁਕਲ ਅਸ੍ਰਮੀ ਨੂੰ ਓਹਨਾਂ ਦਾ ਦੇਹਾਂਤ ਹੋਇਆ ਜਿਥੇ ਸੰਸਕਾਰ ਕੀਤਾ ਗਿਆ ਓਥੇ ਇੱਕ ਆਲੀਸ਼ਾਂਨ ਦੇਹਰਾ ਬ ਨਾ ਹੋਇਆ ਹੈ ਜਿਸ ਕਰਕੇ ਦੇਹਰਾ ਗੁਰੂ ਰਾਮਰਾਏ ਪ੍ਰਸਿੱਧ ਹੈ। ਓਹਨਾਂ ਦੇ ਪਿਛੋਂ

ਓਹਨਾਂ ਦੀ ਸੁਯੋਗ ਧਰਮ ਪਤਨੀ ਮਾਤਾ ਪੰਜਾਬ ਕੌਰ ਜੀਨੇਂ ਇਸ ਅਸਥਾਂਨ ਦਾ ਪ੍ਰਬੰਧ ਰਖਿਆ ਔਰ ਉੱਨਤਕਾਰ ਕੀਤਾ। ਉਕਤ ਮਾਤਾ ਜੀਦਾ ਪ੍ਰਬੰਧ ਪ੪ ਸਾਲ ਤੱਕ ਰਹਾ ਪਰੰਤੂ ਮਾਤਾਜੀ ( ਗੁਰੂ ਰਾਮਰਾਇ ਜੀ ) ਦੇ ਸੰਤਾਂਨ ਨਹੀਂ ਸੀ ਇਸ ਵਾਸਤੇ ਓਹਨਾਂ ਨੇਂ ਸ੍ਰੀ ਬਾਲੂ ਹਸਨਾਂ ਜੀ ਦੇ ਸਾਧੂ ਨੂੰ ਮੁਤਵੰਨਾਂ ਕੀਤਾ, ਸੰ० ੧੭੯੮ ਵੈਸਾਖ ਸੁਦੀ ਚੌਥ ਬੁੱਧਵਾਰ ਨੂੰ ਮਾਤਾ ਪੰਜਾਬ ਕੌਰ ਜੀਦਾ ਦੇਹਾਂਤ ਹੋ ਗਿਆ। ਜਿਨਾਂ ਦੀ ਸਮਾਧੀ ਭੀ ਓਥੇ ਮੌਜੂਦ ਹੈ। ਏਨਾਂ ਤੋਂ ਪਹਿਲਾਂ ਗੁਰੂ ਰਾਮਰਾਏ ਜੀ ਦੀਆਂ ਮਾਤਾ ਲਾਲ ਕੌਰ, ਮਾਤਾ ਰਾਜ ਕੌਰ, ਮਾਤਾ ਮੁਲਕੀ ਜੀ ਤਿੰਨ ਧਰਮ ਪਤਨੀਆਂ ਸਨ ਜਿਨਾਂ ਦੀਆਂ ਸਮਾਧਾਂ ਭੀ ਉਕਤ ਸਥਾਂਨ ਪਰ ਮੌਜੂਦ ਹਨ। ਇਸੀ ਜਗਹ ਗੁਰੂ ਰਾਮਰਾਏ ਜੀਦਾ ਗੁਰੂ ਗ੍ਰੰਥ ਸਾਹਿਬ ਭੀ ਹੈ *ਜਿਸਵਿੱਚ ਗੁਰੂ ਦਸਮ ਜੀਦੀ ਬਾਣੀ ਨਹੀਹੈ। ਗੁਰੂ ਰਾਮਰਾਇਜੀਦੇ ਦੇਹਰੇ ਸਾਹਿਬ ਮੇਂ ਓਹਨਾਂ ਦੇ ਜ਼ਮਾਨੇਂ ਦਾ ਇੱਕ ਸੁੰਦਰ ਪਲੰਗ ਵਿਛਾ ਹੋਇਆ ਹੈ ਜਿਸਪਰ ਗੁਰੂ ਰਾਮਰਾਏ ਜੀ ਖ਼ੁਦ ਸੋਇਆ ਕਰਦੇ ਸਨ। ਔਰ ਇਸ ਜਗਾ ਦੇਵੀ ਤਥਾ ਰਾਮੇਸ੍ਵਰ ਜੀਦੇ ਦੋ ਮੰਦਰ ਹਨ ਔਰ ਆਏ ਗਏ ਯਾਤਰੂ ਏਥੇ ਰਹਿੰਦੇ ਹਨ ਜਿਨਾਂ ਦੀ ਰਿਹੈਸ਼ ਵਾਸਤੇ ਬਹੁਤ ਮਕਾਨ ਬਨੇਂ ਹੋਏ ਹਨ। ਇਸਨੂੰ ਖ਼ੁਰਵਦੀ ( ਖ਼ੁਰਵਡਾ ) ਪਿੰਡ ਧਾਮਾਂ ਵਾਲਾ, ਚਾਮਾਸਾਰੀ, ਧਰਤਾਂ ਵਾਲੀ, ਪੰਡਿਤ ਵਾੜੀ, ਮੀਆਂ ਵਾਲਾ, ਰਾਜਪੁਰ ਸੱਤਗ੍ਰਾਮ ਮਾਫੀਹੈ। ਇਸ ਜਗਾ ਜੋ ਅਰਦਾਸ ਹੁੰਦੀ ਹੈ ਓਹ ਇਸ ਪ੍ਰਕਾਰ ਹੈ ॥

ਤੁਮਠਾਕਰ ੦ ਪੜਕਰ ਇਸਦੇ ਅਗੇ।
ਸ੍ਰੀ ਗੁਰੂਨਾਨਕ ਮੂਰਤ ਨਾਨਕੀ ਸ੍ਰੀ ਗੁਰੂਅੰਗਦ ਸਦਾ ਕੇਡੋਲ।
ਅਮਰਦਾਸ ਅਮਰਾਪੁਰੀ ਅਸਤਰ ਜਾਂਕੇ ਬੋਲ।
ਪ੍ਰੇਮ ਮਗਨ ਸ੍ਰੀ ਗੁਰੂਰਾਮਦਾਸਜੀ ਅਰਜਨ ਬਾਣੀ ਰੂਪ।
ਅਤਅਥਾ ਸ੍ਰੀ ਗੁਰੂਹਰਿਗੋਬਿੰਦ ਜੀ ਦਰਸ਼ਨਜੋਤ ਅਨੂਪ।
ਸਤਿ ਸ੍ਰੀ ਗੁਰੂ ਬਾਬਾਗੁਰਦਿੱਤਾਜੀ ਅਟਲ ਸ੍ਰੀ ਗੁਰੂ ਹਰਿਰਾਇ।
ਜਨਮਮਰਨ ਦੁਖਕਾਟੀਏ ਕਰਤਾਪੁਰਖਰਾਮਰਾਇ॥
ਅੱਗੇ ਬਾਬਾ ਸ੍ਰੀ ਚੰਦ ਜੀਦੇ ਨਾਮਪਰ ਸਮਾਪਤੀ ਹੁੰਦੀ ਹੈ।

* ਜਿਸਦੇ ਉਤੇ ਸ੍ਰੀ ਗੁਰੂ ਰਾਮਰਾਇ ਜੀਨੇਂ ਅਪਨੇਂ ਤੀਰ ਨਾਲ ਦਸਤਖ਼ਤ ਕੀਤੇ ਹੋਏਹਨ ॥

ਉਕਤ ਦੇਰਹਾ ਸਾਹਿਬ ਜੀਦੇ ਵਰਤਮਾਨ ਮਹੰਤ ਸ੍ਰੀਮਾਨ ਮਹੰਤ * ਲਛਮਨ ਦਾਸਜੀ ਹਨ ਜੋ ਉਦਾਸੀਨ ਜਾਤੀਦੀ ਉੱਨਤੀ ਦੇ ਵਾਸਤੇ ਦਿਨਰਾਤ ਪ੍ਰਯਤਨਕਰਦੇ ਰਹਿੰਦੇਹਨ ਔਰ ਬੜੇ ਧਰਮੀ ਸਦਾਚਾਰੀ ਕਰਮਕਾਂਡੀ ਅਤੇ ਯੋਗ ਪੁਰਸ਼ਹਨ।

ਔਰ ਬਾਵਾਰੁਚ ਮੱਲਸਾਹਿਬ ਜੀ, ਬਾਵਾ ਦਰਗਾਹੀ ਸਾਹਿਬਜੀ ਬਾਵਾਹਰਿਦਯਾਲ ਸਾਹਿਬ ਜੀ, ਬਾਵਾ ਪੂਰਨਦਾਸਜੀ, ਬਾਵਾ ਸੇਵਾ ਦਾਸਜੀ ਚੌਦਾਂਸ਼ਿਸਹੋਏ।

ਸ੍ਰੀ ਬਾਵਾ ਜਾਦੋ ਰਾਇ ਜੀਦੇ ਸ੍ਰੀ ਬਾਵਾ ਕ੍ਰਿਸ਼ਨ ਦਾਸਜੀ, ਸ੍ਰੀ ਬਾਵਾ ਸ਼ਾਹਜੀ ਦੋ ਸ਼ਿਸ਼ ਹੋਏ।

ਸ੍ਰੀ ਬਾਵਾ ਸ਼ਾਹ ਜੀਦਾ ਚੇਲਾਸ੍ਰੀ ਬਾਵਾ ਸਾਗਰਦਾਸਜੀ ਬਾਵਾ ਸਾਗਰਦਾਸ ਜੀ ਦਾ ਸ੍ਰੀ ਬਾਵਾ ਦਲਪਤ ਦਾਸਜੀ ਦਲਪਤ ਦਾਸਜੀਦੇ ਸ੍ਰੀ ਬਾਵਾ ਘਨੈਯਾਰਾਮਜੀ ਘਨੈਯਾ ਰਾਮਜੀਦੇ ਸ੍ਰੀ ਬਾਵਾ ਭੂੰਮਾਰਾਮਜੀ ਭੂੰਮਾਰਾਮਜੀਦੇ ਨਿਰਬਾਣ ਰਾਮਦਾਸਜੀ ਰਾਮਦਾਸਜੀਦੇ ਸ੍ਰੀ ਬਾਬਾ ਕੁਸ਼ਲਦਾਸਜੀ ਕੁਸ਼ਲਦਾਸਜੀ ਦੇ ਸ੍ਰੀ ਬਾਵਾ ਠਾਕਰਦਾਸਜੀ ਅਤੇ ਸ੍ਰੀ ਬਾਵਾ ਹਰਿਨਾਰਾਯਣ ਜੀਦੋ ਸ਼ਿਸ ਹੋਏ॥

ਸ੍ਰੀ ਬਾਵਾ ਹਰਿ ਨਾਰਾਯਣ ਜੀਦੇ ਸ੍ਰੀ ਪੰਡਿਤ ਲਛਮਣ ਦਾਸਜੀ ਜੋ ਬੜੇ ਪ੍ਰਸਿੱਧ ਨਿਰਬਾਣ ਅਤੇ ਖਟ ਸ਼ਾਸ਼ਤ੍ਰੀ ਪੰਡਿਤਸਨ। ਕਥਾਪ੍ਰਚਾਰ ਦ੍ਵਾਰਾ ਲੋਗਾਂ ਨੂੰ ਪ੍ਰੇਮਮੇਂ ਮਗਨ ਕਰ ਦਿੰਦੇ ਸਨ ਅਤੇ ਕਥਾ ਦ੍ਵਾਰਾ ਹੀ ਵਿਰੋਧੀਆਂਦਾ ਖੰਡਨ ਕਰਕੇ ਸਨਾਤਨ ਗੁਰਮੱਤ ਦਾ ਪ੍ਰਚਾਰ ਤਥਾ ਉਦਾਸੀਨ ਮੱਤਦਾ ਮਹੱਤ੍ਵ ਪ੍ਰਗਟ ਕਰਦੇ ਸਨ, ਏਹਨਾਂ ਦੇ ਚੇਲੇ ਬਿ० ੧੯੪੯ ਮੇਂ ਸ੍ਰੀ ਸ੍ਵਾਮੀ ਕ੍ਰਿਸ਼ਨਾਂਨੰਦ ਜੀ ਹੋਏ ਜਿਨਾਂ ਦਾ ਸਥਾਂਨ ਮੁਰਾਦਾ ਵਾਦ ਰਾਮਗੰਗਾ ਪਰ ਹੈ। ਆਪਭੀ ਸੰਸਕ੍ਰਿਤ ਦੇਵੜੇ ਧੁਰੰਧਰ ਵਿਦ੍ਵਾਨ ਹੈਂ ਆਪਨੇਂ ਕਾਸ਼ੀ ਜੈਸੇ ਸਥਾਂਨੋਂ ਮੇਂ ਜਾਕੇ ਬੜੇ ੨ ਪੰਡਿਤੋਂ ਸੇ ਦਿਗ ਵਿਜਯ ਪਾਈ। ਜੋ ਵਰਤਮਾਂਨ ਮੇਂ ਮੌਜੂਦ ਹਨ ਆਪ ਸ਼ਾਸਤ੍ਰ ਕੀ ਕਲਪਨਾਂ ਮੇਂ ਪੂਰਨ ਵਿਦ੍ਵਾਨਹੈਂ।

ਸ੍ਰੀ ਬਾਬਾ ਬਾਲੂਹਸਨਾਂ ਜੀਦੇ ਚੇਲੇ ਸ੍ਰੀ ਬਾਵਾ ਪੂਰਨ ਦਾਸਜੀ ਦੇ ਨਿਰਬਾਂਣ ਦਯਾਲ ਦਾਸਜੀ, ਦਯਾਲ ਦਾਸ ਜੀਦੇ ਬਾਵਾ ਮਾਨ ਦਾਸਜੀ, ਮ੍ਹਾਨ ਦਾਸਜੀਦੇ ਸ੍ਰੀ

---

* ਗਯਾਨੀ ਗਯਾਨ ਸਿੰਘ ਪੰਥ ਪ੍ਰਕਾਸ਼ ਸੰ ੧੯੪੬ ਮੇਂ ਛਪੇਂਕੇ ਸਫਾ ੮੯੫ ਪਰ ਰਾਮਰਾਈਆਂ ਦੀ ਬਾਬਤ ਇਸ ਪ੍ਰਕਾਰ ਲਿਖਦਾ ਹੈ।

ਕਬਿੱਤ॥ ਔਰ ਰਾਮ ਰਈਏ ਜੇਈ ਸਾਧੂਹੈ ਉਦਾਸੀ ਬਹੁ, ਗੁਰੂ ਰਾਮ ਰਾਇ ਤਿਨਹੂੰ ਕੋ ਨਿਜ ਬਟਯੋ। ਐਪੈਬਾਲੂ ਹਸਨੇ ਕੀ ਸੰਪ੍ਰਦਾਸੈ ਆਂਹਿ ਸੋਊ 'ਬਿਨਰਾਮਰਾਇ ਔਰ ਮਾਨਨਾਹੂੰ ਸੱਟਿਯੋ। ਔਰਸਬ ਰੀਤ ਸਤਿਨਾਮ ਕੇ ਉਪਾਸਕੋਂ ਕੀ' ਗਾਦੀ ਜਿਨੈ ਰਾਮਰਾਇ ਦੇਹਰਾ ਅਖੱਟਯੋ॥

ਬਾਵਾ ਸੇਵਾ ਦਾਸਜੀ ਤਥਾ ਬਾਵਾਰੂਢ ਮੱਲ ਜੀਦੇ ਸ਼ਿਸ਼ ਹੋਏ।

ਸੇਵਾ ਦਾਸ ਜੀਦੇ ਸ੍ਰੀ ਨਿਰਬਾਂਣ ਭਗਵਾਂਨ ਦਾਸਜੀ, ਸ੍ਰੀ ਬਾਵਾ ਨਾਰਾਯਣ ਦਾਸਜੀ, ਸ੍ਰੀ ਬਾਵਾ ਰਾਮਚੇਰਾ ਜੀ, ਸ੍ਰੀ ਨਿਰਬਾਣ ਗੁਰੀਆ ਸਾਹਿਬ ਜੀ, ਸ੍ਰੀ ਬਾਵਾ ਮੁਨੀ ਰਾਮ ਜੀ ਪੰਜ ਸ਼ਿਸ ਹੋਏ।

ਸ੍ਰੀ ਬਾਵਾ ਨਾਰਾਯਣ ਦਾਸਜੀਦੇ ਸ੍ਰੀ ਬਾਵਾ ਨੰਦ ਦਾਸਜੀ ਨੰਦ ਦਾਸਜੀਕੇ ਸ੍ਰੀ ਨਿਰਬਾਣ ਭਗਵਾਂਨ ਦਾਸਜੀ ਭਗਵਾਂਨ ਦਾਸ ਜੀਕੇ ਚੇਲੇ ਸ੍ਰੀ ਬਾਵਾ ਭਗਤਰਾਮਜੀ ਭਗਤਰਾਮਜੀਕੇ ਬਾਵਾ ਕਰਣ ਦਾਸਜੀ ਤਥਾ ਸ੍ਰੀ ਬਾਵਾ ਸ਼ਯਾਮ ਦਾਸਜੀ ਦੋ ਸ਼ਿਸ ਹੋਏ।

ਸ੍ਰੀ ਬਾਵਾ ਸਿਆਮਦਾਸਜੀ ਦਾ ਚੇਲਾ ਸ੍ਰੀ ਬਾਵਾ ਗੋਪੀਰਾਮਜੀ ਗੋਪੀਰਾਮਜੀ ਕੇ ਸ੍ਰੀ ਬਾਵਾ ਸੋਭਾਰਾਮਜੀ ਸੋਭਾਰਾਮਜੀ ਕੇ ਸ੍ਰੀ ਕਵਿਬਿਸ਼ਨਦਾਸਜੀ।

ਸ੍ਰੀ ਬਾਵਾ ਸੇਵਾਦਾਸਜੀ ਦੇ ਤੀਸਰੇ ਚੇਲੇ ਸ੍ਰੀ ਬਾਵਾ ਰਾਮਚੇਰਾਜੀ ਦੇ ਸ੍ਰੀ ਬਾਵਾ ਸਹਿਜਰਾਮਜੀ ਔਰ ਸ੍ਰੀ ਬਾਵਾ ਰਾਮਦਿੱਤਾਜੀ ਦੋ ਸ਼ਿਸ਼ ਹੋਏ।

ਬਾਵਾ ਸਹਿਜਰਾਮਜੀ ਦਾ ਚੇਲਾ ਸ੍ਰੀ ਬਾਵਾ ਪ੍ਰੇਮਦਾਸਜੀ ਦੇ ਸ੍ਰੀ ਨਿਰਬਾਣ ਭਗਤ ਰਾਮਜੀ ਭਗਤਰਾਮਜੀ ਦੇ ਸ੍ਰੀ ਨਿਰਬਾਣ ਸ੍ਰੀ ਬਾਵਾ ਟਹਿਲਦਾਸਜੀ ਔਰ ਸ੍ਰੀ ਬਾਵਾ ਹਰਪ੍ਰਕਾਸ਼ਜੀ ਦੋ ਸ਼ਿਸ਼ ਹੋਏ।

ਸ੍ਰੀ ਨਿਰਬਾਣ ਟਹਿਲਦਾਸਜੀ ਦਾ ਚੇਲਾ ਸ੍ਰੀ ਬਾਵਾ ਨਿਰਮਲਦਾਸਜੀ, ਨਿਰਮਲ ਦਾਸਜੀ ਦੇ ਸ੍ਰੀ ਬਾਵਾ ਦਯਾਰਾਮਜੀ, ਸ੍ਰੀ ਬਾਵਾ ਮਸਤਰਾਮਜੀ, ਸ੍ਰੀ ਬਾਵਾ ਬ੍ਰਹਮ ਬਾਲਾਜੀ, ਸ੍ਰੀ ਬਾਵਾ ਗੁਰਮੁਖਦਾਸਜੀ, ਸ੍ਰੀ ਬਾਵਾ ਮਾਧੋਰਾਮਜੀ, ਪੰਜ ਸ਼ਿਸ਼ ਹੋਏ।

ਸ੍ਰੀ ਬਾਵਾ ਦਯਾਰਾਮਜੀ ਦਾ ਚੇਲਾ ਸ੍ਰੀ ਸ੍ਵਾਮੀ ਹਰਿਨਾਰਾਯਣਜੀ ਹਰਿਨਾਰਾਯਣ ਜੀ ਦੇ ਸ੍ਰੀ ਸ੍ਵਾਮੀ ਬਿਸ਼ਨੂੰਨਾਰਾਯਣਜੀ,।

ਸ੍ਰੀ ਬਾਵਾ ਮਸਤਰਾਮਜੀ ਦਾ ਚੇਲਾ ਸ੍ਰੀ ਸ੍ਵਾਮੀ ਮਨੋਹਰਦਾਸਜੀ। ਸ੍ਰੀ ਬਾਵਾ ਬ੍ਰਹਮਬਾਲਾਜੀ ਦੇ ਸ੍ਰੀ ਬਾਵਾ ਹਰੀਦਾਸਜੀ, ਸ੍ਰੀ ਨਿਰਬਾਂਣ ਭਗਵਾਂਨਦਾਸਜੀ, ਸ੍ਰੀ ਬਾਵਾ ਕ੍ਰਿਸ਼ਨਦਾਸਜੀ ਤਿੰਨ ਸ਼ਿਸ਼ ਹੋਏ।

ਸ੍ਰੀ ਨਿਰਬਾਣ ਭਗਵਾਂਨਦਾਸਜੀ ਦੇ ਸ੍ਰੀ ਨਿਰਬਾਣ ਜਮਨਾਂਦਾਸਜੀ ਸ੍ਰੀ ਨਿਰਬਾਣ ਹਰਿਕਿਸ਼ਨਦਾਸਜੀ, ਸ੍ਰੀ ਨਿਰਬਾਣ ਜ੍ਵਾਹਰਦਾਸਜੀ, ਸ੍ਰੀ ਨਿਰਬਾਣ ਅਮਰਦਾਸਜੀ ਸ੍ਰੀ ਸ੍ਵਾਮੀ ਦਰਸ਼ਨਾਂਨੰਦਜੀ, ਪੰਜ ਸ਼ਿਸ਼ ਹੋਏ।

ਸ੍ਰੀ ਨਿਰਬਾਣ ਜਮਨਾਂਦਾਸਜੀ ਦੇ ਚੇਲੇ ਸ੍ਰੀ ਬਾਵਾ ਕੇਸਰਦਾਸਜੀ ਹੋਏ।

ਸ੍ਰੀ ਨਿਰਬਾਣ ਹਰਿਕਿਸ਼ਨ ਦਾਸਜੀਦੇ ਸ੍ਰੀ ਨਿਰਬਾਣ ਰਾਮਦਾਸਜੀ ਸ੍ਰੀ ਬਾਵਾ ਚੇਤਨ ਦਾਸਜੀ ਦੋ ਸ਼ਿਸਹੋਏ।

ਸ੍ਰੀ ਨਿਰਬਾਣ ਜ੍ਵਾਹਰ ਦਾਸਜੀਦੇ ਸ੍ਰੀ ਸ੍ਵਾਮੀ ਹੰਸਦੇਵਜੀ ਅਵਧੂਤ, ਜੋ ਪੂਰਣ ਪੰਡਿਤ ਔਰ ਅਵਧੂਤ ਵਿਰਤੀ ਮੇਂ ਹੈਂ ਔਰ ਸੱਤ ਅਸੱਤ ਨੂੰ ਹੰਸ ਦੀ ਸਦ੍ਰਿਸ਼ ਗ੍ਰਹਣ ਕਰਨੇਂ ਵਾਲੇ ਹੈ ਅਰਥਾਤ ਸੱਤਦਾ ਗ੍ਰਹਣ ਔਰ ਅਸੱਤ ਦਾ ਤਿਆਗ, ਔਰ ਉਦਾਸੀਨ ਜਾਤੀ ਦੀ ਉੱਨਤੀ ਦੇ ਸੁਭ ਚਿੰਤਕ ਹੈਂ ਅੱਜਕਲ ਆਪਦੀ ਰਿਹੈਸ਼ ਵਿਸ਼ੇਸ਼ ਕਰਕੇ ਹਰੀ ਦੁਆਰ ਰਿਖੀਕੇਸ ਮੇਹੈ। ਅਤੇ ਸ੍ਰੀ ਨਿਰਬਾਂਣ ਗਜਾਨੀ ਪ੍ਰੀਤਮਦਾਸਜੀ ਆਪ ਨਿਰਬਾਣ ਹੋਨੇਂ ਪਰ ਭੀ ਗੁਰੂਘਰਦੀ ਪੁਸਤਕਾਂ ਦੀ ਛਾਂਨਬੀਨ ਕਰਨੇਂ ਮੇਂ ਗਜਾਨੀ ਹੈਂ ਅੰਮ੍ਰਿਤਸਰਦੇ ਗਜਾਨੀ ਆਪਸੇਹੀ ਅਪਨੀਂ ਸ਼ੰਕਾ ਨਿਵਿਰਤ ਕਰਦੇ ਹਨ, ਔਰ ਆਪਦੀਆਂ ਬਾਤਾਂ ਨੂੰ ਪ੍ਰਮਾਣੀਕ ਸਮਝ ਇਤੀਹਾਸ ਬਨਉਂਦੇ ਹਨ। ਔਰ ਸ੍ਰੀ ਬਾਵਾ ਬਿਸ਼ਨਦਾਸਜੀ ਤਿਨ ਸ਼ਿਸ਼ ਹੋਏ। ਆਪਭੀ ਉਦਾਸੀਨ ਜਾਤੀ ਦੇ ਹਿਤ ਚਿੰਤਕ ਉਨਤੀ ਤਥਾ ਉਪਦੇਸ਼ਕ ਰਤਾ ਅਰਥਾਤ ਸਭ ਜਗਾ ਉਪਦੇਸ਼ ਕਰਦੇ ਰਹਿੰਦੇ ਹਨ।

ਸ੍ਰੀ ਸ੍ਵਾਮੀ ਦਰਸ਼ਨਾਂ ਨੰਦ ਜੀਦੇ ਚੇਲੇ ਸ੍ਰੀ ਸ੍ਵਾਮੀ ਵਾਸ ਦੇਵਜੀ ਹੋਏ।

ਸ੍ਰੀ ਬਾਵਾ ਬ੍ਰਹਮ ਬਾਲਾ ਜੀਦੇ ਤੀਸਰੇ ਸ਼ਿਸ ਸ੍ਰੀ ਬਾਵਾ ਕਿਸ਼ਨ ਦਾਸਜੀਦੇ ਚੇਲੇ ਸ੍ਰੀ ਬਾਵਾ ਕਾਂਨ ਦਾਸਜੀ ਹੋਏ।

ਸ੍ਰੀ ਬਾਵਾ ਨਿਰਮਲ ਦਾਸਜੀਦੇ ਚੇਲੇ ਸ੍ਰੀ ਬਾਵਾ ਗੁਰਮੁਖਦਾਸ ਜੀਦੇ ਸ੍ਰੀ ਨਿਰਬਾਣ ਗੋਪਾਲਦਾਸਜੀ ਹੋਏ।

ਸ੍ਰੀ ਬਾਵਾ ਨਿਰਮਲ ਦਾਸਜੀਦੇ ਪੰਜਵੇਂ ਚੇਲੇ ਸ੍ਰੀ ਬਾਵਾ ਮਾਦੋਰਾਮਜੀ ਦੇ ਸ੍ਰੀਬਾਵਾ ਚਤੁਰਦਾਸਜੀ ਹੋਏ।

ਸ੍ਰੀਨਿਰਬਾਣਭਗਤਰਾਂਮਜੀਦੇਦੂਸਰੇਸ਼ਿਸਸ੍ਰੀਬਾਵਾਹਰਪ੍ਰਕਾਸ਼ਜੀਦੇਸ੍ਰੀਬਾਵਾ ਗੋਪਾਲ ਪ੍ਰਕਾਸ਼ ਜੀ ਹੋਏ ਜਿਨਾਂ ਦੇ ਚੇਲੇ ਸ੍ਰੀ ਬਾਵਾ ਪਰਮਾਨੰਦਜੀ ਹੋਏ ਪਰਮਾਨੰਦ ਜੀਦੇ ਸ੍ਰੀ ਸ੍ਵਾਮੀ ਸਦਾਨੰਦਜੀ ਅਤੇ ਸ੍ਰੀ ਸ੍ਵਾਮੀ ਵਿਸ਼ੁਧਾ ਨੰਦਜੀ ਦੋ ਸ਼ਿਸ਼ ਹੋਏ।

ਸੇਵਾਦਾਸ ਜੀਦੇ ਚੌਥੇ ਸ਼ਿਸ ਸ੍ਰੀ ਨਿਰਬਾਣ ਗੁਰੀਆ ਸਾਹਿਬ ਜੀ ਗੁਰੀਆ ਸਾਹਿਬ ਜੀਦੇ ਸ੍ਰੀ ਬਾਵਾ ਸੁਲਖਨਾਦਾਸ ਜੀ, ਸੁਲਖਨਾਦਾਸ ਜੀਦੇ ਸ੍ਰੀ ਬਾਵਾ ਹਜੂਰੀ

ਨੋਟ - ਪਾਠਕ ਗਣ, ਗੁਰਪ੍ਰਣਾਲੀਆਂ ਅਰਥਾਤ ਉਦਾਸੀਨ ਨਾਮਾ ਵਲੀ ਪੜਦੇ ਸਮੇਂ ਅਗਰ ਕਹੀਂ ਗਲਤੀ ਲੱਗੇ ਤਾ ਗਲਤੀ ਦੇ ਅਸਥਾਂਨ ਦਾ ਅੰਗਾ ਪਛਾ ਪੜ ਲਏ ਉਸਸੇ ਗਲਤੀ ਠੀਕ ਹੋਜਾਵੇਗੀ

ਦਾਸ ਜੀ, ਹਜ਼ੂਰਾ ਦਾਸ ਜੀਦੇ ਸ੍ਰੀ ਬਾਵਾ ਸੁਖਨਦਾਸ ਜੀ ਸੁਖਨਦਾਸ ਜੀਦੇ ਸ੍ਰੀ ਬਾਵਾ ਗੁਰ ਦਯਾਲਦਾਸ ਜੀ, ਗੁਰ ਦਯਾਲਦਾਸ ਜੀਦੇ ਸ੍ਰੀ ਬਾਵਾ ਰਾਮਦਾਸ ਜੀ, ਰਾਮਦਾਸ ਜੀਦੇ ਸ੍ਰੀ ਬਾਵਾ ਮਹਿਤਾਬਦਾਸ ਜੀ, ਮਹਿਤਾਬਦਾਸ ਜੀਦੇ ਗਹਿਰ ਗੰਭੀਰ ਮੱਤ ਦੇ ਪ੍ਰਵਰਤਕ ਸ੍ਰੀ ਸ੍ਵਾਮੀ ਬਿਸ਼ਨਦਾਸ ਜੀ ਜਿਨਾਂ ਦਾ ਸਥਾਂਨ ਸਰਹਿੰਦ ਰਿਆਸਤ ਪਟਿਆਲੇ ਮੇਂ ਹੈ, ਰੋਪੜ ਜਿਲਾ ਅੰਬਾਲਾ ਮੇ ਆਪਕਾ ਇੱਕ ਪ੍ਰੈਸ ਹੈ ਜਿਸ ਵਿਚੋਂ "ਸ੍ਰੀ ਗਹਿਰ ਗੰਭੀਰ ਗਜ਼ਟ" ਨਾਮੀ ਮਾਸਿਕ ਪੱਤ੍ਰ ਨਿਕਲਦਾ ਹੈ। ਆਪ ਉਦਾਸੀਨ ਮੱਤ ਦਾ ਪ੍ਰਚਾਰ ਔਰ ਵਿਰੋਧੀ ਦਲ ਦਾ ਖੰਡਨ ਵਡੀ ਦਲੇਰੀ ਸੇ ਨਿਰਭੈ ਹੋਕੇ ਕਰਦੇ ਹੈਂ॥ ਔਰ ਸ੍ਰੀ ਬਾਵਾ ਗੁਰੀਆ ਸਾਹਿਬ ਜੀਦੇ ਦੂਸਰੇ ਸ਼ਿਸ ਸ੍ਰੀ ਬਾਵਾ ਕਮਲ ਸਾਹਿਬ ਜੀ ਹੋਏ ਜੋ ਕਮਲ ਪਰ ਬੈਠਕੇ ਬੜੀ ਤਪਸਯਾ ਕਰਦੇ ਸੀ ਔਰ ਜਨਤਾ ਨੂੰ ਧਰਮ ਉਪਦੇਸ਼ ਦਿੰਦੇ ਸੀ। ਕਮਲ ਸਾਹਿਬ ਜੀਦੇ ਸ੍ਰੀ ਬਾਵਾ ਖਿਆਲੀ ਸਾਹਿਬ ਜੀ ਹੋਏ ਜੋ ਅਪਨੀ ਉਦਾਸੀਨ ਜਾਤੀ ਦੇ ਉੱਨਤਕਾਰ ਸਨ।

ਸ੍ਰੀ ਬਾਵਾ ਬਾਲੂ ਹਸਨਾਂ ਜੀਦੇ ਛੀਮੇਂ ਸ਼ਿਸ ਸ੍ਰੀ ਬਾਵਾ ਲਾਲਦਾਸ ਦਰਯਾਈ ਜੀਦੇ ਸ੍ਰੀ ਬਾਵਾ ਰਾਮਦਾਸ ਹਜ਼ੂਰੀ ਜੀ, ਜਿਨਾਂ ਨੇਂ ਮਰਯਾਦਾ ਪੁਰਸ਼ੋਤਮ ਭਗਵਾਂਨ ਸ੍ਰੀ ਰਾਮਚੰਦ੍ਰ ਜੀ ਮਹਾਂਰਾਜ ਨੂੰ ਭਗਤੀ ਭਾਵ ਕਰਕੇ ਪ੍ਰਤੱਖ ਕੀਤਾ ਸੀ ਇਸ ਕਰਕੇ ਏਹਨਾਂ ਨੂੰ ਹਜ਼ੂਰੀ ਜੀ ਕਹਿੰਦੇ ਸਨ। ਔਰ ਬਾਵਾ ਸਿਆਮ ਸਾਗਰ ਜੀ ਦੋ ਸ਼ਿਸ਼ ਹੋਏ।

## ਸ੍ਰੀ ਬਾਬਾ ਗੋਇੰਦ ਸਾਹਿਬ ਜੀ।

ਸ੍ਰੀ ਬਾਬਾ ਗੁਰਦਿੱਤਾ ਜੀਦੇ ਤੀਸਰੇ ਸ਼ਿਸ਼ ਸ੍ਰੀ ਬਾਬਾ ਗੋਇੰਦ ਸਾਹਿਬ ਜੀਦੇ ਸ੍ਰੀ * ਬਾਵਾ ਕਮਲਨੈਨ ਜੀ, ਸ੍ਰੀ ਬਾਵਾ ਗੁਰਮੁਖੀਆ ਜੀ, ਸ੍ਰੀ ਬਾਵਾ ਸੁਰਤਰਾਮ ਜੀ † ਤਿੰਨ ਸ਼ਿਸ਼ ਹੋਏ।

ਬਿ ਸੰ० ੧੬੯੪ ਭਾਦ੍ਰੋਂ ਸੁਦੀ ੯ ਚੇਲੇ ਹੁਏ ਸ੍ਰੀ ਬਾਵਾ ਕਮਲਨੈਨ ਜੀਦੇ ਸ੍ਰੀ ਬਾਵਾ ਚਿੰਤਾਮਣੀਜੀ, ੧੭੦੦ ਸ੍ਰਾਵਣ ਸੁਦੀ ੫ ਚੇਲੇ ਪਹਿਲਾ ਹੂਏ ਚਿੰਤਾਮਣੀ ਜੀਦੇ ੧੭੦੨ ਮਘਰ ਵਦੀ ੯ ਪਹਿਲਾ ਚੇਲੇ ਹੂਏ ਸ੍ਰੀ ਬਾਵਾ ਨੰਦਲਾਲ ਸੋਹਣਾ ਜੀ ਬਿ० ਸੰ० ੧੭੩੨ ਮ

* ਪਹਿਲੇ (ਬਡੇ) ਚੇਲੇ ਸਨ

† ਸ੍ਰੀ ਬਾਵਾ ਅਲਮਸਤ ਸਾਹਿਬ ਜੀ, ਸ੍ਰੀ ਬਾਵਾ ਬਾਲੂ ਹਸਨਾਂ ਜੀ, ਸ੍ਰੀ ਬਾਵਾ ਗੋਇੰਦ ਸਾਹਿਬ ਜੀ, ਸ੍ਰੀ ਬਾਵਾ ਫੂਲ ਸਾਹਿਬ ਜੀ ਦੇ ਲਿਖੇ ਸ਼ਿਸ਼ੋਂ ਸੇ ਭਿੰਨ ਔਰ ਭੀ ਸ਼ਿਸ਼ ਹੋਏ ਹੈਨ ਜੋ ਦੂਸਰੇ ਅਧ੍ਯਾਇ ਮੇਂ ਲਿਖੀ ਗੁਰ ਪ੍ਰਣਾਲੀਓਂ ਸੇ ਮਾਲੂਮ ਹੋ ਜਾਏਂਗੇ॥

ਘਰ ਸੁਦੀ ੫ ਦੇਵ ਲੋਕ ਹੂਏ ਜਿਨਾਂ ਦੀ ਸਮਾਧ ਖਾਸ ਗੁਰੂ ਪਲਾ ਜਿਲਾ ਹੁਸ਼ਜਾਰਪੁਰ ਥਾਨਾਂ ਨਵਾਂ ਸ਼ਹਿਰ ਮੇਂ ਹੈ ਨਵਮ ਗੁਰੂ ਜੀਦੇ ਗੁਰਦ੍ਵਾਰੇ ਦੇ ਪਾਸ, ਸ਼ਾਹਾਂ ਦਾ ਮਕਾਨ ਹੈ ਸ਼ਾਹੋ ਕੇ ਫੂਲ ਸਾਹਿਬ ਵਾਲੇ ਕਹੇ ਜਾਂਦੇ ਹਨ। ਨੰਦਲਾਲ ਸੋਹਣਾ ਜੀਦੇ ਸ੍ਰੀ ਬਾਵਾ ਮੀਹਾਂ * ਸਾਹਿਬ ਜੀ ਸ੍ਰੀ ਬਾਵਾ ਸੰਤਰਾਮ ਜੀ, ਸ੍ਰੀ ਬਾਵਾ ਗੁਰ ਦਯਾਲਦਾਸ ਜੀ ਸ਼ਿਸ਼ ਹੋਏ।

ਸ੍ਰੀ ਬਾਵਾ ਸੰਤਰਾਮ ਜੀਦੇ ਸ੍ਰੀ ਬਾਵਾ ਰਾਮਰੂਪ ਜੀ ਸ਼ਿਸ਼ ਹੋਏ।

ਸ੍ਰੀ ਬਾਵਾ ਮੀਹਾਂ ਸਾਹਿਬ ਜੀ ਜਿਨਾਂ ਦੀ ਸਮਾਧ ਬਾਰਸੀਆਂ ਦੇ ਗ੍ਰਾਮ ਜਿਲਾ ਲਾਹੌਰ ਮੇਂ ਹੈ। ਮੀਹਾਂ ਸਾਹਿਬ ਜੀਦੀ ਬਖਸੀਸ਼ ਦੇ ਵਿਸ਼ੇ ਮੇਂ ਗਜਾਨੀ ਗਜਾਨਸਿੰਘ ਐਡੀਸ਼ਨ ੧ ਸੰਬਤ ੧੯੪੬ ਮੇਂ ਛਪੇ ਦੇ ਸਫਾ ੫੪੬ ਉਤਰਾਰਧ ਮੇਂ ਅਓਂ ਲਿਖਦਾ ਹੈ।

# ਬਖਸੀਸ ਮੀਹਾਂ ਸਾਹਿਬ।

## ਕਬਿੱਤ ॥

ਔਰ ਏਕ ਰਾਮਦੇਵਾ ਮਾਸਕੀ ਥਾ ਸਿਖ ਗੁਰ, ਘੋੜੇ ਔਰ ਸਿਖਨ ਕੋ ਪਾਣੀ ਥਾ ਪਿਲਾਵਤਾ। ਰੈਨ ਦਿਨ ਮਨ ਤਨ ਲਾਇਕੇ ਪ੍ਰੇਮ ਯੁਤ ਚਰੇਕਾਲ ਸੇਵ ਰਹਯੋ ਕਰਤ ਜਥਾਵਤਾ। ਸ੍ਰੀ ਗੁਰ ਨੌਮ ਆਗੇ ਏਕ ਦਿਨ ਮਾਲਵੇ ਮੈ, ਕਰਯੋ ਛਿਰਕਾਵ ਤਿਨ ਅਧਿਕ ਸੁਹਾਵਤਾ। ਪੇਖ ਗੁਰ ਕਹਯੋ ਤੈਤੋ ਮੇਹ ਵਰਸਾਇ ਦਯੋ, ਤੂੰਤਾਂ ਮਾਨੋਂ ਮੀਹਾਂ ਹੈ ਹਮਾਰੇ ਮਨ ਭਾਵਤਾ। ਤਬਹੀ ਤੇ ਮੀਹਾਂ ਨਾਮ ਭਯੋ ਪ੍ਰਸਿੱਧ ਤਾਂਕੋ, ਫੇਰ ਗੁਰ ਨੌਮ ਜਬ ਗਏ ਧਮਧਾਂਨ ਹੈ। ਪੇਖ ਸੇਵ ਮੀਹੇ ਕੀ ਅਧਿਕ ਪ੍ਰਸੰਨ ਭਏ, ਸੇਲੀ ਟੋਪੀ ਚੋਲਾ ਨਿਜ ਬਖਸਯੋ ਮਹਾਂਨ ਹੈ। ਲੋਹ ਤੇ ਨਗਾਰਾ ਦੈਕੇ ਕਹਯੋ ਗੁਰ ਜਾਹਿ ਅਬ, ਖਾਤਾ ਔ ਖੁਲਾਤਾ ਫਿਰ ਜਾਤਾ ਪੈ ਜਹਾਂਨ ਪੈ। ਪਾਇ ਕਰ ਬਖਸਸ ਗੁਰੂ ਕੀ ਸੋ ਭਯੋ ਸਾਧ ਬਾਂਧ ਕੇ ਜਮਾਤਲਗਜੋ ਫਿਰਨੇ ਸੁਜਾਨ ਹੈ। ਫੇਰ ਏਕ ਸਮੇਂ ਗੁਰੂ ਦਸਮੇਂ ਕੇ ਦ੍ਰਸ਼ਨ ਹੇਤ, ਪੁਰ ਆਨੰਦ ਮੈਂ ਆਯੋ ਦੈ ਨਗਾਰਾ ਹੈ। ਬਜਤ ਨਗਾਰਾ ਸੁਨ ਗੁਰੂ ਨੇਂ ਛਨਾਇ ਲਯੋ, ਹਰਖਨ ਸ਼ੋਕ ਹੁਛ ਸਾਧੂ ਉਰ ਧਾਰਾ ਹੈ। ਗਯੋ ਜਬ ਗੁਰੂ ਪਾਸ ਮਿਲਜੋ ਦੈ ਨਜਰ ਖਾਸ, ਬੂਝਯੋ ਗੁਰ ਕਹਯੋ ਸਾਧੁ ਸਰਧਾ ਅਪਾਰ ਹੈ। ਰਾਵਰੇ ਹੀ ਘਰ ਕੀ ਹੇ ਵਸਤ ਨਗਾਰਾ ਏਹੁ, ਆਪਹੀ ਨੈ ਲੀਨੋਂ ਫਿਰ ਮੋਹਿ ਕਿਆ ਵਿਚਾਰ ਹੈ। ਦੇ

* ਪਹਿਲੇ (ਬੜੇ) ਸ਼ਿਸ਼ਜ ਥੇ

ਖ ਅਤੀ ਸਲਤਾ ਸਾਧਿਕੀ ਗੁਰੂ ਨੈ ਫਿਰ, ਵਾਪਸ ਨਿਗਾਰਾ ਦਯੋ ਸੰਗ ਮੈਂ ਨਿਸਾਂਨ ਹੈ। ਫੇਰ ਨਿਜ ਦਸਤਾਰ ਅਰਧ ਬਖਸਸ ਦਈ, ਔਰ ਮੀਹਾਂ ਸਾਹਿਬ ਖਿਤਾਬ ਦਯੋ ਜਾਂਨ ਹੈ। ਯਾਂਹੀ ਤੇ ਮਹਿਤਤਾਕੀ ਗਾਦੀ ਪਰ ਹੋਤ ਜੋਊ, ਰਾਖਤ ਅਰਧ ਪਾਗ ਪ੍ਰਗਟ ਜਹਾਂਨ ਹੈ। ਬਖਸ ਗੁਰੂ ਕੀ ਕੇ ਸਾਧੂ ਕਹਿਲਾਤ ਤਾਕੇ, ਗਾਦੀ ਜਿਨ ਕੇਰੀ ਪਟਿਆ ਲੇ ਮੇਂ ਮਹਾਂਨ ਹੈ।

ਭਾਵ – ਇਕ ਰਾਮਦੇਵਾ ਨਾਮਕ ਦਿਨ ਰਾਤ ਪ੍ਰੇਮ ਸਹਿਤ ਗੁਰੂਜੀ ਦੇ ਅਗੇ ਜਲ ਪਲਉਨ ਦੀ ਸੇਵਾ ਕਰਦਾਸੀ। ਇਕ ਦਿਨ ਮਾਲਵੇ ਮੇਂ ਗੁਰੂ ਨੌਮ ਜੀਦੇ ਅਗੇ ਬੜਾ ਸੁੰਦਰ ਬਦਲਾ ਨੂ ਹੁਕਮ ਦ੍ਵਾਰਾ ਛਿੜਕਾ ਕੀਤਾ ਵੇਖਕੇ ਗੁਰੂ ਨੌਮੀ ਪਾਤਸ਼ਾਹੀ ਜੀ ਕਹਿਨ ਲਗੇ ਤੈਨੇ ਤਾਂ ਮੇਹ ਵਰਸਾ ਦਿੱਤਾ ਹੈ ਤੂੰਤਾਂ ਮਾਂਨੋ ਮੀਹਾਂ ਹੈ ਜੋ ਮੇਰੇ ਮਨ ਨੂੰ ਅਤੀ ਭਉਂਦਾ ਹੈਂ। ਉਸ ਦਿਨ ਤੋ ਰਾਮਦੇਵਾ ਜੀਦਾ ਮੀਹਾ ਨਾਮ ਪ੍ਰਸਿੱਧ ਹੋਗਯਾ। ਫਿਰ ਜਦੋਂ ਨੌਮੀ ਪਾਤਸ਼ਾਹੀ ਗੁਰੂ ਤੇਗ ਬਹਾਦੁਰ ਜੀ ਧਮਧਾਂਨ ਨਾਮੀ ਨਗਰ ਮੇਂ ਗਏ ਔਰ ਮੀਹਾ ਜੀਕੀ ਕਰਾਮਾਤ ਦੀ ਸੇਵਾ ਦੇਖ ਅਧਿਕ ਪ੍ਰਸੰਨ ਹੋਏ ਤਾਂ ਗੁਰੂ ਜੀ ਸੇਲੀ, ਟੋਪੀ ਔਰ ਅਪਨਾਂ ਚੋਲਾ, ਲੋਹ, ਅਤੇ ਨਗਾਰਾ ਦੇਕੇ ਬਖਸੀਸ ਦਿੱਤੀ ਕਿ ਜਾ ਜਗਤ ਅੰਦ੍ਰ ਖਾਤਾ ਖੁਲਾਤਾ ਫਿਰ ਗੁਰੂ ਨਵਮਜੀ ਪਾਸੋਂ ਏਹ ਬਖਸੀਸ ਪਾਕੇ ਆਕੇ ( ਸ੍ਰੀ ਬਾਵਾ ਨੰਦਲਾਲਜੀ ਬਿ੦ ੧੭੩੦ ਕਤਕ ਵਦੀ ੧੪ ਦਿਵਾਲੀ ਨੂੰ ਸੋਹਣਾ ਸਾਹਿਬ ਦੇ ਸਿਸ ) ਸਾਧੂ ਹੋਗਏ ਔਰ ਜਮਾਤ ਬਾਂਧਕੇ ਜਗਤ ਦੇ ਅੰਦ੍ਰ ਵਿਚਰਨੇਂ ਲਗੇ ਔਰ ਇੱਕ ਸਮੇਂ ਗੁਰੂਦਸਮ ਜੀਦੇ ਦ੍ਰਸ਼ਨ ਹੇਤ ਅਨੰਦਪੁਰ ਸਾਹਿਬ ਆਏ ਔਰ ਨਗਾਰਾ ਅਪਨੀ ਕਰਾਮਾਤ ਨਾਲ ਵਜਦਾ ਆਯਾ ( ਜੋ ਵਜਾਨੇਂ ਸੇ ਬਗੈਰ ਖੁਦ ਵਜਦਾ ਸੀ ) ਨਗਾਰਾ ਵਜਦਾ ਸੁਣਕੇ ਗੁਰੂਦਸਮ ਜੀਨੇਂ ਛਿਨਾ ਲਿਆ ਮੀਹਾਂ ਜੀਨੇਂ ਉਸਦਾ ਸ਼ੋਕ ਹਰਖ ਕੁਛ ਨਹੀਂ ਕੀਤਾ। ਜਦੋਂ ਗੁਰੂਦਸਮ ਜੀਦੇ ਪਾਸ ਗਏ ਔਰ ਅੱਗੇ ਵਹੀ ਨਗਾਰੇ ਦੀ ਨਜਰ ਰੱਖਕੇ ਮਿਲੇ ਤਾਂ ਗੁਰੂਜੀ ਦੇ ਪੁਛਨ ਪਰ ਮੀਹਾਂ ਜੀਨੇਂ ਕਹਾ ਏਹ ਨਗਾਰਾ ਆਪਦੇ ਹੀ ਘਰਦੀ ਵਸਤੂ ਹੈ ਆਪਨੇਂ ਹੀ ਲੈਲਈ ਫਿਰ ਸਾਂਨੂੰ ਇਸਦਾ ਕੀ ਖਿਆਲ ਹੈ। ਸਾਧੂ ਮੀਹਾਂ ਜੀਦੀ ਅਤੀ ਸੀਤਲਤਾਈ ਦੇਖਕੇ ਗੁਰੂ ਜੀਨੇਂ ਨਗਾਰਾ ਵਾਪਿਸ ਦੇ ਦਿਤਾ ਔਰ ਸਾਥ ਇੱਕ ਨਿਸ਼ਾਂਨ ਦਿੱਤਾ। ਔਰ ਅਪਨੀ ਅੱਧੀ ਦਸਤਾਰ ਬਖਸੀਸ ਵਿੱਚ ਦਿੱਤੀ ਔਰ ਮੀਹਾਂਜੀ ਤੋਂ ਮੀਹਾ ਸਾਹਿਬ ਦਾ ਖਿਤਾਬ ਦਿੱਤਾ, ਏਸੇ ਵਾਸਤੇ ਏਹ ਨਾਂ ਦੀ ਗੱਦੀ ਮਹਿਤੀ ਪਰ ਜੋ ਬੈਠਦਾ ਹੈ ਓਹ ਅੱਧੀ ਪੱਗ ਰਖਦਾ ਹੈ ਏਹ ਦੁਨੀਆਂ

ਦੇ ਅੰਦ੍ਰ ਪ੍ਰਸਿੱਧ ਬਾਤ ਹੈ। ਏਹ ਗੁਰੂ ਤੇਗਬਹਾਦਰ ਉਦਾਸੀਨ ਜੀਦੀ ਬਖਸੀਸ ਦੇ ਸਾਧੂ ਕਹੌਂਦੇ ਹਨ ਜਿਨਾਂਦੀ ਪਟਿਆਲੇ ਮੇ ਮਹਾਂਨ ਗੱਦੀ ਹੈ।

ਨੋਟ – ਮੀਹਾਂ ਸਾਹਿਬ ਜੀ ਵਡੇ ਪ੍ਰਸਿੱਧ ਕਰਾਮਾਤੀ ਸਾਧੂ ਹੋਏ ਹਨ ਜੋ ਜਮਾਤ ਬਾਂਧਕੇ ਜਗਤ ਦੇ ਅੰਦ੍ਰ ਸਨਾਤਨ ਧਰਮ ਦਾ ਪ੍ਰਚਾਰ ਕਰਦੇ ਹੋਏ ਵਿਚਰਦੇ ਰਹੇ ਹਨ ਜੋ ਘੋੜੇ ਪਰ ਸ੍ਵਾਰ ਹੋਕੇ ਚਲਦੇ ਸਨ ਦਾਹਿਨੀ ਓਰ ਸਾਧੂ ਲੋਗ ਨਿਸ਼ਾਨ ਰਖਦੇ ਸਨ ਔਰ ਅਗੇ ੨ ਨੌਬਤ ਖੁਦ ਏਹਨਾਂ ਦੇ ਬਚਨ ਸੇ ਵਜਦੀ ਸੀ। ਮੀਹਾਂ * ਸਾਹਿਬ ਜੀ ਇੱਕ ਉੱਚ ਘਰਾਂਨੇ ਦੇ ਸਨ ਜਿਨਾਂ ਨੂੰ ਗਜਾਨਸਿੰਘਜੀ ਨੇਂ ਅਗਜਾਂਨਤਾ ਸੇ ਮਾਸ਼ਕੀ ਲਿਖਾ ਹੈ। ਹਾਂ ਏਨੀਂ ਜਰੂਰੀ ਹੈ ਕਿ ਮੀਹਾਂ ਸਾਹਿਬ ਜੀ ਨੂੰ ਸਾਧੂ ਹੋਂਨ ਤੋਂ ਪਹਿਲਾਂ ਜਲ ਪਿਅਉਨ ਦਾ ਵਡਾ ਪ੍ਰੇਮ ਸੀ ਆਏ ਗਏ ਸਾਧ ਸੰਗਤ ਨੂੰ ਵਡਾ ਜਲ ਪਿਅਉਂਦੇ ਸੀ। ਏਹਨਾਂ ਦੇ ਸ੍ਰੀ ਬਾਵਾ ਮੱਲ * ਸਾਹਿਬ ਜੀ, ਸ੍ਰੀ ਬਾਵਾ ਲਖਮੀਰ ਸਾਹਿਬ ਜੀ, ਸ੍ਰੀ ਬਾਵਾ ਨਾਨਕ ਬਖਸ਼ਜੀ, ਸ੍ਰੀ ਬਾਵਾ ਸਿਦਕੀ ਰਾਮਜੀ, ਸ੍ਰੀ ਬਾਵਾ ਟਹਿਲਦਾਸ ਜੀ, ਸ੍ਰੀ ਬਾਵਾ ਰਿਖੀਰਾਮ ਜੀ, ਸ੍ਰੀ ਬਾਵਾ ਸੁਖਰਾਮ ਅੰਮ੍ਰਿਤੀਆ ਜੀ, ਸ੍ਰੀ ਬਾਵਾ ਸਾਧੂਰਾਮਜੀ, ਸ੍ਰੀ ਬਾਵਾ ਕੇਸ਼ੋ ਦਾਸਜੀ, ਸ੍ਰੀ ਬਾਵਾ ਹਰਿਧਿਆਂਨ ਦਾਸਜੀ, ਸ੍ਰੀ ਬਾਵਾ ਰਾਮਦਾਸਜੀ, ਸ੍ਰੀ ਬਾਵਾ ਦੇਸ ਰਾਜਜੀ, ਸ੍ਰੀ ਬਾਵਾ ਜਗਤਰਾਮ ਮਜਨੂੰ ਜੀ, ਸ੍ਰੀ ਬਾਵਾ ਮਿੱਠਾ ਰਾਮਜੀ, ਸ੍ਰੀ ਬਾਵਾ ਕਾਂਨ ਦਾਸਜੀ, ਸ੍ਰੀ ਬਾਵਾ ਗੁਰਦਯਾਲ ਜੀ, ਸ੍ਰੀ ਬਾਵਾ ਮਾਨਦਾਸ ਜੀ ਜਿਨ੍ਹਾਂ ਦਾ ਸਥਾਂਨ ਕੰਧਾਰ ਵਿੱਚ ਹੈ। ਏਹਨਾਂ ਦੀ ਸੰਪ੍ਰਦਾ ਦੇ ਇਕ ਦੋ ਸਥਾਂਨ ਹਨ। ਸ੍ਰੀ ਬਾਵਾ ਸੁਰਤ ਰਾਮਜੀ, ਸ੍ਰੀ ਬਾਵਾ ਸੰਗਤ ਦਾਸਜੀ, ਜਿਨ੍ਹਾਂ ਦੀ ਮਾੜ੍ਹੀ ਬਨੀ ਹੋਈ ਹੈ ਸ੍ਰੀ ਬਾਵਾ ਸੰਤਦਾਸ ਜੀ ਸ੍ਰੀ ਬਾਵਾ ਮਾਲੀਜੀ, ਸ੍ਰੀ ਬਾਵਾ ਭੋਲਾਦਾਸ ਜੀ, ਸ੍ਰੀ ਬਾਵਾ ਮਜਨੂੰ ਸਾਹਿਬ ਜੀ, ਸ੍ਰੀ ਬਾਵਾ ਬਾਗੀ ਦਾਸਜੀ, ਜਿਨਾਂ ਦਾ ਸਥਾਂਨ ਰੋਹਿਤਾਸ ਜਿਲਾ ਜੇਹਲਮ ਹੈ। ਸ੍ਰੀ ਬਾਵਾ ਜਗਨ ਨਾਥਜੀ। ੨੫ ਪੰਝੀ ਸ਼ਿਸ਼ ਹੋਏ।

ਨੋਟ – ਸ੍ਰੀ ਬਾਵਾ † ਮੀਹਾਂ ਸਾਹਿਬ ਜੀਦੇ ਉਕਤ ਪੰਝੀਆਂ ਸ਼ਿਸ਼ਾ ਵਿੱਚੋ ਸ੍ਰੀ ਬਾਵਾ ਮੱਲ ਸਾਹਿਬ ਜੀ ਬਡੇ ਚੇਲੇ ਸੀ, ਤੇ ਸ੍ਰੀ ਬਾਵਾ ਸੁਰਤ ਰਾਮਜੀ, ਸ੍ਰੀ ਬਾਵਾ ਮਜਨੂੰ ਸਾਹਿਬ ਜੀ, ਸ੍ਰੀ ਬਾਵਾ ਲਖਮੀਰ ਸਾਹਿਬ ਜੀ, ਸ੍ਰੀ ਬਾਵਾ ਭੋਲਾਦਾਸ ਜੀ, ਸ੍ਰੀ ਬਾਵਾ ਰਾਮਦਾਸ ਜੀ ਏਨ੍ਹਾਂ ਛੀਆਂ ਦੀ ਸੰਪ੍ਰਦਾ ਅਧਿਕ ਚੱਲੀ॥

---

* ਮੀਹਾਂ ਜਾਤੀ ਏਕ ਰਾਜ ਘਰਾਣੇ ਦੀ ਖਤ੍ਰੀ ਘਰਾਣੇ ਮੇਂ ਸੇਂ ਰਾਜ ਬੰਸੀ ਹੈ ਅਬੀ ਤਕ ਕਸ਼ਮੀਰ ਕੇ ਪਹਾੜ ਤਰਾਈ ਮੇਂ ਅਤੇ ਕਛਭੁਜ ਮੇਂ ਅਤੇ ਸ਼ਿਮਲੇ ਦੀ ਪਹਾੜ ਤਰਾਈ ਮੇਂ ਭੀ ਹੈ॥

† ਪਹਿਲਾ (ਬੜਾ) ਚੇਲਾ ਸੀ

ਸ੍ਰੀ ਬਾਵਾ ਮੀਹਾਂ ਸਾਹਿਬ ਜੀ ਦੇ ਬਡੇ ਚੇਲੇ ਸ੍ਰੀ ਬਾਬਾ ਮੱਲ ਸਾਹਿਬ ਜੀ ਦੇ ਸ੍ਰੀ ਬਾਬਾ ਸੰਤੋਖੀ ਦਾਸਜੀ ਬਡੇ ਚੇਲੇ ਹੋਏ ਜਿਨਾਂ ਦਾ ਮੁਕਾਂਮ ਫੁਲੇਲੀ ਰਿਆਸਤ ਪ ਟਿਆਲਾ ਹੈ। ਜਿਨਾਂ ਨੇਂ ਧਰਮ ਪ੍ਰਚਾਰ ਦੁਆਰਾ ਕਾਯਮ ਕੀਤਾ ਸੀ। ਸੰਤੋਖੀ ਦਾਸ ਜੀਦੇ ਸ੍ਰੀ ਬਾਵਾ ਸੰਗਤਦਾਸ ਜੀ ਸਾਹਿਬ, ਸੰਗਤਦਾਸ ਜੀਦੇ ਸ੍ਰੀ ਬਾਬਾ ਗੁਰਮੁਖ ਦਾ ਸਜੀ ਸਾਹਿਬ ਬੜੇ ਚੇਲੇ ਹੁਏ, ਗੁਰਮੁਖਦਾਸ ਜੀਦੇ ਸ੍ਰੀ ਬਾਬਾ ਗੁਰਦਜਾਲ ਦਾਸਜੀ ਸਾਹਿਬ ਬੜੇ ਚੇਲੇ ਹੁਏ, ਗੁਰਦਜਾਲਦਾਸ ਜੀਦੇ ਸ੍ਰੀ ਨਿਰਬਾਣ ਬਾਬਾ * ਸ਼ਿਆਮਦਾ ਸ ਜੀ ਸਾਹਿਬ, ਸ਼ਿਆਂਮਦਾਸ ਜੀਦੇ ਸ੍ਰੀ ਬਾਬਾ ਭਗਤਰਾਂਮ ਜੀ ਸਾਹਿਬ ਬੜੇ ਔਰ ਸ੍ਰੀ ਬਾਵਾ ਸ਼ਿਵ ਨਾਰਾਯਣ ਜੀ ਸਾਹਿਬ ਛੋਟੇ ਸੀ ਦੋ ਸ਼ਿਸ਼ ਹੋਏ॥

ਬਾਬਾ ਭਗਤਰਾਮ ਜੀਦੇ ਸ੍ਰੀ ਬਾਬਾ ਰਤਨ ਦਾਸ ਜੀ ਸਾਹਿਬ, ਬੜੇ ਚੇਲੇ ਥੇ, ਬਾਬਾ ਰਤਨਦਾਸ ਜੀਦੇ ਸ੍ਰੀ ਬਾਬਾ ਮੇਲਾਰਾਮਜੀ ਸਾਹਿਬ ਬੜੇ ਚੇਲੇਂ ਥੇ, ਏਨਾਂ ਦੀਆਂ ਸਮਾਧਾਂ ਕੁਰਛੇਤ੍ਰ ਮੇਂ ਹਨ ਬਾਬਾ ਸ਼ਿਆਮਦਾਸ ਜੀ ਜੋ ਪਹਿਲਾਂ ਫਲੇਲੀ ਮੇ ਰਹਿੰਦੇ ਸਨ ਬਾਦ ਵਿੱਚ ਕੁਰੂਛੇਤ੍ਰ ਮੇਂ ਰਹਿਨੇਂ ਲੱਗੇ ਏਹਨਾਂ ਦੀ ਗੁਰੂ ੯ ਮ ਪਾਤਸ਼ਾਹੀ ਗੁ ਰਦੁਆਰੇ ਦੇ ਪਾਸ ਸਥਾਂਨ ਤੀਰਥ ਕੇ ਊਪਰ, ਸਮਾਧਾਂ ਹਨ ਬਾਬਾ ਰਤਨਦਾਸ ਜੀਦੀ ਸਮਾਧ ਗੁਰਦੁਆਰੇ ਕੇ ਮਕਾਨ ਭੀਤਰ ਤਥਾ ਸ੍ਰੀ ਬਾਬਾ ਮੇਲਾ ਰਾਮਜੀ ਦੀ ਸਮਾਧ ਗੁਰ ਦੁਆਰੇ ਦਰਵਜੇ ਦੇ ਪਾਸ ਹੈ॥

ਸ੍ਰੀ ਬਾਬਾ ਮੇਲਾਰਾਮ ਜੀਦੇ ਸ੍ਰੀ ਬਾਬਾ ਬਨਖੰਡੀ ਸਾਹਿਬ ਜੀ ਬੜੇ ਚੇਲੇ ਥੇ ਦੂਸ੍ਰਾ ਬਾਵਾ ਗੁਰਮੁਖ ਦਾਸ ਜੀ, ਤੀਸਰੇ ਬਾਵਾ ਸੰਤਦਾਸ ਜੀ ਚੌਥੇ ਸ੍ਰੀ ਬਾਵਾ ਅਗੱਮੀ ਰਾਮਜੀ ਔਰ ਬਾਵਾ ਭੋਲਾਰਾਮ ਜੀ ਪੰਜ ਸ਼ਿਸ਼ ਹੋਏ।

ਸ੍ਰੀ ਬਾਬਾ ਬਨਖੰਡੀ ਸਾਹਿਬ ਜੀਦੇ ਸ੍ਰੀ ਸੁਆਮੀ ਹਰਿਨਾਰਾਯਣ ਦਾਸਜੀ, ਹਰਿ ਨਾਰਾਯਣ ਦਾਸਜੀਦੇ ਸ੍ਰੀ ਸੁਆਮੀ ਜੈਰਾਮਦਾਸ ਜੀ, ਜੈ ਰਾਮਦਾਸ ਜੀਦੇ ਸ੍ਰੀ ਸੁਆਮੀ ਹ ਰਿਨਾਮਦਾਸ ਜੀ ਵਰਤਮਾਂਨ ਮਹੰਤ ਸ੍ਰੀ ਸਾਧੁਬੇਲਾ ਤੀਰਥ ਸੱਖਰ ਸਿੰਧ ਹੈ, ਸਾਧੁਬੇ ਲਾ ਤੀਰਥ ਉਦਾਸੀਨਾਂ ਦਾ ਇੱਕ ਪ੍ਰਸਿੱਧ ਅਸਥਾਂਨ ਹੈ ਜੋ ਸ੍ਰੀ ਬਾਬਾ ਬਨਖੰਡੀ ਸਾ ਸਾਹਿਬ ਜੀ ਦੀ ਅਪਾਰ ਸ਼ਕਤੀ ਦੁਆਰਾ ਪ੍ਰਸਿੱਧ ਹੋਇਆ ਹੈ ਜਿਸਦਾ ਸੰਖੇਪਤ ਵਿਰ ਤਾਂਤ ਨੀਚੇ ਲਿਖਿਆ ਜਾਂਦਾ ਹੈ †

* ਬੜੇ ਚੇਲੇ ਥੇ

† ਵਿਸ਼ੇਸ ਵਿਰਤਾਂਤ ਸ੍ਰੀ ਸਾਧੁਬੇਲਾ ਤੀਰਥ ਸੰਖਿਪ੍ਤ ਇਤਹਾਸ ਮੈ ਲਿਖਿਆ ਹੈ ਸ੍ਰੀ ਸਾਧੁਬੇਲਾ ਤੀਰਥ ਸਖਰ ਕੇ ਪਤੇ ਸੇ ਮਿਲਦਾ ਹੈ

# ਸ੍ਰੀ ਸਾਧੁਬੇਲਾ ਤੀਰਥ ਸੱਖਰ ਸਿੰਧ ਦਾ ਸੰਖਿਪਤ ਇਤਹਾਸ

॥ ਅਰਥਾਤ ਸ੍ਰੀ ਸ੍ਵਾਮੀ ਬਨਖੰਡੀ ਜੀ ਸਿੱਧੇਸ੍ਵਰ ਦਾ ਜੀਵਨ ॥

ਸ੍ਰੀ ਸ੍ਵਾਮੀ ਬਨਖੰਡੀ ਜੀ ਮਹਾਂਰਾਜ ਨੂੰ ਅੱਜ ਡੇਢ ਸੌ ਸਾਲ ਤੋਂ ਉੱਪਰ ਸਮਾਂ ਬਿਤੀਤ ਹੋ ਚੁਕਾ ਹੈ। ਔਰ ਏਹ ਪ੍ਰਮਾਣੀਕ ਬਾਤ ਹੈ ਕਿ ਅੱਜ ਤੋਂ ਕੋਈ ਦੋਸੌ ਬੀਸ ਸਾਲ ਪਹਿਲੇ ਅਰਥਾਤ ਸੰਬਤ ੧੭੬੦ ਬਿਕ੍ਰਮੀ ਦੇ ਲਗ ਭਗ ਵਿੱਚ ਭੀ ਮੌਜੂਦ ਸਨ, ਔਰ ਕਿਸੀ ਕਾਰਣ ਸੇ ਜੇਹੜਾ ਕੇ ਅਸੀਂ ਅੱਗੇ ਚੱਲਕੇ ਦੱਸਾਂਗੇ ਓਹਨਾਂ ਨੂੰ ਅਪਨਾਂ ਸਰੀਰ ਛੱਡਕੇ ਫੇਰ ਸੰਬਤ ੧੮੨੦ ਵਿੱਚ ਅਪਨਾਂ ਅਵਿਤਾਰ ਪ੍ਰਗਟ ਕਰਨਾ ਪਿਆ। ਏਥੇ ਏਹ ਭੀ ਉਚਿਤ ਪ੍ਰਤੀਤ ਦਿੰਦਾ ਹੈ ਕਿ ਪਾਠਕਾਂ ਨੂੰ ਸ੍ਰੀ ਸ੍ਵਾਮੀ ਜੀ ਦੇ ੧੭੬੦ ਵਾਲੇ ਪਹਿਲੇ ਸਰੀਰ ਦ੍ਵਾਰਾ ਕੀਤੇ ਹੋਏ ਚਰਿਤ੍ਰਾਂ ਦਾ ਥੋੜਾ ਜਿਹਾ ਗਿਆਨ ਕਰਾਯਾ ਜਾਵੇ।

ਸ੍ਰੀ ਸ੍ਵਾਮੀ ਜੀ ਦਾ ਇਸਤੋਂ ਪਹਿਲਾਂ ਦਾ ਕੁਛ ਹਾਲ ਨਹੀ ਮਿਲਦਾ ਜਦੋਂ ਕਿ ਸ੍ਵਾਮੀ ਜੀ ਮਹਾਂਰਾਜ ਮੋਰੰਨ ਝਾੜੀ ਵਿੱਚ ਤਪਸਜਾ ਕਰਦੇ ਸਨ। ਏਹ ਮੋਰੰਨ ਝੜੀ ਦੀ ਵਸਤੀ ਨੇਪਾਲ ਰਿਆਸਤ ਵਿੱਚ ਅੱਜ ਤੀਕ ਭੀ ਵਿਦਜਮਾਨ ਹੈ ਜੋ ਦਰਭੰਗਾ ਰਾਜ ਦੇ ਪੂਰਬ ਦੀ ਵੱਲ ੫੦ ਕੋਸ ਹੈ।

ਤਪਸੋ ਹੀ ਪਰੰ ਨਾਸਤੀ ਤਪਸਾ ਵਿੰਦਤੇ ਮਹਤ।
ਤਪਸਾ ਖੀਯਤੇ ਪਾਪੰ ਮੋਦਤੇ ਸਹ ਦੈਵਤੈ: ॥
ਤਪਸਾ ਪ੍ਰਾਪਜਤੇ ਸ੍ਵਰਗਸਤਪਸਾ ਪ੍ਰਾਪਜਤੇ ਯਸ਼: ॥
ਤਪਸਾ ਸਰਵਮਾਪਨੋਤੀ ਤਪਸਾ ਵਿੰਦਤੇ ਪਰੰ ॥
ਗਿਆਂਨ ਵਿਗਜਾਂਨ ਸੰਪੰਨ: ਸੌ ਭਾਗਜੰ ਰੂਪਮੇਵਚ।
ਤਪੋ ਭੀ ਪ੍ਰਾਪਜਤੇ ਅਭੀਸ੍ਰੰ ਨਾ ਸਾਧਜੰ ਹੀ ਤਪਸਜਤ: ॥

ਅਰਥਾਤ – ਤਪ ਤੋਂ ਪਰੇ ਹੋਰ ਕੁਝ ਨਹੀ ਤਪ ਕਰਕੇ ਹੀ ਮਹਤ (ਬਡੀ) ਵਸਤੂ ਨੂੰ ਜਾਂਣੀਦਾ ਹੈ। ਤਪ ਕਰਕੇ ਹੀ ਪਾਪ ਨਸਟ ਹੁੰਦੇ ਹਨ ਅਤੇ ਤਪ ਕਰਕੇ ਹੀ ਦੇਵਤੇ ਪ੍ਰੰਨਤਾ ਨੂੰ ਪ੍ਰਾਪਤ ਹੁੰਦੇ ਹਨ। ਤਪ ਕਰਕੇ ਹੀ ਸ੍ਵਰਗ ਔਰ ਯਸਦੀ ਪ੍ਰਾਪਤੀ

ਹੁੰਦੀ ਹੈ। ਤਪ ਕਰਕੇ ਹੀ ਸਰਬ ਵਸਤੂ ਦੀ ਪ੍ਰਾਪਤੀ ਹੁੰਦੀ ਹੈ। ਤਪ ਕਰਕੇ ਹੀ ਪਰ ਵਸਤੂ ਨੂੰ ਜਾਂਣੀਦਾ ਹੈ। ਤਪਵਾਂਨ ਪੁਰਸ਼ ਹੀ ਗਿਆਂਨ ਵਿਗਜ਼ਾਂਨ ਸੌਭਾਗ ਅਤੇ ਰੂਪ ਸੰਪੰਨ ਹੁੰਦਾ ਹੈ ਤਪ ਕਰਕੇ ਹੀ ਇਛਾ ਦੀ ਪੂਰਤੀ ਹੁੰਦੀ ਹੈ ਤਪ ਕਰਕੇ ਹੀ ਨਾਂ ਸਾਧ ਨੇਂ ਯੋਗ ਦੀ ਸਾਧਨਾਂ ਹੁੰਦੀ ਹੈ॥ ਏਨ੍ਹਾਂ ਅਗਨੀ ਪੁਰਾਣ ਦੇ ਪ੍ਰਮਾਣਾਂ ਦੇ ਅਨੁਸਾਰ ਤਪਦਾ ਮਹਤ੍ਵ ਜਾਨਕੇ ਸ੍ਰੀ ਸ੍ਵਾਮੀਜੀ ਤਿੰਨ ਪ੍ਰਕਾਰ ਦੀ ਕਾਯਿਕ ੧ ਵਾਚਿਕ ੨ ਔਰ ਮਾਨਸਿਕ ੩ ਤਪਸਜਾ ਕਰਨ ਵਿੱਚ ਮਗਨ ਰਹਿੰਦੇ ਸਨ। ਬੱਸ ਸਾਂਨੂੰ ਇਸ ਕਾਲ ਤੋਂ ਹੀ ਸ੍ਵਾਮੀ ਜੀਦੇ ਚਰਿਤਾਂਮ੍ਰਿਤ ਪਾਂਨ ਕਰਨ ਦਾ ਸੌਭਾਗ ਪ੍ਰਾਪਤ ਹੁੰਦਾ ਹੈ। ਏਥੇ ਮੋਟਨ ਝਾੜੀ ਵਿੱਚ ਇੱਕ ਗੋਸਾਂਈ ਸਨਯਾਸੀ ਸਾਧੂ ਭੀ ਰਹਿੰਦਾ ਸੀ। ਜਿਸਦੇ ਬਹੁਤ ਸਾਰੇ ਜਜਮਾਂਨ ਤਥਾ ਯਾਜਕ ਪੂਜਕ ਸਨ, ਜੋ ਵਿਸ਼ੇਸ਼ ਕਰਕੇ ਉਸਦੇ ਪਾਸ ਭੇਟ ਪੂਜਾ ਚੜ੍ਹੌਂਨ ਆਇਆ ਕਰਦੇ ਸਨ, ਓਹ ਸਾਧੂ ਸ੍ਵਾਮੀ ਜੀਦੇ ਤਪਦਾ ਪ੍ਰਭਾਵ ਨਾਂ ਸਹਾਰ ਸਕਿਆ ਔਰ ਬਿਨਾਂ ਵਜਾਹੀ ਦਿਲ ਵਿੱਚ ਬੁਰਾ ਮੰਨਕੇ ਸ੍ਵਾਮੀਜੀ ਨੂੰ ਓਥੋਂ ਹਟੌਨ ਲਈ ਜਾਲ ਰਚਨੇਂ ਲਗਾ। ਬੜੀ ਭਾਰੀ ਸੋਚ ਵਿਚਾਰ ਦੇ ਪਿਛੋਂ ਓਹ ਗੁਸਾਂਈ ਨੇਪਾਲ ਦੇ ਰਾਜਾਦੇ ਪਾਸ ਗਿਆ ਔਰ ਜਾਕੇ ਆਖਿਆ ਕਿ ਹੇ ਮਹਾਂਰਾਜ! ਮੇਰੀ ਕੁਟੀਆਂ ਦੇ ਪਾਸ ਇੱਕ ਸਾਧੂ ਬਹੁਤ ਦਿਨਾਂ ਤੋਂ ਨਿਰਾਹਾਰ ਔਰ ਨਿਰਜਲ ਰਹਿਕੇ ਆਪਦੇ ਰਾਜ ਨੂੰ ਨਸ਼ਟ ਕਰਨ ਲਈ ਘੋਰ ਤਪਸਜਾ ਕਰ ਰਿਹਾ ਹੈ। ਇਸ ਵਾਸਤੇ ਆਪ ਇਸਦਾ ਯੋਗ ਉਪਾ ਕਰੋਂ। ਇਸ ਤਰਾਂ ਓਹ ਸਾਧੂ ਤਾਂ ਅਪਨੇਂ ਅਸਾਧੁਤਾ ਦਾ ਵਰਤਾਉ ਕਰਕੇ ਚਲਾ ਗਿਆ ਪਰ ਰਾਜਾ ਵੜਾ ਭੈ ਵਾਂਨ ਹੋਗਿਆ ਔਰ ਅਪਨੇਂ ਵਜੀਰਾਂ ਅਤੇ ਸੈਨਕਾਂ ਨੂੰ ਆਗਜਾ ਕਰਨੇਂ ਲਗਾ ਕਿ ਐਸੇ ਤਪਸ੍ਵੀ ਦਾ ਛੇਤੀ ਹੀ ਤਪ ਭੰਗ ਹੋਨਾਂ ਚਾਹੀਦਾ ਹੈ। ਔਰ ਓਹ ਏਥੇ ਰਾਜ ਦਰਬਾਰ ਵਿੱਚ ਭੀ ਲਿਆਂਦਾ ਜਾਵੇ। ਆਗਿਆ ਪਹੁੰਚਦੇ ਹੀ ਰਾਜ ਕਰਮਚਾਰੀ ਬੜੇ ਛੇਤੀ ਚਲਨ ਵਾਲੇ ਘੋੜਿਆਂ ਉੱਤੇ ਸ੍ਵਾਰ ਹੋਕੇ ਸ੍ਰੀ ਸ੍ਵਾਮੀਜੀ ਪਾਸ ਆਏ ਔਰ ਓਹਨਾ ਨੂੰ ਇੱਕ ਦਰਖਤ ਦੇ ਨੀਚੇ ਪਦਮਾਸਨ ਲਗਾਏ ਯੋਗਾਰੂਢ ਸਮਾਧੀ ਵਿੱਚ ਬੈਠੇ ਦੇਖਾ॥

ਏਹ ਸ਼ਾਸਤ੍ਰੋਕਤਬਾਤ ਕਦੇ ਮਿਥਜਾ ਨਹੀ ਹੋਸਕਦੀ ਕਿ ਸੱਚੇ ਮਹਾਤਮਾਂ ਪੁਰਸ਼ ਦੇ ਦਰਸ਼ਨ ਕਰਨੇਸੇ ਕੈਸਾ ਭੀ ਕ੍ਰੂਰ ਮਨ ਕਿਉਂ ਨਾਂ ਹੋਵੇ ਇੱਕ ਵੇਲੇ ਤਾਂ ਸ਼ਾਂਤ ਹੋਈ ਜਾਂਦਾ ਹੈ। ਜੈਸੇ ਬਾਲਮੀਕ ਆਦਿਕੋਂ ਦੇ ਦ੍ਰਿਸ਼ਟਾਂਤ ਪ੍ਰਸਿੱਧ ਹਨ। ਓਸੇਤਰਾਂ ਸ੍ਵਾਮੀਜੀ ਦੇ ਦਰਸ਼ਨ ਕਰਨੇਂ ਸੇ ਨੇਪਾਲ ਰਾਜ ਦੇ ਕਰਮਚਾਰੀਆਂ ਦਾ ਮਨ ਸ਼ੀਤਲ ਹੋਗਿਆ

ਔਰ ਜਿਸ ਖਜੰਭ ਸੇ ਓਹ ਆਏ ਸਨ ਓਹ ਨਹੀਂ ਰਿਹਾ। ਕਿਉ ਨਾਂ ਐਸਾ ਹੋਵੇ ਸਾਡੇ ਸ੍ਰੀ ਸ੍ਵਾਮੀ ਬਨਖੰਡੀਜੀ ਮਹਾਂਰਾਜ ਕੋਈ ਕੋਰੇ ਤਪਸ੍ਵੀ ਤਾਂ ਨਹੀ ਸਨ ਇਸ ਗੱਲ ਨੂੰ ਵੀ ਭਲੀ ਪ੍ਰਕਾਰ ਜਾਂਨਦੇ ਸਨ ਕਿ:–

ਆਰਾਧਿਤੋ ਯਦਿ ਹਰਿ ਸਤਪਸਾ ਤਤ: ਕਿੰ।
ਨਾਰਾਧਿਤੋ ਯਦਿ ਹਰਿ ਸਤਪਸਾ ਤਤ: ਕਿੰ॥
ਅੰਤਰ ਬਹਿਰ ਯਦਿ ਹਰਿ ਸਤਪਸਾ ਤਤ: ਕਿੰ।
ਨਾਂਤਰ ਬਹਿਰ ਯਦਿ ਹਰਿ ਸਤਪਸਾ ਤਤ: ਕਿੰ॥

ਅਰਥਾਤ – ਜੇ ਹਰੀਦਾ ਅਰਾਧਨ ਹੋਵੇ ਤਾਂ ਤਪਦੀ ਕੀ ਲੋੜ ਹੈ। ਜੇ ਹਰੀਦਾ ਅਰਾਧਨ ਨਾਂ ਹੋਵੇ ਤਾਂ ਤਪ ਕਾਹਾ ਹੈ। ਜੇ ਅੰਦਰ ਬਾਹਿਰ ਹਰੀ ਹੈਤਾਂ ਤਪਦੀ ਕੀ ਲੋੜ ਹੈ ਜੇ ਅੰਤਰ ਬਾਹਿਰ ਹਰੀ ਨਹੀ ਤਾਂ ਤਪ ਕਾਦਾ ਹੈ। ਅਰਥਾਤ ਤਪਦਾ ਉਦੇਸ਼ ਹੀ ਈਸ੍ਵਰ ਦਾ ਅਰਾਧਨ ਅਤੇ ਈਸ੍ਵਰ ਪ੍ਰਾਪਤੀ ਹੈ।

ਸ੍ਰੀ ਸ੍ਵਾਮੀਜੀ ਮਹਾਂਰਾਜ ! ਹਰੀ ਪ੍ਰਮਾਤਮਾ ਕੀ ਅਰਾਧਨਾਂ ਯੁਕਤ ਔਰ ਸਾਂਗੋ ਪਾਂਗ ਯੋਗਾਭਜਾਸ ਸਹਿਤ ਤਿੰਨ ਪ੍ਰਕਾਰ ਦੀ ਤਪਸਜਾ ਕਰ ਰਹੇ ਸਨ। ਕਿਸੇ ਵੀ ਰਾਜ ਕਰਮਚਾਰੀ ਨੂੰ ਹਿੰਮਤ ਨਾਂ ਹੋਈ ਜੋ ਸ੍ਵਾਮੀਜੀ ਨੂੰ ਕੁਛ ਕਹ ਸੱਕੇ। ਜਦੋਂ ਯੋਗਾ ਰੂਢ ਸਮਾਧੀ ਸੇ ਸ੍ਵਾਮੀ ਜੀਨੇਂ ਨੇਤ੍ਰ ਖੋਲੇ ਤਾਂ ਓਹ ਲੋਗ ਹੱਥ ਜੋੜਕੇ ਕਹਿਨੇਂ ਲਗੇ ਕੇ ਹੇ ਕ੍ਰਿਪਾਲੋ ! ਆਪ ਤ੍ਰਿਕਾਲਗਜ ਹੋ ਅਸੀਂ ਰਾਜੇ ਦੀ ਆਗਜਾ ਸੇ ਆਪਨੂੰ ਏਥੇ ਬਲੌਨ ਦੇ ਵਾਸਤੇ ਆਏ ਹਾਂ। ਸਾਂਨੂੰ ਸਭ ਤਰਹਿ ਸੇ ਨਿਰਦੋਖੀ ਜਾਂਨਕੇ ਆਪ ਓਥੇ ਚੱਲਨ ਦੀ ਕ੍ਰਿਪਾ ਕਰੋ। ਤਾਂ ਸ੍ਵਾਮੀਜੀ ਪ੍ਰਸੰਨ ਮੁਖਾਰਬਿੰਦ ਸੇ ਓਹਨਾਂ ਨੂੰ ਕਹਿਨੇ ਲੱਗੇ ਕਿ ਅਸੀਂ ਸਭ ਜਾਂਨਦੇ ਹਾਂ ਤੁਸੀਂ ਲੋਗ ਨਿਰਦੋਖ ਹੋਂ ਘਬਰਾਓ ਨਹੀ ਅਸੀਂ ਤੁਹਾਥੋਂ ਪਹਿਲਾਂ ਹੀਂ ਓਥੇ ਪਹੁੰਚ ਜਾਵਾਂਗੇ। ਤੁਸੀਂ ਲੋਗ ਚਲੋ, ਸ੍ਰੀ ਸ੍ਵਾਮੀਜੀ ਤਾਂ ਪਵਨ ਰੂਪ ਹੋਕੇ ਖਿਨ ਭਰ ਵਿੱਚ ਨੈਪਾਲ ਪਹੁੰਚ ਗਏ ਪਰ ਓਹ ਰਾਜ ਕਰਮਚਾਰੀ ਜੋ ਅਜੇ ਤਾਂਈ ਓਥੇਹੀ ਸਨ ਸ੍ਵਾਮੀਜੀ ਨੂੰ ਓਥੇ ਨਾਂ ਦੇਖਕੇ ਬਿਆਕੁਲ ਹੋਗਏ ਔਰ ਏਧਰ ਓਧਰ ਭਾਲਨੇਂ ਲੱਗੇ ਪਰ ਸ੍ਵਾਮੀਜੀ ਓਥੇ ਹੁੰਦੇ ਤਾਂ ਓਹਨਾਂ ਨੂੰ ਮਿਲਦੇ, ਇਸ ਪ੍ਰਕਾਰ ਓਹ ਭਟਕਦੇ ੨ ਕੁਛ ਦਿਨਾਂ ਦੇ ਪਿਛੋਂ ਨੇਪਾਲ ਪਹੁੰਚੇ। ਔਰ ਓਹਨਾਂ ਨੇਂ ਸ਼ਹਿਰ ਦੇ ਬਾਹਿਰ ਸਿੱਧਾਵਸਥਾ ਵਿੱਚ ਇੱਕ ਦਰਖਤ ਦੇ ਨੀਚੇ ਸ੍ਵਾਮੀਜੀ ਨੂੰ ਦੇਖਿਆ। ਏਹ ਅਲੌਕਕ ਘਟਨਾ ਦੇਖਕੇ ਓਹ ਅਸ਼ਚਰਯ ਹੋਗਏ ਔਰ ਸਾਰਾ ਵਿਰਤਾਂਤ ਜਾਕੇ

ਓਹਨਾਂ ਨੇਂ ਰਾਜੇ ਨੂੰ ਸੁਨਾਯਾ, ਐਸੇ ਦਿੱਬ ਸਮਾਚਾਰ ਸੁਣਕੇ ਰਾਜੇ ਦੇ ਸਬ ਤਰਕ ਵਿਤਰਕ ਉੱਡ ਗਏ ਔਰ ਮਨਹੀ ਮਨਮੇਂ ਪਸ਼ਚਾਤਾਪ ਕਰਕੇ ਉਸ ਗੁਸਾਂਈ ਸਾਧੂ ਦੀ ਨਿੰਦਯਾ ਕਰਨੇਂ ਲੱਗਾ ਔਰ ਅਪਨੇਂ ਮੰਤ੍ਰੀ ਅਤੇ ਰਾਜ ਕਰਮਚਾਰੀਆਂ ਨੂੰ ਸਾਥ ਲੈਕੇ ਸ੍ਵਾਮੀ ਜੀਦੇ ਪਾਸ ਆਇਆ। ਔਰ ਅਪਨੇਂ ਕੀਤੇ ਹੋਏ ਬੁਰੇ ਕਰਮ ਦੀ ਖਿਮਾਂ ਮੰਗਨੇਂ ਲੱਗਾ। ਕਿ ਹੇ ਦਯਾਲੂ! ਮੈ ਅਤਿਅੰਤ ਹੀ ਡਰਪੋਕ ਔਰ ਨਿਕ੍ਰਿਸ਼੍ਟ ਹ੍ਰਿਦਾਹਾਂ। ਜੋ ਇਕ ਪਸ਼ੂਵਤ ਗੋਸਾਂਈ ਦੇ ਕਹਿਨੇਂ ਪਰ ਮੈ ਤੁਹਾਡੇ ਉਤੇ ਦੁਖੀ ਹੋਕੇ ਤੁਹਾਡਾ ਅਨਾਦਰ ਕਰਨ ਲਈ ਤਿਆਰ ਹੋਗਿਆ। ਇਸ ਅਪਰਾਧ ਕਰਨ ਦੀ ਮੈਂ ਬਾਰੰਬਾਰ ਆਪਸੇ ਖਿਮਾਂ ਮੰਗਦਾ ਹਾਂ, ਆਪ ਪੂਰਣ ਕ੍ਰਿਪਾਲੂ ਹੋ ਆਪ ਮੇਰੀ ਇਸ ਨੀਚਤਾ ਨੂੰ ਜਰੂਰ ਖਿਮਾਂ ਕਰੋਂਗੇ। ਸ੍ਰੀ ਸ੍ਵਾਮੀਜੀ ਉਸਦੇ ਪੂਰਣ ਪਸਚਾਤਾਪ ਕਰਨੇ ਸੇ ਪ੍ਰਸੰਨ ਹੋਕੇ ਉਸਨੂੰ ਪ੍ਰੇਮ ਮਈ ਦ੍ਰਿਸ਼੍ਟੀ ਨਾਲ ਦੇਖਨੇਂ ਲੱਗੇ ਤਾਂ ਫਿਰ ਰਾਜਾ ਕਹਿਨੇ ਲੱਗਾ ਕਿ ਹੇ ਸਿੱਧ ਸ਼੍ਰੋਮਣੀ! ਆਪਨੇਂ ਏਥੇ ਆਕੇ ਮੇਰੀ ਨਗਰੀ ਨੂੰ ਪਵਿੱਤ੍ਰ ਕੀਤਾ ਇਸਲੀਏ ਮੈ ਦਿਲ ਸੇ ਈਸ਼੍ਵਰ ਦਾ ਧੰਨਵਾਦ ਕਰਦਾ ਹਾਂ। ਅਤੇ ਮੈਂ ਆਪਦਾ ਸ਼ਿਸ਼ ਹੋਨਾਂ ਚਹੁੰਦਾਹਾਂ ਆਸ਼ਾ ਹੈ ਕਿ ਇਸ ਦਾਂਨ ਨੂੰ ਅਪਨਾਂ ਸੇਵਕ ਬਨਾਕੇ ਮੰਤ੍ਰੋਪਦੇਸ਼ ਕਰੋਂਗੇ ਔਰ ਮੇਰੇ ਸਥਾਂਨ ਪਰ ਪਧਾਰਨੇਂ ਦੇ ਲੀਏ ਅਪਨੇਂ ਪਵਿੱਤ੍ਰ ਚਰਣ ਕਮਲਾਂ ਨੂੰ ਕਸਟ ਦੇਨੇਂ ਦੀ ਭੀ ਅਨੁਗ੍ਰਹ ਕਰੋਂਗੇ। ਇਸਸੇ ਮੈਂ ਅਪਨੇ ਆਪਨੂੰ ਕ੍ਰਿਤ ਕ੍ਰਿਤ. ਸਮਝੂੰਗਾ। ਤਾਂ ਸ੍ਵਾਮੀਜੀ ਪ੍ਰਸੰਨ ਬਦਨ ਸੇ ਰਾਜਾ ਨੂੰ ਕਹਿਨੇਂ ਲਗੇ ਕਿ ਮੈਂ ਤੇਰੀ ਸ਼੍ਰਧਾ ਔਰ ਪ੍ਰੇਮ ਦੇਖਕੇ ਪ੍ਰਸੰਨ ਹੋਇਆਹਾਂ। ਅੱਜ ਤੋਂ ਲੈਕੇ ਮੇਰੀ ਤੇਰੇ ਉੱਪ੍ਰ ਪੂਰਣ ਅਨੁਗ੍ਰਹ ਰਹੂਗੀ। ਬਾਦ ਵਿੱਚ ਸ੍ਰੀ ਸ੍ਵਾਮੀਜੀ ਰਾਜਾ ਦੇ ਸਥਾਂਨ ਪਰ ਗਏ ਔਰ ਰਾਜਾ ਨੂੰ ਚਰਣਾਂਮ੍ਰਿਤ ਦੇਕੇ ਅਪਨਾਂ ਸ਼ਿਸ਼ ਬਨਾਯਾ ਔਰ ਸਵੋਪਦੇਸ਼ ਦੇਕੇ ਰਾਜੇਦਾ ਹ੍ਰਿਦਾ ਸ਼ੁੱਧ ਕੀਤਾ ਔਰ ਏਹ ਵਰਦਾਂਨ ਦਿੱਤਾ ਕਿ ਜਦੋਂ ਕਦੀ ਤੇਰੇ ਉੱਪ੍ਰ ਭੀੜ ਪਵੇ ਤਾਂ ਸਾਡਾ ਸਿਮਰਣ ਕਰਨਾਂ ਤੇਰੀਆਂ ਸਬ ਆਪੱਤੀਆਂ ਦੂਰ ਹੋਂਣਗੀਆਂ। ਇਤਨਾਂ ਕਹਿੰਦੇਹੀ ਸ੍ਵਾਮੀਜੀ ਅੰਤਰਧਯਾਂਨ ਹੋਗਏ ਔਰ ਅਪਨੇਂ ਸਥਾਂਨ ਮੋਰੰਨ ਝਾੜੀ ਮੇਂ ਪਹੁੰਚ ਗਏ। ਇਸਦੇ ਪਿਛੋਂ ਨੇਪਾਲ ਰਾਜਾ ਸਾਲ ਦੇ ਸਾਲ ਅਪਨੇਂ ਪਰਿਵਾਰ ਸਹਿਤ ਸ੍ਰੀ ਸ੍ਵਾਮੀਜੀ ਮਹਾਂਰਾਜ ਦੇ ਦਰਸ਼ਨ ਨੂੰ ਜਾਂਦਾ ਰਿਹਾ। ਅੱਜ ਤੱਕ ਭੀ ਜੋ ਓਥੋਂ ਦਾ ਰਾਜਾ ਹੁੰਦਾ ਹੈ ਓਹ ਅਪਨੀ ਰਖਯਾ ਦੇ ਲਈ ਉਸ ਜਗਾ ਤੋਂ ਸਾਲ ਦੇ ਸਾਲ ਭਸਮ ਮੰਗਉਂਦਾ ਰਹਿੰਦਾ ਹੈ।

ਕੁਛ ਦਿਨਾਂ ਦੇ ਪਿਛੋਂ ਚਰਮ ਪੋਸ਼ ਨਾਮੀ ਇੱਕ ਓਦਾਸੀ ਸਾਧੂ ਜੋ ਹਮੇਸ਼ਾਂ ਅਪਨੇਂ

ਪਾਸ ਮ੍ਰਿਗ ਚਰਮ ਰਖਨੇਂ ਦੇ ਕਾਰਨ ਚਰਮ ਪੋਸ਼ ਕਹਉਂਦਾਸੀ। ਜੋ ਕਈ ਦਿਨੋਂ ਸੇ ਸ੍ਵਾਮੀਜੀ ਦੇ ਦਰਸ਼ਨ ਦੇ ਲਈ ਤੜਫ ਰਿਹਾਸੀ, ਢੂੰਡਦਾ ੨ ਸ੍ਵਾਮੀਜੀ ਦੇ ਪਾਸ ਆਇਆ ਔਰ ਪ੍ਰੇਮ ਸੇ ਮਿਲਾ ਅਤੇ ਸ੍ਵਾਮੀ ਜੀਦੇ ਪਾਸਹੀ ਰਹਿਨੇਂ ਲੱਗਾ। ਭੇੜੀਆ ਮਠ, ਧੂੰਣੀ ਸਾਹਿਬ ਅਤੇ ਤਕੀਆ ਸਾਹਿਬ ਏਹ ਤਿੰਨੇ ਸਥਾਂਨ ਸਨ ਜਿੱਥੇ ਬੈਠਕੇ ਹਰਰੋਜ ਸ੍ਵਾਮੀ ਜੀ ਸਮਾਧੀ ਲਗਉਂਦੇ ਸਨ। ਪ੍ਰਾਤ: ਕਾਲ ਚਾਰ ਵਜੇ ਤੋਂ ਅੱਠ ਬਜੇ ਤੱਕ ਭੇੜੀਆ ਮਠਮੇਂ ਔਰ ਅੱਠ ਬਜੇ ਸੇ ਸ਼ਾਂਮ ਦੇ ਸੱਤ ਵਜੇ ਤੱਕ ਧੂੰਣੀ ਸਾਹਿਬ ਮੇਂ ਸੱਤ ਵਜੇ ਸੇ ਰਾਤ ਦੇ ਤਿੰਨ ਵਜੇ ਤੱਕ ਤਕੀਆ ਸਾਹਿਬ ਮੇਂ ਯੋਗਾਰੂਢ ਹੋਕੇ ਸਮਾਧੀ ਵਿੱਚ ਲੀਂਨ ਹੋਜਾਂਦੇ ਸਨ। ਬਾਕੀ ਇੱਕ ਘੰਟਾ ਸੌਚ ਕ੍ਰਿਆ ਸਨਾਨਾਦਿ ਮੇਂ ਬਿਤੀਤ ਕਰਦੇ ਸਨ ਏਨਾਂ ਤਿੰਨਾਂ ਸਥਾਂਨਾਂ ਦਾ ਆਪੋ ਵਿੱਚੀ ੧੩ ਮੀਲ ਸੇ ਕਮ ਫੈਸਲਾ ਨਹੀ ਹੈ। ਇਸਥੀ ਪ੍ਰਗਟ ਹੁੰਦਾ ਹੈ ਕਿ ਸਾਡੇ ਚਰਿਤ੍ਰ ਨਾਯਕ ਸ੍ਵਾਮੀਜੀ ਬਿਨਾਂ ਕਿਸੀ ਖਿਨ ਦੇ ਬਿਤੀਤ ਕੀਤੇ ਹੀ ਅਪਨੇਂ ਯੌਗਿਕ ਬਲਸੇ ਇੱਕ ਸੇ ਦੂਸਰੇ ਸਥਾਂਨ ਵਿੱਚ ਪਹੁੰਚ ਜਾਂਦੇ ਸਨ। ਉਕਤ ਸਾਧੂ ਚਰਮ ਪੋਸ਼ ਕਿਸੀ ਸਮੇਂ ਵਿੱਚ ਇੱਕ ਅਸ਼ਮਖੰਡ ਸੇ ਨਦੀ ਦੇ ਕਿਨਾਰੇ ਪਰ ਬੈਠਕੇ ਅਪਨੇਂ ਪਾਂਉਂ ਧੋਰਿਹਾਸੀ। ਤਾਂ ਇਤਨੇਂ ਵਿੱਚ ਓਹ ਪੱਥਰ ਪਾਸ ਪਏ ਹੋਏ ਚਿਮਟੇ ਸੇ ਲੱਗ ਗਿਆ ਔਰ ਓਹ ਲੋਹਾ ਸ੍ਵਰਨ ਹੋਗਿਆ। ਚਰਮ ਪੋਸ਼ ਨੇਂ ਓਸੇ ਵੇਲੇ ਓਹ ਪਾਰਸ ਪੱਥਰ ਪਹਿਚਾਂਨਕੇ ਉਸ ਸ੍ਵਰਨ ਮਈ ਚਮਟੇ ਦੇ ਨਾਲ ਪਾਰਸ ਨੂੰ ਭੀ ਨਦੀ ਵਿੱਚ ਸੁੱਟ ਦਿੱਤਾ। ਏਥੇ ਪ੍ਰੀਤਮਦਾਸ ਨਾਮਕ ਸਾਧੂ ਮਹਾਤਮਾਂ ਜੋ ਏਹ ਸਾਰਾ ਹਾਲ ਵੇਖ ਰਿਹਾਸੀ ਚਰਮ ਪੋਸ਼ ਦੇ ਸਾਮਨੇਂ ਆਕੇ ਕਹਿਨੇਂ ਲੱਗਾ ਕਿ ਹੇ ਨਿਸ਼ਕਾਮ, ਮਹਾਤਮਾਂ! ਜੇਏਹ ਪਾਰਸ ਪੱਥਰ ਆਪਨੂੰ ਨਹੀਂ ਚਾਹੀਦਾ ਸੀ ਤਾਂ ਮੇਰੇ ਜੈਸੇ ਨੂੰ ਦੇ ਦਿੰਦੇ ਤਾਂ ਕੁੰਭ ਆਦਿ ਪਰਬੋਂ ਪਰ ਅਨੇਕਾਂ ਅਭਜਾਗਤ ਭੁੱਖੇ ਪਿਆਸੇ ਸਾਧੂਆਂ ਨੂੰ ਅੰਨ ਦ੍ਵਾਰਾ ਤ੍ਰਿਪਤ ਕਰਦੇ ਜਿਸਸੇ ਓਹ ਆਪਦੇ ਗੁਣਾਂਨੁਵਾਦ ਗਉਂਦੇ ਰਹਿੰਦੇ। ਸਾਧੂ ਚਰਮ ਪੋਸ਼ਜੀ ਪੂਰਨ ਵਿਰਕਤ ਸਨ ਔਰ ਦੂਜੇ ਸ੍ਰੀ ਸ੍ਵਾਮੀ ਬਨਖੰਡੀਜੀ ਮਹਾਂਰਾਜ ਜੈਸੇ ਪਰਮਤਿਆਗੀ ਦੇ ਸਾਥ ਰਹਿਨੇ ਸੇ ਤਾਂ ਓਹਨਾਂ ਨੂੰ ਹੋਰ ਹੀ ਰੰਗ ਚਢਿਆ ਹੋਇਆ ਸੀ। ਪ੍ਰੀਤਮਦਾਸਜੀ ਨੂੰ ਕਹਿਨੇਂ ਲੱਗੇ ਹੇ ਮਿੱਤ੍ਰ! ਏਹ ਜਗਤ ਦੇ ਪਦਾਰਥ ਝੂਠੇ ਹਨ ਜਦੋਂ ਏਹ ਸਥਿਰ ਹੀ ਨਹੀਂ ਰਹਿਨੇਂ ਤਾਂ ਏਹਨਾਂ ਨਾਲ ਸੰਬੰਧ ਕੈਸਾ। ਏਹ ਜਾਂਨਕੇ ਹੀ ਅਸਾਂ ਸਭ ਕੁਝ ਤਿਆਗਕੇ ਕੇਵਲ ਸ੍ਰੀ ਸ੍ਵਾਮੀ ਬਨਖੰਡੀਜੀ ਮਹਾਂਰਾਜ ਦਾ ਆਸਰਾ ਲਿਆਹੈ ਔਰ ਓਹਨਾਂ ਨੂੰ ਹੀ ਅਪਨਾਂ ਸਰਵਸ੍ਵ ਸਮਝ ਰਹੇਹਾਂ। ਜੇ ਆਪਭੀ

ਅਪਨੇਂ ਲੋਕ ਪ੍ਰਲੋਕ ਦਾ ਕਲਜਾਂਨ ਚਹੁੰਦੇ ਹੋਂ ਤਾਂ ਸ਼ੁਧ ਮਨਸੇ ਸ੍ਰੀ ਸ੍ਵਾਮੀ ਬਨਖੰਡੀ ਜੀ ਮਹਾਂਰਾਜ ਦੇ ਅਰਥ ਤਪਸ੍ਯਾ ਕਰੋ ਓਹ ਸੀਘ੍ਰ ਪ੍ਰਸੰਨ ਹੋਕੇ ਆਪਦੀ ਸਰਬ ਇੱਛਾ ਪੂਰਣ ਕਰੇਂਗੇ। ਨਿਰਬਾਣ ਪ੍ਰੀਤਮਦਾਸ ਜੀਦਾ ਤਪ ਕਰਨਾਂ ਔਰ ਉਸਪਰ ਸ੍ਰੀ ਸ੍ਵਾਮੀ ਬਨਖੰਡੀਜੀ ਮਹਾਂਰਾਜ ਦਾ ਪ੍ਰਸੰਨ ਹੋਕੇ ਸਰਬ ਇੱਛਾ ਪੂਰਤੀ ਦੇ ਲਈ ਵਰਦੇਨਾਂ ਅੱਗੇ ਚੱਲਕੇ ਬੜੇ ਪੰਚੈਤੀ ਅਖਾੜੇ ਦੇ ਨਿਰਮਾਨ ਪ੍ਰਸੰਗ ਵਿੱਚ ਲਿਖਾਂਗੇ।

ਕੁਛ ਕਾਲ ਦੇ ਪਿਛੋਂ ਕੋਈ ਦੋ ਮਹਾਂ ਪੁਰਖ ਸੰਸਾਰਿਕ ਸੁਖਾਂ ਨੂੰ ਤਿਲਾਂਜਲੀ ਦੇਕੇ ਅਤੇ ਪੂਰਣ ਵਿਰਕਤ ਅਵਸਥਾ ਨੂੰ ਪ੍ਰਾਪਤ ਕਰ ਸ੍ਰੀ ਸ੍ਵਾਮੀ ਬਨਖੰਡੀਜੀ ਮਹਾਂਰਾਜ ਨੂੰ ਅਪਨਾਂ ਰਖ੍ਯਾ ਸਪਦ ਬਨਾਨੇਂ ਦੇ ਲਈ ਧੂਣੀ ਸਾਹਿਬ ਮੇਂ ਆਗਏ। ਸ੍ਰੀ ਸ੍ਵਾਮੀਜੀ ਓਹਨਾਂ ਦੀ ਵੈਰਾਗਵਾਂਨ ਦਸ਼ਾ ਦੇਖਕੇ ਬਹੁਤ ਪ੍ਰਸੰਨ ਹੋਏ ਔਰ ਓਹਨਾਂ ਦਾ ਜੋਰਾ ਭੋਰਾ ਨਾਮ ਰੱਖਕੇ ਓਹਨਾਂ ਨੂੰ ਅਪਨੀ ਸੇਵਾ ਵਿੱਚ ਨਿੱਯਤ ਕਰ ਲਿਆ। ਸ੍ਰੀ ਸ੍ਵਾਮੀ ਜੀ ਜਦੋਂ ਕੁਟੀਆ ਦੇ ਅੰਦ੍ਰ ਸਮਾਧੀ ਲਗਾਕੇ ਬੈਠੇ ਰਹਿੰਦੇ ਸਨ ਤਾਂ ਏਹ ਦੁਆਰ ਰਖ੍ਯਾ ਕਰਦੇ ਸਨ ਕਿਉਂ ਕਿ ਉਕਤ ਚਿਤ੍ਰਾ ਮਠ ਵਾਲਾ ਗੁਸਾਈ ਸਾਧੂ ਮੌਕਾ ਪਾਕੇ ਸ੍ਵਾਮੀ ਜੀਦੇ ਸਾਧਨਾਂ ਵਿੱਚ ਬਿਘਨ ਡਾਲਿਆ ਕਰਦਾ ਸੀ। ਜੰਗਲ ਮੇ ਫਲ ਫੁੱਲ ਲਿਉਂਨੇ ਔਰ ਕੁਟੀ ਦਾ ਮਾਰਜਨ ਲੇਪਨ ਆਦਿਕ ਸਬ ਕਾਰਯ ਓਹ ਬੜੀ ਸਰਧਾ ਔਰ ਪ੍ਰੇਮ ਸੇ ਕਰਦੇ ਸਨ ॥

ਇੱਕ ਦਿਨ ਏਨਾਂ ਦੋਨਾਂ ਦਾ ਦਿਲ ਅੰਬ ਖਾਂਨ ਨੂੰ ਕੀਤਾ ਤਾਂ ਓਹਨਾਂ ਨੇਂ ਆਪਨੀ ਏਹ ਇੱਛਾ ਸ੍ਰੀ ਸ੍ਵਾਮੀਜੀ ਮਹਾਰਾਜ ਪਾਸ ਪ੍ਰਗਟ ਕੀਤੀ। ਸ੍ਵਾਮੀ ਜੀ ਮਹਾਂਰਾਜ ਨੇ ਕਿਹਾ ਜਾਓ ਐਥੋਂ ਥੋੜੀ ਦੂਰ ਚਿਤ੍ਰਾ ਮਠ ਮੇਂ ਇੱਕ ਗੋਸਾਂਈ ਸਾਧੂ ਰਹਿੰਦਾ ਹੈ। ਓਥੇ ਉਸਦਾ ਸੁੰਦਰ ਇੱਕ ਹਰਾ ਭਰਾ ਬਗੀਚਾ ਹੈ। ਤੁਸੀਂ ਉਸ ਪਾਸੋਂ ਜਾਕੇ ਅੰਬ ਲੈਆਓ, ਓਹ ਦੋਨੋਂ ਆਗ੍ਯਾ ਲੈਕੇ ਓਥੇ ਗਏ ਔਰ ਗੁਸਾਂਈ ਸਾਧੂ ਪਾਸੋਂ ਅੰਬ ਮੰਗਨੇਂ ਲੱਗੇ ਪਰੰਤੂ ਬਬੂਲ ਸੇ ਭੀ ਕਦੀ ਬੇਰ ਮਿਲਦੇ ਹਨ ਉਸਨੇਂ ਅਪਨੇਂ ਕ੍ਰੂਰ ਔਰ ਕਠੋਰ ਪ੍ਰਕ੍ਰਿਤੀ ਦੇ ਅਨੁਸਾਰ ਉਹਨਾਂ ਨੂੰ ਨਿਰਾਸਾ ਦਾ ਉੱਤਰ ਦੇਕੇ ਆਖ੍ਯਾ ਜੇ ਤੁਹਾਡਾ ਗੁਰੂ ਸਾਮਰਥ ਹੈਤਾਂ ਓਹ ਅਪਨਾਂ ਬਗੀਚਾ ਕਿਉਂ ਨਹੀਂ ਲਗਾ ਲੈਂਦਾ। ਏਹ ਬਚਨ ਸੁਨਦੇਹੀ ਓਹ ਦੋਨੋਂ ਵਾਪਿਸ ਆਗਏ ਔਰ ਸਾਰਾ ਵਿਰਤਾਂਤ ਸ੍ਵਾਮੀਜੀ ਨੂੰ ਸੁਨਾਯਾ।

ਸ੍ਰੀ ਸ੍ਵਾਮੀਜੀ ਓਹਨਾਂ ਨੂੰ ਕਹਿਨ ਲਗੇ ਹੇ ਪੁਤ੍ਰੋ! ਕੋਈ ਸ਼ੰਸਾ ਨਾਂ ਕਰੋ ਤੁਹਾਨੂੰ

ਹੁਣੇਂ ਹੀ ਅੰਬ ਖਲਉਂਦੇ ਹਾਂ, ਏਹ ਚਿਮਟਾ ਲੇਜਾਓ ਅਗਰ ਏਥੇ ਕੋਈ ਅੰਬ ਦਾ ਦਰਖਤ ਨਾਂ ਹੋਵੇ ਤਾਂ ਕੋਈ ਬਾਤ ਨਹੀ ਸਾਮਨੇਂ ਜੋ ਸਾਲ ਦੇ ਦਰਖਤ ਦਿਸਦੇ ਹਨ ਓਹਨਾਂ ਵਿਚੋਂ ਅੰਬ ਤੋੜ ਲਿਆਓ, ਹੋਰ ਭੀ ਜਿਸ ਦਰਖਤ ਨੂੰ ਏਹ ਚਿਮਟਾ ਲਗਾ ਓਂਗੇ ਉਸਨੂੰ ਹਮੇਸ਼ਾਂ ਰਿਤੂ ਅਨੁਸਾਰ ਅੰਬ ਲਗਦੇ ਰਹਿਨਗੇ। ਸ੍ਵਾਮੀਜੀ ਦੀ ਆਗਜਾ ਮੰਨਕੇ ਓਹ ਚਿਮਟਾ ਲੈਕੇ ਗਏ ਔਰ ਚਾਰ ਪੰਜ ਸਾਲ ਦੇ ਦਰਖਤਾਂ ਨੂੰ ਲਗਾਇਆ। ਤਾਂ ਓਹਨਾਂ ਨੂੰ ਅੰਬ ਲੱਗ ਗਏ ਔਰ ਟੋਕਰੇ ਭਰਕੇ ਸ੍ਵਾਮੀ ਜੀਦੇ ਪਾਸ ਲਿਆਏ ਅਤੇ ਸਬ ਖਾਕੇ ਤ੍ਰਿਪਤ ਹੋਗਏ। ਅੱਜ ਤੀਕ ਏਹ ਸਾਲ ਦੇ ਦਰਖਤ ਮੌਜੂਦ ਹਨ ਜਿਨਾਂ ਨੂੰ ਪੱਤੇ ਆਦਿਕ ਤਾਂ ਸਾਰੇ ਸਾਲ ਦਰਖਤ ਜੈਸੇ ਹੈਨ ਔਰ ਫਲ ਅੰਬਦਾ ਲਗਦਾ ਹੈ। ਜਿਸਦਾ ਜੀ ਚਾਹੇ ਜਾਕੇ ਦੇਖਕੇ ਅਪਨਾਂ ਸੰਸਾ ਨਿਵਿਰਤ ਕਰ ਸਕਦਾ ਹੈ।

ਇੱਕ ਦਿਨ ਭੇੜੀਆ ਮਠ ਵਿੱਚ ਬੈਠਿਆਂ ਸ੍ਵਾਮੀ ਜੀਨੇਂ ਜੋਰਾ ਭੋਰਾ ਨੂੰ ਕਿਹਾ ਕਿ ਮੈਨੇਂ ਦਸਵੇਂ ਦ੍ਵਾਰ ਸ੍ਵਾਸ ਚੜ੍ਹਾਕੇ ਦਸ ਦਿਨੇ ਦੀ ਸਮਾਧੀ ਮੇਂ ਬੈਠਨਾਂ ਹੈ, ਮੇਰਾ ਸਰੀਰ ਦੇਖਨ ਵਿੱਚ ਐਸਾ ਮਾਲੂੰਮ ਹੋਊਗਾ ਕਿ ਮਾਨੋਂ ਦੇਹਾਂਤ ਹੋਗਿਆ ਪਰ ਤੁਸਾਂ ਨਿਸਚਿੰਤ ਰਹਿਨਾਂ ਮੈਂ ਦਸ ਦਿਨ ਦੇ ਪਿਛੋਂ ਖੁਦ ਹੀ ਜਾਗ੍ਰਤ ਹੋਜਾਊਂਗਾ। ਦ੍ਵਾਰ ਦੀ ਅੱਛੀ ਤਰਾਂ ਰਖਜਾ ਕਰਨਾਂ। ਸ੍ਰੀ ਸ੍ਵਾਮੀਜੀ ਮਹਾਂਰਾਜ ਅਪਨੇਂ ਦੋਨਾਂ ਸ਼ਿਸ਼ਾਂ ਨੂੰ ਚੰਗੀ ਤਰਾਂ ਸੁਝਾ ਬੁਝਾਕੇ ਅਪਨੀ ਸਮਾਧੀ ਵਿੱਚ ਲਿਵ ਲੀਂਨ ਹੋਗਏ।

ਦੋ ਤਿੰਨਾਂ ਦਿਨਾਂ ਦੇ ਪਿਛੋਂ ਜਦੋਂ ਪੂਰਵੋਕਤ ਗੁਸਾਂਈ ਸਾਧੂ ਨੂੰ ਸ੍ਵਾਮੀ ਜੀਦੀ ਇਸ ਸਮਾਧੀ ਦਾ ਪਤਾ ਲੱਗਾ ਤਾਂ ਹੋਰ ਹੀ ਕਿਸੀ ਜਾਲਦੀ ਰਚਨਾਂ ਕਰਨ ਲੱਗਾ। ਓਹ ਬਹੁਤ ਹੀ ਅੱਛਾ ਮੌਕਾ ਜਾਂਣਕੇ ਜੋਰਾ ਭੋਰਾ ਨੂੰ ਆਕੇ ਕਹਿਨ ਲੱਗਾ ਕਿ ਭੋ ਮੂਰਖੋ! ਤੁਹਾਡਾ ਗੁਰੂ ਤਾਂ ਅੰਦ੍ਰ ਮਰਿਆ ਪਿਆ ਹੈ। ਔਰ ਤੁਸੀਂ ਦੋਨੋਂ ਏਥੇ ਚੈਂਨ ਵਿੱਚ ਬੈਠੇ ਹੋਂ ਏਹ ਕੇਹੜੇ ਧਰਮ ਸ਼ਾਸਤ੍ਰ ਦੀ ਆਗਿਆ ਹੈ ਕਿ ਗੁਰੂ ਤਾਂ ਅੰਦ੍ਰ ਮਰਿਆ ਪਿਆ ਹੋ ਔਰ ਸ਼ਿਸ਼ ਨਿਯਮ ਪੂਰਵਕ ਖਾਂਨ ਪਾਂਨ ਆਦਿਕ ਕਿਰਿਆ ਕਰਦੇ ਹੋਂਨ। ਤੁਸੀਂ ਵਡ਼ਾਹੀ ਬੁਰਾ ਕੰਮ ਕਰ ਰਹੇ ਹੋਂ। ਚਲੋ ਦੇਖੋ ਤਾਂ ਸਹੀ ਕਿ ਤੁਹਾਡੇ ਗੁਰੂ ਦੀ ਕੋਈ ਨਾੜੀ ਵੀ ਚਲਦੀ ਹੈ ਕਿ ਨਹੀਂ। ਛੇਤੀ ਕਰੋ ਅਪਨੇ ਗੁਰੂਦਾ ਦਾਹ ਕਰਕੇ ਅੰਤਿਮ ਕ੍ਰਿਆ ਕਰੋ। ਨਹੀ ਤਾਂ ਰਾਜੇ ਨੂੰ ਖਬਰ ਭੇਜਕੇ ਤੁਹਾਨੂੰ ਕਰੜਾ ਦੰਡ ਦੁਆਊਂਗਾ ਓਹ ਵਿਚਾਰੇ ਬਹੁਤ ਹੀ ਸਿਧੇ ਸਾਦੇ ਸਨ, ਗੁਸਾਈ ਜੀਦੇ ਜਾਲ ਵਿੱਚ ਫਸਕੇ ਓਹ ਅਪਨੇਂ ਸ੍ਵਾਮੀ ਜੀਦੀਆਂ ਬਾਤਾਂ ਹੀ ਭੁੱਲ ਗਏ। ਔਰ ਅਪਨੇਂ ਸ੍ਵਾਮੀ ਜੀਦੇ ਸਰੀਰ

ਦਾ ਅਗਨੀ ਸੰਸਕਾਰ ਕਰਨ ਦੀ ਤਿਆਰੀ ਕਰਨੇਂ ਲਗੇ। ਅੱਗ ਲਗਾ ਦਿੱਤੀ ਔਰ ਸ਼ਰੀਰ ਦਾ ਅੱਧਾ ਹਿੱਸਾ ਜਲਭੀ ਗਿਆ। ਤਾਂ ਸ੍ਵਾਮੀ ਜੀ ਦਿੱਬ ਸ਼ਰੀਰ ਧਾਰਨ ਕਰ ਪ੍ਰਗਟ ਹੁੰਦੇ ਭਏ। ਔਰ ਅਤਯੰਤ ਗੁੱਸੇ ਵਿੱਚ ਆਕੇ ਗੁਸਾਈਂ ਨੂੰ ਕਹਿਨ ਲੱਗੇ ਕਿ ਭਾਂਵੇਂ ਅਸੀਂ ਜਾਂਨਦੇ ਸਾਂ ਕਿ :–

ਵਿਰਜੰਤੀ ਤੇ ਮੁਢਧਿਯ: ਪਰਾਭਵੇਂ,
ਭਵੰਤੀ ਮਾਯਾ ਵਿਖੁ ਯੇ ਨ ਮਾਯਿਨ: ॥

ਅਰਥਾਤ – ਜੋ ਮਾਯਾ ਧਾਰੀਆਂ ਦੇ ਨਾਲ ਅਪਨੀ ਮਾਯਾ ਨਹੀ ਖੇਡਦੇ ਓਹ ਹਾਰ ਜਾਂਦੇ ਹਨ ॥

ਫੇਰ ਵੀ ਅਸਾਂ ਤੇਰਾ ਕੋਈ ਬੁਰਾ ਨਹੀ ਕੀਤਾ ਅਤੇ ਤੈਂ ਸਾਡੇ ਨਾਲ ਬਹੁਤ ਹੀ ਅਤਯਾਚਾਰ ਕੀਤੇ। ਸਾਡੀ ਸਾਧਨਾਂ ਵਿੱਚ ਅਨੇਕ ਵਾਰ ਬਿਘਨ ਡਾਲੇ। ਹੁਣ ਵੀ ਅਸੀਂ ਤੈਨੂੰ ਇਤਨਾਂ ਹੀ ਸਰਾਪ ਦਿੰਦੇ ਹਾਂ ਕਿ ਤੇਰੀ ਗੱਦੀ ਪਰ ਜੋ ਵੀ ਤੇਰਾ ਅਨੁਆਈ ਬੈਠੂਗਾ ਓਹ ਜਤੀ ਨਹੀ ਰਹੂਗਾ। ਉਸਨੂੰ ਗ੍ਰਿਸਥੀ ਹੋਨਾਂ ਪਊਗਾ। ਗੁਸਾਂਈ ਜੀ ਨੇਂ ਉੱਤਰ ਵਿੱਚ ਆਖ੍ਯਾ ਕਿ ਆਪਦੇ ਏਥੇ ਰਹਿਨੇਂ ਸੇ ਮੇਰਾ ਪ੍ਰਭਾਵ ਕਮ ਹੁੰਦਾ ਗਿਆ ਏਸੇ ਵਾਸਤੇ ਮੈਂ ਇਤਨਾਂ ਪ੍ਰਯਤਨ ਕੀਤਾ ਕਿ ਮੇਰਾ ਪ੍ਰਭਾਵ ਕਮ ਨਾਂ ਹੋਵੇ। ਔਰ ਆਪਨੇ ਜੋ ਮੈਨੂੰ ਸਰਾਪ ਦਿੱਤਾ ਹੈ ਉਸਦੇ ਉਤਰ ਵਿੱਚ ਮੈਂਭੀ ਆਪਨੂੰ ਸਰਾਪ ਦਿੰਦਾ ਹਾਂ ਕਿ ਆਪਦਾ ਸਥਾਂਨ ਸ਼ੇਰ ਔਰ ਹਾਥੀਆਂ ਦੀ ਵਸਤੀ ਬਨਾਂ ਰਹੂਗਾ। ਔਰ ਆਪਦਾ ਕੋਈ ਭੀ ਸ਼ਿਸ਼ ਇਸ ਸਥਾਂਨ ਪਰ ਨਹੀ ਰਹੂਗਾ ਜਿਸਸੇ ਮੇਰੇ ਸਥਾਂਨ ਦਾ ਪ੍ਰਤਾਪ ਬਨਾਂ ਰਹੇਗਾ। ਓਥੇ ਜੋਰਾ ਭੋਰਾ ਹੱਥ ਬੰਨੀ ਖੜੇ ਸਨ ਓਹਨਾਂ ਨੂੰ ਸ੍ਵਾਮੀ ਜੀ ਨੇਂ ਅਭੈ ਦਾਂਨ ਦਿੱਤਾ। ਔਰ ਕਿਹਾ ਗੁਸਾਂਈ ਫੇਰ ਵੀ ਸਾਧੂ ਭੇਖ ਮੇਂ ਹੈ ਇਸ ਵਾਸਤੇ ਅਸੀਂ ਇਸਦੇ ਬਚਨ ਕੁਛ ਅੰਸ ਵਿੱਚ ਗ੍ਰਹਿਣ ਕਰਦੇ ਹਾਂ ਤੁਸੀਂ ਲੋਗ ਜਾਓ ਔਰ ਇੱਕ ਸਾਢੇ ਤਿੰਨ ਹੱਥ ਲੰਬਾ ਲਕੜ ਦਾ ਥੰਮਾਂ ਲਿਆਓ ਆਗਯਾ ਹੁੰਦੇ ਈ ਥੰਮਾਂ ਲਿਆਂਦਾ ਗਿਆ ਔਰ ਸ੍ਵਾਮੀ ਜੀਦੀ ਆਗਯਾ ਸੇ ਓਹ ਕੁਟੀ ਵਿੱਚ ਗੱਡਿਆ ਗਿਆ। ਸ੍ਵਾਮੀ ਜੀ ਕਹਿਨ ਲੱਗੇ ਸਾਡਾ ਕੋਈ ਸ਼ਿਸ਼ ਏਥੇ ਨਾਂ ਰਹੇ ਪਰ ਏਹ ਮੌਨ ਬ੍ਰਤ ਧਾਰੀ ਮੋਹਨ ਦਾਸ (ਥੰਮਾਂ) ਸ਼ਿਸ਼ ਏਥੋਂਦਾ ਚਿਰ ਸਥਾਈ ਮਹੰਤ ਰਹੂਗਾ। ਭਾਂਵੇ ਏਹ ਪੁਰਸ਼ ਜਿਤਨਾਂ ਸਾਢੇ ਤਿੰਨਾਂ ਹਥ ਲੰਮਾਂ ਹੀ ਹੈ ਫੇਰ ਵੀ ਕਿਸੇ ਦੀ ਸਾਮਰਥ ਨਹੀਂ ਜੋ ਇਸਨੂੰ ਉਖੇੜ ਸੱਕੇ। ਫਿਰ ਸ੍ਰੀਸ੍ਵਾਮੀਜੀ ਜੋਰਾ ਭੋਰਾ ਨੂੰ ਆਖਣ ਲੱਗੇ ਕਿ ਅਸਾਂ ਸੰਸਾਰ

ਵਿੱਚ ਬਹੁਤ ਹੀ ਉਪਕਾਰ ਦੇ ਕੰਮ ਕਰਨੇਂ ਹਨ। ਇਸ ਵਾਸਤੇ ਅਸੀਂ ਥੋੜ ਸਮੇਂ ਦੇ ਪਿਛੋਂ ਕੁਰਛੇਤ੍ਰ ਵਿੱਚ ਪੰਡਿਤ ਰਾਮਚੰਦ੍ਰ ਦੇ ਘਰ ਅਵਤਾਰ ਧਾਰਾਂਗੇ ਸਾਡਾ ਨਾਮ ਔਰ ਰੂਪ ਏਹੋਈ ਰਹੂਗਾ। ਏਥੇ ਮੇਰੀ ਸਮਾਧੀ ਬਨਾ ਲੈਣੀ ਔਰ ਅੰਤਕਾਲ ਤੱਕ ਤੁਸੀਂ ਦੋਨੋਂ ਏਥੇ ਨਿਵਾਸ ਕਰਦੇ ਰਹੋ ਤੁਹਾਡੀਆਂ ਸਮਾਧੀਆਂ ਭੀ ਏਥੇ ਬਨਨਗੀ ਆਂ। ਤੁਸਾਂ ਮੇਰੇ ਸਾਥ ਬਹੁਤ ਹੀ ਪ੍ਰੇਮ ਰਖਿਆ ਹੈ ਦੂਸਰੇ ਜਨਮ ਵਿੱਚ ਭੀ ਤੁਸੀ ਦੋ ਨੋਂ ਮੇਰੇ ਪ੍ਰੇਮੀ ਰਹੋਂਗੇ, ਜਦੋਂ ਕਿ ਅਸੀ ਉਦਾਸੀਨ ਸ੍ਰੀ ਬਾਵਾ ਮੀਹਾ ਸਾਹਿਬ ਦੀ ਸੰ ਪ੍ਰਦਾ ਦੇ ਅਨੁਆਈ ਹੋਕੇ ਸਿੰਧੁ ਦੇਸ ਵਿੱਚ ਸ੍ਰੀ ਸਾਧੂ ਬੇਲਾ ਤੀਰਥ ਪ੍ਰਗਟ ਕਰਾਂਗੇ ਤਾਂ ਤੁਸੀ ਉਸ ਸਮੇ ਦੋਨੋਂ ਸਾਡੇ ਸ਼ਿਸ਼ ਹੋਕੇ ਹਰਿ ਨਾਰਾਯਣਦਾਸ ਔਰ ਹਰਿਪ੍ਰਸਾਦ ਨਾਮ ਵਾਲੇ ਰਹੋਂਗੇ। ਇੱਕ ਕੁਠਾਰ ਦੀ ਗੱਦੀ ਪਰ ਔਰ ਦੂਸਰਾ ਮਹੰਤੀ ਦੀ ਗੱਦੀ ਪਰ ਬੈਠੇਗਾ। ਜੋ ਸਮਾਂ ਪਾਕੇ ਕੁਠਾਰੀ ਦੇ ਸ਼ਿਸ਼ ਵੰਸ ਵਿੱਚ ਹੀ ਮਹੰਤੀ ਦੀ ਗੱਦੀ ਆ ਜਾਵੇਗੀ।

ਅੱਜ ਤੀਕ ਸ੍ਰੀ ਸ੍ਵਾਮੀ ਜੀਦਾ ਉਕਤ ਸ਼ਿਸ਼ ਮੋਹਨ ਦਾਸ ਭੇੜੀਆ ਮਠਪਰ ਵਿਰਾਜ ਮਾਨ ਹੈ। ਸ੍ਵਾਮੀਜੀ ਮਹਾਰਾਜ ਦੀ ਤਥਾ ਜੋਰਾ ਭੋਰਾ ਦੀ ਸਮਾਧੇਂ ਭੀ ਮੌਜੂਦ ਹੈ।

ਨੋਟ – ਸ੍ਰੀ ਸ੍ਵਾਮੀ ਜੀ ਮਹਾਰਾਜ ਦਾ ਕੁਛ ਸੰਖਿਪਤ ਵਿਰਤਾਂਤ ਅੱਗੇ ਭੀ ਲਿਖਾ ਜਾਵੇਗਾ। ਇਸ ਵਾਸਤੇ ਅਸੀਂ ਇਸ ਪ੍ਰਸੰਗ ਨੂੰ ਏਥੇ ਹੀ ਛੱਡਦੇ ਹੋਏ ਸ੍ਰੀ ਸ੍ਵਾਮੀ ਜੀ ਦੇ ਦੂਸਰੇ ਜਨਮ ਸੰਬੰਧੀ ਕੁਛ ਸੰਖਿਪਤ ਵਿਰਤਾਂਤ ਲਿਖਦੇ ਹਾਂ।

# ਸ੍ਰੀ ਸ੍ਵਾਮੀ ਬਨਖੰਡੀ ਜੀ ਮਹਾਂਰਾਜ ਦਾ ਦੂਸਰਾ ਅਵਿਤਾਰ ਧਾਰਨ ਕਰਨਾ।

ਪਾਨੀਪਤ ਦੀ ਤੀਸਰੀ ਯੁੱਧ ਸਮਾਪਤ ਹੋ ਗਈ ਸੀ ਔਰ ਈਸਟ ਇੰਡਿਆ ਕੰਪਨੀ ਦਾ ਭਾਰਤਭੂਮੀ ਪਰ ਭਾਰ ਜੰਮਦਾ ਜਾਂਦਾਸੀ ਔਰ ਯੌਰਪ ਵਿੱਚ ਪ੍ਰਸਿੱਧ ਸ਼ੂਰਬੀਰ ਨੇਪੋਲੀਯਨ ਬੋਨਾ ਪਾਰਟ (Napolean Bona parte) ਦੇ ਜਨਮ ਲੈਂਨ ਵਿੱਚ ਅਜੇ ਕੇਵਲ ਛੀ ਸਾਲ ਈ ਪਏਸਨ ਅਰਥਾਤ ਸੰਬਤ ੧੮੨੦ ਵਿੱਚ ਸ੍ਰੀ ਸ੍ਵਾਮੀਬਨਖੰਡੀ ਜੀ ਮਹਾਂਰਾਜ ਨੇ ਅਵਿਤਾਰ ਧਾਰਣ ਕੀਤਾ। ਯੋਗ ਸ਼ਾਸ਼ਤ੍ਰ ਦੀ ਸੱਤਤਾ ਦਖਨਦੇ ਲਈ, ਸੱਚੇ ਸਾਧੂਆਂ ਦਾ ਆਦਰਸ਼ ਰੂਪ ਬਨਨਦੇ ਲਈ, ਕਈ ਸਦੀਓਂ ਸੇ ਯਵਨੋਂਦੇਅਤਯਾਚਾਰੋਂ

ਸੇ ਪੀੜਤ ਤਥਾ ਅਗਜਾਨ ਸਾਗਰ ਵਿੱਚ ਡਿੱਗੇ ਹੋਏ ਸਿੰਧੁ ਦਸ ਨਿਵਾਸੀਆਂ ਉਤੇ ਭਾਰੀ ਕ੍ਰਿਪਾ ਕਰ ਗਜਾਂਨ ਨੌਕਾ ਪਰ ਚਢਾਕੇ ਪਾਰ ਕਰਨ ਦੇ ਲਈ, ਇੱਕ ਨਸ਼ਟ ਭ੍ਰਿਸ਼ਟ ਤੀਰਥ ਦਾ ਪੁਨਰ ਉਧਾਰ ਕਰਨ ਦੇ ਲਈ ਤਥਾ ਅਗਜਾਂਨ ਅੰਧਕਾਰ ਦੇਸ਼ ਾਇ ਗ੍ਰਾਮ ਕਰਨ ਦੇ ਲਈ ਇੱਕ ਪਵਿੱਤ੍ਰ ਆਤਮਾ ਐਸੇ ਯੁੱਧ ਸਥਲ (ਕੁਰਛੇਤ੍ਰ) ਥਾਨੇਸਰ ਗ੍ਰਾਮ ਵਿੱਚ ਹੋਯਾ ਜਿੱਥੇ ਕੈਰੋ ਪਾਂਡਵਾਂ ਤੋਂ ਆਦਿ ਲੈਕੇ ਕਈ ਬੀਰਾਂ ਨੇਂ ਅਪਨੀ ਬੀਰਤਾ ਦਾ ਪਰਚਾ ਦਿੱਤਾਸੀ। ਐਸੇ ਪਵਿੱਤ੍ਰ ਆਤਮਾ ਤਥਾ ਯੋਗ ਸਿੱਧੀਆਂ ਦੇ ਅਧਿਪਤਿ ਬਾਲਕ ਦੀ ਬਾਲ ਕ੍ਰੀੜਾ ਦੇਖਨਦਾ ਸੌਭਾਗ ਕੁਰਛੇਤ੍ਰ ਵਾਸੀ ਇਕ ਗੌੜ ਬ੍ਰਾਹਿਮਣ ਨੂੰ ਹੀ ਮਿਲਿਆ। ਪੰਡਿਤ ਰਾਮਚੰਦ੍ਰ ਸ਼ਰਮਾ ਹੀ ਉਸ ਗੌੜ ਬ੍ਰਾਹਮਣ ਦਾ ਸ਼ੁਭ ਨਾਮ ਸੀ ਜਿਨਾਂ ਦੇ ਘਰ ਵਿਖੇ ਐਸੇ ਬਾਲਕ ਨੇਂ ਅਵਤਾਰ ਧਾਰਣ ਕੀਤਾ ਸੀ। ਆਪ ਹੱਛੇ ਵਿਦ੍ਵਾਨ ਔਰ ਕਰਮ ਕਾਂਡਦੇ ਘਰਸੀ। ਸਾਥਹੀ ਉਦਾਰ ਆਤਮਾਂ ਔਰ ਦਾਨੀ ਭੀਸਨ, ਕੈਲਾਸ਼ ਪਤੀ ਮਹਾਂਦੇਵ ਵਿੱਚ ਆਪਦੀ ਗਾਢ ਪ੍ਰੀਤੀ ਸੀ। ਸਰਬ ਗੁਣ ਸੰਪੰਨ ਹੁੰਦੇ ਹੋਏ ਭੀ ਪੂਰਣ ਯੁਵਾ ਅਵਸਥਾ ਤੱਕ ਆਪ ਇੱਕ ਕਮੀ ਤੋਂ ਛੁੱਟ ਸਰਬ ਸੁਖ ਸੰਪੰਨ ਹੀ ਸੀ ਇੱਕ ਕਮੀ ਏਹ ਸੀ ਕਿ ਆਪਦੇ ਘਰ ਸੰਤਾਂਨ ਨਹੀਂ ਹੁੰਦੀ ਸੀ। ਆਪ ਸ਼ਾਸਤ੍ਰ ਦੇ ਗਿਆਤਾਸੀ ਔਰ ਇੱਸ ਗੱਲ ਨੂੰ ਭੀ ਭਲੀ ਪ੍ਰਕਾਰ ਜਾਂਣਦੇ ਸੀ ਕਿ :–

ਅਪੁਤ੍ਰਸ੍ਯ ਗਤੀਰ ਨਾਸਤੀ ਸ੍ਵਰਗੋ ਨੈਵਚ ਨੈਵਚ।
ਧਨੰ ਧਾਨ੍ਯੰ ਚ ਰਤਨੰ ਚ ਤਤ ਸਰਬੰ ਪੁਤ੍ਰ ਹੇਤੁਕੰ॥
ਨ ਭੁਖਿਛਤੇ ਯਤ ਪੁਤ੍ਰੇਣ ਤਤ ਦ੍ਰਬ੍ਯੰ ਨਿਸ਼ਫਲੰ ਭੁਵੀ।
ਪੁਤ੍ਰਾਤ ਅਪੀ ਪਰੋ ਬੰਧੂਰ ਨ ਭੂਤੋ ਨ ਭਵਿਸ਼ਤੀ॥

ਅਰਥਾਤ – ਪੁਤ੍ਰ ਤੋਂ ਬਿਨਾਂ ਸ੍ਵਰਗ ਵਿੱਚ ਗਤੀ ਨਹੀਂ ਹੁੰਦੀ ਅਰਥਾਤ ਸ੍ਵਰਗ ਪ੍ਰਾਪਤੀ ਨਹੀ ਹੁੰਦੀ, ਧਨ, ਧਾਂਨ, ਰਤਨ ਏਹ ਸਬ ਪੁਤ੍ਰ ਦੇ ਵਾਸਤੇ ਹੀ ਹੈ ਜੋ ਪੁਤ੍ਰ ਏਨਾਂ ਪਦਾਰਥਾਂ ਨੂੰ ਨਹੀ ਭੋਗਦਾ ਤਾਂ ਏਹ ਸਬ ਦ੍ਰੱਬ ਨਿਸ਼ਫਲ ਹੀ ਹੈ। ਪੁਤ੍ਰ ਤੋਂ ਬਢਕੇ ਹੋਰ ਦੂਸਰਾ ਬੰਧੂ ਨਾਂ ਕੋਈ ਹੋਇਆ ਹੈ ਅਤੇ ਨਾਂ ਹੋਊਗਾ॥

ਇਸ ਵਾਸਤੇ ਆਪਨੂੰ ਸਰਬ ਸੁਖ ਤਥਾ ਅਪਨੀਂ ਵਿਦਜਾ ਫਿੱਕੀ ਹੀ ਲਗਦੀ ਸੀ। ਆਪਦੀ ਸੁਯੋਗ ਧਰਮ ਪਤਨੀ ਦਾ ਸ਼ੁਭ ਨਾਮ ਮਨੋਂਰਮਾਂ ਸੀ। ਐਸੇ ਉੱਤਮ ਬਾਲਕ ਨੂੰ ਅਪਨਾਂ ਸਤਨ (ਮੁੰਮਾ) ਪਾਂਨ ਕਰਉਨ ਦੇ ਲਈ ਸੁਭਾਗਵਤੀ ਹੋਈ। ਜੈਸੇ ਪਤੀ ਵ੍ਰਿਤਾ

ਦੇ ਲੱਛਨ ਕਹੇ ਹਨ ਓਹ ਸਾਰੇ ਸ੍ਰੀਮਤੀ ਮਾਤਾ ਮਨੋਂਰਮਾਂ ਵਿੱਚ ਘਟਦੇ ਸਨ ਪਰੰਤੂ ਪੁੱਤ੍ਰ ਤੋਂ ਬਗੈਰ ਖਾਲੀ ਗੋਦ ਦਾ ਦੁਖ ਆਪਨੂੰ ਭੀ ਬਨਿਆਂ ਰਹਿੰਦਾਸੀ ਜੋ ਇੱਕ ਪਵਿਤ੍ਰ ਆਤਮਾਂ ਨੇ ਜਨਮ ਲੈਕੇ ਦੂਰ ਕੀਤਾ।

ਸ੍ਰੀ ਸ੍ਵਾਮੀ ਮੇਲਾਰਾਮਜੀ ਉਦਾਸੀ ਉਨ੍ਹਾਂ ਦਿਨਾਂ ਵਿੱਚ ਇੱਕ ਪ੍ਰਸਿੱਧ ਮਹਾਤਮਾਂ ਸਨ। ਜੋ "ਸ਼ਤ ਸੰਖਜਕ ਮੰਡਲੇਸ੍ਵਰ" ਕਹੇ ਜਾਂਦੇ ਸਨ ਕਿਉਂਕਿ ਓਹਨਾਂ ਦੀ ਮੰਡਲੀ ਵਿੱਚ ਇੱਕ ਸੌ ਸਾਧੂ ਵਿਦਜਾ ਪ੍ਰਾਪਤ ਕਰਦੇ ਸਨ। ਆਪ ਮੰਡਲੀ ਸਹਿਤ ਦੇਸ਼ਾਰਟਨ ਕਰਦੇ ਹੋਏ ਅਪਨੇ ਗੁਰਦੁਆਰੇ ਕੁਰਛੇਤ੍ਰ ਵਿੱਚ ਆਏ। ਆਪ ਉਸ ਸਮੇ ਰਿੱਧੀ ਸਿੱਧੀ ਸੰਪੰਨ ਲਾਸਾਨੀ ਮਹਾਤਮਾਂ ਸੀ, ਕਈ ਗ੍ਰਿਸਥੀ ਤਥਾ ਸਾਧੂ ਲੋਗ ਆਪਦੀ ਸ਼ਰਨ ਵਿੱਚ ਰਹਿਨੇਂ ਸੇ ਮਨੋਂ ਕਾਮਨਾਂ ਪੂਰਣ ਕਰ ਸਕਦੇ ਸੀ। ਐਸੇ ਚਰਿਤ੍ਰੋਂ ਦ੍ਵਾਰਾ ਆਪਨੇ ਅਪਨੀ ਪ੍ਰਸਿੱਧੀ ਬਹੁਤ ਕਰਲੀਤੀ ਸੀ।

# ਸ੍ਰੀ ਸ੍ਵਾਮੀ ਬਨਖੰਡੀ ਜੀ ਮਹਾਂਰਾਜ ਦੇ ਅਵਿਤਾਰ ਧਾਰਣ ਦਾ ਕਾਰਣ।

ਸ੍ਰੀ ਸ੍ਵਾਮੀ ਜੀ ਮਹਾਂਰਾਜ ਦੇ ਅਵਿਤਾਰ ਧਾਰਣ ਦਾ ਕੁਛ ਕਾਰਨ ਤਾਂ ਪਿਛੇ ਲਿਖਹੀ ਆਏ ਹਾਂ ਪਰੰਤੂ ਜਿਨਾਂ ਮਹਾਤਮਾਂ ਦੇ ਬਚਨਾਂ ਨੂੰ ਪੂਰਾ ਕਰਨ ਲਈ ਸ੍ਰੀ ਬਨਖੰਡੀ ਜੀ ਮਹਾਂਰਾਜ ਨੇਂ ਅਵਿਤਾਰ ਧਾਰਣ ਕੀਤਾ ਉਸਦਾ ਏਥੇ ਲਿਖਦੇਨਾਂ ਭੀ ਜਰੂਰੀ ਭਾਸਦਾ ਹੈ।

ਪੰਡਿਤ ਰਾਮਚੰਦ੍ਰ ਜੀ ਸਾਧੂ ਸੇਵੀ ਤਾਂ ਪਹਿਲੇ ਹੀ ਸਨ ਪਰ ਯੁਵਾ ਅਵਸਥਾ ਦੀ ਸਮਾਪਤੀ ਹੋਨੇ ਪਰ ਭੀ ਜਦੋਂ ਓਹਨਾਂ ਨੇਂ ਦੇਖਿਆ ਕਿ ਪੁਤ੍ਰ ਨਹੀ ਹੋਇਆ ਤਾਂ ਓਹ ਏਸੇ ਇੱਛਾ ਨੂੰ ਲੈਕੇ ਸ੍ਵਾਮੀ ਮੇਲਾਰਾਮ ਜੀ ਦੀ ਸੇਵਾ ਵਿੱਚ ਪਹੁੰਚੇ ਬੜੀ ਸ਼ਰਧਾ ਔਰ ਪ੍ਰੇਮ ਸੇ ਪ੍ਰਣਾਮ ਕਰਕੇ ਇਸ ਪ੍ਰਕਾਰ ਸ੍ਵਾਮੀ ਜੀ ਦੀ ਉਸਤਤੀ ਕਰਨੇਂ ਲੱਗੇ ਕਿ ਹੇ ਪੂਜਜ ਮਹਾਤਮਾਂ ਜੀ! ਮੈਂ ਆਪਦੇ ਦਰਸ਼ਨ ਕਰਕੇ ਨਿਸ ਸੰਦੇਹ ਅਪਨੇਂ ਬੜੇ ਭਾਗ ਸਮਝਦਾ ਹਾਂ ਆਪ ਜੈਸੇ ਮਹਾਤਮਾਂ ਦੇ ਸਾਮਨੇਂ ਪੁੰਨ ਆਤਮਾਂ ਹੀਂ ਆਸਕਦੇ ਹਨ, ਸ੍ਵਾਮੀ ਮੇਲਾ ਰਾਮ ਜੀ ਪੰਡਿਤ ਰਾਮਚੰਦ੍ਰ ਦੀ ਸ਼ਰਧਾ ਔਰ ਭਗਤੀ ਦੇਖਕੇ ਪ੍ਰਸੰਨ ਹੋਏ ਔਰ ਕਹਿਨੇ ਲੱਗੇ ਹੇ ਸ੍ਰਧਾਲੂ! ਆਪ ਵੜੇ ਹੀ ਸੱਜਨ ਮਾਲੂਮ ਦਿੰਦੇ ਹੋ ਆਪਦੀ ਕੋਮਲ ਬਾਣੀ ਨੇਂ ਸਾਡਾ ਮਨ ਪ੍ਰਫੁਲਤ ਕਰ ਦਿੱਤਾ ਹੈ ਅਸੀਂ ਏਹ ਚਹੁੰਦੇ ਹਾਂ ਕਿ ਆਪ ਸਾਡੇ ਪਾਸੋਂ ਕੁਝ

ਮੰਗੋ ਇਸ ਪਰ ਪੰਡਿਤ ਰਾਮਚੰਦ੍ਰ ਜੀ ਕਹਿਨ ਲੱਗੇ ਕਿ ਹੇ ਪੂਜਨੀਯ ਸ੍ਵਾਮੀ ਜੀ! ਇਸ ਵਿੱਚ ਕੁਝ ਸੰਦੇਹ ਨਹੀਂ ਕਿ ਆਪ ਸਭ ਕੁਝ ਦੇ ਸਕਦੇ ਹੋਂ ਪਰ ਮੇਰੀ ਇੱਛਾ ਹੈ ਕਿ ਆਪ ਮੇਰੇ ਗ੍ਰਹ ਵਿਖੇ ਪਧਾਰ ਕਰ ਅਪਨੇਂ ਚਰਣ ਕਮਲਾਂ ਦ੍ਵਾਰਾ ਗ੍ਰਹ ਪਵਿਤ੍ਰ ਕਰੋਂ! ਸ੍ਰੀ ਸ੍ਵਾਮੀ ਜੀ ਤਾਂ ਪੰਡਿਤ ਜੀ ਦੀ ਬਾਤ ਮੰਨਨ ਵਾਸਤੇ ਪਹਿਲੇ ਖੁਦ ਹੀ ਕਹਿ ਚੁਕੇ ਸਨ। ਇਸ ਵਾਸਤੇ ਵਡੀ ਹੀ ਖੁਸ਼ੀ ਨਾਲ ਪੰਡਿਤ ਜੀਦੇ ਘਰ ਪਧਾਰੇ। ਪੰਡਿਤ ਰਾਮਚੰਦ੍ਰ ਜੀ ਤਥਾ ਸ੍ਰੀਮਤੀ ਮਾਤਾ ਮਨੋਰਮਾ ਜੀਨੇ ਸ੍ਵਾਮੀ ਜੀ ਦੀ ਸ਼ਾਸਤ੍ਰੋਕਤ ਬਿਧੀ ਸੇ ਪੂਜਾ ਕੀਤੀ ਔਰ ਓਹਨਾਂ ਦਾ ਚਰਣੋਦਕ ਗ੍ਰਹਿਣ ਕਰਕੇ ਸਾਰੇ ਗ੍ਰਹ ਵਿਖੇ ਛੜਕਾਯਾ। ਔਰ ਬੜੇ ਪ੍ਰੇਮ ਸੇ ਸ੍ਵਾਮੀ ਜੀ ਨੂੰ ਭੋਜਨ ਕਰਾਯਾ। ਇਸਦੇ ਬਾਦ ਕੁਛ ਪਰਮਾਰਥਿਕ ਵਾਰਤਾ ਲਾਪ ਕਰਨ ਦੇ ਪਿਛੋਂ ਸ੍ਵਾਮੀ ਮੇਲਾਰਾਮ ਜੀਨੇਂ ਪੰਡਿਤ ਰਾਮਚੰਦ੍ਰ ਨੂੰ ਕਿਹਾ ਕਿ ਆਪਦੀ ਸ਼੍ਰਧਾ ਤਥਾ ਸਾਧੂ ਭਗਤਿ ਅਧਾਰ ਹੈ। ਅਸੀਂ ਬਹੁਤ ਹੀ ਪ੍ਰਸੰਨ ਹੋਵਾਂਗੇ ਜੇ ਆਪ ਸਾਥੋਂ ਕੁਝ ਮੰਗੋ। ਪੰਡਿਤ ਰਾਮ ਚੰਦ੍ਰ ਜੀਨੇ ਕਿਹਾ ਸ੍ਵਾਮਿਨ! ਆਪ ਸਭ ਕੁਝ ਜਾਂਨਦੇ ਹੋਂ ਕਿ ਅਸੀਂ ਪੁਤ੍ਰ ਤੋਂ ਹੀਨਹਾਂ ਅਸਾਂ ਸ਼ਾਸਤ੍ਰ ਵਿੱਚ ਪੜ੍ਹਿਆ ਹੈ ਕਿ ਸ੍ਰੇਸ਼ਟ ਪੁੱਤ੍ਰ ਸੇ ਇਸ ਲੋਕ ਅਤੇ ਪ੍ਰਲੋਕ ਵਿੱਚ ਸੁਖ ਪ੍ਰਾਪਤ ਹੁੰਦਾ ਹੈ। ਜੇ ਆਪ ਸਾਡੇ ਉੱਤੇ ਪ੍ਰਸੰਨ ਹੋਂ ਤਾਂ ਸਾਡੀ ਏਹੀ ਇਛਾ ਪੂਰਨ ਕਰੋ। ਉੱਤਰ ਵਿੱਚ ਸ੍ਵਾਮੀ ਮੇਲਾਰਾਮ ਜੀ ਕਹਿਨੇਂ ਲੱਗੇ ਕਿ ਹੇ ਬ੍ਰਾਹਮਣ ਕੁਲਦੀਪਕ! ਆਪਦੇ ਗ੍ਰਹਿ ਵਿਖੇ ਦੋ ਪੁਤ੍ਰ ਹੋਣਗੇ ਪਰ ਓਹਨਾਂ ਵਿੱਚੋਂ ਪਹਿਲਾ ਸਾਨੂੰ ਦੇਨਾਂ ਏਹ ਵਰਦਾਂਨ ਦੇਕੇ ਸ੍ਵਾਮੀ ਜੀ ਓਥੋਂ ਵਿਦਾ ਹੋਗਏ॥

ਸੰਬਤ ੧੯੨੦ ਚੇਤ੍ਰ ਮਾਸ ਸੁਕਲ ਪੱਖਦੀ ਸਪਤਮੀ ਤਿਥੀ ਨੂੰ ਸੋਮਵਾਰ ਵਾਲੇ ਦਿਨ ਰੋਹਣੀ ਨਛੱਤ੍ਰ ਵਿਚ ਪੰਡਿਤ ਰਾਮਚੰਦ੍ਰ ਦੀ ਇੱਕੀਸ ਕੁਲਾਂ ਨੂੰ ਤਾਰਨੇਂ ਵਾਲਾ, ਧਰਮ ਦੀ ਧ੍ਵਜਾ ਫਹਿਰਾਨੇ ਵਾਲਾ, ਯੋਗ ਸਿਧੀਆਂ ਦੇ ਚਮਤਕਾਰ ਦਿਖਾਨੇਂ ਵਾਲਾ, ਭਾਵੀ ਬਾਲਕ ਸ੍ਰੀ ਸ੍ਵਾਮੀ ਮੇਲਾ ਰਾਮ ਜੀਦੇ ਬਚਨਾਂਨੁਸਾਰ ਓਸੇ ਗੌੜ ਬ੍ਰਾਹਿਮਣ ਦੇ ਘਰ ਪੈਦਾ ਹੋਇਆ। ਪੰਡਿਤ ਰਾਮਚੰਦ੍ਰ ਨੂੰ ਇਸ ਸ੍ਰੇਸ਼ਟ ਬਾਲਕ ਦੇ ਪੈਦਾ ਹੋਨ ਤੋਂ ਇਤਨਾਂ ਹੀ ਅਨੰਦ ਹੋਇਆ ਜਿਤਨਾਂ ਕਿ ਮਰਜ਼ਾਦਾ ਪੁਰਸ਼ੋਤਮ ਸ੍ਰੀ ਰਾਮਚੰਦ੍ਰ ਜੀਦੇ ਪੈਦਾ ਹੋਨੇਂ ਪਰ ਮਹਾਂਰਾਜਾ ਦਸਰਥ ਨੂੰ ਹੋਇਆ ਸੀ। ਪੁੱਤ੍ਰ ਜਨਮ ਦੀ ਖੁਸ਼ੀ ਪਰ ਪੰਡਿਤ ਰਾਮਚੰਦ੍ਰ ਨੇਂ ਬਹੁਤ ਦਾਂਨ ਕੀਤਾ ਔਰ ਵਿਦ੍ਵਾਨ ਪੰਡਿਤਾਂ ਨੂੰ ਬੁਲਾਕੇ ਇਸ ਅਲੌਕਿਕ ਬਾਲਕ ਦਾ ਜਾਤੀ ਕਰਮ ਸੰਸਕਾਰ ਕਰਾਯਾ ਅਤੇ ਜਨਮ ਲਗਨ ਦੇ ਅਨੁਸਾਰ ਜਨਮ ਪੱਤ੍ਰੀ

ਬਨਵਾਈ ਗਈ ਪਾਠਕਾਂ ਦੇ ਵਿਨੋਦਨਾਰਥ ਅਸੀ ਏਥੇ ਭੀ ਕੁੰਡਲੀ ਦ੍ਰਸਉਂਦਹਾਂ।

ਜਨਮ ਲਗਨ ਕੁੰਡਲੀ ॥




ਰਾਸ਼ੀ ਚੱਕ੍ਰ ਕੁੰਡਲੀ ॥




ਔਰ ਏਹਨਾਂ ਦਾ ਸਖਿਪਤ ਫਲਾਦੇਸ ਭੀ ਦਖਉਂਦੇਹਾਂ।

ਨੀਚ ਸਥਿਤੋ ਜਨਮਨੀ ਯੋ ਗ੍ਰਹ: ਸਜਾਤ ਤਦ ਰਾਸ਼ੀ ਨਾਥੋ ਅਥ ਦ੍ਰਿਕਜ ਨਾਥ:।
ਭਵੇਤ੍ਰਿ ਕੋਣੇ ਯਦੀ ਕੇਂਦਰਵਰਤੀ ਰਾਜਾ ਭਵੇਤ ਧਾਰਮਿਕ ਚੱਕ੍ਰਵਰਤੀ।
ਕੇਂਦਰੇ ਸ਼ੁਭੋ ਦਯੇ ਕੋ ਅਪੀ ਬਲੀਵਿਸ੍ਰ ਪ੍ਰਕਾਸ਼ਕ:।
ਸਰਬੇ ਦੋਖਾ: ਖਛਯੇ ਯਾਂਤੀ ਦੀਰਘਾਯੁਸ੍ਰ ਭਵੇਤ ਪ੍ਰਭੁ: ॥

ਅਰਥਾਤ "ਜਨਮ ਸਥਾਂਨ ਵਿੱਚ ਜੇ ਕੋਈ ਨੀਚ ਗ੍ਰਹ ਬੈਠਾ ਹੋਵੇ ਅਤੇ ਉਸਦੀ ਰਾਸੀ ਦਾ ਮਾਲਿਕ ਅਥਵਾ ਤੀਸਰੇ ਸਥਾਂਨ ਦਾ ਮਾਲਿਕ ਜੇ ਤ੍ਰਿਕੋਣ ਵਿਚ ਅਥਵਾ ਕੇਂਦਰ ਵਿਚ ਬੈਠਾ ਹੋਵੇ ਤਾਂ ਓਹ ਆਦਮੀ ਚਕ੍ਰ ਵਰਤੀ ਰਾਜਾ ਯਾਂ ਧਾਰਮਿਕ ਦੁਨੀਆਂ ਵਿਚ ਪ੍ਰਕਾਸ਼ ਕਰਨ ਵਾਲਾ ਹੁੰਦਾ ਹੈ। ਔਰ ਉਸਦੇ ਸਾਰੇ ਦੋਸ਼ ਨਾਸ ਹੋ ਜਾਂਦੇ ਹਨ ਅਤੇ ਓਹ ਬੜੀ ਆਯੂ ਵਾਲਾ ਪ੍ਰਭੂ ਹੁੰਦਾ ਹੈ"। ਏਥੇ ਚੰਦ੍ਰਮਾਂ ਦਾ ਗ੍ਰਹ ਦਸਵੇਂ ਸਥਾਂਨ ਵਿੱਚ ਪਿਆ ਹੈ ਜੋ ਬਲੀ ਰ੍ਹਹਿ ਹੈ।

ਜਨਮਪਤ੍ਰੀ ਦੇ ਸਾਥ ਉਸਦਾ ਨਾਮਕਰਣ ਸੰਸਕਾਰ ਭੀ ਹੋਯਾ ਔਰ ਚਿਰੰਜੀਵੀ ਬਾਲਕ ਦਾ ਨਾਮ "ਭਾਲਚੰਦ" ਰੱਖਾਗਿਆ। ਏਹੀ ਬਾਲਕ ਸਾਡੇ ਲੋਕ ਪ੍ਰਲੋਕ ਦਾ

ਆਸਰਾ ਔਰ ਭਾਵੀ ਸਿੱਧੇਸ੍ਵਰ ਹੈ। ਦੋ ਸਾਲ ਪਿਛੋਂ ਪੰਡਿਤ ਰਾਮਚੰਦ੍ਰ ਦੇ ਗ੍ਰਹਿਵਿਖੇ ਦੂਸਰਾ ਬਾਲਕ ਪੈਦਾ ਹੋਇਆ ਜਿਸਦਾ ਨਾਮ ਸਾਧੂ ਰਾਮ ਰੱਖਾਗਿਆ।

ਭਾਲਚੰਦ੍ਰ ਨੇਂ ਅਪਨੇਂ ਮਾਤਾ ਪਿਤਾ ਦੀ ਖੁਸ਼ੀ ਬਢੌਂਦੇ ਹੋਏ ੯ ਸਾਲ ਬਿਤੀਤ ਕੀਤੇ, ਇਸਦੇ ਮੁਖ ਕਮਲ ਦੀ ਜਯੋਤੀ ਵਿੱਚ ਦਿੱਬ ਤਥਾ ਈਸ੍ਵਰੀ ਭਾਵ ਟਪਕ ਰਿਹਾ ਸੀ। ਹੁਣ ਓਹ ਸਮਾਂ ਆਗਿਆ ਜਦੋਂ ਓਹ ਗੁਰੂਕੁਲ ਦੇ ਨਿਵਾਸ ਯੋਗ ਸਨ, ਪੰਡਿਤ ਰਾਂਮਚੰਦ੍ਰ ਜੀ ਭਾਵੇਂ ਸ੍ਵਾਮੀ ਮੇਲਾਰਾਮਜੀ ਦੇ ਬਚਨ ਭੁੱਲੇ ਨਹੀਂ ਸਨ, ਫੇਰ ਵੀ ਓਹਨਾਂ ਦਾ ਚਿਤ ਏਹ ਨਹੀਂ ਚਾਹਿਆ ਕਿ ਐਸਾ ਮਨੋਹਰ ਬਾਲਕ ਸਾਡੇ ਪਾਸੋਂ ਸਦਾ ਦੇ ਵਾਸਤੇ ਵਿਛੜਕੇ ਕਿਤੇ ਬਨ ਔਰ ਜੰਗਲਾਂ ਵਿੱਚ ਜਾਕੇ ਅਪਨਾਂ ਡੇਰਾ ਜਮਾਵੇ। ਪਰ ਪਰਾਈ ਵਸਤੂ ਕਦੋਂ ਤੀਕ ਅਪਨੀਂ ਹੋ ਸਕਦੀ ਹੈ ਭਾਲਚੰਦ੍ਰ ਜਿਨ੍ਹਾ ਦੀ ਵਸਤੂ ਸੀ ਖੁਦ ਹੀ ਓਹਨਾਂ ਦੇ ਪਾਸ ਚਲਿਆ ਗਿਆ ਔਰ ਪ੍ਰਨਾਮ ਕਰਕੇ ਅਤੀ ਪ੍ਰੇਮ ਤਥਾ ਨਿੰਮਰਤਾ ਸੇ ਪ੍ਰਾਰਥਨਾਂ ਕਰਨੇਂ ਲੱਗਾ ਕਿ ਹੇ ਸ੍ਰੇਸ਼੍ਟ ਗੁਰੂ ਜੀ! ਇਸ ਸ਼ਰਣਾਂਗਤ ਦੀਨ ਬਾਲਕ ਨੂੰ ਅਪਨਾਂ ਬਨਾਈਏ ਔਰ ਗੁਰੂ ਦੀਖਯਾ ਦੇਕੇ ਮੇਰੀ ਯੋਗ ਸ਼ਕਤੀਓਂ ਕੋ ਬਢਾਈਏ। ਸ੍ਵਾਮੀ ਮੇਲਾਰਾਮ ਜੀਤਾਂ ਐਸੇ ਭਾਵੀ ਬਾਲਕ ਨੂੰ ਪਹਿਲੇ ਹੀ ਜਾਂਨਦੇ ਸਨ ਸੰਬਤ ੧੯੩੦ ਵੈਸਾਖ ਸ਼ੁਕਲ ਤ੍ਰਿਤੀਆਨੂੰ "ਸਤਿਨਾਮ" ਮੰਤ੍ਰ ਦਾ ਉਪਦੇਸ਼ ਦੇਕੇ ਏਹਨਾਂ ਨੂੰ ਉਦਾਸੀਨ ਮੰਦ੍ਰਾ ਵਿਚ ਲਿਆਂਦਾ, ਔਰ ਕਹਿਨੇ ਲਗੇ ਕਿ ਹੇ ਸਪੁਤ੍ਰ! ਤੂੰ ਕੁਰੂਛੇਤ੍ਰ ਸੇ ਚੱਲਕੇ ਸਾਡੇ ਪਾਸ ਜੰਗਲ ਦੇ ਰਸਤੇ ਦਰਖਤਾਂ ਦਾ ਛੇਦਨ ਕਰਦਾ ਹੋਇਆ ਆਇਆ ਹੈ ਇਸ ਵਾਸਤੇ ਤੇਰਾ ਨਾਮ ਬਨਖੰਡੀ ਰਖਦੇ ਹਾਂ। ਤੂੰ ਸਿੱਧੀਆਂ ਸੇ ਪਹਿਲੇ ਹੀ ਸੰਪੰਨ ਹੈਂ ਇਸ ਵਾਸਤੇ ਨਾਂ ਤਾਂ ਤੈਨੂੰ ਕਿਸੀ ਵਿਸ਼ੇਸ਼ ਵਿਦਯਾ ਪੜਨ ਦੀ ਆਵਸ਼ਕਤਾ ਹੈ। ਔਰ ਨਾਂਹੀ ਬਹੁਤ ਕਾਲ ਪਾਸ ਰਹਿਨਾਂ ਹੀ ਜਰੂਰੀ ਹੈ। ਥੋੜਾ ਜਿਹਾ ਚਿਰ ਏਥੇ ਰਹਿਕੇ ਫਿਰ ਕੁਛ ਸਾਧੂਆਂ ਨੂੰ ਸਾਥ ਲੈਕੇ ਤੀਰਥ ਯਾਤ੍ਰਾ ਕਰਨੇ ਔਰ ਅਪਨੇਂ ਤਪੋ ਬਲ ਤਥਾ ਯੋਗ ਸ਼ਕਤੀਆਂ ਦਾ ਪ੍ਰਭਾਵ ਦਖਉਂਦਾ ਹੋਇਆ ਪੰਚਭੌਤਕ ਜੀਵਾਂ ਦੇ ਉਪਕਾਰਵਿਚ ਉੱਦਤ ਹੋਜਾਨਾਂ।

## ਸ੍ਰੀ ਸ੍ਵਾਮੀ ਬਨਖੰਡੀ ਜੀਦੀ ਤੀਰਥਯਾਤ੍ਰਾ ਕਰਨੀ।

ਸ੍ਰੀ ਸ੍ਵਾਮੀ ਬਨਖੰਡੀ ਜੀ ਸੰਬਤ ੧੯੩੦ ਸੇ ੧੯੩੬ ਤੱਕ ਅਪਨੇਂ ਗੁਰੂ ਜੀਦੀ ਮੰਡਲੀ ਦੇ ਸਾਥ ਰਹੇ ਅਤੇ ਵਿਦਯਾਧਿਯਨ ਕਰਦੇ ਹੋਏ ਯੋਗ ਭੀ ਸਿਖਦੇ ਰਹੇ ਫਿਰ ੩੬ ਵੇਂ ਦੇ ਕਾਰਤਿਕ ਮਾਸ ਮੇਂ ਇੱਕ ਯੋਗੀ ਦੇ ਸੰਗ ਨਿਕਲ ਪਏ, ਜਿਸਦੇ ਨਾਲ ਤਿੰਨ

ਸਾਲ ਰਹੇ। ਫਿਰ ੧੮੪੦ ਵਿੱਚ ਹਰਿਦ੍ਵਾਰ ਕੁੰਭ ਪਰ ਗਏ ਓਥੇ ਉਸ ਯੋਗੀ ਰਾਜ ਦਾ ਸੰਗ ਛੁੱਟ ਗਿਆ ਕੁੰਭ ਕਰਕੇ ਫਿਰ ਅਪਨੇਂ ਗੁਰੂ ਜੀ ਨੂੰ ਮਿਲੇ ਜਿਨਾਂ ਦੇ ਨਾਲ ਕੁਰਛੇਤ੍ਰ ਗਏ ਔਰ ਯੋਗ ਸਿਖਦੇ ਰਹੇ ਅਤੇ ਓਸੇ ਹੀ ੪੦ ਦੇ ਸੰਬਤ ਵਿੱਚ ਗੁਰੂ ਜੀਦੀ ਆਗਜਾ ਸੇ ਕੁਛ ਸਾਧੂ ਸਾਥ ਲੈਕੇ ਚਾਰ ਧਾਮਾਂ ਦੀ ਯਾਤ੍ਰਾ ਨੂੰ ਨਿਕਲੇ।

੧੮੪੧ ਵਿੱਚ ਅਪਨੇਂ ਗੁਰੂ ਜੀਦੇ ਗੁਰਦ੍ਵਾਰੇ ਫੁਲੇਲੀ ਗ੍ਰਾਮ ਮੇਂ ਪਹਿਲੇ ਪਹਿਲ ਗਏ ਔਰ ੧੮੪੨ ਵਿੱਚ ਪ੍ਰਜਾਗ ਰਾਜ ਮਾਘ ਮਹੀਨੇਂ ਦੇ ਕੁੰਭ ਪਰ ਗਏ, ਉਸਵੇਲੇ ਮੰਡਲੀ ਸਾਥ ਸੀ। ਓਥੋਂ ਹੋਕੇ ਕਾਸ਼ੀ, ਕਸ਼ਮੀਰ ਅਤੇ ਦਰਮਜਾਂਨ ਦੀ ਯਾਤ੍ਰਾ ਕਰਦੇ ਹੋਏ ਅਮਰ ਨਾਥਪਹੁੰਚੇ ਓਥੋਂ ਮੁੜਕੇ ਵਾਪਿਸ ਕਸ਼ਮੀਰ ਆਏ ਔਰਓਥੇ ਮੰਡਲੀਛੱਡ ਦਿੱਤੀ।

੧੮੪੩ ਸਾਵਣ ਸੁਕਲ ਪੂਰਣਮਾਸੀ ਨੂੰ ਸਿੱਧ ਸਥਾਂਨ ਸੇ ਸਿੱਧਾਂ ਨੇਂ ਦਰਸ਼ਨ ਕਰਨ ਦੀ ਇੱਛਾ ਸੇ ਦੋ ਸਾਧੂ ਭੇਜੇ। ਤਾਂ ਮੰਡਲੀ ਛੱਡਕੇ ਇਕਲੇ ਸਿੱਧਾਸ੍ਰਮ ਪਹੁੰਚੇ, ਸਿੱਧਾਂ ਨੇਂ ਸ੍ਵਾਮੀ ਜੀ ਦਾ ਵੜਾਹੀ ਆਦਰ ਸਤਕਾਰ ਕੀਤਾ ਔਰ ੮ ਸਾਲ ਅਪਨੇਂ ਪਾਸ ਰਖਿਆ। ਓਥੋਂ ੧੮੫੨ ਵਿਚ ਸਿੱਧਾਂ ਦੇ ਸਾਥ ਹਰਿਦ੍ਵਾਰ ਕੁੰਭ ਪਰ ਗਏ, ਓਥੇ ਮੰਡਲੀ ਸਹਿਤ ਗੁਰੂ ਜੀਦੇ ਦਰਸ਼ਨ ਕੀਤੇ। ਫਿਰ ਸੰਬਤ ੫੨ ਔਰ ੫੩ ਦੇ ਸਾਲ ਸਿੱਧਾਸ੍ਰਮ ਰਹੇ। ਓਥੋਂ ੧੮੫੪ ਦੀ ਸ੍ਰਾਵਣੀ ਪੂਰਣਮਾਸੀ ਨੂ ਅਮਰਨਾਥ ਦੀ ਯਾਤ੍ਰਾ ਨੂੰ ਦੂਸਰੀ ਵੇਰ ਗਏ। ਓਥੋਂ ਭਾਦ੍ਰੋਂ ਦੇ ਮਹੀਨੇਂ ਲੌਟ ਆਏ ਵਜੀਰਾਵਾਦ ਸੇ ਜੇਲਮ ਨਗਰ ਮੇਂ (ਵਿਤਸਤਾ ਦੇ ਕਿਨਾਰੇ) ਆਏ ਔਰ ਪੰਜਾਬ ਦੀ ਯਾਤ੍ਰਾ ਕਰਦੇ ਅੰਮ੍ਰਿਤਸਰ ਹੁੰਦੇ ਹੋਏ ਮਾਘ ਮਹੀਨੇਂ ਪ੍ਰਜਾਗ ਦੇ ਕੁੰਭ ਪਰ ਗਏ ਓਥੇ ਗੁਰੂ ਜੀਦੇ ਸ਼ੁਭ ਦਰਸ਼ਨ ਭੀ ਹੁੰਦੇ ਰਹੇ। ੧੮੫੫ ਔਰ ੫੬ ਵਿੱਚ ਚਿੱਤ੍ਰ ਕੂਟ ਔਰ ਉਸਦੇ ਆਸ ਪਾਸ ਰਟਨ ਕਰਦੇ ਰਹੇ।

੧੮੫੭ ਮੇਂ ਗੁਰੂ ਨਾਨਕ ਰੀਠਾ ਆਏ ਓਥੇ ਇੱਕ ਮਹੀਨਾਂ ਰਹੇ ਔਰ ਫਿਰਕਾਠ ਗੁਦਾਂਮ ਹੁੰਦੇ ਹੋਏ ਬੱਦ੍ਰੀ ਨਾਥ ਦੀ ਯਾਤ੍ਰਾ ਕੀਤੀ ਓਥੇ ਗੁਪਤ ਪਹਾੜਾਂ ਵਿੱਚ ਅਨੇਕਾਂ ਸਿੱਧ ਲੋਗਾਂ ਸੇ ਮਿਲਦੇ ਰਹੇ ੫੮ ਔਰ ੫੯ ਸਾਲ ਭੀ ਏਥੇ ਹੀ ਬਿਤੀਤ ਕੀਤਾ। ਫਿਰ ੬੦ ਵਿੱਚ ਹਰੀਦੁਆਰ ਸੇ ਹੁੰਦੇ ਹੋਏ ਸਾਵਣ ਮਹੀਨੇਂ ਅੰਮ੍ਰਿਤਸਰ ਪਹੁੰਚੇ ਏਥੇ ਛੀ ਮਹੀਨੇ ਰਹਿਕੇ ਪੰਜਾਬ ਯਾਤ੍ਰਾ ਕੀਤੀ ਫਿਰ ੧੮੬੧ ਵਿੱਚ ਹਰੀਦੁਆਰ ਆਏ ਏਥੇ ਕਨਖਲ ਵਾਲੇ ਬਾਵਾ ਮਨੋਹਰਦਾਸ ਜੀ ਅਤੇ ਹੋਰ ਕਈ ਸਾਧੂ ਸ੍ਰੀ ਸ੍ਵਾਮੀ ਜੀ ਪਾਸੋਂ ਯੋਗਾ ਭਿਆਸ ਸਿਖਦੇ ਰਹੇ ਏਥੇ ਤਿੰਨ ਸਾਲ ਰਹੇ ਔਰ ੧੮੬੪ ਵਾਲਾ ਵੈਸਾਖ ਦਾ ਕੁੰਭ ਏਥੇ ਕਰਕੇ ਅਪਨੇਂ ਦੋ ਗੁਰ ਭਾਈ ਔਰ ਅਭਿਆਗਤ ਬਾਵਾ ਹਿੰਗਾਰਾਮ ਨੂੰ ਸਾਥ ਲੈਕੇ

ਮੰਡਲੀ ਬੰਨਕੇ ਆਸਾਮ ਦੇਸ਼ ਦੀ ਓਰ ਚਲੇ। ਮੁਰਾਦਾਵਾਦ, ਨੈਮਖਾਰਨ, ਸੀਤਾਮੜੀ, ਜਨਕਪੁਰੀ, ਅਜੁਧਯਾਪੁਰੀ, ਹਰੀਹਰ ਛੇਤ੍ਰ, ਗਿਆ ਜੀ ਤਥਾ ਬਰਦਵਾਂਨ ਹੁੰਦੇ ਹੋਏ ਗੰਗਾਸਾਗਰ ਸੇ ਕਲਕਤੇ ਪਹੁੰਚੇ ਫਿਰ ਢਾਕਾ ਆਕੇ ਆਸਾਮ ਜਾ ਪਹੁੰਚੇ।

ਸਾਡੇ ਪਾਠਕ ਸ਼ਾਇਦ ਸ੍ਵਾਮੀ ਜੀਦੇ ਯਾਤ੍ਰਾ ਪ੍ਰਸੰਗ ਮੇਂ ਮਨ ਲਗਾਏ ੨ ਥਕ ਗਏ ਹੋਣਗੇ ਇਸ ਵਾਸਤੇ ਵਿਸ੍ਰਾਮ ਦੁਅਉਨ ਦੇ ਲਈ ਸ੍ਵਾਮੀ ਜੀਦੀ ਸਿਧੀ ਦਾ ਥੋੜਾ ਜਿਹਾ ਵਰਣਨ ਕਰ ਦਿੰਦੇ ਹਾਂ। ਸ੍ਰੀ ਸ੍ਵਾਮੀ ਜੀ ਮੰਡਲੀ ਸਹਿਤ ਆਸਾਮ ਦੇਸ਼ ਵਿਚ ਵਿਰਾਜਮਾਨ ਸਨ, ਤਾਂ ਅਖਾੜ ਸ਼ੁਕਲਾ ਪੂਰਨਮਾਸੀ ਵੀ ਆਗਈ ਏਸੇ ਨੂੰ ਹੀ ਬਿਆਸ ਪੂਜਾ ਆਖਦੇ ਹਨ, ਜਦੋ ਕਿ ਸਬ ਮਹਾਨੁਭਾਵ ਖਾਸ ਕਰਕੇ ਵਿਦਯਾਰਥੀ ਲੋਗ ਅਪਨੇਂ ਗੁਰੂ ਜਨਾਂ ਦੀ ਵਿਸ਼ੇਸ਼ ਰੀਤੀ ਸੇ ਪੂਜਾ ਕਰਦੇ ਹਨ, ਏਸੇ ਹੀ ਤਿਉਹਾਰ ਪਰ ਅੰਬਾਂ ਦੇ ਦੇਨ ਦਾ ਵਡਾ ਪੁੰਨ ਫਲ ਕਿਹਾ ਹੈ ਪਰ ਔਖ ਏਹ ਸੀ ਕਿ ਵਾਯੂ ਅਧਿਕ ਚਲਨੇ ਦੇ ਕਾਰਣ ਇਸ ਰਿਤੂ ਵਿਚ ਏਥੇ ਅੰਬ ਨਹੀਂ ਹੋਏ ਸੀ। ਜੋ ਮਿਲਨੇਂ ਕਠਿਨ ਸਨ, ਸਾਡੇ ਸ੍ਵਾਮੀ ਜੀਦੀ ਮੰਡਲੀ ਦੇ ਸਾਧੂ ਇਸਵਾਰਸ਼ੀ ਮਹਾਂ ਪਰਬਦੀ ਪੂਜਾ ਦੇ ਅੰਗ ਭੰਗ ਹੋਨੇਂ ਪਰ ਅਤੀ ਚਿੰਤਾਤੁਰ ਹੋਗਏ ਔਰ ਮਨ ਵਿਚ ਭਲੀ ਪ੍ਰਕਾਰ ਠਾਂਨਕੇ ਸ੍ਰੀ ਸ੍ਵਾਮੀ ਜੀਦੇ ਅਗੇ ਆਕੇ ਅਪਨੀ ਏਹ ਇਛਾ ਪ੍ਰਗਟ ਕੀਤੀ ਕਿ ਹੇ ਗੁਰੋ ਆਪ ਦੀਆਂ ਯੋਗ ਸ਼ਕਤੀਆਂ ਦੇ ਅਗੇ ਏਹ ਤੁੱਛ ਕੰਮ ਪੂਰਾ ਹੋਣਾਂ ਕੋਈ ਵਡੀ ਗਲ ਨਹੀ ਹੈ। ਆਪ ਪੂਰਣ ਦਿਆਲੂ ਹੈਂ ਸਾਡੀ ਪ੍ਰਰਥਨਾਂ ਨੂੰ ਸ੍ਵੀਕਾਰ ਕਰਕੇ ਪੂਜਨਾਰਥ ਅੰਬ ਕਿਤੋਂ ਮੰਗਾ ਦੇਵੇਂ। ਸ੍ਰੀ ਸ੍ਵਾਮੀ ਜੀਨੇਂ ਇਕ ਗੁਟਕਾ ਕਢਕੇ ਇਕ ਸਾਧੂ ਨੂੰ ਦਿਤਾ ਔਰ ਆਖਯਾ ਕਿ ਇਸਨੂੰ ਮੂੰਹ ਵਿਚ ਰਖਨੇਂ ਸੇ ਤੂੰ ਇੱਕ ਛਿਨ ਵਿੱਚ ਦਿੱਲੀ ਪਹੁੰਚ ਜਾਵੇਂਗਾ। ਓਥੇ ਕਈ ਬਡੇ ੨ ਬਗੀਚੇ ਹਨ ਓਹਨਾਂ ਵਿੱਚੋਂ ਕਿਤੋਂ ਭੀ ਅਪਨੀਂ ਇੱਛਾਨੁਸਾਰ ਅੰਬ ਲੈ ਅਉਨਾਂ। ਏਸ ਯੋਗ ਗੁਟਕੇਦਾ ਏਹ ਵੀ ਪਰਭਾਵ ਰਹੂਗਾ ਜੋ ਤੂੰ ਤਾ ਸਭ ਨੂੰ ਦੇਖੇਂਗਾ ਪਰ ਤੈਨੂੰ ਕੋਈ ਨਹੀਂ ਦੇਖ ਸਕੂਗਾ। ਤਾਂ ਸਭ ਦੇ ਦੇਖਦੇ ਦੇਖਦੇ ਓਹ ਸਾਧੂ ਲੋਪ ਹੋਗਿਆ ਔਰ ਦਿੱਲੀ ਪਹੁੰਚ ਕੇ ਥੋੜੀ ਦੇਰ ਵਿਚ ਅੰਬ ਲੈਕੇ ਵਾਪਿਸ ਆਸਾਮ ਆਗਿਆ। ਅਗਲੇ ਦਿਨ ਪੂਰਨਮਾਸੀ ਨੂੰ ਸਬਨਾਂ ਸਾਧੂਆਂ ਨੇਂ ਸ੍ਵਾਮੀ ਜੀਦੀ ਪੂਜਾ ਕੀਤੀ ਔਰ ਅੰਬਾਂਦਾ ਪ੍ਰਸ਼ਾਦ ਲੈਕੇ ਸਭ ਸ੍ਵਾਮੀ ਜੀਦੀ ਯੌਗਿਕ ਸ਼ਕਤੀਆਂ ਦੀ ਪ੍ਰਸੰਸਾ ਕਰਦੇ ਹੋਏ ਈਸ੍ਵਰ ਦੇ ਗੁਣਾਨੁਵਾਦ ਗੌਨ ਲਗੇ। ਆਸਾਮ ਦੇਸ ਵਿਚ ਸ੍ਵਾਮੀ ਜੀ ਸਾਲ ਭਰ ਰਹੇ ਅਰਥਾਤ ਸੰਬਤ ੧੮੬੫ ਸਾਰਾ ਓਥੇ ਹੀ ਬਿਤੀਤ ਕੀਤਾ। ੧੮੬੬ ਵਿੱਚ ਪਰੁਸ਼ਰਾਮ ਕੁੰਡ,

ਬਾਲਵਾ ਕੁੰਡ ' ਕਾਰੂਦੇਸ, ਕਾਮਾਖਛੀ ਦੇਵੀ ਦੇ ਦਰਸ਼ਨ ਕਰਦੇ ੨ ਮਕਸੂਦਾਵਾਦ ਆਏ ਏਥੋਂ ਫਿਰਭਾਗਲ ਪੁਰਆਕੇ ਮਧੁਸੁਦਨ ਭਗਵਾਂਨ ਦੇ ਦਰਸ਼ਨ ਕੀਤੇ। ਫਿਰ ਮੁੰਗੇਰਹੁੰਦੇ ਹੋਏ ੧੯੬੬ ਵਿੱਚ ਪ੍ਰਯਾਗਰਾਜ ਦੇ ਕੁੰਭ ਪਰ ਆਏ, ਏਥੇ ਸ੍ਵਾਮੀ ਬਨਖੰਡੀ ਜੀ ਅਪਨੀ ਮੰਡਲੀ ਸਹਿਤ ਸਨ। ਏਥੇ ਏਹਨਾਂ ਦੇ ਗੁਰੂ ਸ੍ਰੀ ਸ੍ਵਾਮੀ ਮੇਲਾਰਾਮ ਜੀ ਭੀ ਅਪਨੀਂ ਮੰਡਲੀ ਸਹਿਤ ਆਏ ਹੋਏ ਸਨ, ਜੋ ਅਪਨੇਂ ਸ਼ਿਸ਼ ਨੂੰ ਰਿੱਧੀ ਸਿੱਧੀ ਸੰਪੰਨ ਯੋਗ ਸੇ ਸੁਯੋਗ ਨਿਸ੍ਰਾ ਵਾਲਾ ਦੇਖਕੇ ਬਹੁਤ ਹੀ ਪ੍ਰਸੰਨ ਹੋਏ। ਏਥੋ ਚੱਲਕੇ ੧੯੬੭ ਵਿੱਚ ਨੇਪਾਲ ਦੀ ਸ਼ਿਵਰਾਤ੍ਰੀ ਕੀਤੀ ਓਥੋ ਮੁਕਤੀ ਨਾਥ ਗਏ ੧੯੬੮ ਮੇਂ ਫਿਰ ਆਸਨ ਸੋਰ ਸੇ ਹੁੰਦੇ ਹੋਏ ਕਟਕ ਆਏ ਏਥੋਂ ਫਿਰ ਜਗਨ ਨਾਥ ਪੁਰੀ ਗਏ। ਔਰ ਬ੍ਰਹਮ ਪੁਰਾ ਹੋਕੇ ੧੯੬੯ ਵਿੱਚ ਗੋਦਾਵਰੀ ਦੇ ਕੁੰਭ ਪਰ ਆਏ ਏਥੇ ਫੇਰ ਗੁਰੂ ਜੀਦੇ ਮੰਡਲੀ ਸਹਿਤ ਦਰਸ਼ਨ ਹੋਏ। ਆਪਭੀ ਮੰਡਲੀ ਸਹਿਤ ਸਨ, ੧੯੭੦ ਵਿੱਚ ਉਜੈਨ ਕੁੰਭ ਪਰ ਆਏ ਔਰ ਪਹਿਲੇ ਦੀ ਤਰਹਿ ਏਥੇ ਭੀ ਅਪਨੇਂ ਗੁਰੂ ਜੀ ਦੇ ਦਰਸ਼ਨ ਕੀਤੇ। ਏਥੋਂ ਭੋਪਾਲ ਔਰ ਹੈਦਰਾਵਾਦ ਦੱਖਨ ਸੇ ਹੁੰਦੇ ਹੋਏ ਮਦਰਾਸ ਆਏ। ੭੧ ਸੰਬਤ ਮਦਰਾਸ ਪ੍ਰਾਂਤ ਵਿੱਚ ਹੀ ਬਿਤੀਤ ਕੀਤਾ। ੧੯੭੨ ਨੂੰ ਰਾਮੇਸ੍ਵਰ ਸੰਗਲ਼ਾਦੀਪ ( ਲੰਕਾ, ਸੀਲੋਨ ) ਮਾਲਾਬਾਰ ਔਰ ਜੰਗੀਬਾਰ ਗਏ। ੧੯੭੩ ਮੇਂ ਭਾਰਤਵਰਸ਼ ਸੇ ਬਾਹਿਰ ਅਦਨ, ਗੁਵਾਦਰਬੰਦਰ ਮਸਕਤਬੰਦਰ ਸਪਤਾਦ੍ਵੀਪ ਨੂੰ ਭੀ ਗਏ ਓਥੋਂ ਫਿਰ ੧੯੭੪ ਵਿੱਚ ਭਾਰਤ ਵਰਸ਼ ਮੇਂ ਆਕੇ ਕਾਲੀਕਟ, ਬੈਂਗਲੋਰਮੈਸੂਰ, ਕਿਸ਼ਕਿੰਧਾ ਸੇ ਫਿਰ ਸੋਲਾਪੁਰ, ਪੰਡਰਪੁਰ, ਔਰ ਪੂਨਾ ਹੁੰਦੇ ਹੋਏ ਬੰਬਈਆਏ ਫਿਰਗੋਵਾ ਔਰ ਦੀਵਬੰਦਰ ਹੁੰਦੇ ਹੋਏ ੧੯੭੫ ਵਿੱਚ ਬੰਬਈ ਪਹੁੰਚੇ ਸ੍ਵਾਮੀ ਜੀ ਜਿਥੇ ਜਾਂਦੇ ਸਨ ਓਥੇ ਕੁਛਨਾ ਕੁਛ ਉਪਕਾਰ ਜਰੂਰ ਕਰਦੇ ਸਨ, ਕਈ ਗ੍ਰਿਸਥੀ ਲੋਗ ਸ਼ਰਨ ਵਿੱਚ ਆਕੇ ਸਦੋਪਦੇਸ਼ ਗ੍ਰਹਿਣ ਕਰ ਇਸ ਲੋਕ ਔਰ ਪ੍ਰਲੋਕ ਦਾ ਸੁਖ ਸੰਪਾਦਨ ਕਰਦੇ ਸਨ। ਬੰਬਈ ਵਾਸੀਆਂ ਨੇ ਬਹੁਤ ਚਾਹਾ ਕਿ ਸ੍ਵਾਮੀ ਜੀ ਸਦਾ ਏਥੇ ਹੀ ਰਹਿਨ ਪਰ ਸ੍ਵਾਮੀ ਜੀ ਕੇਵਲ ਛੀ ਮਹੀਨੇਂ ਬੰਬਈ ਰਹੇ ਔਰ ਲੋਗਾਂ ਦੇ ਬਹੁਤ ਹੀ ਬਾਰੰਬਾਰ ਕਹਿਨੇਂ ਪਰ ਅਪਨੇਂ ਛੋਟੇ ਗੁਰਭਾਈ * ਬਾਵਾ ਗੁਰਮੁਖਦਾਸ ਜਿਨਾਂ ਨੂੰ ਥੋੜਾ ਜਿਹਾ ਯੋਗ ਮਾਰਗ ਦਾ ਗਿਆਂਨ

* ਸ੍ਰੀ ਸਵਾਮੀ ਮੇਲਾਰਾਮ ਜੀਦੇ ਸ਼ਿਸ਼ ਤਾਂ ਪੰਜ ਹੀ ਸਨ ਜੋ ਪੂਰਬ ਲਿਖ ਚੁਕੇ ਹਾਂ ਪਰੰਤੂ ਸਵਾਮੀ ਜੀ ਪਾਸ ਬਹੁਤ ਸਾਰੇ ਸਾਧੂ ਵਿਦਜਾ ਗ੍ਰਹਿਨ ਕਰਦੇ ਸਨ ਇਸ ਵਾਸਤੇ ਗੁਰਮਖਦਾਸ ਜੀ ਸਵਾਮੀ ਮੇਲਾਰਾਮ ਜੀਦੇ ਪਾਸ ਪੜ੍ਹਦੇ ਭੀ ਸਨ ਔਰ ਸਵਾਮੀ ਬਨਖੰਡੀ ਜੀਦੇ ਗੁਰਭਾਈ ਛੋਟੇ ਸਨ।

ਵੀ ਦੱਸਿਆ ਹੋਇਆ ਸੀ ਔਰ ਥੋੜੀਆਂ ਬਾਹਰਲੀਆਂ ਸਿੱਧੀਆਂ ਵੀ ਕਮਾ ਸਕਦੇ ਸੀ। ਉਸਨੂੰ ਅਪਨੀਂ ਮੰਡਲੀ ਸਹਿਤ ਹਮੇਸ਼ਾਂ ਦੇ ਵਾਸਤੇ ਬੰਬਈ ਰਹਿਨ ਲਈ ਕਿਹਾ ਔਰੁ ਅਪਨੇਂ ਸਾਥ ਕੇਵਲ ਦੋ ਸਾਧੂ ਛੋਟਾ ਤੀਸਰੇ ਨੰਬਰ ਦਾ ਅਪਨਾਂ ਗੁਰਭਾਈ ਬਾਵਾ ਸੰਤਦਾਸ ਔਰ ਦੂਸਰਾ ਬਾਵਾ ਗੰਗਾਰਾਮ ਅਭਜਾਗਤ ਨੂੰ ਸਾਥ ਲੈਕੇ ਸਿੰਧੁ ਦੇਸ਼ ਨੂੰ ਪਵਿੱਤ੍ਰ ਕਰਨ ਦਾ ਵਿਚਾਰ ਕੀਤਾ। ੧੮੭੬ ਵਿੱਚ ਗੋਦੜੀਏਦੀ ਝਾੜੀ ਹੁੰਦੇ ਵਿਚਕਾਰ ਦੀ ਯਾਤ੍ਰਾ ਕਰਦੇ ਆਬੂ ਪਹੁੰਚੇ। ੧੮੭੭ ਨੂੰ ਜੂਨਾਂਗੜ ਆਏ ਸ਼ਿਵਰਾਤ੍ਰੀ ਗਿਰਿਨਾਰ ਮੇਂ ਕੀਤੀ ਫਿਰ ਪ੍ਰਭਾਸ ਆਦਿ ਹੁੰਦੇ੧੮੭੮ ਵਿੱਚ ਸੁਦਾਮਾ ਪੁਰੀ ਔਰ ਦੋਨੋ ਦੁਵਾਰਕਾ ਮੇਂ ਆਏ ਓਥੋਂ ਮਾਂਡਵੀ ਨਾਰਾਇਣ ਸਰੋਵਰ ਮਗਰਭੀਮ ਹੁੰਦੇ ਹੋਏ ਸਿੰਧੁ ਦੇਸ਼ ਵਿੱਚ ਆ ਚਰਨ ਪਾਏ।

## ਸ੍ਰੀ ਸ੍ਵਾਮੀ ਬਨਖੰਡੀ ਜੀਦਾ ਸਿੰਧੁ ਦੇਸ਼ ਗਮਨ।

ਸੰਬਤ ੧੮੭੮ ਵਿੱਚ ਸਿੰਧੁ ਦੇਸ਼ ਮੇਂਕਰਾਚੀ ਠੱਠਾ ਔਰ ਕੋਟਰੀ ਸੇ ਹੁੰਦੇ ਹੋਏ ਦਿਵਾਲੀ ਹੈਦਰਾਵਾਦ ਕੀਤੀ। ਉਸ ਸਮੇਂ ਹੈਦਰਾਵਾਦ ਵਿੱਚ ਵਸੂਚਿਕਾ ( ਹੈਜੇ ) ਦਾ ਵੜਾ ਜੋਰ ਸੀ ਹਰਰੋਜ ਕਈ ਮਨੁੱਖ ਇਸ ਪਿਸਾਚਨੀ ਦੇ ਹੱਥੋਂ ਮਰਜਾਂਦੇ ਸੀ ਏਹ ਦਸ਼ਾ ਦੇਖ ਸ੍ਵਾਮੀ ਜੀ ਅਤਅੰਤ ਦੁਖੀ ਹੋਗਏ ਔਰ ਦੁੱਖ ਪੀੜਤ ਲੋਗਾ ਨੂੰ ਦੁਖ ਵਿੱਚੋਂ ਨਿਵਿਰਤ ਕਰਨ ਦਾ ਪ੍ਰਯਤਨ ਕਰਨ ਲੱਗੇ।

ਵਾਸ ਉਸੀ ਮੇਂ ਹੈ ਵਿਭੂ ਵਰਕਾ, ਹੈ ਬਸ ਸੱਚਾ ਸਾਧੂ ਵਹੀ।
ਜਿਸਨੇਂ ਦੁਖੀਓਂ ਕੋ ਅਪਨਾਯਾ, ਬਢ ਕਰ ਉਨਕੀ ਬਾਂਹਗਹੀ।
ਆਤਮ ਸਥਿਤੀ ਜਾਂਨੀ ਉਸਨੇ ਹੀ, ਪਰਹਿਤ ਜਿਸਨੇਂ ਬਿਯਥਾ ਸਹੀ।
ਪਰ ਹਿਤਾਰਥ ਜਿਨਕਾ ਵੈਭਵਹੈ, ਹੈ ਉਨਸੇ ਹੀ ਧੰਨ ਮਹੀ।

ਸ੍ਵਾਮੀ ਜੀਦੇ ਐਸੇ ਵਿਚਾਰ ਕਰਨੇਂ ਸੇ ਹੀ ਨਗਰ ਦੇ ਲੋਗ ਓਹਨਾਂ ਦਾ ਸਤਕਾਰ ਕਰਨ ਲਈ ਮਿਲਨ ਆਏ ਔਰ ਅਪਨੇਂ ਦੁੱਖ ਨਿਵਿਰਤੀ ਦੇ ਲੀਏ ਪ੍ਰਾਰਥਨਾ ਕਰਨ ਲੱਗੇ। ਸ੍ਰੀ ਸ੍ਵਾਮੀਜੀ ਤਾਂ ਪਹਿਲਾਂ ਹੀ ਤਿਆਰ ਸਨ ਓਹਨਾਂ ਨੇਂ ਗਊਦਾ ਦੁੱਧ ਮੰਤ੍ਰਿਤ ਕਰਕੇ ਲੋਗਾਂ ਨੂੰ ਦਿੱਤਾ ਔਰ ਕਿਹਾ ਇਸ ਵਿੱਚ ਗੰਗਾ ਜਲ ਮਿਲਾਕੇ ਸਾਰੇ ਨਗਰ ਵਿੱਚ ਛਿੱਟਾ ਦਿਓ ਈਸ੍ਵਰ ਕ੍ਰਿਪਾ ਸੇ ਔਰ ਐਸਾ ਕਰਨੇਂਸੇ ਏਹ ਦੁੱਖ ਟਲ ਜਾਊਗਾ। ਸਾਰੇ ਲੋਗਾਂ ਨੇ ਮਿਲਕੇ ਵੜੀ ਸ਼੍ਰਧਾ ਔਰ ਪ੍ਰੇਮ ਦੇ ਸਾਥ ਵੈਸਾਹੀ ਕੀਤਾ ਦੂਸਰੇ ਹੀ

ਦਿਨ ਕਲਿਆਣ ਹੋਗਿਆ ਔਰ ਬੀਮਾਰੀ ਦਾ ਨਾਮ ਨਿਸ਼ਾਂਨ ਵੀ ਨਾਂ ਰਿਹਾ। ਔਰ ਜੋ ਲੋਗ ਬੀਮਾਰੀ ਦੇ ਡਰਦੇ ਮਾਰੇ ਹੈਦਰਾਵਾਦ ਤਿਆਗ ਗਏਸੀ ਓਹ ਵਾਪਿਸ ਆਗਏ ਓਸੇ ਤਰਾਂ ਫੇਰ ਨਗਰ ਵਸਨ ਲੱਗਾ। ਐਸੇ ਉਪਕਾਰ ਸੇ ਸਾਰੇ ਸਿੰਧੁ ਦੇਸ਼ ਭਰ ਵਿੱਚ ਸ੍ਰੀ ਸ੍ਵਾਮੀ ਜੀਦਾ ਨਾਮ ਪ੍ਰਸਿੱਧ ਹੋਗਿਆ। ਬਹੁਤ ਦੂਰ ਦੂਰ ਦੇ ਲੋਗ ਸ੍ਵਾਮੀ ਜੀਦਾ ਦਰਸ਼ਨ ਕਰਨਦੇ ਵਾਸਤੇ ਔਂਨ ਲੱਗੇ। ਸ੍ਵਾਮੀਜੀ ਭੀ ਸਬਨੂੰ ਹਰਿਨਾਮਦਾ ਉਪਦੇਸ਼ ਦੇਕੇ ਓਹਨਾਂ ਦੇ ਸੰਕਟ ਕੱਟਨੇਂ ਲੱਗੇ। ਜਦੋ ਸ੍ਵਾਮੀਜੀ ਨੂੰ ਹੈਦਰਾਵਾਦ ਰਹਿੰਦਿਆਂ ਇੱਕ ਸਾਲ ਗੁਜਰਿਆ ਤਾਂ ਅੱਗੇ ਚੱਲਨਦਾ ਵਿਚਾਰ ਕੀਤਾ। ਪਰੰਤੂ ਨਗਰ ਨਿਵਾਸੀਆਂ ਨੇਂ ਹਮੇਸ਼ਾਂ ਦੇ ਲਈ ਰਹਿਨ ਵਾਸਤੇ ਸ੍ਰੀ ਸ੍ਵਾਮੀਜੀ ਅੱਗੇ ਪ੍ਰਾਰਥਨਾਂ ਕੀਤੀ। ਉਤਰ ਵਿੱਚ ਸ੍ਵਾਮੀ ਜੀਨੇਂ ਕਿਹਾ ਕਿ ਅਭਜਾਗਤ ਸਾਧੂ ਗੰਗਾਰਾਮ ਔਰ ਅਪਨੇਂ ਛੋਟੇ ਗੁਰ ਭਾਈ ਸੰਤਦਾਸ ਨੂੰ ਏਥੇ ਛੱਡ ਦਿੰਦੇਹਾਂ ਮੈਨੇਂ ਤਾਂ ਸ਼ਾਸ਼ਤ੍ਰਾਂ ਵਿੱਚ ਮਾਨਨੀਯ ਮੈਨਾਕ ਪਰਬਤ ਦੇ ਖੰਡ ਕੋਟੀ ਤੀਰਥ ਨੂੰ ਪ੍ਰਗਟ ਕਰਨਾ ਹੈ ਕਿਉਂਕਿ * ਵੇਦਾਂ ਤਥਾ ਸ਼ਾਸਤ੍ਰਾਂ ਵਿੱਚ ਇਸ ਤੀਰਥ ਦੀ ਵਡੀ ਮਹਿਮਾ ਲਿਖੀ ਹੈ। ਸਿੰਧੂ ਗੰਗਾ ਜਿਸ ਵਿੱਚ ਸੱਤ ਗੰਗਾ ਆਕੇ ਮਿਲਦੀਆਂ ਹਨ ਉਸਦਾ ਮਹਤ੍ਵ ਭੀ ਸ਼ਾਸਤ੍ਰਾਂ ਵਿੱਚ ਕਈ ਜਗਹ ਆਇਆ ਹੈ। ਯਵਨਾਂ ਦੇ ਰਾਜਤੋਂ ਪਹਿਲਾਂ ਏਥੇ ਕੁੰਭਦਾ ਮੇਲਾ ਵੀ ਲਗਦਾਸੀ। ਇਸ ਵਾਸਤੇ ਮੇਰੀ ਏਹ ਇਛਾ ਹੈ ਕਿ ਅਪਨੀ ਬਾਕੀ ਉਮਰ ਐਸੇ ਪੁੰਨ ਸਥਲ ਪਰ ਬਿਤੀਤ ਕਰਾਂ। ਏਹ ਬਚਨ ਸੁਨਕੇ ਫੇਰ ਕਿਸੀਨੇਂ ਹਠ ਨਹੀ ਕੀਤਾ। ਸ੍ਰੀ ਸ੍ਵਾਮੀਜੀ ਭੀ ਸਭਨੂੰ ਅਸੀਰਵਾਦ ਦੇਕੇ ਵਿਦਾ ਹੋਗਏ। ਸਾਧੂ ਗੰਗਾ ਰਾਮਜੀ ਸ੍ਵਾਮੀ ਜੀਦੇ ਅਤੀ ਪ੍ਰੇਮੀ ਸਨ ਓਹਨਾਂ ਦੀ ਇੱਛਾ ਸ੍ਵਾਮੀਜੀ ਤੋਂ ਅਲਗ ਰਹਿਨ ਦੀ ਨਹੀਸੀ ਪਰ ਸ੍ਵਾਮੀਜੀ ਹਰ ਰੋਜ ਪ੍ਰਾਤਾਕਾਲ ਦਰਸ਼ਨ ਦੇਨਦਾ ਵਾਇਦਾ ਕਰਕੇ ਔਰ ਅਪਨੇਂ ਖੜਾਉਂ ਸਥਾਪਿਤ ਕਰਕ ਓਹਨਾਂ ਦੀ ਸੇਵਾਦਾ ਭਾਰ ਓਹਨਾਂ ਦੇ ਉੱਪਰ ਛੱਡਕੇ ੭੯ ਦੀ ਦਿਵਾਲੀ ਕਰ ਇਕੱਲੇਹੀ ਚੱਲ ਪਏ। ਅਉਂਦੇ ੨ ਸੰ੦ ੧੮੭੯ ਮੇਂ ਖੈਰਪੁਰ ਆਏ ਔਰ ਖੈਰਪੁਰ ਵਿੱਚ ਇੱਕ ਪੱਖ ਰਹੇ ਫੇਰ ਰੋੜੀ ਆਏ ਜੋ ਸਿੰਧੁ ਦੇਸਦੇ ਪੂਰਬ ਭਾਗ ਵਿੱਚ ਇੱਕ ਪ੍ਰਾਚੀਨ ਨਗਰੀ ਸਿੰਧੁ ਗੰਗਾ ਦੇ ਕਿਨਾਰੇ ਪਰ ਅੱਜ ਤਾਂਈ ਮੌਜੂਦ ਹੈ। ਏਥੇ ਔਨੇ ਪਰ ਸ੍ਵਾਮੀਜੀ ਸੇ ਪਹਿਲਾਂ ਪਰਚਾ ਹੋਨੇਂ ਦਾ ਸੁਭਾਗ ਰੋੜੀ ਨਿਵਾਸੀ ਸੇਠ ਘੁੰਮਣ ਮੱਲ ਔਰ ਰੀਝੂ ਮੱਲ

---

* ਜਿਨਾਂ ਸੱਜਨਾ ਨੇਂ ਇਸ ਵਿਸ਼ੇ ਨੂੰ ਵਿਸਤਾਰ ਦੇ ਸਾਥ ਲਿਖਿਆ ਹੋਇਆ ਦੇਖਨਾਂ ਹੋਵੇ ਓਹਨਾਂ ਨੂੰ " ਸਿੰਧੁਮਹਾਤਮ " ਪੁਸਤਕ ਸ੍ਰੀਚੰਦ ਟ੍ਰੈਕਟ ਸੁਸਾਇਟੀ, ਰਿਖੀਕੇਸ਼ ਸਖਰ ਸਿੰਧ ਤੋਂ ਸੀਘ੍ਰ ਮੰਗਾਕੇ ਦੇਖਨਾਂ ਚਾਹੀਦਾ ਹੈ।

ਨੂੰ ਮਿਲਿਆ। ਏਹ ਦੋਨੋਂ ਬੜੇ ਹੀ ਸੱਜਨ ਪੁਰਸ਼ ਸਨ ਔਰ ਸ੍ਵਾਮੀ ਜੀਦਾ ਦਰਸ਼ਨ ਕਰਕੇ ਅਪਨੇ ਆਪਨੂੰ ਕਿਰਤਾਰਥ ਸਮਝਦੇ ਸਨ, ਸ੍ਵਾਮੀਜੀ ਪਾਸੋਂ ਗੁਰੂ ਦੀਖਯਾ ਲੈਕੇ ਓਹਨਾਂ ਦੇ ਸੇਵਕ ਭੀ ਬਨੇ ਤੁਲਸੀਰਾਮ ਨਾਮੀ ਇੱਕ ਰੋੜੀ ਨਿਵਾਸੀ ਪ੍ਰੇਮੀ ਨਿਰੰਤਰ ਸ੍ਵਾਮੀ ਜੀਦੀ ਸੇਵਾ ਵਿੱਚ ਰਹਿੰਦਾਸੀ। ਅਸੀਂ ਅੱਗੇ ਚੱਲਕੇ ਏਹ ਲਿਖਾਂਗੇ ਕਿ ਏਹੀ ਮਹਾਤਮਾਂ ਸ੍ਵਾਮੀ ਜੀਦਾ ਪਹਿਲਾ ਸ਼ਿਸ਼ ਹੋਊਗਾ ਸ੍ਰੀ ਸ੍ਵਾਮੀਜੀ ਰੋੜੀ ਵਿੱਚ ਛੀ ਮਹੀਨੇਂ ਰਹੇ॥

## ਸ੍ਰੀ ਸ੍ਵਾਮੀ ਬਨਖੰਡੀ ਜੀਦੀ ਸ੍ਰੀ ਸਾਧੂਬੇਲਾ ਤੀਰਥ ਮੇਂ ਸਥਿਤੀ।

ਥੋੜੇ ਦਿਨਾਂ ਦੇ ਪਿਛੋਂ ਉਕਤ ਸੇਠ ਘੁੰਮਣ ਮੱਲ ਦੇ ਭਾਈ ਹਾਸਾਨੰਦ ਦੇ ਪੁੱਤ੍ਰ ਦਯਾਮੱਲ ਦਾ ਚੂੜਾ ਕਰਮ (ਮੁੰਡਨ) ਸੰਸਕਾਰ ਹੋਨ ਵਾਲਾਸੀ। ਸ੍ਵਾਮੀ ਜੀਨੇ ਸੇਠੀਆਂ ਨੂੰ ਆਖਿਆ ਕਿ ਏਹ ਸ਼ੁਭ ਕਾਰਯ ਸ੍ਰੀ ਸਿੰਧੂ ਗੰਗਾਦੇ ਮੱਧ ਵਰਤੀ ਮੇਰੂ ਜਾਤੀ ਪਹਾੜ ਕੋਟੀ ਤੀਰਥ ਪਰ ਜਿੱਥੇ ਢੱਕ ਤੀਰਥ ਭੀ ਹੈ ਓਥੇ ਕਰੋ, ਸੇਠੀਆਂ ਨੇ ਸ੍ਰੀ ਸ੍ਵਾਮੀਜੀ ਦਾ ਕਥਨ ਵੜੀ ਖੁਸ਼ੀ ਨਾਲ ਸ੍ਵੀਕਾਰ ਕੀਤਾ। ਔਰ ਸ੍ਵਾਮੀਜੀ ਸਹਿਤ ਸਭ ਬੇੜੀ ਵਿੱਚ ਬੈਠਕੇ ਸ੍ਰੀ ਸਾਧੂਬੇਲਾ ਤੀਰਥ ਪਰ ਆਏ। ਲੋਕ ਤਾਂ ਅਪਨਾਂ ਸਮੂਹ ਕਾਰਯ ਕਰਕੇ ਚਲੇ ਗਏ ਪਰ ਸ੍ਵਾਮੀ ਬਨਖੰਡੀਜੀ ਓਥੇ ਹੀ ਅਪਨੇਂ ਪ੍ਰੇਮੀ ਸੇਵਕ ਤੁਲਸੀਰਾਮ ਦੇ ਸਾਥ ਵਿਰਾਜਮਾਂਨ ਹੋਗਏ। ਸ੍ਵਾਮੀ ਜੀਦੇ ਏਥੇ ਵਿਰਾਜਮਾਨ ਹੋਨੇਂ ਦਾ ਸ਼ੁਭ ਦਿਨ ਸੰਬਤ ੧੮੮੦ ਵੈਸਾਖ ਕ੍ਰਿਸ਼ਨ ਦ੍ਵਿਤੀਆ ਸੀ। ਸ੍ਰੀ ਸ੍ਵਾਮੀ ਜੀਨੇਂ ਏਥੇ ਤਿੰਨ ਬੋਹੜ ਦੇ ਦਰਖਤਾਂ ਦੇ ਨੀਚੇ ਬੈਠਕੇ ਸ੍ਰੀ ਗੁਰੂ ਬਾਬਾ ਸ੍ਰੀਚੰਦ੍ਰ ਦੇਵਦੀ ਅਰਾਧਨਾਂ ਦੇ ਵਾਸਤੇ ਤਪਸਯਾ ਕੀਤੀ। ਤਾਂ ਸ੍ਰੀ ਬਾਬਾ ਜੀਨੇਂ ਸਾਖਯਾਤ ਪ੍ਰਗਟ ਹੋਕੇ ਦਰਸ਼ਨ ਦਿੱਤਾ ਔਰ ਕਈ ਵਰਦਾਂਨ ਦੇਕੇ ਆਗਯਾ ਕੀਤੀ ਕਿ ਹੇ ਪੁੱਤ੍ਰ! ਇਸ ਤੀਰਥ ਸਥਾਨ ਦੀ ਅਧਿਸ੍ਠਾਤ੍ਰੀ ਦੇਵੀ ਅੰਨ ਪੂਰਣਾਂ ਸਥਾਪਿਤ ਕਰੋ। ਇਸ ਵਾਸਤੇ ਉਸਦੀ ਉਪਾਸ਼ਨਾਂ ਤੇਰੇ ਲਈ ਜਰੂਰੀ ਹੈ ਇਸਨੂੰ ਪ੍ਰਸੰਨ ਕਰ। ਇਤਨਾ ਕਹਕੇ ਸ੍ਰੀ ਬਾਬਾ ਜੀ ਅੰਤਰ ਧਿਆਂਨ ਹੋਗਏ। ਤਾਂ ਸ੍ਵਾਮੀ ਜੀ ਅੰਨ ਪੂਰਣਾਂ ਦੇਵੀ ਦੀ ਉਪਾਸ਼ਨਾਂ ਵਿੱਚ ਲੱਗ ਗਏ ਫੇਰ ਦਰਸ਼ਨ ਹੋਨ ਦੀ ਡੋਰ ਹੀ ਕੀਸੀ। ਜਦੋ ਅਨਸ੍ਵਾਂਨ ਕਰਦੇ ੨ ਨੌਂ ਦਿਨ ਗੁਜਰੇ ਤਾਂ ਵਰੰ ਬਰੂਹੀ! ਵਰੰ ਬਰੂਹੀ!! ਕਹਿੰਦੀ ਦੇਈ ਸਾਖਯਾਤ ਪ੍ਰਗਟ ਹੋਗਈ। ਤਾਂ ਸ੍ਰੀ ਸ੍ਵਾਮੀ ਜੀਨੇਂ ਦਿਲ ਖੋਲਕੇ ਦੇਵੀ ਜੀ ਦੀ ਉਸਤਤੀ ਕੀਤੀ ਔਰ ਅਪਨਾਂ ਅਭਿਪ੍ਰਾਯ ਪ੍ਰਗਟ ਕਰਦੇ ਹੋਏ ਕਿਹਾ ਕਿ ਹੇ ਜਗਤ

ਜਨਨੀ ! ਮੇਰੀ ਇੱਛਾ ਹੈ ਕਿ ਇਸ ਤੀਰਥ ਸਥਾਂਨ ਪਰ ਅੰਨ ਦਾ ਅਖੇ ਦਾਂਨ ਹੁੰਦਾ ਰਹੇ ਔਰ ਸਾਧੂ ਮਹਾਤਮਾ, ਵਿਦਯਾਰਥੀ, ਅਤਿਥੀ, ਯਾਤ੍ਰੀ ਆਦਿਕ ਸਭ ਲੋਗ ਏਥੋਂ ਭੋਜਨ ਕਰਕੇ ਸਦਾ ਤ੍ਰਿਪਤ ਹੁੰਦੇ ਰਹਿਨ। ਔਰ ਅਪਨੀ ਮਨੋਂ ਭਿਲਾਖਾ ਪੂਰਣ ਕਰਦੇ ਹੋਏ ਆਪਦੇ ਗੁਣਾਂਨੁਵਾਦ ਗਉਂਦੇ ਰਹਿਨ, ਅੰਨ ਪੂਰਣਾਂ ਦੇਵੀ ਇੱਕ ਹਰੜ ਦਾ ਕੁਮੰਡਲ ਦੇਕੇ ਸ੍ਵਾਮੀ ਜੀ ਨੂੰ ਕਹਿਨੇਂ ਲੱਗੀ ਕਿ ਹੇ ਯੋਗਾਚਾਰਯ ! ਜਦੋਂ ਤਾਂਈ ਲੋਗਾਂ ਦੀ ਸ਼ਰਧਾ ਭਗਤੀ ਬਨੀ ਰਹੂਗੀ ਤਦੋਂ ਤਾਂਈ ਇਸ ਕੁਮੰਡਲ ਦੇ ਪ੍ਰਭਾਵ ਸੇ ਅੰਨ ਦੀ ਕਦੀ ਕਮੀਂ ਨਹੀਂ ਹੋਊਗੀ। ਜਿਤਨੇਂ ਭੀ ਲੋਗ ਏਥੇ ਅਉਨਗੇ ਸਭ ਖਾ ਪੀਕੇ ਤ੍ਰਿਪਤ ਹੋ ਜਾਂਵਣਗੇ। ਐਸੇ ਬਚਨ ਉਚਾਰਦੀ ਹੋਈ ਜਗਦੰਬਾ ਦੇਵੀ ਅੰਨ ਪੂਰਣਾਂ ਗੁਪਤ ਰੂਪ ਸੇ ਸ੍ਰੀ ਸਾਧੂ ਬੇਲਾ ਤੀਰਥ ਮੇਂ ਨਿਵਾਸ ਕਰਨ ਲੱਗੀ। ਸ੍ਰੀ ਸ੍ਵਾਮੀ ਜੀਨੇਂ ਉਸੇ ਦਿੰਨ ਕੁਮੰਡਲ ਦੀ ਪੂਜਾ ਪ੍ਰਤਿਸ੍ਟਾ ਕਰਕੇ ਕੁਮਾਰੀ ਭੋਜਨ ਕਰਾਯਾ। ਸੱਖਰ, ਭੱਖਰ, ਰੋੜੀ ਆਦਿ ਇਰਦ ਨਿਵਾਹੀ ਨਗਰਾਂ ਦੀਆਂ ਜਿਤਨੀਆਂ ਕੰਨਯਾ ਸਨ ਓਥੇ ਆਕੇ ਇਕੱਠੀਆ ਹੋਇਆਂ ਸਭ ਨੂੰ ਭੋਜਨ ਛਕਾਯਾ ਗਿਆ ਏਹ ਪ੍ਰਥਾ ਕੁਮਾਰੀ ਭੋਜਨਦੀ ਅੱਜਤੀਕ ਸ੍ਰੀਸਾਧੂਬੇਲਾ ਤੀਰਥ ਮੇਂ ਚਲੀ ਅਉਂਦੀ ਹੈ। ਹਰਸਾਲ ਦੋ ਵਾਰ ਨਵਰਾਤ੍ਰਿਆਂ ਦੀ ਅਸਟਮੀ ਨੂੰ ਸ੍ਰੀ ਦੁਰਗਾ ਭਗਵਤੀ ਦੇ ਉਪਲਖਛ ਵਿੱਚ ਬੜਾ ਭਾਰੀ ਕੁਮਾਰੀ ਭੋਜਨ ਕਰਾਯਾ ਜਾਂਦਾ ਹੈ। ਉਸਦੇ ਬਾਦ ਪ੍ਰਾਣ ਪ੍ਰਤਿਸਟਾ ਸੇ ਗਣੇਸ਼, ਹਨੂਮਾਨ, ਸੱਤ ਨਾਰਾਇਣ, ਪਿਪਲੇਸ੍ਵਰ, ਸਿੱਧੇਸ੍ਵਰ, ਬਟੇਸ੍ਵਰ, ਆਦਿ ਦੇਵਤਿਆਂ ਦੀ ਭਿੰਨ ੨ ਸਥਾਨਾਂ ਉਤੇ ਸਥਾਪਨਾ ਕੀਤੀ। ਉਸ ਤੀਰਥ ਸਥਾਂਨ ਦਾ ਨਾਮ ਸ੍ਰੀ ਸਾਧੂਬੇਲਾ ਤੀਰਥ ਰੱਖਾ ਗਿਆ ਔਰ ਘਾਟਾਂ ਦੀ ਰਚਨਾਂ ਕਰਾਕੇ ਓਹਨਾਂ ਦੇ ਰਾਜਘਾਟ ੧ ਵਰੁਣਘਾਟ ੨ ਗਊਘਾਟ ੩ ਦੇਵੀਘਾਟ ੪ ਹਰੀ ਦੁਆਰਘਾਟ ੫ ਗਣੇਸ਼ਘਾਟ ੬ ਰਾਮਘਾਟ ੭ ਕੁਸ਼ਾਵਰਤ ਘਾਟ ੮ ਯਮਘਾਟ ੯ ਕੁਬੇਰਘਾਟ੧੦ ਬਿਸ਼ਨੂੰਘਾਟ ੧੧ ਸ਼ਿਵਘਾਟ ੧੨ ਬ੍ਰਹਮਾਘਾਟ ੧੩ ਦੁਖਭੰਜਨੀਘਾਟ੧੪ ਤ੍ਰਿਬੈਣੀਘਾਟ ੧੫ ਯਮੁਨਾਘਾਟ ੧੬ ਭੈਰਵਘਾਟ ੧੭ ਸੂਰਯਘਾਟ ੧੮ ਔਰ ਸਰਸ੍ਵਤੀ ਘਾਟ ੧੯ ਨਾਮ ਰੱਖੇ ਗਏ। ਇਸਦੇ ਬਾਦ ਬੜੇ ਮੰਦ੍ਰਦੀ ਸਥਾਪਨਾਂ ਕੀਤੀ ਜਿਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਅਤੇ ਠਾਕੁਰ ਸਥਾਪਨ ਕੀਤੇ ਗਏ। ਏਨਾਂ ਸਬ ਮੰਦਰਾਂ ਦਾ ਦਰਸ਼ਨ ਕਰਨੇਂ ਤਥਾ ਉਕਤ ਘਾਟੋਂ ਪਰ ਅਸ਼ਨਾਨ ਕਰਨੇਂ ਸੇ ਉਤਨਾਂ ਹੀ ਪੁੰਨ ਹੈ ਜਿਤਨਾਂ ਅੰਨ ਤੀਰਥਾਂ ਦਾ ਕਿਹਾ ਹੇ।

ਸ੍ਰੀ ਸ੍ਵਾਮੀ ਜੀਨੂੰ ਹੁਣ ਏਥੇ ਆਇਆ ਦੋ ਸਾਲ ਹੋਗਏ ਸੀ ੧੮੮੨ ਵਿੱਚ ਗੋਦਾ

ਵਰੀ ਕੁੰਭ ਪਰ ਗਏ ਔਰ ਅਪਨੇ ਗੁਰੂਜੀਦਾ ਦਰਸ਼ਨ ਕੀਤਾ। ਔਰ ੧੯੮੮ ਵਿੱਚ ਹਰੀਦੁਆਰ ਦਾ ਕੁੰਭ ਸੀ ਇਸ ਵਾਸਤੇ ਇੱਕ ਦੋ ਸਾਧੂ ਸ੍ਰੀਸਾਧੁਬੇਲਾ ਤੀਰਥ ਮੇਂ ਛੱਡਕੇ ਔਰ ਸੱਤ ਅੱਠ ਸਾਧੂ ਅਪਨੇਂ ਸਾਥ ਲੈਕੇ ਕੁੰਭ ਪਰ ਗਏ ਓਥੇ ਅਪਨੇਂ ਗੁਰੂ ਜੀਦੇ ਮੰਡਲੀ ਸਹਿਤ ਦਰਸ਼ਨ ਕੀਤੇ। ਲੌਟਦੇ ਵਕਤ ਮਥੁਰਾ, ਬ੍ਰਿੰਦਾਬਨ, ਗੋਕਲ ਆਦਿ ਤੀਰਥਾਂ ਤੋਂ ਹੁੰਦੇ ਹੋਏ ੧੯੮੮ ਵਿੱਚ ਸ੍ਰੀ ਸਾਧੁਬੇਲਾ ਤੀਰਥ ਮੇਂ ਵਾਪਿਸ ਆਏ। ਸੰ੦ ੧੯੯੯ ਮੇਂ ਭੀ ਸ੍ਵਾਮੀਜੀ ਦਸ ਬਾਰਾਂ ਸਾਧਾਂਨੂੰ ਲੈਕੇ ਹਰਿਦ੍ਵਾਰ ੧੯੦੦ ਦਾ ਕੁੰਭ ਕੀਤਾ ਛਉਣੀ ਬਨਾਕੇ ਰਹੇ ਸਨ। ਪਰਮਹੰਸ ਅਵਸਥਾ ਨੂੰ ਧਾਰਣ ਕੀਤਾ ਔਰ ਗੁਰੂ ਜੀ ਦੇ ਮੰਡਲੀ ਸਹਿਤ ਦਰਸ਼ਨ ਕੀਤੇ ਅਖਾੜ ਵਿਚ ਸ੍ਰੀ ਸਾਧੁਬੇਲਾ ਤੀਰਥ ਮੇਂ ਪਹੁੰਚੇ ਬਿ ਸ਼ਨੂੰ ਦਾਸ ਸ਼ਿਸ਼ ਹਰਿ ਯਾਤ੍ਰਾ ਮੇਂ ਸਦਾ ਸਾਥਰਹਿੰਦਾਸੀ। ਸ੍ਰੀ ਸਾਧੁਬੇਲਾ ਤੀਰਥ ਵਿੱਚ ਆ ਇਆ ਸ੍ਰੀ ਸ੍ਵਾਮੀ ਜੀਨੂੰ ਵੀਸ ਵਰਸ਼ ਹੋ ਗਏ ਔਰ ਇਸਦੇ ਵਿਚਕਾਰ ਓਹਨਾਂਨੇ ਅਪ ਨੀ ਸਿੱਧੀਆਂ ਦਾ ਵਿਕਾਸ਼ ਕਰ ਸੰਸਾਰਿਕ ਅਗਨੀ ਪਰ ਦਗਧ ਚਿੱਤ ਵਾਲਿਆਂ ਨੂੰ ਆਤਮਿਕ ਉੱਨਤੀ ਦੇ ਸਾਧਨ ਦੱਸਕੇ ਓਹਨਾਂ ਨੂੰ ਸ਼ਾਂਤ ਚਿੱਤ ਕੀਤਾ। ਬਿ੦ ਸੰ੦ ੧੯੦੦ (ਕ੍ਰਿ੦ ਅੰ੦ ੧੮੪੩) ਵਿੱਚ ਅੰਗ੍ਰੇਜ਼ਾਂ ਦੇ ਰਾਜਦੀ ਵਿਜਯ ਪਤਾਕਾ ਫਹਿਰਾ ਰਹੀਸੀ ਔਰ ਮੀਰਾਂ ਦਾ ਰਾਜ ਪਰ ਕੋਈ ਅਧਿਕਾਰ ਨਹੀਂ ਸੀ। ਪਹਿਲਾ ਰਾਜ ਕਰ ਮ ਚਾਰੀ ਜੋ ਏਥੇ ਆਇਆ ਉਸਦਾ ਨਾਮ ਕੈਪਟਨ ਪੈਂਕ ਵੇਲਸ (Capt: Pank wales) ਸੀ। ਕਲੇਟਰ ਦੇ ਭੀ ਅਧਿਕਾਰ ਏਹਨਾਂ ਨੂੰ ਸਨ, ਏਹ ਜਦੋਂ ਸੱਖਰ ਸ਼ ਹਰ ਵਿੱਚ ਨਿਯਤ ਹੋਕੇ ਆਏ ਔਰ ਨਦੀ ਦੇ ਵਿਚਕਾਰ ਸ੍ਰੀ ਸਾਧੁਬੇਲਾ ਤੀਰਥ ਦ੍ਰਿਸਟੀ ਗੋਚਰ ਹੋਇਆ ਤਾਂ ਮਨ ਵਿੱਚ ਵਿਚਾਰ ਕਰਨ ਲੱਗੇ ਕਿ ਜੇ ਇਸ ਜਗਾ ਮੇਰਾ ਬੰਗਲਾ ਬਨਜਾਵੇ ਤਾਂ ਹੱਛਾ ਹਵਾਦਾਰ ਔਰ ਸੁੰਦਰ ਰਹੂਗਾ। ਦੂਸਰੇ ਹੀ ਦਿਨ ਕਾਰੀਗਰ ਮਜਦੂਰ ਲੋਗਸਾਥ ਲੈਕੇ ਓਥੇ ਗਿਆ ਔਰ ਓਹਨਾਂ ਨੂੰ ਇਮਾਰ ਤ ਬਨੌਨ ਦੀ ਆਗਿਆ ਦਿੱਤੀ, ਦਿਨ ਨੂੰ ਕੰਮ ਕਰਕੇ ਰਾਤ ਨੂੰ ਵੀ ਓਹ ਲੋਗ ਓਥੇ ਹੀ ਰਹੇ। ਦੂਸਰੇ ਦਿਨ ਉਠਕੇ ਦੇਖਿਆ ਕਿ ਦਿਵਾਰ ਆਦੀ ਜੋ ਕੁਝ ਬਨਾਈ ਸੀ ਓ ਹ ਗਿਰੀ ਪਈ ਹੈ॥ ਪੈਂਕ ਸਾਹਿਬ ਨੂੰ ਜਦੋਂ ਇਸ ਗੱਲ ਦਾ ਪਤਾ ਲਗਿਆ ਤਾਂ ਉਸ ਨੇਂ ਆਖਿਆ ਏਹ ਸਾਧੂ ਮੇਰੀ ਇਛਾ ਦਾ ਵਿਰੋਧੀ ਹੈ, ਔਰ ਏਹ ਹਿੰਦੂ ਕਾਰੀਗਰ ਲੋਗ ਭੀ ਉਸਦੇ ਨਾਲ ਮਿਲੇ ਹੋਏ ਹਨ। ਇਸ ਵਾਸਤੇ ਦੂਸਰੇ ਦਿਨ ਮੁਸਲਮਾਂਨ ਕਾ ਰੀਗਰਾਂ ਨੂੰ ਕੰਮ ਪਰ ਭੇਜਿਆ ਪਰ ਤੀਸਰੇ ਦਿਨਂ ਵੀ ਓਹੀ ਦਸ਼ਾ ਦੇਖੀ ਗਈ ਜੋ ਪ

ਹਿਲੇ ਦੇਖੀ ਸੀ। ਫਿਰ ਪੰਕ ਸਾਹਿਬ ਨੇਂ ਸੋਚਿਆ ਕਿ ਏਹ ਹਿੰਦੂ ਔਰ ਮੁਸਲਮਾਂਨ ਇਸ ਸਾਧੂ ਨਾਲ ਮਿਲੇ ਹੋਏ ਹਨ ਔਰ ਮੇਰਾ ਰਹਿਨਾਂ ਏਥੇ ਪਸਿੰਦ ਨਹੀਂ ਕਰਦੇ, ਏਹ ਜਾਂਨਕੇ ਓਸੇ ਦਿਨ ਕੰਮ ਕਰਾਕੇ ਰਾਤ ਨੂੰ ਗੋਰੇ ਸਿਪਾਹੀਆਂ ਦਾ ਪਹਿਰਾ ਨਿੱਯਤ ਕਰ ਦਿੱਤਾ, ਪਰ ਏਹਨਾਂ ਦੇ ਰਹਿੰਦੇ ਹੋਏ ਹੋਰ ਭੀ ਹੈਰਾਨੀ ਵਾਲੀ ਗੱਲ ਹੋਈ ਜੋ ਬਨੀ ਹੋਈ ਦੀਵਾਰੇਂ ਤਾ ਗਿਰਹੀ ਗਈ ਪਰ ਇੱਟਾਂ ਚੂਨਾਂ ਆਦੀ ਭੀ ਓਥੋਂ ਉੱਡ ਗਿਆ। ਜਗਾ ਐਸੀ ਬਨਗਈ ਜਾਂਣੀਦੀ ਕਿਸੇ ਨੇ ਝਾੜੂ ਫੇਰ ਦਿੱਤਾ ਹੈ। ਪੰਕ ਸਾਹਿਬ ਦੇ ਤਾਂ ਛੱਕੇ ਛੁੱਟ ਗਏ ਔਰ ਅਪਨੀ ਇੱਛਾ ਪੂਰੀ ਨਾਂ ਹੁੰਦੀ ਹੋਈ ਜਾਂਨਕੇ ਇਸ ਨਿਸਚੇ ਪਰ ਠਹਿਰਿਆ ਕਿ ਏਹ ਸਾਧੂ ਕੋਈ ਜਾਦੂਗਰ ਮਾਲੂਮ ਹੁੰਦਾ ਹੈ। ਇਸਲੀਏ ਜਦੋਂ ਤੀਕ ਏਹ ਏਥੋਂ ਨਹੀ ਜਾਊਗਾ ਤਦੋਂ ਤੀਕ ਕਾਰਯ ਸਿੱਧ ਨਹੀ ਹੋਨਾਂ। ਅਪਨੇਂ ਮਨ ਵਿੱਚ ਐਸੀ ਠਾਂਨਕੇ ਉਸਨੇਂ ਸ੍ਵਾਮੀ ਜੀਨੂੰ ਓਥੋਂ ਚਲੇ ਜਾਨ ਵਾਸਤੇ ਕਹਿ ਦਿੱਤਾ ਸ੍ਵਾਮੀ ਜੀ ਤਾਂ ਉਸਦੇ ਕਹਿਨ ਮਾਤ੍ਰ ਸੇ ਚੰਪਤ ਹੋ ਗਏ। ਮਹਾਤਮਾਂ ਨੂੰ ਸਤਾਨੇਂ ਵਾਲਾ ਜਰੂਰ ਹੀ ਸੰਕਟ ਨੂੰ ਪ੍ਰਾਪਤ ਹੁੰਦਾ ਹੈ ਇਸ ਵਿੱਚ ਕਿਸੀ ਨੂੰ ਸੰਸਾ ਨਹੀ ਹੋਨਾਂ ਚਾਹੀਦਾ, ਫੇਰ ਐਸੇ ਰਿੱਧੀ ਸਿੱਧੀ ਸੰਪੰਨ ਮਹਾਤਮਾਂ ਦੇ ਸਾਥ ਹੱਥ ਫਸੌਂਨ ਵਾਲੇਦੀ ਤਾਂ ਬਾਤ ਹੀਂ ਕੀ ਕਰਨੀ ਚਾਹੀਦੀ ਹੈ।

ਰਾਤ ਨੂੰ ਜਦੋਂ ਪੰਕ ਸਾਹਿਬ ਬਾਲ ਬਚਿਆਂ ਸਹਿਤ ਸੱਖਰ ਸ਼ਹਿਰ ਵਿੱਚ ਅਪਨੇਂ ਘਰ ਸੁੱਤਾ ਪਿਆਸੀ ਤਾਂ ਅੱਧੀ ਰਾਤ ਨੂੰ ਇਸਤ੍ਰੀ ਸਹਿਤ ਉਸਨੂੰ ਐਸਾ ਸੂਲ ਹੋਇਆ ਜਿਸਥੀ ਓਹ ਦੋਨੋਂ ਵੜੇ ਤੜਫ ਰਹੇ ਸਨ। ਏਹ ਪੀੜਾ ਵਧਦੀ ਹੀ ਗਈ ਕੀ ਕਰਨ ਰਾਤਦੇ ਸਮੇਂ ਵਿੱਚ ਨੌਕਰ ਭੀ ਸਾਰੇ ਸੁੱਤੇ ਪਏ ਸਨ ਕਈਆਂ ਨੂੰ ਜਗਾਯਾ ਭੀ ਪਰ ਵੈਦ ਉਸ ਵੇਲੇ ਕਿਥੋਂ ਮਿਲੇ ਬਹੁਤ ਹੀ ਵਿਚਾਰੇ ਤੜਫਦੇ ੨ ਇਸ ਅਚਾਨਿਕ ਸੂਲ ਦਾ ਕਾਰਣ ਸੋਚਨ ਲੱਗੇ। ਕਿ ਕਿਸ ਕਾਰਣ ਸਾਨੂੰ ਏਹ ਦੁੱਖ ਮਿਲਆ ਹੈ ਕੋਈ ਐਸਾ ਕੁਪੱਥ ਵੀ ਨਹੀ ਕੀਤਾ ਏਹ ਬਿਮਾਰੀ ਵਧਦੀ ਕਿਉਂ ਜਾਂਦੀ ਹੈ ਇਸ ਪ੍ਰਕਾਰ ਜਦੋ ਓਹ ਤੜਫਦੇ ੨ ਹਾਰ ਗਏ ਤਾਂ ਇਸਤ੍ਰੀ ਨੂੰ ਯਾਦ ਆਇਆ ਕਿ ਨਿਸ ਸੰਦੇਹ ਏਹ ਬਿਆਧੀ ਓਸੇ ਸਾਧੂ ਦੀ ਕਰਾਮਾਤ ਹੈ ਜਿਸਦੇ ਡੇਰੇ ਪਰ ਸਾਹਿਬ ਅਪਨਾਂ ਬੰਗਲਾ ਬਨਾ ਰਹੇਸੀ ਓਸ ਮਹਾਤਮਾਂ ਨੂੰ ਦੁਖੌਂਨੇ ਦਾ ਹੀ ਏਹ ਸਿੱਟਾ ਹੈ ਪੰਕ ਸਾਹਿਬ ਨੂੰ ਭੀ ਏਹ ਬਾਤ ਦਿਲ ਲਗੀ ਔਰ ਪਸਚਾਤਾਪ ਕਰਕੇ ਕਹਿਨ ਲੱਗਾ ਕਿ ਦਿਨ ਨਿਕਲ ਦੇ ਹੀ ਉਸ ਮਹਾਤਮਾਂ ਨੂੰ ਢੂੰਡ ਕੇ ਖਿਮਾਂ ਮੰਗੂੰਗਾ। ਔਰ ਉਸ ਜਗਾ ਪਰ ਕੋਈ ਛੇ

ੜ ਛਾੜ ਵੀ ਨਹੀਂ ਕਰੂੰਗਾ। ਐਸੀਆਂ ਬਾਤਾਂ ਕਰਦੇ ੨ ਓਹਨਾਂ ਦੀ ਪੀੜਾ ਕਮ ਹੁੰਦੀ ਗਈ ਔਰ ਦਿਨ ਭੀ ਨਿੱਕਲ ਆਇਆ। ਸਾਹਿਬ ਬਹਾਦੁਰ ਅਪਨੇਂ ਆਦਮੀਆਂ ਨੂੰ ਨਾਲ ਲੈਕੇ ਸਾਡੇ ਸ੍ਵਾਮੀ ਜੀਦੀ ਖੋਜ ਵਿੱਚ ਨਿਕਲਿਆ। ਸ਼ਾਂਮ ਤੱਕ ਸ੍ਵਾਮੀ ਜੀਨੂੰ ਭਾਲਦਾ ਰਿਹਾ ਪਰ ਸ੍ਵਾਮੀ ਜੀ ਦੇ ਮਿਲਨ ਵਿੱਚ ਅਜੇ ਕੁਝ ਦੇਰੀ ਸੀ। ਨਿਰਾਸ ਹੋਕੇ ਮਿਸਟਰ ਪੈਂਕ ਘਰ ਨੂੰ ਲੌਟ ਆਇਆ ਓਥੇ ਫੇਰ ਉਸਨੂੰ ਇੱਕ ਯੁਕਤੀ ਸੁੱਝੀ ਸਭ ਨਗਰਦੇ ਮੁਖੀਆਂ ਨੂੰ ਬੁਲਾਕੇ ਆਖਣ ਲਗਾ ਕਿ ਜੇ ਅੱਜ ਸ਼ਾਂਮ ਤੱਕ ਸਾਧੂਬੇਲਾ ਵਾਲੇ ਮਹਾਤਮਾਂ ਨੂੰ ਨਾਂ ਲੱਭੋਂਗੇ ਤਾਂ ਤੁਹਾਨੂੰ ਕਰੜੀ ਸਜਾ ਦੇਊਂਗਾ। ਏਹ ਕਹਿਕੇ ਓਹਨਾਂ ਨੂੰ ਰਾਤ ਦੀ ਸਾਰੀ ਹਾਲਤ ਵਿਸਤਾਰ ਪੂਰਬਕ ਵਰਨਨ ਕਰਕੇ ਸੁਨਾਈ। ਲੋਕਾਂ ਨੇਂ ਓਸੇ ਵੇਲੇ ਸ੍ਵਾਮੀ ਜੀਨੂੰ ਭਾਲਨਾਂ ਸ਼ੁਰੂ ਕਰ ਦਿੱਤਾ ਜਦੋਂ ਓਹਨਾਂ ਦੇ ਭਾਗ ਵਿੱਚ ਵੀ ਨਿਰਾਸਾ ਦੇ ਚਿੰਨ ਦਿਖਾਈ ਦੇਨ ਲਗੇ ਤਾਂ ਸਭ ਇੱਕ ਜਗਾ ਪਰ ਇਕੱਠੇ ਹੋਕੇ ਈਸ੍ਵਰ ਦਾ ਗੁਣਾਨੁਵਾਦ ਔਰ ਸ੍ਵਾਮੀ ਜੀਦਾ ਕੀਰਤਨ ਕਰਨ ਲੱਗੇ। ਸੂਰਯ ਭਗਵਾਂਨ ਦੇ ਅਸਤ ਹੋਨ ਵਿੱਚ ਭੀ ਕੇਵਲ ਦੋ ਘੰਟੇ ਬਾਕੀ ਰਹਿਗਏ। ਤਾਂ ਸ੍ਰੀ ਸ੍ਵਾਮੀ ਜੀ ਅਪਨੇਂ ਭਗਤਾ ਨੂੰ ਰਾਜ ਡੰਡ ਤੋਂ ਬਚੌਨ ਲਈ ਓਥੇ ਖੁਦ ਹੀ ਪ੍ਰਗਟ ਹੋ ਗਏ। ਸਭ ਦੇ ਮੁਖੋਂ ਸੁਤੇ ਹੀ ਜੈ ਜੈ ਦਾ ਸ਼ਬਦ ਨਿਕਲਨੇ ਲੱਗਾ ਕੈਪਟਨ ਸਾਹਿਬ ਭੀ ਪਤਾ ਲੱਗਨੇਂ ਪਰ ਆਕੇ ਸ੍ਰੀ ਸ੍ਵਾਮੀ ਜੀ ਦੇ ਚਰਣਾਂ ਤੇ ਢਹਿ ਪਿਆ ਔਰ ਖਿਮਾਂ ਮੰਗਨੇ ਲੱਗਾ। ਸ੍ਰੀ ਸ੍ਵਾਮੀ ਜੀ ਨੇ ਉਸਨੂੰ ਚੰਗੀ ਤਰਾਂ ਸੇ ਪਸਚਾਤਾਪ ਕਰਦਾ ਹੋਯਾਂ ਜਾਂਨਕੇ ਉਸਦੇ ਅਪਰਾਧ ਖਿਮਾਂ ਕਰ ਦਿੱਤੇ। ਉਸਦੇ ਬਾਦ ਪੈਂਕ ਸਾਹਿਬ ਨੇਂ ਸ੍ਵਾਮੀ ਜੀ ਨੂੰ ਸਥਾਂਨ ਦਾ ਪਰਵਾਨਾਂ ਵੀ ਲਿਖ ਦਿੱਤਾ ਔਰ ਸਭ ਮਿਲਕੇ ਵਾਜੇ ਗਾਜੇ ਸਾਥ ਸ੍ਵਾਮੀ ਜੀ ਨੂੰ ਸ੍ਰੀ ਸਾਧੂਬੇਲਾ ਤੀਰਥ ਮੇਂ ਲਿਆਏ।

ਐਸੇ ਅਦਭੁਤ ਚਰਿਤ੍ਰੋਂ ਸੇ ਸ੍ਵਾਮੀ ਜੀਦਾ ਜਸ ਬਹੁਤ ਬਢ ਗਿਆ। ਕਈ ਰਾਜੇ ਮਹਾਂਰਾਜੇ ਦੇਸ ਦੇਸ਼ਾਂਤਰੋਂ ਸੇ ਆਕੇ ਸ੍ਰੀ ਸ੍ਵਾਮੀ ਜੀਦੇ ਦਰਸ਼ਨ ਕਰਕੇ ਅਪਨੇਂ ਮਲੀਨ ਹਿਰਦਿਆਂ ਨੂੰ ਪਵਿੱਤ੍ਰ ਕਰਦੇ ਸਨ। ਸਿੰਧ ਦੇਸ਼ ਦੇ ਮੀਰ ਜੋ ਇਸ ਸਮੇਂ ਅੰਗ੍ਰੇਜੋਂ ਸੇ ਹਾਰ ਚੁਕੇ ਸਨ ਓਹਨਾਂ ਦਾ ਇੱਕ ਮੁੱਖ ਵਜੀਰ * ਦਲਪਤ ਸਿੰਘ ਅਪਨੇਂ ਘਰ ਔਰ ਪਰਿਵਾਰ ਦਾ ਤਿਆਗ ਕਰਕੇ ਸ੍ਵਾਮੀ ਜੀਦੀ ਸ਼ਰਨ ਵਿੱਚ ਆਇਆ। ਔਰ ਓਹਨਾਂ ਤੋਂ ਦੀਖਜਾ ਲੈਕੇ ਸਾਧੂ ਹੋਨੇਂ ਦੀ ਇੱਛਯਾ ਕੀਤੀ। ਸੰਬਤ ੧੯੦੦ ਦੀ

* ਦਲਪਤਿਰਾਇ ਭੀ ਕਹਿਦੇਂ ਸਨ ਰਜਪੂਤ ਖਤ੍ਰੀ ਮਾਰਵਾਰ ਜੈਸਲਮੇਰਦਾ ਜਨਮ ਸੀ ॥

ਸਰਦ ਪੂੰਨਿਆਂ ਨੂੰ ਏਨ੍ਹਾਂ ਨੂੰ ਉਦਾਸੀਨ ਸੰਪ੍ਰਦਾਯ ਵਿੱਚ ਲਿਆਂਦਾ ਗਿਆ ਔਰ ਏਨਾਂ ਦਾ ਨਾਮ ਸ੍ਵਾਮੀ ਹਰਿ ਨਾਰਾਯਣ ਦਾਸ ਜੀ ਰਖਿਆ। ਏਹ ਨਿਰੰਤਰ ਸ੍ਵਾਮੀ ਜੀਦੀ ਸੇਵਾ ਵਿੱਚ ਤਤਪਰ ਰਹਿੰਦੇ ਸਨ ਇਸ ਲੀਏ ਹਰਿ ਨਾਰਾਯਣ ਦਾਸ ਜੀ ਸ੍ਵਾਮੀ ਜੀਦੇ ਪੂਰਣ ਕ੍ਰਿਪਾ ਪਾਤ੍ਰ ਬਨ ਗਏ ਔਰ ਏਸੇ ਸਾਲ ਵਿੱਚ ਹੀ ਕੱਤਕ ਵਦੀ ਦਸਮੀਂ ਨੂੰ ਸ੍ਵਾਮੀ ਜੀਨੇਂ ਏਹਨਾਂ ਨੂੰ ਕੁਠਾਰਦੀ ਗੱਦੀ ਪਰ ਬੈਠਾਯਾ ਏਹਨਾਂ ਤੋਂ ਪਹਿਲਾਂ ਬਿ੦ ੧੯੮੦ ਵੈਸਾਖ ਵਦੀ ੨ ਸੇ ਕੁਠਾਰ ਦਾ ਕੰਮ ਬਾਬਾ ਬਿਸ਼ਨੂੰ ਦਾਸ ਜੀ ਕਰ ਦੇ ਸਨ। ਜੋ ਸੰਬਤ ੧੯੮੦ ਅਖਾੜ੍ਹ ਵਦੀ ਦੂਜ ੨ ਨੂੰ ਸ੍ਵਾਮੀ ਜੀਦੇ ਸ਼ਿਸ਼ ਬਨੇਂ ਸਨ, ਏਹ ਬਾਵਾ ਬਿਸ਼ਨੂੰ ਦਾਸ ਜੀ ਸਾਡੇ ਸ੍ਵਾਮੀ ਜੀਦੇ ਜੇਠੇ ਸ਼ਿਸ਼ ਸਨ ਜਿਨਾਂ ਦਾ ਪਹਿਲੇ ਨਾਮ ਸ੍ਵਾਮੀ ਜੀਦਾ ਪ੍ਰੇਮੀ ਸੇਵਕ *ਤੁਲਸੀ ਰਾਮਸੀ। ਬੱਸ ਏਹੀ ਬਾਵਾ ਬਿਸ਼ਨੂੰ ਦਾਸ ਦੇ ਰੂਪ ਵਿੱਚ ਪਲਟ ਗਏ ਸਨ, ਆਪ ਬਿ੦ ੧੯੮੨ ਵਿੱਚ ਗੋਦਾਵਰੀ ਦੇ ਕੁੰਭ ਔਰ ੧੯੮੭ ਮੇਂ ਕਸ਼ਮੀਰ ਅਮਰਨਾਥ ੧੯੯੮ ਔ ੧੯੦੦ ਵਾਲੇ ਹਰੀ ਦੁਆਰ ਕੁੰਭ ਪਰ ਸ੍ਵਾਮੀ ਜੀਦੇ ਸਾਥ ਗਏ ਸਨ ਔਰ ੭੫ ਵਰਸ਼ ਦੀ ਆਯੂ ਵਿੱਚ ਜਦੋਂ ਆਪ ਸੰ ੦ ੧੯੧੫ ਭਾਦ੍ਰ ਵਦੀ ੨ ਪ੍ਰਾਤ: ਪੰਜ ਵਜੇ ਸੁਰਗ ਵਾਸ ਹੋਏ ਤਦੋਂ ਤੀਕ ਸ੍ਰੀ ਸਾਧੁਬੇਲਾ ਤੀਰਥ ਮੇਂ ਹੀ ਰਹੇ।

ਇੱਕ ਸਮੇ ਬਾਵਾ ਹਰਿ ਨਾਰਾਯਣ ਦਾਸ ਜੀਨੂੰ ਹਰਿਦ੍ਵਾਰ ਜਾਕੇ ਗੰਗਾ ਜੀਦੇ ਦਰਸ਼ਨ ਕਰਨ ਦੀ ਇੱਛਾ ਹੋਈ ਤਾਂ ਸ੍ਰੀ ਸ੍ਵਾਮੀ ਬਨਖੰਡੀ ਜੀ ਮਹਾਂਰਾਜ ਨੇਂ ਓਹਨਾਂ ਨੂੰ ਸ੍ਰੀ ਸਾਧੁਬੇਲਾ ਤੀਰਥ ਵਿੱਚ ਹੀ ਹਰਿਦ੍ਵਾਰ ਘਾਟ ਪਰ ਸ੍ਰੀ ਗੰਗਾ ਜੀਦੇ ਦਰਸ਼ਨ ਕਰਾ ਦਿੱਤੇ। ਤਦ ਤੋਂ ਉਸ ਘਾਟ ਦਾ ਨਾਉ ਹਰਦ੍ਵਾਰ ਘਾਟ ਆਖਦੇ ਹਨ।

ਕਈ ਵਿਰਕਤ ਮਹਾਤਮਾਂ ਸ੍ਰੀ ਸਾਧੁਬੇਲਾ ਤੀਰਥ ਵਿੱਚ ਸ੍ਵਾਮੀ ਜੀਦੇ ਸਤਸੰਗ, ਭੋਜਨਾਦਿ ਦੀ ਨਿਸ ਚਿੰਤਤਾ ਔਰ ਈਸ੍ਵਰ ਪਰਾਇਣਤਾਦੀ ਸੁਵਿਧਾ ਦੇਖਕੇ ਚਿਰਕਾਲ ਤੱਕ ਏਥੇ ਨਿਵਾਸ ਕਰਦੇ ਰਹੇ। ਏਸੇ ਤਰਾਂ ਕਈ ਗ੍ਰਿਸਥੀ ਭੀ ਸੰਸਾਰਿਕ ਅਗਨੀ ਸੇ ਸੰਤਪਤ ਹੋਕੇ ਸ੍ਰੀ ਸ੍ਵਾਮੀ ਜੀ ਪਾਸੋਂ ਦੀਖਯਾ ਲੈਕੇ ਓਹਨਾਂ ਦੇ ਆਗਿਆਕਾਰੀ ਸੇਵਕ ਬਨਕੇ ਅਪਨਾਂ ਇਸ ਲੋਕ ਔਰ ਪ੍ਰਲੋਕਿਕ ਸਾਧਨ ਸਿੱਧ ਕਰਕੇ ਉਦਾਸੀਨ ਸੰਪ੍ਰਦਾਇ ਨੂੰ ਸੁਸ਼ੋਭਿਤ ਕਰਨ ਲੱਗੇ। ਉਕਤ ਬਾਬਾ ਬਿਸ਼ਨੂੰਦਾਸ ਔਰ ਸ੍ਵਾਮੀ ਹਰਿ ਨਾਰਾਯਣ ਜੀਤੋਂ ਛੁੱਟ ਸ੍ਰੀ ਸ੍ਵਾਮੀ ਜੀਦੇ ਏਹ ਭੀ ਮੁੱਖ ਸ਼ਿਸ਼ ਸਨ।

* ਆਪਦਾ ਜਨਮ ਰੋਹਿੜੀ ਸਿੰਧਦਾ ਸੀ।

**੩ ਬਾਬਾ ਗਿਆਨਦਾਸ ਜੀ –** ਏਹਨਾਂ ਮਹਾਤਮਾਂ ਦਾ ਚਾਚੜਾ ਰਿਆਸਤ ਦੇ ਮਿੱਠਨ ਕੋਟ ਨਾਮੀ ਨਗਰ ਵਿੱਚ ਜਨਮ ਹੋਇਆ ਸੀ। ਔਰ ਸੰਬਤ ੧੯੦੪ ਪੋਹ ਸ਼ੁਕਲਾ ਦੂਜ ੨ ਚੰਦਰਾਤਿ ਦਿਨ ਨੂੰ ਸ੍ਵਾਮੀ ਜੀਦੇ ਸ਼ਿਸ਼ ਹੋਏ

**੪ ਬਾਬਾ ਸੰਤ ਸਰਨ ਜੀ –** ਏਹਨਾਂ ਦਾ ਜਨਮ ਖਾਂਨਪੁਰ ਰਿਆਸਤ ਬਹਾਵਲਪੁਰ ਦੇ ਪਾਸ ਨਵੇਂ ਕੋਟਦਾ ਸੀ ਆਪ ਸੰ੦ ੧੯੦੫ ਪੋਹ ਸ਼ੁਕਲਾ ਦੂਜ ਚੰਦਰਾਤ੍ਰ ਦਿਨ ਨੂੰ ਸ੍ਵਾਮੀ ਜੀਦੇ ਸ਼ਿਸ਼ ਹੋਏ ਆਪਦਾ ਜਨਮ ਨਾਮ ਲੋਕੂ ਮੱਲਸੀ।

**੫ ਬਾਬਾ ਈਸ੍ਵਰਦਾਸਜੀ -** ਆਪਦਾ ਜਨਮ ਰਿਆਸਤ ਕਪੂਰ ਥਲੇਦਾ ਸੀ ਓਥੋਂ ਦੇ ਇੱਕ ਪ੍ਰਸਿੱਧ ਸਰਦਾਰ ਦੇ ਆਪ ਪੁੱਤ੍ਰ ਸੀ ਸੰ੦ ੧੯੦੬ ਨੂੰ ਮਾਘ ਸੰਕ੍ਰਾਤੀ ਪਰ ਸ੍ਵਾਮੀ ਜੀਦੇ ਸ਼ਿਸ਼ ਹੋਏ। ਸੰ੦ ੧੯੫੩ ਪੋਹਵਦੀ ੧੦ ਰਵਿਵਾਰ ਰਾਤ੍ਰੀ ਦੇ ਦੋ ੨ ਵਜੇ ਆਪਨੇਂ ੮੫ ਵਰਸ਼ਦੀ ਆਯੂਮੇਂ ਏਹ ਸਰੀਰ ਰੂਪੀ ਪੁਰਾਣਾ ਚੋਲਾ ਤਿਆਗ ਦਿਆ। ਆਪਨੂੰ ਸਭ ਲੋਗ ਚਾਚਾ ਕਰ ਪੁਕਾਰਦੇ ਸਨ।

**੬ ਸ੍ਰੀ ਸ੍ਵਾਮੀ ਹਰਿਪ੍ਰਸ਼ਾਦਜੀ -** ਆਪ ਪੂਰਣ ਵਿਦ੍ਵਾਨ ਸਨ ਜਿਨਾਂ ਨੂੰ ਸ੍ਵਪਨ ਵਿੱਚ ਭੀ ਪ੍ਰਕਿਰਤੀ ਤਥਾ ਪ੍ਰਕਿਰਤੀ ਜਨ ਪਦਾਰਥਾਂ ਦਾ ਲੇਸ਼ਮਾਤ੍ਰ ਨਹੀਂ ਸੀ ਕੇਵਲ ਗਿਆਨ ਸਰੂਪ ਬ੍ਰਹਮ ਵਿੱਚ ਆਸ਼ਕਤ ਚਿੱਤ ਸ੍ਰੀ ਸ੍ਵਾਮੀ ਜੀਦੇ ਪਰਮ ਪੁਨੀਤ ਸ਼ਿਸ਼ ਸਨ। ਸੰ੦ ੧੯੧੦ ਵਿਚ ਤੀਰਥ ਮੇਂ ਆਏਸੀ ਇਸੀ ਸਾਲ ਕਾਰਤਿਕ ਮਾਸਦੇ ਅੰਨਕੂਟ ਦੇ ਦਿਨ ਸ੍ਵਾਮੀ ਜੀਦੇ ਸ਼ਿਸ਼ ਬਨਕੇ ਉਦਾਸੀਨ ਸੰਪ੍ਰਦਾਯ ਮੇਂ ਪ੍ਰਵੇਸ਼ ਹੋਏ। ਆਪਦਾ ਜਨਮ ਹੈਦਰਾਵਾਦ ਸਿੰਧ ਦੇ ਇੱਕ ਆਮਿਲ ਦੇ ਘਰਦਾਸੀ। ਔਰ ਜਨਮ ਨਾਮ ਨਾਰਾਯਣ ਕਹਿੰਦੇ ਸਨ। ਸਾਧੂ ਬਨਕੇ ਆਪ ਥੋੜੇ ਸਮੇਂ ਦੇ ਪਿਛੋਂ ਕਾਸ਼ੀ ਵਿਦਯਾ ਧਿਅਨ ਕਰਨ ਗਏਸੀ।

**੭ ਬਾਬਾ ਅਮਰਦਾਸਜੀ -** ਏਹਨਾਂ ਦਾ ਜਨਮ ਦਿੱਲੀ ਦੇ ਪਾਸ ਦਾਸੀ। ਸੰਬਤ ੧੯੧੩ ਮਾਘ ਸੰਕਰਾਂਤੀ ਨੂੰ ਸ੍ਵਾਮੀ ਜੀਦੇ ਸ਼ਿਸ਼ ਹੋਏ।

**੮ ਬਾਬਾ ਹਰਿਕ੍ਰਿਸ਼ਨਜੀ -** ਆਪਦਾ ਜਨਮ ਸਾਰਸੁਤ ਬ੍ਰਾਹਿਮਣ ਦੀ ਕੁਲ ਵਿੱਚ ਹੋਇਆ ਆਪ ਸੰਬਤ ੧੯੧੩ ਮਾਘ ਬਸੰਤ ਪੰਚਮੀ ਨੂੰ ਸ੍ਰੀ ਸ੍ਵਾਮੀ ਜੀਦੇ ਸ਼ਿਸ਼ ਹੋਏ।

**੯ ਬਾਬਾ ਸੰਤੋਖਦਾਸਜੀ** - ਆਪਦਾ ਜਨਮ ਸਿੰਧੁ ਦੇ ਲੱਖੀ ਨਗਰ ਦਾ ਸੀ। ਸੰਬਤ ੧੯੧੮ ਪੋਹ ਸ਼ੁਕਲਾ ਦੂਜ ਚੰਦ੍ਰਰਾਤ੍ਰਿ ਦਿਨ ਨੂੰ ਸ੍ਵਾਮੀ ਜੀਦੇ ਸ਼ਿਸ਼ ਹੋਏ। ਔਰ ਸੰਬਤ ੧੯੩੦ ਫੱਗਣ ਸੁਦੀ ੧੫ ਹੋਲੀ ਨੂੰ ੬੦ ਸਾਲ ਦੀ ਆਯੂ ਮੇਂ ਸ੍ਰੀਸਾਧੁਬੇਲਾ ਤੀਰਥ ਮੇ ਸ੍ਵਰਗਵਾਸ ਹੋਗਏ।

**੧੦ ਬਾਬਾ ਤੁਲਸੀਦਾਸਜੀ** - ਆਪਦਾ ਜਨਮ ਸਿੰਧੁ ਦੇਸ਼ ਦੇ ਟੰਡੋਜਾਮ ਨਗਰ ਵੈਸ਼ ਦੇ ਘਰਦਾਸੀ ਸੰ० ੧੯੧੬ ਮਾਘ ਸੰਕ੍ਰਾਂਤੀ ਨੂੰ ਸ੍ਵਾਮੀ ਜੀਦੇ ਸ਼ਿਸ਼ ਹੋਏ। ਆਪਦਾ ਦੇਹਾਂਤ ਸੰਬਤ ੧੯੬੪ ਨੂੰ ੭੦ ਸਾਲ ਦੀ ਆਯੂ ਵਿੱਚ ਕਾਸ਼ੀ ਧਾਮ ਮੇਂ ਮਣੀਂ ਕਰਣਿਕਾ ਘਾਟ ਪਰ ਹੋਇਆਸੀ।

**੧੧ ਬਾਬਾ ਰਾਮਦਾਸਜੀ** - ਆਪਦਾ ਜਨਮ ਹਰੀਪੁਰ ਹਜਾਰੇ ਤੋਂ ਦੋ ਕੋਸ ਪਰ ਸਰਹਾਂ ਗ੍ਰਾਮ ਵਿੱਚ ਸਾਰਸੁਤ ਬ੍ਰਾਹਿਮਣ ਦੇ ਘਰਦਾਸੀ। ਸੰਬਤ ੧੯੧੬ ਮਾਘ ਸੰਕ੍ਰਾਂਤੀ ਨੂੰ ਸ੍ਵਾਮੀ ਜੀਦੇ ਸ਼ਿਸ਼ ਬਨੇਂ। ਸੰਬਤ ੧੯੨੨ ਅਸੂ ਵਦੀ ੧੧ ਨੂੰ ੪੨ ਸਾਲ ਦੀ ਆਯੂ ਵਿੱਚ ਸ਼ਿਕਾਰਪੁਰ ਸਿੰਧ ਮੇਂ ਆਪਦਾ ਦੇਹਾਂਤ ਹੋਇਆ।

**੧੨ ਬਾਬਾ ਸੰਤਦਾਸਜੀ** - ਏਹਨਾਂ ਦਾ ਪਹਿਲਾ ਨਾਮ ਘਨੈਯਾਲਾਲ ਸੀ। ਲੌਂਗੋਵਾਲ ਪੰਜਾਬ ਵਿੱਚ ਛੱਤ੍ਰੀ ਵੰਸਮੇਂ ਜਨਮ ਹੋਇਆ ਸੀ। ਸੰਬਤ ੧੯੧੧ ਵਿੱਚ ਸ੍ਰੀ ਸਾਧੁਬੇਲਾ ਤੀਰਥ ਮੇਂ ਆਏ ਔਰ ਸੰਬਤ ੧੯੧੭ ਅਖਾੜ ਸੁਦੀ ਪੂਰਣਮਾਸੀ ਨੂੰ ਸ੍ਵਾਮੀ ਜੀਦੇ ਸ਼ਿਸ਼ ਹੋਏ ਸੰਬਤ ੧੯੩੩ ਸਾਵਣ ਸੁਦੀ ੧੪ ਸੰਧਜਾ ਦੇ ੮ ਵਜੇ ੩੫ ਸਾਲਦੀ ਆਯੂ ਮੇਂ ਆਪਨੇਂ ਸਰੀਰ ਛੱਡਿਆ। ਥੋੜਾ ਜਿਹਾ ਚਿਰ ਗੱਦੀ ਪਰ ਭੀ ਬੈਠੇ ਸਨ ਜੋ ਅੱਗੇ ਚੱਲਕੇ ਲਿਖਾਂਗੇ।

**੧੩ ਬਾਬਾ ਮੋਹਨਦਾਸਜੀ** - ਆਪਦਾ ਜਨਮ ਸਿੰਧ ਹੈਦਰਾਵਾਦ ਵੈਸ਼ ਦੇ ਘਰਦਾਸੀ ਆਪ ੧੯੧੬ ਅਖਾੜ ਮੇ ਸ੍ਰੀ ਸਾਧੁਬੇਲਾ ਤੀਰਥ ਮੇ ਆਏ ਔਰ ਸੰਵਤ ੧੯੧੮ ਮਾਘ ਸੰਕ੍ਰਾਂਤੀ ਨੂੰ ਸ੍ਵਾਮੀ ਜੀਦੇ ਸ਼ਿਸ਼ ਹੋਏ। ਕੁਛਕਾਲ ਸ੍ਵਾਮੀ ਹਰਿਨਾਰਾਯਣ ਦਾਸਜੀ ਦੀ ਅਖਤਿਆਰੀ ਵਿੱਚ ਸੰ० ੧੯੨੧ ਅਸੂ ਸੁਦੀ ੨ ਚੰਦ੍ਰਰਾਤ ਸੰਧਜਾ ਦੇ ੯ ਵਜੇ ਗੱਦੀ ਪਰ ਭੀ ਬੈਠੇ ਸਨ। ਸੰਬਤ ੧੯੨੫ ਅਸੂ ਵਦੀ ੧੪ ਨੂੰ ਪ੍ਰਾਤਾਕਾਲ ੫ ਵਜੇ ੭੫ ਸਾਲ ਦੀ ਆਯੂ ਵਿੱਚ ਦੇਵ ਲੋਕ ਪਧਾਰੇ ਸ੍ਰੀ ਸ੍ਵਾਮੀ ਬਨਖੰਡੀਜੀ ਮਹਾਂਰਾਜ ਦੀ ਗੁਰਪ੍ਰਣਾਲੀ ਖੁਲਾਸਾ ਕਰਕੇ ਲਿਖੀ ਜਾਂਦੀ ਹੈ।

੧ ਬਾਬਾ ਸ੍ਰੀ ਗੁਰੂਨਾਨਕਦੇਵਜੀ ਨ੍ਰਿਬਾਣ ਉਦਾਸੀਨ।

੨ ਬਾਬਾ ਸ੍ਰੀ ਚੰਦ੍ਰ ਸਾਹਿਬਜੀ।

੩ ਬਾਬਾ ਗੁਰਦਿੱਤਾ ਸਾਹਿਬਜੀ।

੪ ਬਾਬਾ ਗੋਇੰਦ ਸਾਹਿਬਜੀ।

੫ ਬਾਬਾ ਕਮਲਨੈਨਜੀ। *

੬ ਬਾਬਾ ਚਿੰਤਾਮਣੀਜੀ।

੭ ਬਾਬਾ ਨੰਦਲਾਲ ਸੋਹਣਾਜੀ।

੮ ਬਾਬਾਮੀਹਾਂ ਸਾਹਿਬਜੀ।

੯ ਬਾਬਾ ਮਲਿ ਸਾਹਿਬਜੀ।

੧੦ ਬਾਬਾ ਸੰਤੋਖੀ ਸਾਹਿਬਜੀ।

੧੧ ਬਾਬਾ ਸੰਗਤਦਾਸ ਸਾਹਿਬਜੀ।

੧੨ ਬਾਬਾ ਗੁਰਮੁਖਦਾਸ ਸਾਹਿਬਜੀ।

੧੩ ਬਾਬਾ ਗੁਰਦਿਆਲ ਸਾਹਿਬਜੀ।

੧੪ ਬਾਬਾ ਸ਼ਿਆਮਦਾਸ ਸਾਹਿਬਜੀ।

੧੫ ਬਾਬਾ ਭਗਤਰਾਮ ਸਾਹਿਬਜੀ।

੧੬ ਬਾਬਾ ਰਤਨਦਾਸ ਸਾਹਿਬਜੀ।

੧੭ ਬਾਬਾ ਮੇਲਾਰਾਮ ਸਾਹਿਬਜੀ।

੧੮ ਬਾਬਾ ਬਨਖੰਡੀ ਸਾਹਿਬ ਮਹਾਂਰਾਜਜੀ।

---

* ਨੋਟ ਕਈ ਮਹਾਤਮਾਂ ਅਪਨੀ ਗੁਰਪ੍ਰਣਾਲੀ ਵਿੱਚ ਬਾਬਾ ਕਮਲਨੈਨ ਜੀਦਾ ਬਾਬਾ ਗੁਰਮੁਖੀਆਂਜੀ ਸ਼ਿਸ਼ ਲਿਖਦੇ ਹਨ ਓਹ ਗਲਤੀ ਪਰ ਹਨ ਕਿਉਂਕਿ ਕਮਲਨੈਨਜੀ ਦੇ ਗੁਰਮੁਖੀਆਂਜੀ ਗੁਰਭਾਈ ਹਨ ਸਿਸ ਨਹੀ ਸਿਸ ਤਾਂ ਚਿੰਤਾਮਣੀਂ ਜੀ ਹਨ। ਇਨਾਂਦਾ ਦੂਸਰਾ ਨਾਮ ਕੋਈ ਅਚਿੰਤਮਣੀ ਸਾਹਿਬ ਵੀ ਕਹਿੰਦੇ ਹਨ।

ਚੈਤ੍ਰ ਸ਼ੁਕਲਾ ੨ ਸੰਬਤ ੧੯੧੫ ਨੂੰ ਇੱਕ ਮਹਾਂਨ ਯੋਗ ਮਹਾਤਮਾਂ ਬਾਬਾ ਕਰਣ ਦਾਸਜੀ ਭੀ ਏਥੇ ਆਕੇ ਰਹਿਨ ਲੱਗੇ ਜੋ ੧੯੨੧ ਅਖਾੜ ਸ਼ੁਕਲਾ ੪ ਨੂੰ ਸ਼ਿਕਾਰਪੁਰ ਗਏ। ਔਰ ਸ੍ਰੀ ਸ੍ਵਾਮੀ ਹਰਿਪ੍ਰਸ਼ਾਦ ਜੀਦੇ ਸਾਥ ਸੰ੦ ੧੯੨੧ ਅਸੂ ਸੁਦੀ ੧੧ ਤੋਂ ਰਹਿਨ ਲਗੇ ਔਰ ਫਿਰ ਸਾਥ ਹੀ ਸ੍ਰੀ ਸਾਧੁਬੇਲਾ ਤੀਰਥ ਮੇਂ ਆਏ ਔਰ ਸੰ੦ ੧੯੩੩ ਸਉਣ ਸੁਦੀ ੧੫ ਪ੍ਰਾਤਾ ੯ ਵਜੇ ਹਰਿਪ੍ਰਸ਼ਾਦ ਜੀਨੇਂ ਕੋਠਾਰ ਦੀ ਗੱਦੀ ਪਰ ਬਿਠਾਯਾ ੮੫ ਵਰਖ ਦੀ ਆਯੂ ਮੇਂ ਸੰ੦ ੧੯੫੨ ਫਗਣਵਦੀ ੪ ਸ਼ਨੀਵਾਰ ਪ੍ਰਾਤਾ ਦੋ ਵਜੇ ਦੇਵਲੋਕ ਪਧਾਰੇ। ਸ੍ਰੀ ਸ੍ਵਾਮੀ ਬਨਖੰਡੀ ਜੀਦਾ ਨਿੱਤ ਨਿਯਮ ਇਸ ਪ੍ਰਕਾਰਸੀ। ਪ੍ਰਾਤਾ ਕਾਲ ੩ ਵਜੇ ਬਾਬਾ ਹਰਿਨਾਰਾਯਣ ਦਾਸਜੀ ਏਹਨਾਂ ਨੂੰ ਜਗਉਂਦੇ ਸਨ, ਔਰ ਪ੍ਰਾਤਾ ਸਿਮਰਨ ਕਰਕੇ ਸੌਚ ਕ੍ਰਿਆ ਸੇ ਨਵਿਰਤ ਹੋਕੇ ਸਨਾਨ ਕਰਦੇ ਸਨ ਔਰ ਸੰਧਜਾ ਬੰਦਨ ਕਰਕੇ ਸੂਰਯ ਨੂੰ ਅਰਘ ਦੇਕੇ ਪ੍ਰਣਾਮ ਔਰ ਪ੍ਰਕਰਮਾ ਕਰਦੇ ਸਨ। ਇਸਦੇ ਬਾਦ ਗੁਰੂਗ੍ਰੰਥਸਾਹਿਬਦਾ ਪਾਠ ਅਤੇ ਦੇਵਤਿਆਂ ਨੂੰ ਪ੍ਰਣਾਮਕਰਕੇ ਸ੍ਰੀਸਾਧੁਬੇਲਾ ਤੀਰਥਦੀ ਪ੍ਰਕਰਮਾ ਕਰਦੇ ਸਨ। ਫਿਰ ੧੦ ਵਜੇ ਗੱਦੀ ਪਰ ਆਕੇ ਵਿਰਾਜਮਾਂਨ ਹੁੰਦੇ ਸਨ ਔਰ ਪ੍ਰੇਮੀਆਂ ਨੂੰ ਦਰਸ਼ਨ ਦੇਕੇ ਓਹਨਾਂ ਨਾਲ ਵਾਰਤਾਲਾਪ ਕਰਕੇ ਵਿਦਜਾਰਥੀਆਂ ਨੂੰ ਪਢੌਂਦੇ ਸਨ। ਬਾਦ ਵਿੱਚ ਸ੍ਰੀ ਮਦਭਾਗਵਤ ਦੀ ਕਥਾ ਕਰਕੇ ੧੨ ਵਜੇ ਸਾਧੂ ਮਹਾਤਮਾਂ ਔਰ ਅਤਿਥੀਆਂ ਨੂੰ ਜੋਭੀ ਤੀਰਥ ਪਰ ਮੌਜੂਦ ਹੋਵੇ ਉਸਨੂੰ ਭੋਜਨ ਕਰਉਂਦੇ ਔਰ ਆਪਭੀ ਕਰਦੇ ਸਨ। ਫੇਰ ਥੋੜਾ ਚਿਰਵਿਸ੍ਰਾਮ ਕਰਕੇ ਵਿਦਜਾਰਥੀਆਂ ਨੂੰ ਪਢਉਂਦੇ ਸਨ ਔਰ ਸ਼ਾਮ ਨੂੰ ਯੋਗਵਸਿਸ੍ਟ ਦੀ ਔਰ ਰਾਤ੍ਰੀ ਨੂੰ ਪਾਰਸ ਭਾਗਦੀ ਕਥਾ ਕਰਦੇ ਸਨ। ਏਕਮ – ਅਸਟਮੀ – ਚੌਦਸ ਔਰ ਪੂਰਨਮਾਸੀ ਨੂੰ ਰਾਮਾਇਣ ਦੀ ਕਥਾ ਭੀ ਕਰਦੇ ਸਨ ਕਿਉਂਕਿ ਏਨਾਂ ਦਿਨਾਂ ਵਿੱਚ ਵਿਦਜਾਰਥੀਆਂ ਦੀ ਸੰਥਜਾ ਬੰਦ ਰਹਿੰਦੀ ਹੈ। ਇਸ ਪ੍ਰਕਾਰ ਸਾਰਾ ਸਮਾ ਈਸ੍ਵਰ ਪਰਾਇਣ ਹੀ ਰਹਿੰਦੇ ਸਨ, ਔਰ ਅੱਜ ਤੀਕ ਸਮੂਹ ਗੱਦੀ ਧਰ ਭੀ ਅਪਨਾਂ ਨਿਯਮ ਇਸੀ ਪ੍ਰਕਾਰ ਰਖਦੇ ਆਏ ਔਰ ਰਖਦੇ ਹਨ।

# ਸ੍ਰੀ ਸ੍ਵਾਮੀ ਬਨਖੰਡੀ ਜੀ ਮਹਾਂਰਾਜ ਦਾ ਦੇਵ ਲੋਕ ਗਮਨ।

ਹੁਣ ਸ੍ਰੀ ਸ੍ਵਾਮੀ ਜੀ ਨੂੰ ੧੦੦ ਸਾਲ ਪੂਰਾ ਹੋਣ ਵਾਲਾ ਸੀ। ਅਪਨੇਂ ਸਰੀਰ ਨੂੰ ਅਧਿਕ ਸਮੇ ਦੇ ਲਈ ਸੰਸਾਰ ਯਾਤ੍ਰਾ ਕਰਨੀ ਓਹ ਪਸਿੰਦ ਨਹੀਂ ਕਰਦੇ ਸਨ।

ਇਸ ਵਾਸਤੇ ਅਪਨਾਂ ਜੀਵਨ ਖੇਲ ਸਮੇਟਨ ਦੀ ਇੱਛਾ ਸੇ ਸਭਾ ਮੰਡਲ ਵਿੱਚ ਬੈਠੇ ਹੋਏ ਬਾਬਾ ਹਰਿਨਾਰਾਯਣ ਦਾਸਜੀ ਆਦਿਕ ਸ਼ਿਸ਼ ਔਰ ਗ੍ਰਿਸਥੀਆਂ ਨੂੰ ਅਪਨੀ ਇੱਛਾ ਪ੍ਰਗਟ ਕਰ ਕਹਿਨ ਲੱਗੇ ਕਿ ਹੁਣ ਸਰੀਰ ਨੂੰ ਸੌ ਸਾਲ ਤੋਂ ਅਧਿਕ ਰਖਨਾਂ ਅਸੀਂ ਉਚਿਤ ਨਹੀ ਸਮਝਦੇ। ਔਰ ਅਪਨੇਂ ਪਿਛੋਂ ਇਸ ਤੀਰਥ ਸਥਾਂਨ ਨੂੰ ਸੁਰਿਖਯਤ ਤਥਾ ਸੁਪ੍ਰਤਿਸਟਤ ਰਖਨ ਦੇ ਲਈ ਅਪਨੇਂ ਸਿੰਘਾਂਸਨ ( ਗੱਦੀ ) ਦਾ ਯੁਵਰਾਜ ਅਸੀਂ ਹਰਿ ਨਾਰਾਯਣ ਜੀ ਨੂੰ ਦਿੰਦੇ ਹਾਂ। ਏਹ ਬਚਨ ਸੁਨਕੇ ਸਭਾ ਮੰਡਲ ਵਿੱਚ ਸੱਨਾਟਾ ਛਾਗਿਆ ਅਤੇ ਕਿਸੇ ਨੂੰ ਕੁਝ ਬੋਲਨ ਦੀ ਹਿੰਮਤ ਨਹੀਂ ਹੋਈ ਪਰ ਸ੍ਵਾਮੀ ਹਰਿ ਨਾਰਾਯਣ ਦਾਸ ਜੀ ਪਾਸੋਂ ਰਿਹਾ ਨਾਂ ਗਿਆ ਓਹ ਖੜੇ ਹੋਕੇ ਹੱਥ ਬੰਨਕੇ ਕਹਿਨ ਲੱਗੇ ਕਿ ਹੇ ਪਰਮ ਮਾਂਨਨੀਯ ਗੁਰੂ ਜੀ ! ਮੈਤਾਂ ਸਦਾ ਆਪਦੀ ਸੇਵਾ ਵਿੱਚ ਹੀ ਪ੍ਰਸੰਨ ਰਹਿੰਦਾ ਹਾਂ। ਆਪਦੇ ਪਿਛੋਂ ਭੀ ਮੈਂ ਸੇਵਾਧਾਰੀ ਬਨਕੇ ਹੀ ਰਹਿਨਾਂ ਚਹੁੰਦਾ ਹਾਂ ਔਰ ਗੱਦੀ ਦਾ ਅਧਿਕਾਰ ਮੇਰੇ ਸੁਯੋਗ ਗੁਰ ਭਾਈ ਹਰਿ ਪ੍ਰਸ਼ਾਦ ਜੀਨੂੰ ਦਿਓ। ਔਰ ਜਦੋਂ ਤੀਕ ਓਹ ਕਾਸ਼ੀ ਸੇ ਨਾਂ ਅਊਨ ਤਦੋਂ ਤੀਕ ਕ੍ਰਿਪਾ ਕਰਕੇ ਆਪ ਅਪਨੇਂ ਸ਼ਰੀਰ ਨੂੰ ਰਖੋ ਅਸੀਂ ਹੁਣੇਂ ਹੀ ਹਰਿ ਪ੍ਰਸ਼ਾਦ ਜੀਨੂੰ ਤਾਰ ਦੁਆਰਾ ਸੂਚਨਾਂ ਦੇ ਦਿੰਦੇ ਹਾਂ। ਇਸ ਪਰ ਸ੍ਰੀ ਸ੍ਵਾਮੀਜੀ ਕਹਿਨ ਲੱਗੇ ਕਿ ਅਸੀ ਤਾਂ ਤੈਨੂੰ ਹੀ ਯੁਵਰਾਜ ਦਿੱਤਾ ਹੈ ਅੱਗੇ ਜਿਸਨੂੰ ਤੇਰੀ ਇੱਛਾ ਹੋਵੇ ਗੱਦੀ ਦਾ ਅਧਿਕਾਰ ਦੇ ਦੇਨਾਂ। ਹਰਿਨਾਰਾਯਣ ਦਾਸ ਜੀ ਕਹਿਨ ਲੱਗੇ ਕਿ ਮੇਰੀ ਇੱਛਾ ਤਾਂ ਸਭ ਤਰਹਿ ਸੇ ਹਰਿ ਪ੍ਰਸ਼ਾਦ ਜੀਨੂੰ ਹੀ ਗੱਦੀ ਦੇਨਦੀ ਹੈ॥ ਆਪ ਕ੍ਰਿਪਾ ਕਰਕੇ ਓਹਨਾਂ ਦੇ ਔਨੇ ਤੱਕ ਸ਼ਰੀਰ ਸਥਿਤ ਰਖੋ। ਸ੍ਵਾਮੀ ਜੀਨੇਂ ਉਸਦੀ ਏਹ ਪ੍ਰਾਰਥਨਾਂ ਸ੍ਵੀਕਾਰ ਕੀਤੀ ਔਰ ਓਸੇ ਵੇਲੇ ਸੰਬਤ ੧੯੨੦ ਜੇਠ ਸ਼ੁਕਲਾ ਦੂਜ ੨ ਚੰਦ੍ਰਰਾਤ੍ਰੀ ਦਿਨ ਪ੍ਰਾਤਾ ੮ ਵਜੇ ਹਰਿਨਾਰਾਯਣ ਦਾਸਜੀ ਨੂੰ ਯੁਵਰਾਜ ਪਦਵੀ ਦੇਕੇ ਅਪਨਾਂ ਭਗਵਾਂ ਸਿਰੋਪਾ ( ਅੰਚਲਾ ) ਅਤੇ ਭਗਵਾਂ ਚੋਲਾ ਉਸਦੇ ਗਲ ਪਾਇਆ। ਔਰ ਗੱਦੀ ਦਾ ਤਿਲਕ ਬਿਭੂਤੀ ਦਾ ਅਪਨੇਂ ਹੱਥੀਂ ਦਿੱਤਾ। ਹਰਿ ਪ੍ਰਸ਼ਾਦ ਜੀ ਜੋ ਅਪਨੇ ਗੁਰੂ ਦੀ ਆਗਜਾ ਸੇ ਕਾਸ਼ੀ ਵਿਦਜਾ ਪਢਨ ਗਏ ਸੀ ਓਹਨਾਂ ਨੂੰ ਸੀਘ੍ਰ ਅਊਨ ਲਈ ਤਾਰ ਭੇਜੀ ਗਈ। ਓਹਨਾਂ ਦਿਨਾਂ ਵਿੱਚ ਅਰਥਾਤ ਸੰਬਤ ੧੯੨੦ ਤੱਕ ਤਾਰ ਕਰਾਚੀ ਤੱਕ ਲੱਗ ਗਈ ਸੀ। ਔਰ ਰੇਲ ਗੱਡੀ ਮੁਲਤਾਂਨ ਤੱਕ ਹੀ ਆਸਕਦੀ ਸੀ। ਅੱਗੇ ਰਸਤਾ ਬਨਦਾ ਜਾਂਦਾ ਸੀ। ਏਸੇ ਵਾਸਤੇ ਸਾਡੇ ਭਾਵੀ ਅਧਿਸ੍ਟਾਤਾ ਸ੍ਵਾਮੀ ਹਰਿ ਪ੍ਰਸ਼ਾਦ ਜੀਨੂੰ ਏਥੇ ਪਹੁੰਚਨ ਵਿੱਚ ਪੰਧਰਾਂ ਦਿਨ ਲੱਗੇ। ਅਉਦੇ ਹੀ ਸ੍ਰੀ

ਸ੍ਵਾਮੀ ਜੀਨੂੰ ਦੰਡਵਤ ਪ੍ਰਣਾਮ ਕਰਕੇ ਸਭਨੂੰ ਯਥੋਚਿਤ ਰੀਤੀ ਸੇ ਮਿਲੇ।

ਇਸਦੇ ਬਾਦ ਸ੍ਰੀ ਸ੍ਵਾਮੀ ਬਨਖੰਡੀ ਜੀ ਸਭ ਨੂੰ ਬੁਲਾਕੇ ਕਹਿਨ ਲੱਗੇ ਕਿ ਅੱਜ ਰਾਤ ਨੂੰ ਤਿੰਨ ਵਜੇ ਅਸਾਂ ਸ਼ਰੀਰ ਯਾਤ੍ਰਾ ਸਮਾਪਤ ਕਰਨੀ ਹੈ। ਹੱਛਾ ਮਹੂਰਤ ਹੈ ਔਰ ਸੂਰਯ ਭੀ ਉਤਰਾਯਨ ਮੇਂ ਹੈ। ਤੁਸਾਂ ਸਵਾਧਾਂਨ ਰਹਿਨਾਂ ਸਾਡੀ ਕੋਈ ਸਮਾਧੀ ਨਹੀਂ ਬਨੌਂਨੀ ਔਰ ਇਸ ਜਰਜਰੀ ਭੂਤ ਸਰੀਰਦਾ ਸਿੰਧੂ ਸਪਤਨਦ ਦੇ ਪਰਮ ਪਵਿਤ੍ਰ ਜਲ ਵਿੱਚ ਪ੍ਰਵਾਹ ਕਰਨਾ। ਅਸੀਂ ਅਪਨੀਂ ਸਮਾਧੀ ਮੇਂ ਸਾਮਾਨ ਰੂਪਸੇ ਅਬੀ ਸੇ ਲੱਗੇ ਹੋਏ ਹੈਂ। ਔਰ ਦੋ ਵਜੇ ਰਾਤ ਨੂੰ ਦਸਵੇਂ ਦ੍ਵਾਰ ਵਿੱਚ ਪ੍ਰਾਣ ਰੋਧਰ ਕਰਕੇ ਅੰਤਮ ਸ੍ਵਾਸ ਲੈ ਲਵਾਂਗੇ, ਸਰੀਰ ਛੁਟਨੇ ਦੀ ਏਹ ਪ੍ਰੀਖਯਾ ਵੀ ਤੁਸੀਂ ਲੋਗ ਕਰ ਸਕਦੇ ਹੋਂ ਜੋ ਮੱਖਨ ਮੰਗਾਕੇ ਮੇਰੇ ਮੱਥੇ ਪਰ ਰੱਖਨਾਂ ਜੇ ਓਹ ਕਦੇ ਵੀ ਪਿਘਲੇ ਨਾਂ ਤਾਂ ਜਾਂਨ ਲੈਨਾਂ ਕਿ ਅਸੀਂ ਸਰੀਰ ਤੋਂ ਅਲਗ ਹੋ ਗਏ।

ਰਾਤ੍ਰੀ ਦਾ ਭੋਜਨ ਕਰਕੇ ਸਭ ਸ਼ਿਸ਼ ਸੇਵਕ ਸਾਵਧਾਨੀ ਸੇ ਸ੍ਵਾਮੀ ਜੀਦੇ ਅੱਗੇ ਬੈਠ ਗਏ। ਅੱਧੀ ਰਾਤ ਬੀਤ ਚੱਲੀ ਦੋ ਵਜੇ ਸ੍ਵਾਮੀ ਜੀਨੇਂ ਪੂਰਕ ਪ੍ਰਾਣਾਯਾਮ ਕੀਤਾ ਘੰਟਾ ਭਰ ਪ੍ਰਾਣ, ਕੁੰਭਕ ਰੂਪ ਮੇਂ ਰਿਹਾ ਜਿਥੋਂ ਫੇਰ ਰੇਚਕ ਰੂਪ ਵਿੱਚ ਕਦੀ ਨਹੀਂ ਆਇਆ। ਮੱਖਨ ਰੱਖਕੇ ਪ੍ਰੀਖਯਾ ਭੀ ਕੀਤੀ ਗਈ ਪਰ ਓਹ ਪਿਘਲਿਆ ਨਹੀਂ। ਇਸਥੀ ਸਭ ਲੋਗ ਜਾਂਨ ਗਏ ਕਿ ਸਾਡੇ ਯੋਗਾਚਾਰਯ ਗੁਰੂਜੀ ਆਤਮਾਨੰਦ ਵਿਖੇ ਸਦਾ ਦੇ ਲੀਏ ਲੀਨ ਹੋਗਏ। ਏਹ ਦਿਨ ਸੰਬਤ ੧੯੨੦ ਅਖਾੜ ਮਾਸ ਕ੍ਰਿਸਨਾ ਪੱਖ ਦੁਤੀਆ ਬੁੱਧਵਾਰ ਸੀ। ਸਵੇਰਾ ਹੁੰਦੇ ਹੀ ਸ੍ਵਾਮੀ ਜੀਦੇ ਸਰੀਰ ਤਿਆਗ ਦੀ ਵਾਰਤਾ ਆਸ ਪਾਸ ਫੈਲ ਗਈ ਔਰ ਸੱਖਰ, ਭੁੱਖਰ ਰੋੜੀ ਆਦਿਕ ਸਮੀਪ ਵਰਤੀ ਨਗਰਾਂ ਤੋਂ ਅਧਿਕ ਸੰਖਯਾ ਵਿੱਚ ਆਕੇ ਲੋਗ ਇਕੱਠੇ ਹੋਏ ਬੜੀ ਸਜ ਧਜ ਔਰ ਸਮਾਰੋਹ ਸੇ ਸ੍ਵਾਮੀ ਜੀਦੀ ਜਲ ਪ੍ਰਵਾਹ ਕ੍ਰਿਆ ਕੀਤੀ ਗਈ। ਜਿਨਾਂ ਦੀ ਉਮਰ ਪੂਰੀ ਸੌਉ ੧੦੦ ਸਾਲ ਦੀ ਸੀ ਸ੍ਵਾਮੀ ਹਰਿਨਾਰਾਯਣ ਦਾਸ ਜੀਨੇਂ ਸ਼ੁਭ ਮਹੂਰਤ ਦੇਖਕੇ ਪ੍ਰਾਤ: ਓਸੇ ਦਿਨ ਸਾਢੇ ੧੧॥ ਵਜੇ ਸ੍ਵਾਮੀ ਹਰਿ ਪ੍ਰਸ਼ਾਦ ਜੀਨੂੰ ਰਾਜ ਤਿਲਕ ਦੇਕੇ ਗੱਦੀ ਪਰ ਬੈਠਾਯਾ।

ਸ੍ਰੀ ਸ੍ਵਾਮੀ ਬਨਖੰਡੀ ਜੀਦੇ ਦੇਹਾਵਸਾਂਨ ਦੇ ਪਿਛੋਂ ਭੀ ਇੱਕ ਅਲੌਕਿਕ ਘਟਨਾਂ ਹੋਈ! ਇੱਕ ਬੰਬਈ ਤੋਂ ਸ਼ਿਕਾਰਪੁਰੀ ਸੇਠ ਸ੍ਰੀ ਸ੍ਵਾਮੀ ਜੀਦੀ ਭੇਟਾ ਵਾਸਤੇ ਮੋਤੀਆਂ ਦੀ ਮਾਲਾ ਲੈਕੇ ਆਇਆ। ਜਦੋਂ ਓਸਨੇਂ ਸੱਖਰ ਆਕੇ ਸ੍ਵਾਮੀ ਜੀਦੇ ਸ਼ਰੀਰ ਪਾ

ਤ ਦੀ ਵਾਰਤਾ ਸੁਨੀਂ ਤਾਂ ਓਹ ਅਤਯੰਤ ਹੀ ਖਿੰਨ ਚਿੱਤ ਹੋ ਗਿਆ ਉਸਦੀ ਸ੍ਵਾਮੀ ਜੀ ਵਿੱਚ ਵੜੀ ਸ਼ਰਧਾ ਸੀ ਔਰ ਉਸਨੂੰ ਏਹ ਵੀ ਨਿਸਚਾ ਸੀ ਕਿ ਸ੍ਵਾਮੀ ਜੀ ਸਰਬ ਸ਼ਕਤੀ ਵਾਂਨ ਪੂਰਣ ਯੋਗੀਸ੍ਵਰ ਸਨ। ਇਸ ਲੀਏ ਓਹ ਸ੍ਰੀ ਸਿੰਧੁ ਗੰਗਾ ਦੇ ਕਿਨਾਰੇ ਪਰ ਮਨ ਵਿੱਚ ਏਹ ਠਾਂਨ ਕੇ ਬੈਠ ਗਿਆ ਕਿ ਜਦੋਂ ਤੀਕ ਸ੍ਰੀ ਸ੍ਵਾਮੀ ਬਨਖੰਡੀ ਜੀ ਏਥੇ ਆਕੇ ਅਪਨੀ ਮਾਲਾ ਨਹੀ ਲੈਂਣਗੇ ਤਦੋਂ ਤੀਕ ਮੈਂ ਏਥੋਂ ਉਠੂੰਗਾ ਨਹੀ ਔਰ ਨਾਂ ਅੰਨ ਜਲ ਹੀ ਗ੍ਰਹਿਨ ਕਰੂੰਗਾ, ਉਸ ਪਰਮ ਸ੍ਰਧਾਲੂ ਸੇਠ ਨੂੰ ਦੋ ਦਿਨ ਓਥੇ ਬੈਠੇ ਬੀਤ ਗਏ। ਰਾਤ ਨੂੰ ਸ੍ਵਾਮੀ ਜੀ ਉਸਨੂੰ ਸ੍ਵਪਨ ਵਿੱਚ ਮਿਲੇ ਔਰ ਕਹਿਨੇਂ ਲਗੇ ਕਿ ਮੈਂ ਤੇਰਾ ਅਚਲ ਵਿਸ੍ਵਾਸ ਔਰ ਪ੍ਰੇਮ ਦੇਖਕੇ ਅਤਯੰਤ ਪ੍ਰਸੰਨ ਹੋਇਆ ਹਾਂ, ਕਲ ਨੂੰ ਮੇਰਾ ਸਰੀਰ ਤੈਨੂੰ ਏਥੇ ਨਦੀ ਵਿੱਚ ਨਜਰ ਆਊਗਾ। ਤਾਂ ਤੈਂਨੇ ਏਹ ਮਾਲਾ ਅਰਪਨ ਕਰਕੇ ਅਪਨੀਂ ਮਨੋਂ ਕਾਮਨਾਂ ਪੂਰੀ ਕਰ ਲੈਨੀ। ਤੀਸਰੇ ਦਿਨ ਓਸੇ ਤਰਾਂ ਹੋਇਆ ਜੈਸਾ ਕਿ ਰਾਤ੍ਰੀ ਨੂੰ ਸ੍ਵਾਮੀ ਜੀ ਕਹਿ ਗਏ ਸਨ। ਸ੍ਵਾਮੀ ਜੀਦਾ ਮ੍ਰਿਤਕ ਸ਼ਰੀਰ ਗੰਗਾ ਜੀਦੇ ਅਗਾਧ ਜਲ ਸੇ ਪ੍ਰਗਟ ਹੋ ਆਇਆ ਔਰ ਉਸ ਸੇਠ ਨੇ ਮਾਲਾ ਪਹਿਨਾਕੇ ਅਪਨੀ ਮਨੋ ਭਿਲਾਖਾ ਪੂਰੀ ਕੀਤੀ। ਏਹ ਵਾਰਤਾ ਚਾਰੋਂ ਓਰ ਫੈਲ ਗਈ ਔਰ ਕਈ ਨਰ ਨਾਰੀ ਇਸ ਬਚਿਤ੍ਰ ਚਰਿਤ੍ਰ ਨੂੰ ਦੇਖਨ ਲਈ ਆਂਨ ਇਕੱਠੇ ਹੋਏ। ਸ੍ਰੀ ਸਾਧੁਬੇਲਾ ਤੀਰਥ ਦੇ ਸਭ ਸਾਧੂ ਮਹਾਤਮਾਂ ਭੀ ਆ ਗਏ ਔਰ ਉਸ ਸਰੀਰ ਨੂੰ ਸ੍ਰੀ ਸਾਧੁਬੇਲਾ ਤੀਰਥ ਪਰ ਲੈ ਗਏ ਔਰ ਬਡੇ ਉਤਸਾਹ ਅਤੇ ਸਮਾਰੋਹ ਸੇ ਫਿਰ ਸ੍ਵਾਮੀ ਜੀਦੇ ਸ਼ਰੀਰ ਨੂੰ ਸ੍ਰੀ ਸਿੰਧੁ ਗੰਗਾ ਦੇ ਕਲੋਲ ਲੋਲ ਤਰੰਗਾ ਵਿੱਚ ਪ੍ਰਵਾਹਿਤ ਕੀਤਾ।

ਹੁਣ ਭਾਂਵੇ ਸ੍ਰੀ ਸ੍ਵਾਮੀ ਜੀ ਸਾਡੇ ਪਾਸ ਨਹੀ ਹਨ ਫੇਰ ਭੀ ਓਹਨਾਂ ਦਾ ਪ੍ਰਾਤਾ ਸਿਮਰਨੀ ਨਾਮ ਕਦੀ ਸਾਡੇ ਦਿਲਾਂ ਵਿਚੋਂ ਜਾਂਨੇ ਵਾਲਾ ਨਹੀਂ, ਸਾਡੇ ਪੂਰਵਜ ਯੋਗੀਆਂ ਦੇ ਸੰਬੰਧ ਵਿੱਚ ਕਈ ਅਲੌਕਿਕ ਕਾਰਯ ਕਰਨ ਦੀ ਪ੍ਰਧਾਂਨਤਾ ਅਨੇਕ ਸ਼ਾਸਤ੍ਰਾਂ ਵਿੱਚ ਪ੍ਰਸਿੱਧ ਹੈ ਅਤੇ ਸ੍ਰੀ ਸ੍ਵਾਮੀ ਬਨਖੰਡੀ ਜੀਦੇ ਸੰਬੰਧ ਵਿੱਚ ਭੀ ਉਕਤ ਅਸਾਧਾਰਣ ਕਾਰਯਾਂ ਵਿੱਚ ਕੋਈ ਸੰਦੇਹ ਨਹੀਂ ਆ ਸਕਦਾ। ਇਸ ਵਿੱਚ ਭੀ ਕੋਈ ਸੰਸਾ ਨਹੀਂ ਹੋਨਾਂ ਚਾਹੀਦਾ ਕਿ ਸ੍ਰੀ ਸ੍ਵਾਮੀ ਬਨਖੰਡੀ ਜੀ ਰਿੱਧੀ ਸਿੱਧੀ ਸੰਪਾਦਿਤ ਪੂਰਣ ਯੋਗੀਸ੍ਵਰ ਸਨ, ਇਸ ਲੀਏ ਓਹਨਾਂ ਲਈ ਐਸੇ ਕਾਰਯ ਕਰ ਦੇਨਾਂ ਕੋਈ ਬਡੀ ਬਾਤ ਨਹੀਂ ਸੀ।

ਸ੍ਰੀ ਸ੍ਵਾਮੀ ਬਨਖੰਡੀ ਜੀਦੇ ਜੀਵਨ ਤੋਂ ਯੋਗ ਸ਼ਾਸ਼ਤ੍ਰ ਦੀ ਸੱਤਜਤਾ ਤੋਂ ਬਿਨਾਂ ਕਈ ਹੋਰ ਸਿਖਜਾ ਭੀ ਮਿਲਦੀਆਂ ਹਨ। ਜੋ ਏਥੇ ਸੰਖੇਪ ਸੇ ਭੀ ਵਰਨਨ ਕੀਤੀਆਂ ਜਾਂਨ ਤਾਂਭੀ ਇੱਕ ਬੜਾ ਪੁਸਤਕ ਬਨ ਸਕਦਾ ਹੈ ਇਸ ਵਾਸਤੇ ਅਸੀਂ ਪਾਠਕਾਂ ਨੂੰ ਇਤਨਾਂ ਕਹਿਕੇ ਹੀ ਸੰਤੁਸ਼ਟ ਕਰਦੇ ਹਾਂ ਕਿ ਸ੍ਵਾਮੀ ਜੀ ਵਿਦੇਹ ਮੁਕਤ ਹੁੰਦੇ ਹੋਏ ਭੀ ਪਰਮ ਦਿਆਲੂ ਪਰੋਪਕਾਰੀ ਤੀਰਥਾਂ ਔਰ ਸਭ ਦੇਵੀ ਦੇਵਤਿਆਂ ਨੂੰ ਮੰਨਨ ਵਾਲੇ ਸੱਚੇ ਸਨਾਤਨੀ ਸਾਧੂ ਸਨ।

# ਸ੍ਰੀ ਸ੍ਵਾਮੀ ਬਨਖੰਡੀ ਜੀ ਮਹਾਂ ਰਾਜ

ਦੇ ਪਿਛੋਂ ਨੀਚੇ ਲਿਖੇ ਮਹਾਤਮਾਂ ਸ੍ਰੀ ਸਾਧੂਏਲਾ ਤੀਰਥ ਪਰ ਗੱਦੀ ਨਸ਼ੀਨ ਹੋ ਚੁਕੇ ਹਨ।

( ੧ ) ਸੰਬਤ ੧੯੨੦ ਆਖਾੜ ਕ੍ਰਿਸ਼ਨਾ ੨ ਬੁਧਵਾਰ ਪ੍ਰਾਤਾ ੧੧॥ ਵਜੇ ਸੇ ੧੯੨੧ ਅਸੂ ਸ਼ੁਕਲਾ ੨ ਦੂਜ ਚੰਦ੍ਰ ਰਾਤ ਸੰਧਜਾ ੮ ਵਜੇ ਤੱਕ ਸ੍ਰੀ ਸ੍ਵਾਮੀ ਹਰਿਪ੍ਰਸ਼ਾਦ ਜੀ ਗੱਦੀ ਧਰ ਰਹੇ।

( ੨ ) ਬਿ੦ ਸੰ੦ ੧੯੨੧ ਅਸੂ ਸ਼ੁਕਲਾ ੨ ਚੰਦ੍ਰਰਾਤ੍ਰ ਸੰਧਜਾ ੯ ਵਜੇ ਸੇ ੧੯੨੫ ਅਸੂ ਕ੍ਰਿਸ਼ਨਾਂ ੧੪ ਪ੍ਰਾਤਾ ਪੰਜ ਵਜੇ ਤੱਕ ਸ੍ਰੀ ਸ੍ਵਾਮੀ ਮੋਹਨਦਾਸਜੀ ਗੱਦੀ ਧਰ ਰਹੇ। ਆਪਦੀ ਪੂਰੀ ਆਯੂ ੭੫ ਬਰਸ਼ ਦੀ ਸੀ

( ੩ ) ਬਿ੦ ਸੰਬਤ ੧੯੨੫ ਅਸੂ ਕ੍ਰਿਸ਼ਨਾਂ ੧੪ ਪ੍ਰਾਤਾ ੮ ਵਜੇ ਸੇ ੧੯੨੯ ਅਸੂ ਕ੍ਰਿਸ਼ਨਾਂ ੪ ਸੰਧਜ ੬॥ ਵਜੇ ਤੱਕ ਸ੍ਰੀ ਸ੍ਵਾਮੀ ਸੰਤਦਾਸਜੀ ਗੱਦੀ ਧਰ ਰਹੇ ਆਪ ਦੀ ਪੂਰੀ ਆਯੂ ੩੫ ਬਰਸ ਦੀ ਸੀ ( ੧੯੩੩ ਸ੍ਰਾਵਣ ਸੁਦੀ ੧੪ ਸੰਧਜਾ ੮ ਬਜੇ ਦੇਵਲੋਕ ਹੁਏ )

( ੪ ) ਬਿ੦ ਸੰਬਤ ੧੯੨੯ ਅਸੂ ਕ੍ਰਿਸ਼ਨਾਂ ੪ ਚੌਥ ਸੰਧਜਾ ੬॥ ਵਜੇ ਸੇ ੧੯੪੦ ਮੱਘਰ ਕ੍ਰਿਸ਼ਨਾਂ ੯ ਦਿਨਕੇ ੨ ਵਜੇ ਤੱਕ ਦੂਸਰੀ ਵੇਰ ਸ੍ਰੀ ਸ੍ਵਾਮੀ ਹਰਿਪ੍ਰਸ਼ਾਦਜੀ ਗੱਦੀ ਧਰ ਰਹੇ ( ਆਪਦੀ ਪੂਰੀ ਆਯੂ ੭੫ ਬਰਸ ਦੀ ਸੀ। ਕਿਉਂਕਿ ਏਹ ਮਹਾਤਮਾਂ ਅਠ ਸਾਲ ਤੀਰਥ ਯਾਤ੍ਰਾ ਕਰਨ ਚਲੇ ਗਏ ਸਨ ਦਰਮਿਆਂਨ ਵਿੱਚ ਸ੍ਵਾਮੀ ਮੋਹਨਦਾਸਜੀ ਤੇ ਸ੍ਵਾਮੀ ਸੰਤਦਾਸਜੀ ਗੱਦੀ ਧਰ ਰਹੇ ਸਨ।

( ੫ ) ਬਿ੦ ਸੰਬਤ ੧੯੪੦ ਮੱਘਰ ਵਦੀ ੯ ਸੰਧਜਾ ੪ ਵਜੇ ਸੇ ਸੰ੦ ੧੯੪੩

ਜੇਠ ਵਦੀ ੧੪ ਮੰਗਲਵਾਰ ਦਿਨਕੇ ੨ ਵਜੇ ਤੱਕ ਸ੍ਰੀ ਸ੍ਵਾਮੀ ਅਚਲਪ੍ਰਸ਼ਾਦਜੀ ਗੱਦੀ ਧਰ ਰਹੇ। ਆਪ ਤੀਰਥ ਯਾਤ੍ਰਾ ਕਰਦੇ ਰਹੇ ਬਿ੦ ਸੰ੦ ੧੯੬੯ ਮਾਘ ਸੁਦੀ ੧੨ ਮੰਗਲਵਾਰ ਸੰਧ੍ਯਾ ੫ ਬਜੇ ਦੇਵਲੋਕ ਹੁਏ ਆਪਦੀ ਆਯੂ ਪੂਰੀ ੮੫ ਬ੍ਰਸਾਂ ਦੀ ਸੀ

( ੬ ) ਸੰਬਤ ੧੯੪੩ ਜੇਠ ਵਦੀ ੧੪ ਮੰਗਲਵਾਰ ਦਿਨਕੇ ੨ ਵਜੇ ਸੇ ੧੯੫੦ ਪ੍ਰਥਮ ਅਖਾੜ ਵਦੀ ੮ ਬੁੱਧਵਾਰ ਸੰਧ੍ਯਾਕੇ ੪ ਵਜੇ ਤਕ ਸ੍ਰੀ ਸ੍ਵਾਮੀ ਜੈਰਾਮਦਾਸਜੀ ਗੱਦੀ ਧਰ ਰਹੇ। ਆਪਦੀ ਆਯੂ ਪੂਰੀ ੬੦ ਬਰਸਾ ਦੀ ਸੀ

( ੭ ) ਸੰਬਤ ੧੯੫੦ ਪ੍ਰਥਮ ਅਖਾੜ ਵਦੀ ੮ ਬੁੱਧਵਾਰ ਸੰਧ੍ਯਾ ੫ ਵਜੇ ਸੇ ਵਰਤਮਾਨ ਉਦਾਸੀਨ ਕੁਲ ਭੂਸ਼ਨ ਧਰਮ ਰਖ੍ਯਕ ਸ੍ਰੀ ਸ੍ਵਾਮੀ ਹਰਿਨਾਮਦਾਸਜੀ ਗੱਦੀ ਧਰ ਹੈਂ।

( ਕ ) ਬਿ੦ ਸੰਬਤ ੧੮੮੦ ਵੈਸਾਖ ਵਦੀ ੨ ਸੇਂ ਬਿ੦ ਸੰ੦ ੧੯੦੦ ਕਾਤਕ ਵਦੀ ੧੦ ਤਕ ਬਾਬਾ ਬਿਸਨਦਾਸਜੀ ਕੋਠਾਰ ਕੀ ਗਾਦੀ ਪਰਿ ਬੈਠੇ ਸੰਬਤ ੧੯੧੫ ਭਾਦ੍ਰੋਂ ਵਦੀ ੨ ਦੇਵਲੋਕ ਹੁਏ ੭੫ ਵਰਖ ਕੁਲ ਆਯੂ ਸੀ

( ਖ ) ਬਿ੦ ਸੰ੦ ੧੯੦੦ ਕਤਕਵਦੀ ੧੦ ਸੇਂ ਸੰਬਤ ੧੯੨੯ ਭਾਦ੍ਰੋਂਵਦੀ ੭ ਤਕ ਸ੍ਰੀ ਸ੍ਵਾਮੀ ਹਰਿਨਾਰਾਇਣ ਦਾਸਜੀ ਕੋਠਾਰ ਦੀ ਗਾਦੀ ਪਰਿ ਰਹੇ ਆਪਦੀ ਕੁਲ ਆਯੂ ੮੦ ਅਸੀ ਬਰਸਾਦੀ ਸੀ ਪਿਛੇ ਸ੍ਵਾਮੀ ਸੰਤਦਾਸਜੀ ਕੋਠਾਰ ਕੀ ਗਾਦੀ ਪਰਿ ਰਹੇ ਸਾਥ ਮੇਂ ਸ੍ਵਾਮੀ ਜਜਰਾਮਦਾਸਜੀ ਰਹੇ

( ਗ ) ਬਿ੦ ਸੰ੦ ੧੯੩੩ ਸ੍ਰਾਵਣ ਸੁਦੀ ੧੫ ਸੇਂ ੧੯੫੨ ਫਾਲਗੁਨ ਵਦੀ ੪ ਸਨੀਵਾਰ ਦਿਨ ਤਕ ਬਾਬਾ ਕਰਣਦਾਸਜੀ ਕੋਠਾਰ ਕੀ ਗਾਦੀ ਪਰਿ ਰਹੇ ਸਨ ਆਪ ਦੀ ਪੂਰਣ ਆਯੂ ੮੫ ਬਰਸਾਂਦੀ ਸੀ

( ਘ ) ਬਿ੦ ਸੰ੦ ੧੯੫੨ ਫਗੁਣ ਵਦੀ ੪ ਸਨੀਵਾਰ ਬਾਬਾ ਹਰੀਦਾਸਜੀ ਕੁਠਾਰ ਦੀ ਗਾਦੀ ਪਰਿ ਬੈਠੇ ਵਰਤਮਾਨ ਇਸਥਤ ਹੈਨ *

# ਸ੍ਰੀ ਸ੍ਵਾਮੀ ਹਰਿਨਾਮਦਾਸ ਜੀ

ਦੇ ਸੰਬੰਧੀ ਕੁਝ ਲਿਖਨਾਂ ਜਗਤ ਰੂਪੀ ਸੂਰਯ ਨੂੰ ਦੀਪਕ ਦਖੌਂਨ ਵਾਲੀ ਗੱਲ ਹੈ, ਔਰ ਬਿਲਕੁਲ ਚੁਪਹੀ ਸਾਧ ਲੈਨਾਂ ਕੁਝ ਭੀ ਨਾਂ ਲਿਖਨਾਂ ਕ੍ਰਿਤਘਨਤਾ ਹੈ।

* ਆਪਦਾ ਸ਼ਿਸ਼ਜ ਅਦੁਵੈਤਾਨੰਦ ਇਸਦਾ ਈਸਵਰਾਨੰਦ ਬਿ੦ ਸੰ੦ ੧੯੭੬ ਵੈਸਾਖ ਸੁਦੀ ੩ ਦਿਨ ਦੋਨੋਂ ਘਨੇਂ

ਉਦਾਸੀਨ ਇਤਹਾਸ ਵਿੱਚ ਜਿੰਦੇ ਸ਼ਹੀਦ ਧਰਮਬੀਰ ਮਹੰਤ ਨਾਰੈਣਦਾਸਜੀ ਸੇ ਦੂਸਰਾ ਦਰਜਾ ਆਪਦਾ ਹੈ ਪਰੰਤੂ ਮੈਂ ਇਤਨਾਂ ਕਹੇ ਬਗੈਰ ਭੀ ਨਹੀਂ ਰਹਿ ਸਕਦਾ ਕਿ ਮਹੰਤ ਨਾਰੈਣਦਾਸਜੀ ਤੋਂ ਬਢਕੇ ਅਧਿਕ ਗੁਣ ਆਪ ਵਿੱਚ ਮੌਜੂਦ ਹਨ ਔਰ ਸੱਚ ਮੁੱਚ ਆਪਦੀ ਜੀਵਨੀ ਸੇ ਪ੍ਰਤੇਕ ਪੁਰਸ਼ ਨੂੰ ਅਪਨੇ ਜੀਵਨ ਬਿਤੀਤ ਕਰਨੇਂ ਦਾ ਸਬਕ ਸੀਖਨਾਂ ਚਾਹੀਦਾ ਹੈ। ਆਪ ਚੰਦ੍ਰਮਾਂਵਤ ਸ਼ੀਤਲ, ਸੂਰਯ ਦੇ ਸਮਾਂਨ ਤੇਜਸ੍ਵੀ, ਸਮੁੰਦਰ ਜੇਸੇ ਗੰਭੀਰ, ਗਿਆਂਨ ਔਰ ਵਿਦਜਾ ਦੇ ਭੰਡਾਰ ਸ਼ਾਂਤੀ ਤਾਂ ਆਪਸੇ ਹੀ ਹਰਇੱਕ ਨੂੰ ਸਿਖਨੀਂ ਚਾਹੀਦੀ ਹੈ। ਔਰ ਆਪਦੀ ਮਧੁਰ ਭਾਸ਼ਨਤਾ ਪ੍ਰਸ਼ੰਸਨੀਯ ਹੈ। ਆਪ ਚਾਹੋਂ ਤਾਂ ਪ੍ਰਥਵੀ ਭਰਦੇ ਸਾਰੇ ਸੁਖ ਲੈ ਸਕਦੇ ਹੋਂ ਪਰੰਤੂ ਨਹੀਂ ਆਪਮੇਂ ਸਭ ਐਸ਼ ਇਸ਼ਰ ਤਾਂ ਨੂੰ ਤਿਲਾਂਜਲੀ ਦੇਕੇ ਕੇਵਲ ਸ਼ਰੀਰ ਪੋਸ਼ਣ ਔਰ ਸ੍ਵਾਸਥ ਰਖਜਾ ਮਾਤ੍ਰ ਦੇ ਲੀਏ ਹੀ ਖਾਂਨ ਪਾਂਨ ਆਦਿ ਬਿਵਹਾਰ ਰਖਾ ਹੈ। ਆਪਦੀ ਇਛਾ ਹੋਵੇ ਤਾਂ ਬੜੀ ੨ ਕੀਮਤ ਵਾਲੇ ਵਸਤ੍ਰ ਪਹਿਨ ਸਕਦੇ ਹੋਂ ਪਰੰਤੂ ਨਹੀ ਆਪ ਵਿਸ਼ੇਸ ਕਰਕੇ ਖੱਦਰ ਹੀ ਪਹਿਨਦੇ ਹੋਂ। ਆਪ ਚਾਹੋਂ ਤਾਂ ਘੋੜੇ, ਗਾਡੀਆਂ, ਹਾਥੀ ਔਰ ਮੋਟਰੇਂ ਰੱਖ ਸਕਦੇ ਹੋਂ ਪਰ ਨਹੀਂ ਐਸਾ ਕਰਨੇਂ ਸੇ ਆਪ ਅਪਨੇਂ ਸਾਧੂਤ੍ਵ ਦੀ ਹਾਂਨੀ ਸਮਝਦੇ ਹੋਂ। ਆਪ ਚਾਹੋਂ ਤਾਂ ਅਪਨੇ ਖਾਂਨੇ ਦੇ ਲਈ ਹਰਰੋਜ ਕਈ ਪ੍ਰਕਾਰ ਦੇ ਸ੍ਵਾਦਿਸ਼੍ਟ ਪਦਾਰਥ ਬਨਵਾਕੇ ਖਾ ਸਕਦੇ ਹੋਂ। ਪਰ ਨਹੀਂ ਜੋ ਕੁਛ ਭੰਡਾਰ ਵਿੱਚ ਬਨਦਾ ਹੈ ਵਹੀ ਸਭ ਸਾਧੂਆਂ ਔਰ ਯਾਤ੍ਰੀਆਂ ਸਾਥ ਬੈਠਕੇ ਖਾਂਦੇ ਹੋ। ਏਨਾਂ ਗੁਣਾਂ ਥੀ ਕੇਵਲ ਸਿੰਧੁ ਦੇਸ ਵਿੱਚ ਹੀ ਨਹੀਂ ਬਲਕਿ ਭਾਰਤ ਵਰਸ਼ ਦੇ ਕਈ ਅੰਨ ਪ੍ਰਾਂਤਾਂ ਵਿੱਚ ਆਪ ਸਰਬਥਾ ਪੂਜਜਨੀਯ ਦਿਸਟੀ ਸੇ ਦੇਖੇ ਜਾਂਦੇ ਹੋਂ। ਸਦਾਹੀ ਪ੍ਰਮਾਰਿਥਕ ਕਾਰਯਾ ਔਰ ਹਰੀ ਭਜਨ ਵਿੱਚ ਮਗਨ ਪ੍ਰਸੰਨ ਬਦਨ ਸ਼ਾਂਤ ਆਤਮਾਂ ਤਥਾ ਕੋਮਲ ਸੁਭਾਵ ਰਹਿੰਦੇ ਹੋਂ। ਸਿੰਧੁ ਦੇਸ ਦਾ ਕੋਈ ਐਸਾ ਧਾਰਮਿਕ ਕਾਰਯ ਨਹੀਂ ਹੋਊਗਾ ਜਿਸਨੂੰ ਥੋੜੀ ਬਹੁਤੀ ਆਪਦੀ ਸਹੈਤਾ ਨਾਂ ਪਹੁਚੀ ਹੋਵੇ। ਗੌ ਤਥਾ ਸਨਾਤਨ ਹਿੰਦੂ ਧਰਮ ਦੇ ਪੂਰੇ ਰਖਜਕ ਹੋਂ ਵਿਦਜਾ ਪ੍ਰਚਾਰ ਵਿੱਚ ਭੀ ਦੱਤਚਿਤ ਰਹਿੰਦੇ ਹੋਂ ਔਰ ਵਿਦ੍ਵਾਂਨਾਂ ਦਾ ਸਤਕਾਰ ਸਬਸੇ ਬਢਕੇ ਕਰਦੇ ਹੋਂ। ਉਦਾਸੀਨ ਜਾਤੀ ਦੇ ਸੱਚੇ ਹਿਤ ਚਿੰਤਕ ਹੋਂ, ਕਿਥੋਂ ਤੀਕ ਆਪਦੀ ਪ੍ਰਸੰਸਾ ਕਰਾਂ ਆਪ ਸਭ ਤਰਹਿ ਸੇ ਪੂਜਾ ਔਰ ਸਤੁਤੀ ਦੇ ਯੋਗ ਹੋਂ।

ਆਪਦਾ ਜਨਮ ਸ੍ਰੀ ਸਿੰਧੁ ਗੰਗਾ ਦੇ ਤਟ ਪਰ ਸੱਖਰ ਨਗਰ ਮੇਂ ਵੈਸ਼ ਕੁਲਮੇਂ ਹੋਇਆ, ਆਪਦਾ ਜਨਮ ਨਾਮ ਪਰਮ ਪਵਿੱਤ੍ਰ "ਨਾਰਾਇਣ" ਹੈ। ਆਪਦਾ ਜਨਮ

ਸੰਬਤ ੧੯੩੭ ਪੋਹ ਕ੍ਰਿਸ਼ਨਾਂ ੧੦ ਐਤਵਾਰ ਦਾ ਹੈ। ਸੰਬਤ ੧੯੪੪ ਅਸੂ ਸੁਕਲਾ ੧੫ ਸਤ ਸਾਲ ਦੀ ਆਯੂ ਮੇਂ ਆਪ ਸ੍ਰੀ ਸ੍ਵਾਮੀ ਜੈਰਾਮਦਾਸ ਜੀਦੇ ਸ਼ਿਸ਼ ਹੋਏ। ਔਰ ੧੯੫੦ ਵਿੱਚ ਪਹਿਲੀ ( ਤਬ ਦੋ ਅਖਾੜ ਸਨ ) ਆਖਾੜ ਵਦੀ ੮ ਬੁੱਧਵਾਰ ਨੂੰ ਸੰਧਜਾ ਦੇ ਪੰਜ ਵਜੇ ਅਪਨੇਂ ਗੁਰੂਆਂ ਦੀ ਅਤੀ ਅਨੁਗ੍ਰਹ ਹੋਨੇਂ ਸੇ ਗੱਦੀ ਪਰ ਬੈਠੇ।

ਇਸ ਵਿੱਚ ਕੋਈ ਚੂੰ ਚਰਾਂ ਨਹੀਂ ਕਰ ਸਕਦਾ ਕਿ ਸ੍ਰੀ ਸਾਧੁਬੇਲਾ ਇੱਕ ਅਪੂਰਵ ਦਰਸ਼ਨੀਯ ਤੀਰਥ ਹੈ ਆਪਦੇ ਕਟੀ ਬੱਧ ਪੁਰਸ਼ਾਰਥ ਸੇ ਤਾਂ ਏਹ ਹੋਰ ਭੀ ਦਿੱਬ ਔਰ ਰਮਣੀਕ ਬਨਗਿਆ ਹੈ॥ ਸਿੰਧੁ ਦੇਸ਼ ਦੇ ਲਈ ਏਹ ਇੱਕ ਗੌਰਵ ਦੀ ਬਾਤ ਹੈ ਜਿਥੇ ਕਿ ਇੱਕ ਐਸਾ ਮਨੋਹਰ ਤੀਰਥ ਸਥਾਂਨ ਹੈ। ਜੇਹੜਾ ਕਿ ਭਾਰਤ ਵਰਸ਼ ਵਿੱਚ ਅਦੁਤੀਯ ਹੈ। ਅੱਜਕੱਲ ਸ੍ਰੀ ਸ੍ਵਾਮੀ ਹਰਿਨਾਮਦਾਸ ਜੀਦੇ ਅਧਿਕਾਰ ਵਿੱਚ ਨਿਮਨ ਲਿਖਤ ਕਾਰਯ ਪ੍ਰਚਲਤ ਹਨ।

## ੧ ਸ੍ਰੀ ਗੁਰੂ ਮੰਦਰ।

ਇਸ ਜਗਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦਾ ਪ੍ਰਕਾਸ਼ ਅਤੇ ਠਾਕੁਰਾਂ ਦੇ ਦਰਸ਼ਨ ਹੂੰਦੇ ਹੈਂ, ਸ੍ਰਿੰਗਾਰਾਂ ਦੀ ਸਜਾਵਟ ਅਤੀ ਮਨੋਹਰ ਹੈ ਦਰਸ਼ਨ ਕਰਨੇਂ ਸੇ ਅਧਜਾਤਮਿਕ, ਅਧਿ ਭੌਤਕ ਔਰ ਅਧਿ ਦੈਵਕ ਤਿੰਨੇ ਤਾਪ ਦੂਰ ਹੁੰਦੇ ਹਨ। ਅੰਦਰ ਹਿੰਡੋਲ ( ਹਿੰਦੋਰਾ ) ਵਾਲੇ ਸਥਾਂਨ ਨੂੰ ਚਾਂਦੀ ਦੇ ਦਰਵਾਜੇ ਹਨ, ਅਵਿਤਾਰਾਂ ਦੇਵਤਿਆ, ਰਿਖੀਆਂ, ਔਰ ਮਹਾਤਮਾਂ ਦੇ ਸੁੰਦਰ ਚਿੱਤਰ ਲੱਗੇ ਹੋਏ ਹਨ। ਉਪਰ ਝਾਰਾਂ ਦੀ ਝਿਰਮਰ ਭੀ ਖੂਬ ਜਗਮਗਾ ਰਹੀ ਹੈ। ਜਿਨਾਂ ਦੇ ਉਪਰ ਵਚਿੱਤ੍ਰ ਚਿਤ੍ਰ ਹਨ, ਏਨਾਂ ਦੀ ਸ਼ੋਭਾ ਔਰ ਮਨੋਹਰ ਤਾ ਨੂੰ ਵਰਨਨ ਕਰਨ ਦੀ ਇਸ ਲੇਖਨੀ ਨੂੰ ਤਾਂ ਹਿੰਮਤ ਨਹੀਂ

## ੨ ਸਭਾ ਮੰਡਲ।

ਏਹ ਓਹ ਸਥਾਂਨ ਹੈ ਜਿਥੇ ਸ੍ਵਾਮੀ ਜੀਦੇ ਬੈਠਨ ਨੂੰ ਬੋਹੜ ਦੇ ਨੀਚੇ ਸੰਗ ਮਰ ਮਰ ਦਾ ਸਿੰਘਾਸਨ ਬਨਿਆ ਹੋਇਆ ਹੈ। ਜਦੋ ਆਪ ਗੇਰੂਏ ਕਪੜੇ ਪਹਿਨੇਂ ਹੋਏ ਆਕੇ ਵਿਰਾਜਮਾਂਨ ਹੁੰਦੇ ਹੈਂ ਤਾਂ ਐਸਾ ਪ੍ਰਤੀਤ ਦਿੰਦਾ ਹੈ ਮਾਨੋ ਲਾਲ ਸੂਰਯ ਭਗਵਾਂਨ ਸੰਗ ਮਰਮਰ ਰੂਪੀ ਸ੍ਵੇਤ ਕਿਰਣਾਂ ਛੱਡ ਰਿਹਾ ਹੈ ਔਰ ਦਰਸ਼ਨ ਕਰਨ ਵਾਲੇ ਦੇ ਹ੍ਰਿਦਯ ਪਟ ਦੀ ਅਗਜਾਂਨ ਰੂਪੀ ਅੰਧੇਰੀ ਦੂਰ ਕਰ ਰਿਹਾ ਹੈ ਔਰ ਜਦੋਂ ਏਥੇ ਬੈਠੇ ਕਥੀਆਂ ਦੇ ਝਗੜੇ ਨਿਬੇੜਦੇ ਔਰ ਨਿਆਇ ਕਰਦੇ ਹਨ ਤਾਂ ਐਸਾ ਪ੍ਰਤੀਤ ਹੁੰਦਾ ਹੈ

ਕਿ ਮਹਾਰਾਜ ਬਿਕ੍ਰਮਾ ਦਿੱਤਜੀ ਅਪਨੇਂ ਸੰਗਮਰਮਰ ਦੇ ਸਿੰਘਾਸਨ ਪਰ ਬੈਠੈ ਹੋਏ ਹਨ।

## ੩ ਅੰਨ ਕੂਟ।

ਸਿੰਘਾਸਨ ਦੇ ਸਾਮਨੇਂ ਜਿੱਥੇ ਦੇਵੀ ਦਾ ਆਦੀ ਮੰਦਰ ਹੈ ਓਥੇ ਇੱਕ ਹਰੜ ਦਾ ਕੁਮੰਡਲ ਰਖਿਆ ਹੋਇਆ ਹੈ ਜੇਹੜਾ ਸ੍ਰੀ ਸ੍ਵਾਮੀ ਬਨਖੰਡੀ ਜੀ ਨੂੰ ਦੇਵੀ ਅੰਨ ਪੂਰਨਾਂ ਸੇ ਮਿਲਆ ਸੀ। ਨਵਰਾਤ੍ਰਿਆਂ ਵਿੱਚ ਇਸ ਕਮੰਡਲ ਦੀ ਵਿਸ਼ੇਸ਼ ਰੀਤੀ ਸੇ ਪੂਜਾ ਹੁੰਦੀ ਹੈ। ਏਹ ਇਸ ਕਮੰਡਲ ਦਾ ਹੀ ਪ੍ਰਭਾਵ ਹੈ ਕਿ ਅੱਜ ਤੱਕ ਇਸ ਤੀਰਥ ਪਰ ਜਿਤਨੇਂ ਭੀ ਆਦਮੀ ਅਉਂਦੇ ਰਹਿੰਦੇ ਹਨ ਓਹ ਤ੍ਰਿਪਤੀ ਸੇ ਭੋਜਨ ਪਾਸਕਦੇ ਹਨ ਕਦੀ ਭੰਡਾਰ ਖੁੱਟਨੇਂ ਵਾਲਾ ਨਹੀਂ ਹੈ ਔਰ ਅੱਗੇ ਭੀ ਜਦੋ ਤੀਕ ਲੋਗਾਂ ਦੀ ਸ਼ਰਧਾ ਬਨੀ ਰਹੂਗੀ ਤਦੋਂ ਤੀਕ ਸਾਰਾ ਦਿਨ ਅੰਨ ਦਾਨ ਚਲਦਾ ਰਹਿਨੇਂ ਦੀ ਸੰਭਾਵਨਾਂ ਹੈ।

## ੪ - ਪਾਠਸ਼ਾਲਾ।

ਸੰਸਕ੍ਰਿਤ ਤਥਾ ਹਿੰਦੀ ਪ੍ਰਚਾਰ ਦੇ ਲਈ ਤੀਰਥ ਪਰ ਪਾਠਸ਼ਾਲਾ ਭੀ ਖੁੱਲੀ ਹੋਈ ਹੈ। ਜਿਥੇ ਤਿੰਨ ਚਾਰ ਸੁਸਿਖਸ਼ਤ ਪੰਡਿਤ ਸਦਾ ਰਹਿੰਦੇ ਹਨ ਹਰ ਕੋਈ ਵਿਦਜਾ ਧਿਅਨ ਕਰ ਸਕਦਾ ਹੈ ਸਾਧੂਆਂ ਔਰ ਬ੍ਰਹਮ ਚਾਰੀਆਂ ਨੂੰ ਤਾ ਓਥੇ ਰਹਿਨ ਨੂੰ ਸ ਥਾਂਨ ਭੀ ਮਿਲ ਜਾਂਦਾ ਹੈ। ਕਿਸੀ ਪ੍ਰਕਾਰ ਦਾ ਵੇਤਨ ਨਹੀਂ ਦੇਨਾਂ ਪੈਂਦਾ ਭੋਜਨ ਭੀ ਮੁਫਤ ਮਿਲਦਾ ਹੈ ਪਾਠਸ਼ਾਲਾ ਦਾ ਸਮਾ ਵਿਭਾਗ ਸਵੇਰੇ ੮ ਸੇ ੧੧ ਤੱਕ ਔਰ ਸ਼ਾਮ ਨੂੰ ੩ ਸੇ ੬ ਤੱਕ ਹੈ।

## ੫ ਪੁਸਤਕਾਲਯ।

ਜਿੱਥੇ ਚਾਰੋਂ ਵੇਦ, ਸਿੰਮ੍ਰਤੀਆਂ, ਔਰ ੧੮ ਪੌਰਾਣ, ਵੇਦਾਂਤ, ਨਿਯਾਇ, ਮੀਮਾਂਸਾ, ਯੋਗ, ਸਾਂਖ, ਜਯੋ ਤਿਸ਼, ਵੈਦਿਕ, ਛੰਦ, ਕਾਵਜ, ਕੋਸ਼, ਸਾਹਿਤਜ ਔਰ ਨੀਤੀ ਦੇ ਕਈ ਗ੍ਰਿੰਥ ਰਖੇ ਹੋਏ ਹਨ ਔਰ ਕਈ ਗ੍ਰੰਥ ਹੱਥ ਦੇ ਲਿਖੇ ਹੋਏ ਭੀ ਮੌਜੂਦ ਹਨ ਜੋ ਅੱਜ ਤੀਕ ਛਪੇ ਨਹੀਂ।

## ੬ ਵਾਚ ਨਾਲਯ।

ਜਿੱਥੇ ਭਾਰਤ ਵਰਸ਼ ਦੇ ਕਈ ਮਾਸਿਕ, ਪਾਖ ਛਿਕ, ਸਪਤਾ ਹਿਕ ਤਥਾ ਦੈ

ਨਿਕ ( ਰੋਜਾਨਾਂ ) ਪੱਤ੍ਰ ਔਰ ਪੱਤ੍ਰਕਾਏਂ ਹਿੰਦੀ, ਗੁਰਮਖੀ, ਸਿੰਧੀ, ਉਰਦੂ, ਔਰ ਅੰਗ੍ਰੇਜੀ ਵਿੱਚ ਅਉਦੀਆਂ ਰਹਿੰਦੀਆਂ ਹਨ ਹਰਇੱਕ ਆਦਮੀ ਏਹਨਾਂ ਨੂੰ ਪਢਕੇ ਲਾਭ ਉਠਾ ਸਕਦਾ ਹੈ।

## ੭ ਰਾਮ ਝਰੋਖਾ।

ਏਥੇ ਕਈ ਕੁਟੀਆਂ ਬਨੀਆਂ ਹੋਈਆਂ ਹਨ ਜਿੱਥੇ ਕਈ ਦੇਸ਼ ਦੇਸ਼ਾਂਤਰਾਂਦੇ ਸਾਧੂ ਆਕੇ ਨਿਵਾਸ ਕਰਦੇ ਹਨ, ਕਿਉਂਕਿ ਏਥੇ ਓਹ ਨਾਂ ਨੂੰ ਭਜਨ ਔਰ ਭੋਜਨ ਦਾ ਸੁਭੀਤਾ ਰਹਿੰਦਾ ਹੈ। ਅੱਜ ਕੱਲ ਪਾਖੰਡ ਦੀ ਅਧਕਿਤਾ ਹੈ ਔਰ ਇਸ ਕਹਾਵਤ ਦਾ ਦਿਨ ਪ੍ਰਤੀ ਦਿਨ ਜੋਰ ਸ਼ੋਰ ਹੈ ਕਿ " ਨਾਰਿਮੁਈ ਘਰ ਸੰਪਤਿਨਾਸੀ – ਮੂੰਡ ਮੂੰਡਾਏ ਭਏਸਨਯਾਸੀ।" ਅਥਵਾ ਕਈ ਨੀਚਜਾਤੀ ਦੇ ਸ੍ਵਯੰਭੂ ਸਨਯਾਸੀ ਬਨਕਰ ਫ਼ਿਰਦੇ ਹਨ ਓਹਨਾਂ ਦੀ ਏਥੇ ਕਲਈ ਖੁੱਲ ਜਾਂਦੀ ਹੈ ਔਰ ਰਹਿ ਨਹੀਂ ਸਕਦੇ ਕਿਉਂਕਿ ਸ੍ਵਾਮੀ ਜੀ ਓਹਨਾਂ ਦੀ ਪਰੀਅਜਾ ਕਰ ਲੈਂਦੇ ਹਨ, ਜੋ ਸਾਧੂ ਲੋਗ ਏਥੇ ਰਹਿੰਦੇ ਹਨ ਓਹਨਾਂ ਵਿੱਚੋਂ ਕੋਈ ਵਿਦਜਾ ਧਿਅਨ ਮੇ, ਕੋਈ ਭਜਨ ਪਾਠਮੇਂ ਕੋਈ ਈਸ਼੍ਵਰ ਗੁਣਾ ਨੁਵਾਦਮੇਂ ਔਰ ਕੋਈ ਗਜਾਨ ਗੋਸਟ ਤਥਾ ਸ਼ਾਸ਼ਤ੍ਰਾਥ ਵਿੱਚ ਲੱਗੇ ਰਹਿੰਦੇ ਹਨ।

## ੮ - ਸ੍ਰੀ ਛੋਟਾ ਸਾਧੁਬੇਲਾ।

ਏਥੇ ਸੱਤਨਾਰਾਇਣ ਔਰ ਸ਼ਿਵਮੰਦਰ ਹੈ ਅਤੇ ਕਈ ਮਹਾਤਮਾਂ ਦੀਆਂ ਸਮਾਧੀਆਂ ਬਨੀਆਂ ਹੋਈਆਂ ਹਨ ਅਗੇ ਗਰਮੀਆਂ ਦੇ ਦਿਨਾਂ ਵਿੱਚ ਏਹ ਹਿੱਸਾ ਪਾਣੀ ਔਂਣ ਨਾਲ ਅਲੱਗ ਹੋ ਜਾਂਦਾ ਸੀ। ਪਰ ਹੁਣ ਪੱਕੇ ਮੇਂਡ ਕੇ ( ਪਥਰ ਦੇ ਡੰਗੇ ) ਬੰਨੇ ਜਾਂਨੇ ਸੇ ਏਹ ਕਸਟ ਦੂਰ ਹੋ ਗਿਆ ਹੈ।

## ੯ ਸ੍ਰੀ ਗੁਰੂ ਬਨਖੰਡੀ ਬਾਗ।

ਏਹ ਬਾਗੀਚਾ ਸ੍ਰੀ ਛੋਟੇ ਸਾਧੁਬੇਲੇ ਵਿੱਚ ਹੈ ਜਿੱਥੇ ਕਈ ਪ੍ਰਕਾਰ ਦੇ ਫਲ, ਫੂਲ, ਬੂਟੇ, ਔਰ ਬੂਟੀਆਂ ਹਨ ਜਿਨਾਂ ਦੀ ਸੋਭਾ ਅਕਥਨੀਯ ਹੈ।

## ੧੦ ਹਵਾ ਬੰਦਰ

ਪੂਰਬ ਦੱਖਨ ਕੋਨੇ ਪਰ ਕਿਨਾਰੇ ਦੇ ਸਾਥ ਥੋੜਾ ਮੈਦਾਂਨ ਹੈ ਜਿੱਥੇ ਗਰਮੀਆਂ

ਦੇ ਦਿਨਾਂ ਵਿੱਚ ਵੜੀ ਸੁੰਦਰ ਔਰ ਸ੍ਵੱਛ ਵਾਯੂ ਚਲਦੀ ਹੈ ਬੈਠਨੇਂ ਦੇ ਲਈ ਸੰਗਮਰ ਮਰ ਦੇ ਥੱਲੇ ਲੱਗੇ ਹੋਏ ਹਨ ਜੋ ਬਹੁਤ ਠੰਡੇ ਰਹਿੰਦੇ ਹਨ।

# ੧੧ ਸ਼ਿਕਾਰਪੁਰ ਦਾ ਸਥਾਂਨ ( ਮੰਦਿਰ )

ਸੰਬਤ ੧੯੫੨ ਸੇ ਸ਼ਿਕਾਰਪੁਰ ਵਿੱਚ ਭੀ ਸ੍ਵਾਮੀ ਹਰਿਨਾਮਦਾਸ ਜੀਦਾ ਇੱਕ ਸਥਾਂਨ ਹੈ॥

# ੧੨ ਮਾਧੋਬਾਗ

ਏਹ ਸਥਾਂਨ ਸੱਖਰ ਸ਼ਹਿਰ ਵਿੱਚ ਹੈ ਜਿੱਥੇ ਲੱਛਮੀ ਨਾਰਾਇਣ ਜੀਦਾ ਮੰਦਰ ਤਥਾ ਗੁਰੂ ਗ੍ਰੰਥ ਸਾਹਿਬਜੀ ਭੀ ਵਿਰਾਜਮਾਂਨ ਹੈ।

# ੧੩ ਤਪੋਬਨ।

ਸੰਬਤ ੧੯੭੬ ਸੇ ਸ੍ਰੀ ਸ੍ਵਾਮੀ ਹਰਿਨਾਮਦਾਸ ਜੀਦੇ ਅਧਿਕਾਰ ਵਿੱਚ ਹੈ ਸਿੰਧੂ ਗੰਗਾ ਦੇ ਦੱਖਨ ਪਾਰ ਤਪਸਜ਼ਾ ਦੇ ਯੋਗ ਸੁੰਦਰ ਸਥਾਂਨ ਹੈ।

# ੧੪ ਰਿਖੀਕੇਸ਼।

ਏਥੇ ਕਈ ਕੁਟੀਆਂ ਬਨੀਆਂ ਹੋਈਆਂ ਹਨ ਜਿੱਥੇ ਸ੍ਰੀ ਸਾਧੁਬੇਲਾ ਤੀਰਥ ਦੇ ਯਾਤ੍ਰੀ ਲੋਗ ਠਹਿਰਦੇ ਹਨ ਮੇਲੇ ਵਿੱਚ ਤੀਰਥ ਦੇ ਬਾਹਿਰ ਵਾਲੇ ਯਾਤ੍ਰੀਆਂ ਨੂੰ ਏਥੇ ਰਹਿਨ ਦਾ ਵੜਾ ਸੁਖ ਹੈ। ਤਿੰਨਾਂ ਦਿਨਾਂ ਤੋਂ ਜਿਆਦੇ ਰਹਿਨ ਵਾਲਿਆਂ ਨੂੰ ਸ੍ਵਾਮੀਜੀ ਦੀ ਆਗਜ਼ਾ ਲੈਣੀਂ ਪੈਂਦੀ ਹੈ। ਏਹ ਸਥਾਂਨ ਸਿੰਧੂ ਗੰਗਾ ਦੇ ਉਤਰ ਦੀ ਓਰ ਬੜਾਹੀ ਰਮਣੀਕ ਹੈ ਜੋ ਸ੍ਵਾਮੀ ਹਰਿਨਾਮਦਾਸ ਜੀਦੇ ਅਧਿਕਾਰ ਵਿੱਚ ਹੈ।

# ਮੇਲੇ।

ਵੈਸੇ ਤਾਂ ਸ੍ਰੀ ਸਾਧੁਬੇਲਾ ਤੀਰਥ ਵਿੱਚ ਸਦਾ ਮੇਲਾ ਲੱਗਿਆ ਹੀ ਰਹਿੰਦਾ ਹੈ, ਸ਼ਹਿਰ ਤਥਾ ਬਾਹਿਰ ਦੇ ਯਾਤ੍ਰੀ ਲੋਗ ਦਰਸ਼ਨ ਕਰਨ ਨੂੰ ਅਉਂਦੇ ਹੀ ਰਹਿੰਦੇ ਹਨ ਪਰ ਹਰ ਐਤਵਾਰ ਨੂੰ ਲੋਗ ਅਧਿਕ ਸੰਖਜ਼ਾ ਵਿੱਚ ਵਿਸ਼ੇਸ਼ ਰੀਤੀ ਸੇ ਅਉਂਦੇ ਹਨ ਔਰ ਭਗਤ ਲੋਗ ਆਕੇ ਹਰੀ ਕੀਰਤਨ ਕਰਦੇ ਹਨ, ਸਭ ਪੁਰਬ ਔਰ ਤਜ਼ੋਹਾਰ ਬੜੀ

ਸਜ ਧਜ ਨਾਲ ਮਨਾਏ ਜਾਂਦੇ ਹਨ ਜਨਮਅਸਟਮੀ ਔਰ ਦਿਵਾਲੀ ਦੇਖਨੇਂ ਯੋਗ ਹੁੰਦੀ ਹੈ ਚੇਤ੍ਰਚੰਦ੍ਰ, ਵਿਸਾਖੀ ਔਰ ਪੋਹ ਦੇ ਚੰਦ੍ਰ ਨੂੰ ਲੋਗਾਂ ਦੀ ਵੜੀ ਭੀੜ ਰਹਿੰਦੀ ਹੈ। ਚੇਤ੍ਰ ਔਰ ਅਸੂ ਦੇ ਨਵਰਾਤ੍ਰਿਆਂ ਨੂੰ ਦੁਰਗਾ ਦੇਵੀ ਦੇ ਉਪਲਖਛ ਮੇਂ ਅਸਟਮੀ ਦੇ ਦਿਨ ਕੁਮਾਰੀ ਭੋਜਨ ਹੁੰਦਾ ਹੈ ਏਨਾਂ ਦਿਨਾਂ ਪਰ ਬਹੁਤ ਸਾਰੀ ਬਾਲਕਾਏਂ ਆਕੇ ਇਕੱਠੀਆਂ ਹੁੰਦੀਆਂ ਹਨ। ਬੜਾ ਮੇਲਾ ਸਿਵ ਰਾਤ੍ਰੀਦਾ ਬੀ ਲਗਦਾ ਹੈ।

# ਪਰੋਪਕਾਰ।

## "ਪਰੋਪਕਾਰਾਯ ਸਤਾਂ ਵਿਭੂਤਯ:"

ਇਸ ਸ਼ਾਸ਼ਤ੍ਰ ਉਕਤ ਨੂੰ ਸ੍ਰੀ ਸਾਧੁਬੇਲਾ ਤੀਰਥ ਬਰਾਬਰ ਸਾਰਥਿਕ ਕਰ ਰਿਹਾ ਹੈ ਜੋ ਕੁਛ ਏਥੇ ਧਨ ਪਦਾਰਥ ਹੈ ਓਹ ਸਭ ਵਿਦਯਾ ਦਾਨ ਅੰਨ ਦਾਂਨ ਸਦਾਚਾਰੀ ਭਜਨ ਸੀਲ ਮਹਾਤਮਾਂ ਦੀ ਰਖਯਾ ਔਰ ਸ੍ਥਾਂਨ ਨੂੰ ਅਦਰਸ਼ਨੀਯ ਬਨਾਨੇਂ ਦੇ ਲਈ ਖਰਚ ਹੋਰਿਹਾ ਹੈ ਸ੍ਰੀ ਸ੍ਵਾਮੀਜੀ ਤੋਂ ਲੈਕੇ ਸਭ ਸਾਧੂ ਮਹਾਤਮਾਂ ਕੇਵਲ ਰੋਟੀ ਲੰਗੋਟੀ ਹੀ ਲੈਦੇ ਹਨ, ਮੈਂ ਨਹੀਂ ਜਾਂਨਦਾ ਕਿ ਸ੍ਰੀ ਸ੍ਵਾਮੀ ਹਰਿਨਾਮਦਾਸਜੀ ਕਿਸੀ ਜੱਜ ਤੋਂ ਘੱਟ ਮੁਕਦਮੇਂ ਚਕੌਂਦੇ ਹੋਨ ਜਿਸਦੇ ਲਈ ਓਹ ਜੱਜ ਲੋਗ ਹਜਾਰਾਂ ਰੁਪਏ ਤਨਖਾਂਹ ਖਾਂਦੇ ਹਨ ਪਰ ਆਪ ਨਿਸ ਸ੍ਵਾਰਥੀ ਬਨਕੇ ਹੀ ਏਹ ਉੱਤਮਕਾਰਯ ਕਰ ਕਈਆਂ ਦੇ ਭਲੇ ਕਰਦੇ ਹੋਂ ਇਸਥੀ ਛੁੱਟ ਸਮੇਂ ੨ ਪਰ ਜੋ ਆਪਦੀ ਵੱਲੋਂ ਉਪਕਾਰ ਹੁੰਦੇ ਰਹੇ ਹਨ ਓਹਨਾਂ ਵਿੱਚੋਂ 'ਸਥਾਲੀ ਪੁਲਾਕ ਨਿਆਇ' ਸੇ ਏਥੇ ਦ੍ਰਿਸ਼ਉਦੇਹਾਂ।

ਸੰਬਤ ੧੯੫੩ ਵਿੱਚ ਬੜਾ ਭਾਰੀ ਪਲੇਗ ਦਾ ਪ੍ਰਕੋਪ ਸੀ ਮਾਘ ਵਦੀ ੧ ਤੋਂ ਆਰੰਭ ਹੋਇਆ ਅਤੇ ਪੰਜ ਮਹੀਨੇਂ ਰਿਹਾ ਨਵੇਂ ਪੁਰਾਣੇ ਸੱਖਰ ਔਰ ਰੋੜੀ ਦੇ ਸਭ ਲੋਗ ਚਲੇ ਗਏ ਸਨ ਉਸ ਵੇਲੇ ਸ੍ਰੀ ਸਾਧੁਬੇਲਾ ਤੀਰਥ ਵਿੱਚ ੨੫੦ ਸਾਧੂ ਰਹਿੰਦੇ ਸਨ। ਓਹਨਾਂ ਨੂੰ ਏਥੋਂ ਕੁਛ ਭੀ ਨਹੀ ਮਿਲ ਸਕਦਾ ਸੀ। ਸੂਚੀ ਵਟਨ ਤੱਕ ਲਾੜਕਾਨੇ ਔਰ ਕੋਇਟਾ ਸੇ ਮੰਗਵਾਏ ਜਾਂਦੇ ਸਨ।

ਸੰਬਤ ੧੯੫੬ ਮੇਂ ਮਾਰਵਾੜ ਔਰ ਗੁਜਰਾਤ ਵਿੱਚ ਬੜਾ ਭਾਰੀ ਕਾਲ ਪਿਆ ਤਿੰਨ ਸਾਲ ਤੋਂ ਵਰਖਾ ਨਹੀ ਹੋਈਸੀ। ਪੰਜਾਬ ਔਰ ਸਿੰਧੁ ਵਿੱਚ ਅੰਨ ਤਾਂ ਸੀ ਪਰ ਵੜਾ ਮਹਿੰਗਾ ਸੀ। ਇਸ ਵਾਸਤੇ ਬਹੁਤ ਸਾਰੇ ਮਾਰਵਾੜੀ ਲੋਗ ਸਿੰਧੁ ਵਿੱਚ ਆਏ ਇੱਕ ਹਜਾਰ ਮਾਰਵਾੜੀ ਸੱਖਰ ਵਿੱਚ ਭੀ ਆਏ ਜੋ ਸਾਰੇ ਦੇ ਸਾਰੇ ਸ੍ਰੀ ਸਾਧੁਬੇਲਾ

ਤੀਰਥ ਵਿੱਚ ਸ੍ਰੀ ਸ੍ਵਾਮੀ ਜੀਦੀ ਸ਼ਰਣ ਆਪਏ ਤਾਂ ਸ੍ਰੀ ਸ੍ਵਾਮੀ ਹਰਿਨਾਮਦਾਸਜੀ ਓਹਨਾਂ ਦੇ ਉਪਰ ਦਿਆ ਕਰਕੇ ਓਹਨਾਂ ਨੂੰ ਛੀ ਮਹੀਨੇਂ ਤੱਕ ਭੋਜਨ ਦਿੰਦੇ ਰਹੇ। ਫਿਰ ਓਹ ਅਪਨੇਂ ਰੁਜਗਾਰ ਵਿੱਚ ਲੱਗ ਗਏ ਸਨ ਤਾਂ ਭੀ ਓਹਨਾਂ ਨੂੰ ਹਰ ਐਤਵਾਰ ਨੂੰ ਭੋਜਨ ਮਿਲਦਾ ਸੀ। ਅੰਨ ਦਾਤਾ ਹੋਨ ਸੰਬੰਧੀ ਅਗਰ ਆਪਨੂੰ ਕੁਬੇਰ ਭੰਡਾਰੀ ਦੀ ਸਮਾਂਨਤਾ ਦਿੱਤੀ ਜਾਵੇ ਤਾਂ ਕੋਈ ਅਯੋਗ ਨਹੀਂ ਸੰਸਾਰਭਰ ਅੰਦਰ ਕੁੰਭਾਂ ਦੇ ਸਮੇ ਤੀਰਥਾਂ ਪਰ ਆਪਦੀ ਵੱਲੋਂ ਅੰਨ ਛੇਤ੍ਰਾਂ ਦੀ ਧੂੰਮ ਪਈ ਹੋਈ ਹੈ।

ਈ੦ ਸੰਨ ੧੯੧੯ ਮੇਂ ਵਾਇਸਰਾਇ ਦੀ ਕੌਂਸਲ ਵਿੱਚ ਵਰੁਣ ਸ਼ੰਕਰੀ ਪਟੇਲ ਬਿੱਲ ਪੇਸ਼ ਹੋਇਆਸੀ ਜਿਸਥੀ ਹਿੰਦੂ ਧਰਮ ਨੂੰ ਬਹੁਤ ਸਾਰੀ ਹਾਂਨੀ ਹੁੰਦੀ ਜਾਂਨਕੇ ਸ੍ਰੀ ਸ੍ਵਾਮੀ ਜੀਨੇਂ ਇੱਕ ਬਡੀ ਦਰਖਾਸਤ ਅੰਗ੍ਰੇਜ਼ੀ ਵਿੱਚ ਛਪਾਕੇ ਇਸ ਵਰੁਣ ਨਾਸ਼ਕ ਬਿੱਲ ਨੂੰ ਨਾਸ ਕਰਾਨੇ ਦੀ ਖਾਤਰ ਭੇਜੀ।

## ਸ੍ਰੀ ਸ੍ਵਾਮੀ ਹਰਿਨਾਰਾਇਣ ਦਾਸ ਜੀਦੇ ਸ਼ਿਸ਼ਜ ੧੦ ਹੈਨ

(੧) ਬਾਵਾ ਮੰਗਲਦਾਸਜੀ ਬਿ੦ ਸੰ੦ ੧੯੦੭ ਚੈਤ੍ਰ ਸੁਦੀ ੧ ਨੂੰ ਚੇਲੇ ਹੁਏ ੧੯੪੮ ਜੇਠ ਸੁਦੀ ੧੧ ਦੇਵਲੋਕ ਹੁਏ (੨) ਬਾਵਾ ਗਜਾਨਦਾਸ ਜੀ ੧੯੦੭ ਪੋਖ ਸੁਦੀ ੨ ਚੰਦ੍ਰਾਤ੍ਰ ਦਿਨ ਸ਼ਿਸ਼ਜ ਹੁਏ (੩) ਬਾਵਾ ਪ੍ਰੇਮਦਾਸਜੀ ੧੯੨੧ ਦੀਪਮਾਲਾ ਦਿਨ ਸ਼ਿਸ਼ਜ ਹੁਏ (੪) ਬਾਵਾ ਮੇਹਰਦਾਸ ਜੀ ੧੯੨੩ ਮਾਘ ਸੰਕਰਾਂਤ ਦਿਨ ਸ਼ਿਸ਼ਜ ਹੁਏ ੧੯੪੦ ਚੈਤ੍ਰ ਸੁਦੀ ੨ ਦੇਵਲੋਕ ਪਧਾਰੇ (੫) ਬਾਵਾ ਮਾਨਦਾਸ ਜੀ ਬਿ੦ ੧੯੨੪ ਮਾਘ ਸੰਕ੍ਰਾਂਤ ਸ਼ਿਸ਼ਜ ਹੁਏ ੧੯੪੬ ਚੈਤ੍ਰ ਸੁਦੀ ੧੧ ਦੇਵਲੋਕ ਹੁਏ (੬) ਸ੍ਵਾਮੀ ਸ੍ਰੀ ਜਜਰਾਮਦਾਸਜੀ ੧੯੨੫ ਅਸੂ ਸੁਦੀ ੧੦ ਸ਼ਿਸ਼ਜ ਹੁਏ ੧੯੫੦ ਪ੍ਰਥਮ ਅਖਾੜ ਵਦੀ ੮ ਬੁਧਵਾਰ ਦੇਵਲੋਕ ਹੁਏ (੭) ਬਾਵਾ ਹਰੀਦਾਸਜੀ ੧੯੨੬ ਦੀਪ ਮਾਲਾ ਦਿਨ ਸ਼ਿਸਜ ਹੁਏ ੧੯੬੬ ਅਲ਼ਹਯਾਰ ਗ੍ਰਾਮ ਮੇਂ ਦੇਵ ਲੋਕ ਹੁਏ (੮) ਬਾਵਾ ਹਰਦਾਸਜੀ ੧੯੨੭ ਅਨ ਕੂਟ ਦਿਨ ਚੇਲੇ ਬਨੇ ੧੯੭੦ ਹੈਦ੍ਰਾਬਾਦ ਸਿੰਧ ਮੇਂ ਦੇਵਲੋਕ ਹੁਏ (੯) ਬਾਵਾ ਪੂਰਣਦਾਸ ਜੀ ੧੯੨੭ ਚੈਤ੍ਰ ਵਦੀ ੧੫ ਦਿਨ ਸ਼ਿਸ਼ਜ ਹੁਏ ੧੯੭੨ ਦੇਵਲੋਕ ਹੁਏ (੧੦) ਬਾਵਾ ਹਰਿਨਾਮਦਾਸ ਜੀ ਨਾਂਗਾ ੧੯੨੮ ਅਸੂ ਸੁਦੀ ੧੫ ਸਰਦਪੂਰਣਮਾਂ ਦਿਨ ਚੇਲਾ ਹੂਆ ੧੯੫੭ ਦੇਵਲੋਕ ਹੂਆ॥

## ਸ੍ਵਾਮੀ ਹਰਿਪ੍ਰਸਾਦ ਜੀਕੇ ਸ਼ਿਸ਼ਜੋਂ ਕੇ ਨਾਮ

(੧) ਬਾਵਾ ਹਰਿਸ੍ਰਨਪ੍ਰਸਾਦਜੀ ੧੯੨੨ ਮੇਂ ਸ਼ਿਸ਼ਜਹੁਏ (੨) ਬਾਵਾ ਆਤਮਪ੍ਰਸਾਦ ਜੀ ੧੯੨੯ ਮੇਂ ਸ਼ਿਸ਼ਜ ਹੁਏ (੩) ਬਾਲਪ੍ਰਸਾਦ ਜੀ ੧੯੩੧ ਮੇਂ ਸ਼ਿਸ਼ਜ ਹੁਏ (੪) ਬਾਵਾਜਯਪ੍ਰਸਾਦਜੀ ੧੯੩੪ ਅਖਾੜ ਵਦੀ ੨ ਸ਼ਿਸ਼ਜ ਹੁਏ ੧੯੬੭ ਸ੍ਰਾਵਨਸੁਦੀ ੧੧ ਦੇਵ ਲੋਕ ਹੁਏ (੫) ਬਾਵਾ ਕ੍ਰਿਸ੍ਨਪ੍ਰਸਾਦ ਜੀ ੧੯੩੪ ਅਖਾੜ ਵਦੀ ੨ ਸ਼ਿਸਜ ਹੁਏ (੬) ਸ੍ਵਾਮੀ ਅਚਲ ਪ੍ਰਸਾਦ ਜੀ ੧੯੪੦ ਮਘਰ ਵਦੀ ੯ ਸ਼ਿਸਜ ਹੁਏ

## ਸ੍ਰੀ ਸ੍ਵਾਮੀ ਜਯਰਾਮਦਾਸਜੀ ਦੇ ਅਠ ਸ਼ਿਸ਼ਜੋਂ ਦੇ ਨਾਮ

(੧) ਬਾਵਾ ਕੇਵਲਦਾਸਜੀ ਬਿ੦ ੧੯੪੩ ਜੇਠਵਦੀ ੧੪ ਮੰਗਲ੦ ਸ਼ਿਸਜ ਹੁਏ ੧੯੫੦ ਜੇਠ ਸੁਦੀ ੧੧ ਹਰਿਦ੍ਵਾਰ ਮੇਂ ਦੇਵਲੋਕ ਹੁਏ ॥

(੨) ਸ੍ਵਾਮੀ ਹਰਿਨਾਮਦਾਸ ਜੀ ੧੯੪੪ ਅਸੂ ਸੁਦੀ ੧੫ ਦਿਨ ਸ਼ਿਸ਼ਜ ਹੁਏ ਵਰ ਤਮਾਨ ਸਿੰਘਾਸਨ ਪਰ ਹੈਨ ॥

(੩) ਬਾਵਾ ਸੰਤਦਾਸਜੀ ੧੯੪੬ ਮਾਘ ਸੰਕ੍ਰਾਂਤ ਸ਼ਿਸ਼ਜ ਹੂਆ ੧੯੫੩ ਜੇਠ ਸੁਦੀ ੧੧ ਦੇਵਲੋਕ ਹੂਆ ॥

(੪) ਬਾਵਾ ਗੰਗਾਦਾਸਜੀ ੧੯੪੮ ਹਰਿਦ੍ਵਾਰ ਮੇਂ ਕੁੰਭ ਦਿਨ ਚੇਲਾ ਹੂਆ ੧੯੬੧ ਫਾਲਗੁਣ ਸੁਦੀ ੬ ਸ੍ਰੀ ਸਾਧੁਬੇਲਾ ਤੀਰਥ ਮੇਂ ਦੇਵਲੋਕ ਹੂਆ –

(੫) ਬਾਵਾ ਆਤਮਾਦਾਸ ਜੀ ੧੯੪੯ ਮਾਘ ਸੰਕ੍ਰਾਤ ਸ਼ਿਸ਼ਜ ਹੂਆ –

(੬) ਬਾਵਾ ਠਾਕੁਰਦਾਸਜੀ ਓਸੀ ਸਾਲ ਉਸੀ ਤਾਰੀਖ ਸ਼ਿਸ਼ਜ ਹੂਆ

(੭) ਬਾਵਾ ਬਸੰਤਦਾਸਜੀ ੧੯੪੯ ਬਸੰਤਪੰਚਮੀ ਦਿਨ ਸ਼ਿਸ਼ਜ ਹੂਆ ੧੯੫੩ ਸ੍ਰਾਵਣ ਸੇਂ ਤੀਰਥ ਸੇਂ ਚਲੇ ਗਏ ॥

(੮) ਬਾਵਾ ਹਰਿਸਰਨਜੀ ੧੯੪੯ ਬਸੰਤਪੰਚਮੀ ਦਿਨ ਸ਼ਿਸ਼ਜ ਹੂਆ ॥

## ਕੋਠਾਰੀ।

ਸ੍ਰੀ ਸਾਧੁਬੇਲਾ ਤੀਰਥ ਵਿੱਚ ਵਰਤਮਾਨ ਕੋਠਾਰੀ ਸ੍ਰੀਮਾਨ ਬਾਬਾ ਹਰੀਦਾਸਜੀਹਨ, ਆਪਦਾ ਜਨਮ ਸੰਬਤ ੧੯੨੮ ਮੱਘਰ ਵਦੀ ੬ ਨੂੰ ਦਿੱਲੀ ਵਿੱਚ ਸ੍ਰੀਮਾਂਨ ਪੰਡਿਤ ਮੋਹਨ ਲਾਲ ਸ਼ਰਮਾ ਗੌੜਬ੍ਰਾਹਿਮਣ ਦੇ ਘਰ ਹੋਇਆ ਮਾਤਾ ਜੀਦਾ ਨਾਮ ਸ੍ਰੀਮਤੀ ਹਰਦੇਵੀ ਸੀ,

ਅਤੇ ਆਪਦਾ ਜਨਮ ਨਾਮ ਗੋਪਾਲ ਸ਼ਰਮਾ ਹੈ। ਆਪਦੇ ਪੂਰਵਜ ਬਡੇ ਭਾਰੀ ਸ਼ਿਵ ਭਗਤ ਸਨ ਜਿਨਾਂ ਦਾ ਬਨਾਯਾ ਹੋਯਾ ਸ਼ਿਵ ਮੰਦ੍ਰ ਦਿੱਲੀ ਵਿੱਚ ਸ੍ਰੀ ਜਮੁਨਾਂ ਜੀਦੇ ਕਿਨਾਰੇ ਕੁਰਸ਼ੀਆਘਾਟ ਪਰ ਅੱਜ ਤਾਂਈ ਮੌਜੂਦ ਹੈ। ਆਪਦਾ ਦਿਲ ਸਾਧੁ ਸੰਗਤ ਸੇ ਰੱਤਾ ਹੋਇਆ ਸੀ। ਆਪ ਬਡੇ ੨ ਤੀਰਥਾਂ ਦੀ ਯਾਤ੍ਰਾ ਕਰਦੇ ਹੋਏ ਸੰਬਤ ੧੯੪੭ ਵਿੱਚ ਮਾਘ ਸੁਦੀ ੫ ਬਸੰਤਪੰਚਮੀ ਨੂੰ ਸ੍ਰੀ ਸਾਧੁਬੇਲਾ ਤੀਰਥ ਮੇਂ ਆਏ ਔਰ ਸੰ० ੧੯੫੦ ਸ੍ਰਾਵਣ ਸੁਦੀ ੧੫ ਨੂੰ ਸ੍ਰੀ ਸ੍ਵਾਮੀ ਹਰਿਨਾਮਦਾਸ ਜੀਦੇ ਜੇਸ਼ਟ ਸ਼ਿਸ਼ ਬਨੇਂ।

ਆਪ ਬੜੇ ਸਦਾਚਾਰੀ ਦ੍ਰਿਢ ਸਨਾਤਨ ਧਰਮੀ, ਸਾਧੂ ਬ੍ਰਾਹਮਣ ਪਾਲਕ ਔਰ ਨੀਤਗਜ ਹੈਂ, ਆਪਵਰਤਮਾਂਨ ਜਮਾਂਨੇਂ ਕੇ ਪੂਰਣ ਗਿਆਤਾ ਹੈ। ਆਪਦੇ ਕੋਠਾਰੀ ਦੀ ਗੱਦੀ ਪਰ ਉਪਸਥਿਤ ਹੋਨੇ ਸੇ ਸ੍ਰੀ ਸਾਧੁਬੇਲਾ ਤੀਰਥ ਮਹਾਂ ਉਨਤੀ ਨੂੰ ਪ੍ਰਾਪਤ ਹੋਇਆ ਹੈ, ਈਸ਼੍ਵਰ ਏਸਤੋਂ ਵੀ ਬਢਕੇ ਆਪ ਵਿੱਚ ਸ੍ਰੀ ਸਾਧੁਬੇਲਾ ਤੀਰਥ ਦੇ ਉਂਨਤਕਾਰ ਕਰਨ ਲਈ ਬਲਪ੍ਰਦਾਂਨ ਕਰੇ।

ਆਪਸੇ ਉੱਤਰ ਕਰ ਸ੍ਰੀ ਸ੍ਵਾਮੀ ਹਰਿਨਾਮਦਾਸ ਜੀਦੇ ੧੧ ਸ਼ਿਸ਼ ਔਰ ਹਨ ਜਿਨਾਂ ਦੇ ਨਾਂਮ ਇਸ ਪ੍ਰਕਾਰ ਹਨ ॥

(੨) ਬਾਵਾ ਭਗਵਾਂਨਦਾਸਜੀ ਸੰ० ੧੯੫੧ ਸ੍ਰਾਵਣ ਸ਼ੁਕਲਾ ੧੫ ਨੂੰ ਸ਼ਿਸ਼ ਬਨੇਂ। ਔਰ ੧੯੭੭ ਭਾਦ੍ਰੋ ਸੁਦੀ ੧੩ ਸ਼ਨੀਵਾਰ ਨੂੰ ਦੇਵਲੋਕ ਹੋਇਆ ;

(੩) ਬਾਵਾ ਤਰਨਦਾਸਜੀ ਸੰ० ੧੯੫੨ ਵੈਸਾਖੀ ਨੂੰ ਸ਼ਿਸ਼ ਬਨੇ ਔਰ ਸੰਬਤ ੧੯੬੧ ਵਿੱਚ ਦੇਵਲੋਕ ਪਧਾਰ ਗਏ।

(੪) ਬਾਵਾ ਰਾਮਦਾਸਜੀ ੧੯੫੨ ਵੈਸਾਖੀ ਕੇ ਦਿਨ ਚੇਲੇ ਹੁਏ ਜਿਨਾਂ ਦਾ ਸੰਬਤ ੧੯੭੫ ਕਾਰਤਿਕ ਵਦੀ ੪ ਨੂੰ ਸ੍ਰੀ ਸਾਧੁਬੇਲਾ ਤੀਰਥ ਮੇਂ ਦੇਹਾਂਤ ਹੋਗਿਆ॥

(੫) ਬਾਵਾ ਯਮੁਨਾਂਦਾਸਜੀ ਸੰ० ੧੯੫੪ ਅਖਾੜ ਵਦੀ ੨ ਨੂੰ ਸ਼ਿਸ਼ ਬਨੇ

(੬) ਬਾਵਾ ਸਰੂਪਦਾਸਜੀ ਭੀ ਉਕਤ ਸੰਬਤ ਔ ਤਾਰੀਕ ਪਰ ਸ਼ਿਸ਼ ਬਨੇਂ।

(੭) ਬਾਵਾ ਜਗਤਦਾਸਜੀ ਸੰ० ੧੯੫੫ ਵੈਸਾਖੀ ਦਿਨ ਨੂੰ ਸ਼ਿਸ਼ ਬਨੇ ਔਰ ਸੰ० ੧੯੬੭ ਸ੍ਰਾਵਣ ਵਦੀ ੧੪ ਨੂੰ ਦੇਵਲੋਕ ਪਧਾਰ ਗਏ॥

(੮) ਬਾਵਾ ਕ੍ਰਿਪਾਲਦਾਸਜੀ ਉਕਤ ਤਾਰੀਕ ੧੯੫੫ ਵੈਸਾਖੀ ਕੇ ਦਿਨ ਸ਼ਿਸ਼ ਬਨੇਂ॥

(੯) ਬਾਵਾ ਗੋਬਿੰਦਦਾਸਜੀ ਸੰ० ੧੯੬੩ ਅਸੂ ਵਦੀ ੫ ਨੂੰ ਸ਼ਿਸ਼ ਬਨੇਂ॥

(੧੦) ਬਾਵਾ ਅਮਰਦਾਸਜੀ ਸੰਬਤ ੧੯੬੭ ਮਾਘ ਵਦੀ ੧ ਰਵਿੰ॰ ਨੂੰ ਸ੍ਰੀ ਸ੍ਵਾਮੀ ਜੀਦੇ ਸ਼ਿਸ਼ ਬਨੇਂ ਆਪ ਬੜੇ ਹੀ ਧਰਮਬੀਰ ਦ੍ਰਿੜ੍ਹ ਸਨਾਤਨ ਧਰਨੀ ਔਰ ਉਦਾਸੀਨ ਜਾਤੀ ਦੇ ਹਿਤ ਚਿੰਤਕਹੋ। ਆਪਨੇਂ ਸ੍ਰੀ ਸਾਧੁਬੇਲਾ ਤੀਰਥ ਸੇ ਅਲਗ ਅਪਨਾਂ ਸ੍ਵਤੰਤਰ ਆਲੀਸ਼ਾਨ ਮਕਾਂਨ ਬਨਵਾਕਰ ਉਸ ਵਿੱਚ **ਸ੍ਰੀ ਅਮਰ ਪ੍ਰਿੰਨਟਿੰਗ ਪ੍ਰੈਸ** ਖੋਲਿਆ ਹੋਇਆ ਹੈ ਜਿਸ ਵਿੱਚ ਬੜੀ ਹੀ ਸੁੰਦਰ ਅਤੇ ਸ਼ੁਧ ਔਰ ਸਸਤੀ ਸਿੰਧੀ, ਗੁਰਮੁਖੀ, ਹਿੰਦੀ ਅਤੇ ਅੰਗ੍ਰੇਜ਼ੀ ਦੀ ਛਪਾਈ ਹੁੰਦੀ ਹੈ ਔਰ ਆਪਨੇ ਉਦਾਸੀਨ ਜਾਤੀ ਦੀ ਰਖਜਾ ਲਈ ਅਪਨਾਂ ਸ੍ਵਤੰਤਰ **ਧਰਮਬੀਰ** ਅਖਬਾਰ ਗੁਰਮੁਖੀ ਅਤੇ ਸਿੰਧੀ ਵਿੱਚ ਸਪਤਾਹਿਕ ਨਿਕਾਲਿਆ ਹੋਇਆ ਹੈ ਜੋ ਉਦਾਸੀਨ ਜਾਤੀ ਦੀ ਸੇਵਾ ਅਤੇ ਸਨਾਤਨ ਧਰਮ ਦਾ ਖੂਬ ਪ੍ਰਚਾਰ ਕਰ ਰਿਹਾ ਹੈ॥

(੧੧) ਬਾਵਾ ਸੁੰਦਰਦਾਸਜੀ ਉਕਤ ਤਾਰੀਖ ੧੯੬੭ ਮਾਘ ਵਦੀ ੧ ਰਵਿ॰ ਦਿਨ ਸ਼ਿਸ਼ ਬਨੇਂ॥

(੧੧) ਬਾਵਾ ਗੋਪਾਲਦਾਸਜੀ ਸੰ॰ ੧੯੬੯ ਪੋਹ ਸੁਦੀ ਚੰਦ੍ਰ ਦਿਨ ਨੂੰ ਸ਼ਿਸ਼ ਬਨੇਂ॥ *

## (ਇਤੀ ਸ੍ਰੀ ਸਾਧੁਬੇਲਾ ਤੀਰਥ ਕਾ ਸੰਖਿਪਤ ਇਤੀ ਹਾਸ ਸੰਪੂਰਣੰ)

ਸ੍ਰੀ ਬਾਵਾ ਮੀਹਾਸਾਹਿਬ ਜੀਦੇ ਸ਼ਿਸ਼ ਸ੍ਰੀ ਬਾਵਾ ਸੁਰਤਰਾਮ ਜੀਦੇ ਸ੍ਰੀ ਬਾਵਾ ਦੀਪਾ ਸਾਹਿਬ ਜੀ ਸ਼ਿਸ਼ ਹੋਏ।

ਸ੍ਰੀ ਬਾਵਾ ਜਗਨ ਨਾਥ ਜੀ ਦੇ ਸ੍ਰੀ ਬਾਵਾ ਨੰਥਾ ਸਾਹਿਬ ਜੀ, ਨੰਥਾ ਸਾਹਿਬ ਜੀਦੇ ਸ੍ਰੀ ਬਾਵਾ ਜੰਟ ਸਾਹਿਬ ਜੀ ਸ਼ਿਸ਼ ਹੋਏ।

---

* ਨੋਟ – ਸ੍ਰੀ ਸ੍ਵਾਮੀ ਬਨਖੰਡੀ ਸਾਹਿਬ ਜੀਨੇਂ ਇਸ ਕੋਟੀ ਤੀਰਥ ਪਰਿ ਏਹ ਸ੍ਰੀ ਸਾਧੁਬੇਲਾ ਤੀਰਥ ਸਥਾਨ ਬਿ॰ ਸੰ॰ ੧੮੮੦ ਮੇਂ ਬਨਾਯਾ ਇਸਸੇ ਪਹਿਲੇ ਸਾਕੇ ੧੫੭੬ ਵਿਚ ਨਿਰਜਨ ਸਥਾਨ ਸੀ ਕੋਈ ਆਬਾਦੀ ਨਹੀਂ ਸੀ ਭਾਈ ਗਯਾਨੀ ਗਯਾਨਸਿੰਘਜੀ ਅਪਨੀ ਤਵਾਰੀਖ ਖਾਲਸੇ ੧੮੯੭ ਵਾਲੇ ਦੂਸ੍ਰੇ ਵਾਰੀ ਛਪੇ ਪੁਸਤਕ ੨੫੮ ਪਤ੍ਰੇ ਤੇ ਇਉਂ ਲਿਖਦੇ ਹੈਨ ਏਥੇ ਭੀ ਸ੍ਰੀ ਗੁਰੂਨਾਨਕ ਦੇਵਜੀ ਆਏ ਸਨ ਮੁਜਾਵਰਾਂ ਨਾਲ ਚਰਚਾ ਕੀਤੀ ਸੀ ਸੋ ਉਸਦਾ ਲਿਖਨਾ ਮਨ ਘੜਤ ਹੈ ਕਿਉਂਕਿ ਬਿਨਾਂ ਡਿਠੇ ਲਿਖ ਦਿਤਾ ਹੈ ਸ੍ਰੀ ਗੁਰੂਨਾਨਕ ਦੇਵਜੀ ਜਿੰਦਪੀਰ ਜੋ ਦਰਯਾਹ ਦੇ ਵਿਚਕਾਰ ਹੈ ਉਥੇ ਆਏ ਸਨ ਮੁਜਾਵਰ ਭੀ ਉਥੇ ਵਰਣ ਦੇਵਤਾ ਦੇ ਪੁਜਾਰੀ ਸਨ ਉਨਾਂ ਨਾਲ ਚਰਚਾ ਕੀਤੀ ਹੈ ਜੋ ਅਜ ਤੀਕ ਪੁਜਾਰੀ ਮੁਜਾਵਰ ਹੈਨ ਤੇ ਦਾਤਨ ਟਾਲੀ ਦਾ ਕਰਕੇ ਗਡ ਦਿਤਾ ਸੀ ਸੋ ਅਜ ਤੀਕ ਬ੍ਰਿਛ ਕਾਇਮ ਹੈ ਤੇ ਉਥੇ ਸ੍ਰੀ ਗੁਰੂਨਾਨਕ ਦੇਵਜੀ ਦੀ ਗਦੀ ਔਰ ਮੂਰਤੀ ਭੀ ਹੈ ਜਿਥੇ ਆਕੇ ਬੈਠੇ ਸਨ।

ਸ੍ਰੀ ਬਾਵਾ ਮਜਨੂੰ ਸਾਹਿਬ ਜੀਦੇ ਸ੍ਰੀ ਬਾਵਾ ਸੰਗਤ ਦਾਸਜੀ, ਸੰਗਤ ਦਾਸ ਜੀ ਦੇ ਸ੍ਰੀ ਬਾਵਾ ਨਿਰਬਾਣ ਪ੍ਰੀਤਮ ਦਾਸਜੀ ਸ਼ਿਸ਼ ਹੋਏ ਜਿਨਾਂ ਨੇ ਬੜਾ ਪੰਚੈਤੀ ਅਖਾੜਾ ਬਨਾਯਾ ਜਿਸਦੀ ਬਾਵਤ ਗਯਾਨੀ ਗਯਾਂਨ ਸਿੰਘ ਅਪਨੀ ਰਚਿਤ ਪੁਸਤਕ "ਪੰਥ ਪ੍ਰਕਾਸ਼" ਐਡੀਸ਼ਨ ੧ ਜੋ ਸੰਬਤ ੧੯੪੬ ਮੇਂ ਯੰਤ੍ਰਾਲਯ ਆਫਤਾਬ ਪੰਜਾਬ (ਲਾਹੌਰ) ਮੇਂ ਆਗਯਾਨੁਸਾਰ ਦੀਵਾਂਨ ਬੂਟਾ ਸਿੰਘ ਜੀਕੇ ਮੁਦ੍ਰਿਤ ਹੂਆ। ਉਤਰਾਰਧ ਸਫਾ ਪ੩੯ ਮੇਂ ਇਸ ਪ੍ਰਕਾਰ ਲਿਖਦਾ ਹੈ।

# ਉਦਾਸੀਨ ਬਡਾ ਪੰਚੈਤੀ ਅਖਾੜਾ ਨਾਨਕ ਸ਼ਾਹੀ।

ਸਾਲ ਅਠਾਰਾਂ ਸੈ ਦਸ ਲਗ ਭਗ – ਪ੍ਰੀਤਮ ਦਾਸ ਸਾਧ ਬਿਦਤ ਯੋਜਗ।
ਸੰਤੋਖ ਦਾਸ ਆਦਿਕ ਬਹੁ ਸੰਤ – ਸਾਥ ਤਾਂਹਿਕੇ ਮਿਲੇ ਅਨੰਤ।
ਪੂਰਬ ਉਤਰ ਦੱਖਨ ਕੇਰੇ – ਤੀਰਥ ਪਰਸਤ ਚਲੇ ਵਧੇਰੇ।
ਪਰ ਸੂਧਾ ਸਾਦਾ ਪਿਖ ਭੇਖ – ਇਨਕੋ ਲੋਗ ਨ ਜਬੈ ਬਸੇਖ।
ਬੈਰਾਗੀ ਗੋਸਾਈ ਅਨਕੇਰੋ – ਭੇਖ ਪੇਖ ਹ੍ਵੈ ਮਾਨ ਘਨੇਰੋ।
ਹੈ ਯੇਹ ਬਾਤ ਜਗਤ ਪ੍ਰਸਿੱਧ – ਭੇਖ ਪੂਜੀ ਅਨ ਸਿੱਧ।
ਪੇਖ ਪਰੀਤਮ ਦਾਸ ਰੀਤਿ ਯਹਿ – ਭੇਖ ਬਦਲਨਾਂ ਨਿਜ ਨਿਤ ਮਨ ਚਹਿ।
ਪਸੁ ਪਤਿ ਕੇ ਦਰਸਨ ਹਿਤ ਜਬੈ। ਦਿਸ ਨੈਪਾਲ ਚਲੇ ਮਿਲ ਸਭੈ।
ਵਣਖੰਡੀ ਇੱਕ ਸਾਧੁ ਉਦਾਸੀ – ਰਹਿਤ ਹੁਤੋ ਮਗਮੈ ਸੁਖ ਰਾਸੀ।
ਜਪੀ ਤਪੀ ਅਜਮਤ ਕਾ ਸਾਂਈ – ਪਹੁਚੇ ਜਬ ਯਹਿ ਤਿਸ ਢਿਗ ਜਾਈ।
ਪੇਖ ਭੇਖ ਅਪਨੇਂ ਕੇ ਸਾਧੂ – ਮੋਦ ਭਏ ਮਿਲ ਉਭੈ ਅਗਾਧੂ।
ਕਰੀ ਪਰਸ ਪਰ ਚਰਚਾ ਘਨੀ – ਪਰਮਾਰਥ ਬਿਵਹਾਰਕ ਸਨੀ।
ਬਣਖੰਡੀ ਢਿਗ ਪ੍ਰੀਤਮਦਾਸ – ਭਾਖੀ ਮਨਸਾ ਪੁਨ ਨਿਜ ਖਾਸ।
ਪ੍ਰੀਤਮ ਦਾਸ ਕਹੀ ਜੋ ਬਾਨੀ – ਬਨਖੰਡੀ ਜੀ ਸੋਈ ਮਾਨੀ।

ਦੋਹਰਾ।

ਬਨਖੰਡੀ ਜੀ ਮਾਨ ਕਰ ਜਟਾਂ ਮੁਕਟ ਨਿਜ ਹਾਥ।
ਮਾਥ ਪ੍ਰੀਤਮ ਦਾਸਕੇ ਕਰਯੋ ਮਿਲਾ ਕਰ ਖਾਸ।

ਚੌਪਈ।

ਤਨ ਪਰ ਮਲ ਅਖੰਡ ਬਿਭੂਤ – ਕਟ ਜੰਜੀਰ ਬੰਧਵਾਯੋ ਪੂਤ।
ਤਪਸੀ ਅਵਧੂਤਨ ਕਾ ਬਾਨਾਂ – ਸਜਯੋ ਪ੍ਰੀਤਮ ਦਾਸ ਮਹਾਂਨਾਂ।
ਸਿੱਧ ਗੁਰੂ ਬਨਖੰਡੀ ਸਾਹਿਬ – ਪ੍ਰੀਤਮ ਦਾਸ ਕੇ ਭਏ ਮਹਾਂ ਇਵ।
ਤਬ ਤੇ ਸਾਧ ਉਦਾਸੀ ਜੇਤੇ – ਬਾਨਾ ਧਰਤ ਭਏ ਯਹਿ ਤੇਤੇ।
ਸਾਲ ਅਠਾਰਾਂ ਸੈ ਮਧ ਬਾਈ – ਪ੍ਰੀਤਮ ਦਾਸ ਯਹਿ ਰੀਤਿ ਚਲਾਈ।
ਔਰ ਸੰਤ ਥੇ ਜੇਤਕ ਸਾਥੇ – ਪ੍ਰੀਤਮ ਦਾਸ ਆਪਨੇ ਹਾਥੇ।
ਨਿਜ ਸਮਬਾਣੇ ਸਭਕੇ ਠਏ – ਆਪ ਸਿੱਧ ਗੁਰ ਉਨਕੇ ਭਏ।
ਭੇਖ ਰੇਖਥੀ ਪਿਛਲੀ ਜੇਤੀ – ਧਰੀ ਉਤਾਰ ਤਹਾਂਹੀ ਤੇਤੀ।
ਧੂੰਏ ਬਨਖੰਡੀ ਤੇ ਖਾਕ – ਲੈਕਰ ਗੋਲਾ ਕੀਨੋਂ ਪਾਕ।
ਗੋਸਾਈਅਨ ਸਮ ਤਿਸਕੀ ਪੂਜਾ – ਲਗੇ ਕਰਨ ਗਹਿ ਰਸਤਾ ਦੂਜਾ।
ਔਰ ਕਾਯਦੇ ਬਹੁ ਉਨਕੇਰੇ – ਰਚੇ ਪ੍ਰੀਤਮ ਦਾਸ ਘਨੇਰੇ।
ਬਣ ਖਾਕੀ ਨਿਰਬਾਣ ਫਕੀਰ – ਨਾਨਕ ਸ਼ਾਹੀ ਗੁਣੀ ਗਹੀਰ।
ਬਣਖੰਡੀ ਕੀ ਆਗਜ਼ਾ ਲੈਕੇ – ਕਰੀ ਨਿਪਾਲ ਯਾਤ੍ਰਾ ਜੈਕੇ।
ਫੇਰ ਔਰ ਸਭ ਤੀਰਥ ਪਰਸੇ – ਚਾਰ ਧਾਮ ਕੀਨੇ ਪੁਨ ਸਰਸੇ।
ਜੋ ਫਕੀਰ ਕਿਤ ਨਾਨਕ ਸ਼ਾਹੀ – ਮਿਲਯੋ ਸਜਜੋ ਬਾਨਾ ਤਿਨ ਯਾਹੀ।
ਅਤਿ ਪਸਿੰਦ ਸਭਹੀ ਕੋ ਪਰਯੋ – ਯਾਹੀਤੈ ਸਭਹੀ ਨੈ ਧਰਯੋ।

ਭਾਵ – ਸੰਬਤ ੧੮੧੦ ਦੇ ਲਗ ਭਗ ਪ੍ਰੀਤਮ ਦਾਸ ਸਾਧੁ ਜਗਤ ਅੰਦ੍ਰ ਪ੍ਰਗਟ ਹੋਏ। ਸੰਤੋਖ ਦਾਸ ਆਦਿਕ ਬਹੁਤ ਸਾਰੇ ਸਾਧੂ ਓਹਨਾਂ ਦੇ ਨਾਲ ਮਿਲੇ ਔਰ ਪੂਰਬ, ਉਤਰ ਦੱਖਨ ਕੇ ਸਭੀ ਤੀਰਥ ਪਰਸਨ ਚਲੇ ਪਰਸੁਧਾ ਸਾਦਾ ਭੇਖ ਦੇਖਕੇ ਲੋਗ ਏਨ੍ਹਾਂ ਨੂੰ ਵਿਸੇਸ਼ ਕਰਕੇ ਨਾਂ ਜਾਂਨਨ ਅਤੇ ਬੈਰਾਗੀ ਗੋਸਾਈਆਂ ਦੇ ਭੇਖਦਾ ਮਾਨ ਬਹੁਤਾ ਹੋਵੇ, ਏਹ ਜਗਤ ਦੇ ਅੰਦ੍ਰ ਪ੍ਰਸਿੱਧ ਬਾਤ ਹੈ ਕਿ ਸਿੱਧ ਭੇਖ ਪੂਜੀਦਾ ਹੈ। ਇਸ ਰੀਤੀ ਨੂੰ ਵੇਖਕੇ ਪ੍ਰੀਤਮ ਦਾਸ ਜੀਦੇ ਦਿਲਮੇਂ ਭੇਖ ਬਦਲਨ ਦੀ ਇੱਛਾ ਹੋਈ। ਜਦੋਂ ਪਸੁਪਤੀ ਜੀਦੇ ਦਰਸ਼ਨ ਵਾਸਤੇ ਸਾਰੇ ਮਿਲਕੇ ਨੈਪਾਲ ਦਿਸਾ ਨੂੰ ਚਲੇ ਤਾਂ ਰਸਤੇ ਵਿੱਚ ਇੱਕ ਬਨਖੰਡੀ ਉਦਾਸੀ ਸਾਧੂ ਰਹਿੰਦੇ ਸਨ ਜੋ ਸੁੱਖਾਂ ਦੇ ਘਰਸਨ ਔਰ ਬਡਾ ਜਪੀਆ ਤਪੀਆ ਅਜਮਤ ਦਾ ਸਾਂਈ ਸੀ। ਜਦੋਂ ਓਹਨਾਂ ਦੇ ਪਾਸ ਗਏ ਤਾਂ ਅਪਨੇਂ

ਭੇਖ ਦੇ ਸਾਧੂ ਜਾਂਨ ਕਰ ਦੋਨੋ ਪਰਸ ਪਰ ਮਿਲਕੇ ਅਨੰਦ ਹੋਏ ਔਰ ਪਰਸ ਪਰ ਬਹੁਤ ਸਾਰੀ ਚਰਚਾ ਵਾਰਤਾ ਕੀਤੀ, ਜੋ ਪਰਮਾਰਥਕ ਔਰ ਬਿਵਹਾਰਕ ਬਾਤੋਂ ਸੇ ਭਿੰਨੀ ਹੋਈ ਸੀ ਅਤੇ ਬਨਖੰਡੀ ਸਾਹਿਬ ਜੀਦੇ ਪਾਸ ਪ੍ਰੀਤਮ ਦਾਸ ਜੀਨੇਂ ਅਪਨੀ ਇੱਛਾ ਪ੍ਰਗਟ ਕੀਤੀ, ਜੋ ਬਾਤ ਪ੍ਰੀਤਮਦਾਸ ਜੀਨੇਂ ਕਹੀ ਬਨਖੰਡੀ ਜੀਨੇਂ ਸੋ ਮੰਨ ਲਈ ਔਰ ਮੰਨਕੇ ਅਪਨੇਂ ਹੱਥੀ ਪ੍ਰੀਤਮ ਦਾਸ ਜੀਦੇ ਜਟਾਂ ਦਾ ਮੁਕਟ ਬਨਾਯਾ ਔਰ ਸ਼ਰੀਰ ਪਰ ਅਖੰਡ ਬਿਭੂਤੀ ਮਲੀ ਅਤੇ ਲੱਕ ਨੂੰ ਜੰਜੀਰ ਬੰਧਵਾਇਆ। ਤਪਸ੍ਵੀ ਅਵਧੂਤਾਂ ਦਾ ਬਾਨਾਂ ਪ੍ਰੀਤਮ ਦਾਸ ਜੀ ਨੂੰ ਬਡਾ ਸਜਿਆ। ਪ੍ਰੀਤਮ ਦਾਸ ਜੀਦੇ ਸਿੱਧ * ਗੁਰੂ ਬਨਖੰਡੀ ਸਾਹਿਬ ਜੀ ਹੋਏ। ਤਦੋ ਤੋਂ ਜਿਤਨੇਂ ਉਦਾਸੀ ਸਾਧੂ ਸਨ ਏਸੇ ਬਾਨੇ ਨੂੰ ਧਾਰ ਦੇ ਭਏ ਸੰਬਤ ੧੮੨੨ ਦੇ ਦਰਮਿਆਂਨ ਵਿੱਚ ਪ੍ਰੀਤਮ ਦਾਸ ਜੀਨੇਂ ਏਹ ਰੀਤੀ ਚਲਾਈ। ਔਰ ਜਿਤਨੇਂ ਸੰਤ ਸਾਥ ਸਨ ਪ੍ਰੀਤਮ ਦਾਸ ਜੀਨੇਂ ਅਪਨੇਂ ਹੱਥੀਂ ਅਪਨੇਂ ਸਮਾਂਨ ਸਭ ਨਾਂ ਦਾ ਬਾਨਾ ਬਨਾ ਦਿੱਤਾ ਔਰ ਆਪ ਓਹਨਾਂ ਦੇ ਸਿੱਧ ਗੁਰੂ ਹੋ ਗਏ ਔਰ ਭੇਖਦੀ ਜਿਤਨੀ ਪਿਛਲੀ ਰੀਤੀ ਸੀ ਓਹ ਸਭ ਉਤਾਰ ਧਰੀ। ਬਨਖੰਡੀ ਸਾਹਿਬ ਜੀਦੇ ਗੋਲੇ ਤੋਂ ਖਾਕ ਲੈਕੇ ਪਵਿੱਤ੍ਰ ਗੋਲਾ ਬਨਾਯਾ ਔਰ ਗੋਸਾਈਆਂ ਦੀ ਤਰਾਂ ਉਸਦੀ ਪੂਜਾ ਕਰਨੇਂ ਲਗੇ ਔਰ ਦੂਸਰਾ ਰਸਤਾ ਪਕੜ ਲਿਆ। ਪ੍ਰੀਤਮਦਾਸ ਜੀਨੇਂ ਹੋਰ ਬਹੁਤ ਸਾਰੇ ਕਾਇਦੇ ਬਨਾਏ ਔਰ ਖਾਕੀ ਨਿਰਬਾਣ ਫਕੀਰ ਨਾਨਕ ਸ਼ਾਹੀ ਗੁ

* ਗਿਆਨੀ ਗਜਾਂਨ ਸਿੰਘ ਜੀਨੂੰ ਏਥੇ ਭੁਲੇਖਾ ਲਗਿਆ ਹੈ ਕਿ ਪ੍ਰੀਤਮਦਾਸ ਜੀਨੇਂ ਨਿਰਬਾਣ ਹੋਣਦੀ ਨਵੀਰੀਤੀ ਚਲਾਈ, ਗਜਾਨੀ ਜੀ! ਨਿਰਬਾਣਾਂ ਦੀ ਰੀਤੀ ਨਵੀਨ ਨਹੀ ਪ੍ਰਾਚੀਨ ਹੈ ਪ੍ਰੀਤਮ ਦਾਸਜੀ ਤੋਂ ਪਹਿਲਾ ਬਾਬਾ ਮੰਤਰੇਣਜੀ ਆਦਿਕ ਸਰਬ ਮਹਾਤਮਾਂ ਨਿਰਬਾਂਣ ਸਨ ਔਰ ਸ੍ਰੀ ਸ੍ਰੀਚੰਦ੍ਰ ਜੀ ਮਹਾਂਰਾਜ ਭੀ ਨਿਰਬਾਂਣ ਸਨ, ਔਰ ਪ੍ਰੀਤਮ ਦਾਸਜੀ ਦੇ ਗੁਰੂ ਭੀ ਸ੍ਰੀ ਬਨਖੰਡੀ ਸਾਹਿਬ ਜੀ ਨਹੀ ਸਨ ਸ੍ਰੀ ਬਾਬਾ ਸੰਗਤ ਦਾਸ ਜੀ ਸਨ, ਸ੍ਰੀ ਬਨਖੰਡੀ ਸਾਹਿਬ ਜੀਨੇਂ ਇੱਕ ਬਿਭੂਤੀ ਕਾ ਗੋਲਾ ਪ੍ਰਦਾਂਨ ਕੀਤਾ ਸੀ, ਹਾਂਇਤਨਾਂ ਭੀ ਜਰੂਰੀ ਹੈ ਕਿ ਸ੍ਰੀ ਪ੍ਰੀਤਮਦਾਸ ਜੀਨੇ ਨਿਰਬਾਂਣ ਭੇਖਦੀ ਬਹੁਤ ਉੱਨਤੀ ਕੀਤੀ। ਉਦਾਸੀਨ ਪਹਲੇ ਖੁਲੀ ਸਿਰ ਬਬਰਾਨਾਂ ਬਾਬਾ ਸ੍ਰੀਚੰਦ੍ਰ ਦੀ ਨਜਾਈਯਾਂ ਸ੍ਰੀ ਗੁਰੂ ਨਾਨਕ ਨਿਰਬਾਣਨਿਆਈਂ ਬਾਬਾ ਮੰਤਰੈਣ ਨਿਆਂਈ ਪਟੀ ਦਾਰ ਜਟਾਂ ਦਾ ਮੁਕਟ ਕਰ ਬੰਧਦੇਸੀ ਬਾਬਾ ਬਨਖੰਡੀ ਸਾਹਿਬ ਜੀਨੇਂ ਹਥੇਂਲੀਸੇਂ ਜਟਾ ਬਟਨੇਂ ਦਾ ਨਵਾਂ ਰਵਾਜ਼ ਚਲਾਯਾ ਜੋ ਅਜ ਤੀਕ ਪੰਚੈਤੀ ਅਖਾੜੋਂ ਸੇਂ ਚਲਿਆ ਆਂਵਦਾ ਹੈ ਸ੍ਰਵ ਭੇਖਦੇ ਅਖਾੜੋਂ ਦਾ ਏਹੋ ਹੀ ਰਵਾਜ ਹੈ ਨਿਰਬਾਣ ਪੰਥ ਆਦੀ ਦਾ ਹੈ॥ ਨਿਰਬਾਣੀ ਪੰਥ ਪਹਿਲੇ ਦਾ ਹੈ ਦੇਖੋ ਭਾਈ ਬਾਲੇ ਵਾਲੀ ਜਨਮ ਸਾਖੀ ਵਿ੦ ੧੯੬੩ ਸਫਾ ੩੨੭ ਰਾਇ ਸਾਹਿਬ ਮੁਨਸੀ ਗੁਲਾਬਸਿੰਘ ਮੁਫੀਦ ਆਮਪ੍ਰੇਸ ਲਾਹੌਰ ਛਪੀ ਸੇਂ ਦੇਖੋ ਤਥਾ ਇਸੀ ਭਾਈ ਬਾਲੇ ਵਾਲੀ ਜਨਮ ਸਾਖੀ ਸੇਂ ਸ੍ਰੀ ਗੁਰੂ ਨਾਨਕ ਨ੍ਰਿਬਾਣ ਜੀਨੇ ਧੂੰਆ ਭੀ ਲਗਾਇ ਹੈ ਪ੍ਰਸ੍ਰ ਦੇਖੋ ੩੨੧ ਸੇਂ ਧੂੰਆਂ ਔਰ ਭਭੂਤੀ ਅੰਗ ਸੇਂ ਲਗਾਨੀ ਬਾਬਾ ਮੰਤਰੈਣ ਜੀ ਸ੍ਰੀ ਗੁਰੂ ਬਾਬਾ ਨਾਨਕ ਨ੍ਰਿਬਾਣ ਜੀ ਗੁਰੂ ਬਾਬਾ ਸ੍ਰੀ ਚੰਦ੍ਰ ਜੀ ਸੇਂ ਚਲੀ ਆਤੀ ਹੈ ਬਾਬਾ ਬਨਖੰਡੀ ਸਾਹਿਬ ਜੀ ਨੇਂ ਭਭੂਤੀ ਕਾ ਗੋਲਾ ਬਨਾ ਕਰ ਬਾਵਾ ਪ੍ਰੀਤਮ ਦਾਸ ਜੀਕੋ ਦੀਆ ਔ ਅਖਾੜੇ ਸੇਂ ਰਖਨੇਂ ਲਗੇ ਜਿਸਦੀ ਅਬੀ ਤਕ ਪੂਜਾ ਹੁੰਦੀ ਹੈ।

ਣੀ ਗਹੀਰ ਬਨਕੇ ਤੇ ਬਨਖੰਡੀ ਸਾਹਿਬ ਜੀਦੀ ਆਗਜ਼ਾ ਲੈਕੇ ਨਿਪਾਲ ਦੀ ਯਾਤ੍ਰਾ ਕਰਕੇ ਫੇਰ ਸਾਰੇ ਤੀਰਥ ਚਾਰੋ ਧਾਮ ਪਰਸੇ ਜੋ ਫਕੀਰ ਜਿਥੇ ਨਾਨਕ ਸ਼ਾਹੀ ਮਿਲਆ ਸਭ ਨੇ ਇਸੀ ਬਾਨੇਂ ਨੂੰ ਪਸਿੰਦ ਕਰਕੇ ਧਾਰਨ ਕਰ ਲੀਤਾ

ਬੈਰਾਗੀ ਗੋਸਾਈ ਅਨ ਝੇਰੇ – ਯੱਦਪਿ ਬਹੁਲਾਂ ਕਰੇ ਵਧੇਰੇ ।
ਤੱਦਪਿ ਗੁਰ ਕ੍ਰਿਪਾ ਤੇ ਅਹੇ – ਪ੍ਰੀਤਮ ਦਾਸ ਜੀਤਤੇ ਰਹੇ ।
ਇਲਮ ਅਫਲ ਅਜਮਤ ਤੈ ਪੂਰੇ । ਪ੍ਰੀਤਮ ਦਾਸ ਹੁਤੇ ਤਬ ਰੂਰੇ ।
ਬਲਕਿਨ ਗੰਗਾ ਪਰ ਇਕ ਬਾਰੀ – ਹਰਿਦ੍ਵਾਰ ਕੇ ਕੁੰਭ ਮਝਾਰੀ ।
ਗੋਸਾਂਈਅਨ ਝਗਰਾ ਕਰ ਭਾਰੀ – ਕਹਯੋ ਜੰਜੀਰ ਬਿਭੂਤ ਹਮਾਰੀ ।
ਹੈ ਤੁਮਨੇਂ ਕਜੋ ਧਾਰਨ ਕੀਨੇਂ – ਕਿਨ ਅਚਾਰਯ ਤੁਮਕੋ ਦੀਨੇਂ ।
ਸੰਗਲ ਪ੍ਰੀਤਮ ਦਾਸ ਗਿਰਾਯੋ – ਬਨ ਕੈ ਸਾਂਪ ਸੁਨਾਵਨ ਆਯੋ ।
ਡਰ ਕਰ ਸਭੈ ਗੁਸਾਂਈ ਭਾਗੇ – ਪ੍ਰੀਤਮ ਦਾਸ ਗਹਯੋ ਹ੍ਵੈ ਆਗੇ ।
ਲੀਨੋਂ ਕਟ ਲਪੇਟ ਮੁਦ ਪਾਈ – ਬਨਯੋ ਲੋਹ ਜੰਜੀਰ ਤਦਾਈ ।
ਪੁਨਾ ਅਖੰਡ ਬਿਭੂਤ ਝੜਾਈ – ਗੰਗਾ ਧਾਰ ਮੈਂ ਧਸਿਯੋ ਜਾਈ ।
ਕੇਤਕ ਸਾਧ ਗੁਸਾਂਈ ਗੌਰ -- ਧਸੇ ਖਾਕ ਸਲਤਾ ਸੰਗ ਔਰ ।
ਉਤਰ ਗਈ ਉਨ ਸਭਕੀ ਖਾਕ – ਚਢੀ ਰਹੀ ਇਕ ਇਨਕੀ ਪਾਕ ।
ਐਸੀ ਐਸੀ ਅਜਮਤ ਹੇਰ -- ਬੈਠੇ ਹਾਰ ਗੋਸਾਈ ਫੇਰ ।
ਸਾਧ ਉਦਾਸੀ ਬਹੁ ਯਹਿ ਸਾਖੀ – ਭਾਖਤ ਹੈ ਜਿਹ ਤੈ ਹਮ ਰਾਖੀ ।
ਸਾਧ ਉਦਾਸੀ ਨਾਂਗਜੋਂ ਕੇਰਾ – ਭਯੋ ਭੇਖ ਯਹਿ ਜਜੋ ਤਜੋ ਟੇਰਾ ।
ਪੁਨ ਨਿਰਬਾਨ ਪ੍ਰੀਤਮ ਦਾਸ – ਇਕ ਸੌ ਆਠ ਕਰੇ ਸਿਖ ਖਾਸ ।
ਦੇਸ ਬਿਦੇਸਨ ਮੈਂ ਰਟ ਸਾਰੇ – ਲੋਗ ਚਿਤਾਹੇ ਤਾਹਿ ਅਪਾਰੇ ।
ਦੱਖਨ ਦੇਸ ਹੈਦਰਾਬਾਦ – ਚੰਦੂ ਨਾਲ ਨ੍ਰਿਪ ਤੈ ਆਦਿ ।
ਸਿਖ ਹੁਤੇ ਗੁਰੂ ਘਰ ਕੇ ਪੂਰੇ -- ਪ੍ਰੀਤਮਦਾਸ ਜਾਇ ਤਹਿ ਰੂਰੇ ।
ਬਹੁ ਦਿਨ ਰਹਿ ਤੈ ਖੂਬ ਚਿਤਾਯੋ -- ਬਹੁ ਲੋਗਨ ਕੋ ਸਿਖ ਬਨਾਯੋ ।

ਦੋਹਰਾ

ਚਾਚਾ ਚੰਦੂ ਲਾਲਕਾ ਥਾ ਇਕ ਨਾਨਕ ਚੰਦ ।

ਸੰਤਤ ਨਹਿ ਥੀ ਤਾਂਹਿਕੇ ਧਨ ਢਿਗ ਹੁਤੋ ਬੁਲੰਦ ।
ਮੇਲਯੋ ਮੇ ਤੀਰਥਾਂਨ ਪਰ ਲੰਗਨ ਦੇਵਨ ਹੇਤ ।
ਕਰਯੋ ਅਖਾੜਾ ਖੜਾ ਤਿਹ ਸਾਤ ਲਾਖ ਭਯੋ ਦੇਤ ।
ਸੰਤ ਪ੍ਰੀਤਮ ਦਾਸਕੋ ਪਿਖ ਸਤ ਪੁਰਖ ਮਹਾਂਨ ।
ਕਰਯੋ ਸਪੁਰਦ ਰੁਪਯਾ ਵਹੁ ਸੰਤਨ ਹਿਤ ਕਰ ਦਾਨ ।
ਪ੍ਰੀਤਮ ਦਾਸ ਪਰਾਗ ਮੈਂ ਕਰਯੋ ਜਮਾ ਵਹਿ ਲਜਾਇ ।
ਕਰਯੋ ਅਖਾੜਾ ਖੜਾ ਯਹਿ ਜੋ ਅਬ ਬਡਾ ਕਹਾਇ ॥

ਭਾਵ - ਬੈਰਾਗੀ ਗੋਸਾਈਆਂ ਨੇਂ ਭਾਂਵੇ ਬਹੁਤ ਸਾਰੇ ਝਗੜੇ ਕਰੇ ਤਾਂਵੀ ਗੁਰੂਦੀ ਕ੍ਰਿਪਾ ਸੇ ਪ੍ਰੀਤਮਦਾਸਜੀ ਜਿਤਦੇ ਹੀ ਰਹੇ । ਪ੍ਰੀਤਮਦਾਸਜੀ ਜੋ ਇਲਮ ਅਤੇ ਪੂਰੇ ਕਰਾਮਾਤੀ ਸਨ ਓਹਨਾ ਨਾਲ ਝਗੜਾ ਕਰਦੇ ਹੀ ਰਹਿੰਦੇ ਸਨ । ਬਲਕਿ ਇੱਕ ਵਾਰੀ ਗੰਗਾਜੀ ਪਰ ਹਰਿਦ੍ਵਾਰ ਦੇ ਕੁੰਭ ਨੂੰ ਗੋਸਾਈਆਂ ਨੇਂ ਪ੍ਰੀਤਮਦਾਸਜੀ ਨਾਲ ਬੜਾ ਭਾਰੀ ਝਗੜਾ ਕੀਤਾ ਕਿ ਜੰਜੀਰ ਔਰ ਬਿਭੂਤੀ ਸਾਡੀ ਹੈ ਆਪਨੇਂ ਕਿਉਂ ਧਾਰਨ ਕੀਤੀ ਹੈ ਅਤੇ ਕਿਸ ਅਚਾਰਯ ਨੇ ਆਪਨੂੰ ਦਿੱਤੀ ਹੈ । ਗੋਸਾਈਆਂ ਦੇ ਐਸਾ ਕਹਿਣੇਂ ਪਰ ਪ੍ਰੀਤਮਦਾਸ ਜੀਨੇਂ ਸੰਗਲ ਫੈਂਕ ਦਿੱਤਾ ਜੋ ਸਰਪ ਬਨ ਕਰ ਇਸ਼ਨਾਨ ਕਰਨ ਲਈ ਆਇਆ । ਤਾਂ ਡਰਦੇ ਮਾਰੇ ਸਾਰੇ ਗੋਸਾਈ ਭੱਜ ਚਲੇ ਪ੍ਰੀਤਮਦਾਸ ਜੀਨੇ ਅਗੇ ਹੋਕੇ ਪਕੜ ਲਿਆ ਔਰ ਬੜੀ ਖੁਸ਼ੀ ਸੇ ਲੱਕਦੇ ਨਾਲ ਲੁਪੇਟ ਲਿਆ । ਤਦੋਂ ਲੋਹੇ ਦਾ ਜੰਜੀਰ ਬਨ ਗਿਆ ਔਰ ਪ੍ਰੀਤਮਦਾਸ ਜੀ ਅਖੰਡ ਬਿਭੂਤੀ ਚੜ੍ਹਾਕੇ ਗੰਗਾਜੀ ਦੀ ਧਾਰਾ ਮੇਂ ਜਾਧਸੇ ਓਹਨਾਂ ਦੇ ਨਾਲ ਕਈ ਗੋਸਾਂਈਂ ਸਾਧ ਭੀ ਖਾਕ ਲਗਾ ਕਰ ਗੰਗਾਜੀ ਮੇਂ ਗਏ ਓਹਨਾਂ ਸਾਰਿਆਂ ਦੀ ਖਾਕ ਗੰਗਾ ਜਲ ਸੇ ਉਤਰ ਗਈ ਔਰ ਪ੍ਰੀਤਮਦਾਸ ਜੀਕੀ ਪਾਕ ਖਾਕ ਨਾਂ ਉਤਰੀ ਐਸੀ ਐਸੀ ਅਜਮਤ ਨੂੰ ਦੇਖਕੇ ਗੁਸਾਂਈ ਹਾਰਕੇ ਬੈਠ ਗਏ । ਬਹੁਤ ਸਾਰੇ ਸਾਧੂ ਉਦਾਸੀ ਇਹ ਸਾਖੀ ਸੁਨਾਯਾ ਕਰਦੇ ਹਨ ਜਿਨਾਂ ਪਾਸੋਂ ਸੁਨਕੇ ਮੈਨੇਂ ਲਿਖੀ ਹੈ । ਸਾਧੂ ਉਦਾਸੀ ਨਾਂਗਿਆਂ ਦਾ ਭੇਖ ਜਿਸ ਪ੍ਰਕਾਰ ਪ੍ਰਸਿੱਧ ਹੋਇਆ ਜਿਉਂਕਾ ਤਿਉਂ ਮੈਂਨੇਂ ਕਹਾ ਹੈ । ਫਿਰ ਨਿਰਬਾਣ ਪ੍ਰੀਤਮਦਾਸ ਜੀਦੇ ਇਕ ਸੌ ਅੱਠ ਸੇਵਕ ਬਨੇਂ ਔਰ ਦੇਸ ਦੇਸਾਂਤਰਾਂ ਦੇ ਵਿੱਚ ਭਰਮਣ ਕਰਕੇ ਲੋਗਾਂ ਨੂੰ ਅਪਨੇਂ ਜਪ ਤਪ ਦੇ ਬਲ ਨਾਲ ਅਪਨੇਂ ਪਿਛੇ ਲਗਾ ਲਿਆ ਅਤੇ ਦੱਖਨ ਦੇਸ ਹੈਦਰਾਵਾਦ ਵਿੱਚ ਜਾਕੇ ਪ੍ਰੀਤਮਦਾਸਜੀ ਨੇਂ ਚੰਦੂਲਾਲ ਔਰ ਰਾਜੇ ਤੋਂ ਆਦ ਲੈਕੇ ਸਭ ਲੋਕਾਂ ਨੂੰ ਗੁਰੂ ਘਰਦੇ ਪ੍ਰੇਮੀ ਔਰ ਸੇਵਕ ਬਨਾਇਆ । ਔਰ ਚੰਦੂਲਾਲ ਜੀਦਾ

ਚਾਚਾ ਇਕ ਨਾਨਕ ਚੰਦਨਾਮੀ ਸੀ ਜਿਸਦੇ ਪਾਸ ਬਡਾ ਧਨ ਸੀ ਪਰ ਸੰਤਾਂਨ ਨਹੀਂ ਸੀ ਉਸਨੇਂ ਮੇਲਿਆਂ (ਕੁੰਭਾਂ) ਪਰ ਲੰਗਰ ਦੇਣ ਵਾਸਤੇ ਸੱਤ ਲੱਖਰੁਪਯਾ ਦਾਨ ਦਿੱਤਾ ਔਰ ਅਖਾੜਾ ਬਨੌਨ ਦੀ ਸੰਮਤੀ ਦਿੱਤੀ। ਪ੍ਰੀਤਮਦਾਸਜੀ ਨੂੰ ਮਹਾਂਨ ਸਤਪੁਰਖ ਜਾਂਨਕੇ ਓਹ ਰੁਪਯਾ ਸੰਤਾਂ ਦੇ ਹਿਤ ਵਾਸਤੇ ਓਹਨਾਂ ਦੇ ਸਪੁਰਦ ਕਰ ਦਿੱਤਾ ਔਰ ਪ੍ਰੀਤਮਦਾਸ ਜੀਨੇਂ ਓਹ ਧਨਲਿਆਕੇ ਪ੍ਰਯਾਗਰਾਜ ਮੇਂ ਜਮਾਂ ਕਰ ਦਿੱਤਾ ਔਰ ਅਖਾੜਾ ਬਨਾਯਾ ਜੋ ਹੁਣ ਬਡਾ ਅਖਾੜਾ ਕਹਉਂਦਾ ਹੈ

ਕਬਿੱਤ।

ਪ੍ਰਥਮ ਪ੍ਰਾਗ ਆਹਿ ਧਜਾ ਖੜੀ ਕੀਨੀ ਚਾਹਿ, ਅਠਾਰਾਂ ਸੈ ਛਤੀਸ ਮਾਹਿ ਭੇਖ ਮਿਲ ਸਾਰ ਹੈ। ਬ੍ਰਹਮ ਅਰੂਪ ਕਾਗਰਾਂਮ ਔਕੂਟਸਥ ਬ੍ਰਹਮ, ਬ੍ਰਹਮ ਅਟਲ ਏ ਮਹੰਤ ਕੀਏ ਚਾਰ ਹੈ। ਕੀਓ ਪਨਚਾਯਤੀ ਅਖਾੜਾ ਵੱਡਾ ਖਰਾਇਮ, ਖਟ ਦਰਸ਼ਨ ਕੋ ਭੰਡਾਰਾ ਦਯੋ ਭਾਰ ਹੈ। ਕੋਟਵਾਲ ਕਾਰਦਾਰ ਲਾਂਗਰੀ ਕੁਠਾਰੀ ਗ੍ਰੰਥੀ, ਦਰੀਆਂ ਗਲੀਚੇ ਤੰਬੂ ਸਾਏ ਵਾਂਨ ਸਾਰ ਹੈ। ਅਸ੍ਵ ਅਸ੍ਵਾਰੀ ਹਿਤ ਭਾਰਬਰਦਾਰੀ ਊਂਟ, ਲੰਗਰ ਕੇ ਹੇਤ ਭਾਂਡੇ ਹਾਂਡੇ ਡੱਬਾ ਲੇਤ ਹੈ। ਧੂੰਏ ਬਣਖੰਡੀ ਸੈ ਬਿਭੂਤ ਕਾ ਬਨਾਇ ਗੋਲਾ, ਧਰਯੋ ਗੁਰੂ ਗ੍ਰੰਥ ਅੱਗੇ ਪੂਜਨੇਂ ਕੇ ਹੇਤ ਹੈ। ਤੁਰੀ ਰਣ ਸਿੰਗੇ ਘੰਟੇ ਘੜਿਆਲ ਛੈਣੇਂ, ਝੰਜ ਆਰਤੀ ਨਗਾ ਰਾ ਬਿਜੇ ਘੰਟਾ ਸੇਖ ਕੇਤ ਹੈ। ਇਤਜਾਦਿ ਔਰ ਜੋ ਸਾਮਗ੍ਰੀ ਅਖਾੜਿਉਂਕੀ, ਰੀਤੀ ਮ੍ਰਯਾ ਦ ਠਟੀ ਚਾਹੀ ਅਤਜੇਤ ਹੈ। ਫੇਰ ਪ੍ਰਯਾਗ ਕਨਖਲ ਕੁਰਖੇਤ੍ਰ, ਉਜੈਨ ਔ ਗੁਦਾਵਰੀ ਮਕਾਂਨ ਬਨਵਾਏ ਹੈਂ। ਏਤੋ ਪਨਚਾਯਤੀ ਸਮਾਨ ਹਿਤ ਮੇਲਜੋਂ ਕੇ, ਠਟੇ ਹੈਂ ਪ੍ਰੀਤਮ ਜੂ ਦਾਸ ਬਹੁ ਭਾਏ ਹੈਂ। ਸੰਮਤ ਅਠਾਰਾਂ ਸੈ ਅਠੱਤੀ ਮਾਹਿ ਆਇ ਫਿਰ, ਸੁਧਾਸਰ ਤਟ ਪੈ ਮੁਕਾਨਦਰਚਾਇ ਹੈਂ। ਪਹਿਲੇ ਸੰਤੋਖਦਾਸ ਵਾਲਾ ਔ ਸੰਗਲ ਵਾਲਾ, ਪਾਛੇ ਆਛੇ ਨੀਰਬਾਣ ਸਰ ਬਿਦ ਤਾਏ ਹੈ। ਫੇਰ ਸਭ ਸਿਖ ਸਰਦਾਰਨ ਕੋ ਪ੍ਰੇਰ ਕਰ ਰਾਵੀ ਦਰਜਾਵ ਤੈ ਨਹਿਰ ਖੁਦਵਾਈ ਹੈ। ਨਾਮ ਤਾਹਿ ਹਸਲੀ ਹੈ ਜਾਹਿਰ ਜਗਤ ਜਾਨੈਂ, ਤਾਲ ਸ੍ਰੀ ਸੁਧਸਰ ਵੀਚ ਲਿਆਇ ਪਾਈ ਹੈ। ਸੰਮਤ ਅਠਾਰਾਂ ਸਏ ਚਾਲੀ ਇਕ ਤਾਲੀਏ ਮੈ, ਕਰਜੋ ਇਹ ਕਾਮ ਸਭਹੀ ਕੋ ਸੁਖਦਾਈ ਹੈ। ਭਏ ਯੁਗ ਸਾਧ ਯੌਂ ਅਗਾਧ ਬਰਕਤ ਵਾਲੇ, ਸੰਤੋਖਦਾਸ ਪ੍ਰੀਤਮਦਾਸ ਭਾਈ ਹੈ।

ਭਾਵ – ਪਹਿਲੇ ਪ੍ਰਯਾਗ ਆਕੇ ਧਜਾ ਖੜੀ ਕੀਨੀਂ ਚਾਹੀ ਸੰ੦ ੧੮੩੬ ਨੂੰ ਸਾਰੇ ਭੇਖਨੇਂ ਮਿਲਕੇ ਔਰ ਬ੍ਰਹਮਰੂਪ, ਕਾਗਰਾਂਮ, ਬ੍ਰਹਮ ਕੂਟਸਥ, ਅਤੇ ਬ੍ਰਹਮ

ਅਟਲ ਏਹ ਚਾਰ ਮਹੰਤ ਨਿਯਤ ਕੀਤੇ। ਇਸ ਪ੍ਰਕਾਰ ਬਡਾ ਪਨਚਾਯਤੀ ਅਖਾੜਾ ਬਨਾਯਾ ਔਰ ਖਟ ਦਰਸਨ ਨੂੰ ਭੰਡਾਰਾ ਦਿੱਤਾ। ਕੋਤਵਾਲ, ਕਾਰਦਾਰ, ਲਾਂਗਰੀ, ਕੁਠਾਰੀ, ਗ੍ਰੰਥੀ ਨਿਯਤ ਕੀਤੇ ਔਰ ਦਰੀਆਂ, ਗਲੀਚੇ, ਤੰਬੂ, ਸਾਏ ਵਾਂਨ ਅਤੇ ਅਸਵਾਰੀ ਦੇ ਵਾਸਤੇ ਘੋੜੇ ਭਾਰ ਲੱਦਨ ਵਾਸਤੇ ਊਠ ਤੇ ਲੰਗਰ ਦੇ ਵਾਸਤੇ ਭਾਂਡੇ, ਡੱਬੇ ਖਰੀਦੇ, ਔਰ ਬਣਖੰਡੀ ਸਾਹਿਬ ਜੀਦੇ ਧੂੰਏ ਸੇ ਬਿਭੂਤੀ ਲੈਕੇ ਗੋਲਾ ਬਨਾਕੇ ਪੂਜਨ ਦੇ ਵਾਸਤੇ ਗੁਰੂ ਗ੍ਰੰਥ ਸਾਹਿਬ ਦੇ ਅੱਗੇ ਰਖਿਆ। ਔਰ ਤੁਰੀ, ਰਣ ਸਿੰਗੇ, ਘੰਟੇ, ਘੜਿਆਲ, ਛੈਣੇ, ਝਾਂਜਰਾ, ਆਰਤੀ ਦੇ ਵਾਸਤੇ ਨਗਾਰਾ ਬਿਜੈ ਘੰਟਾ ਇਤਯਾਦਿਕ ਹੋਰ ਜਿਤਨੀ ਸਾਮਗ੍ਰੀ ਔਰ ਰੀਤ ਮਰਯਾਦਾ ਹੁੰਦੀ ਹੈ ਸਭ ਠਾਟ ਲਈ। ਫਿਰ ਪ੍ਰਯਾਗ ਰਾਜ ਕਨਖਲ ਕੁਰਖੇਤ੍ਰ ਉਜੈਨ ਔਰ ਗੁਦਾਵਰੀ ਮੇਂ ਮਕਾਂਨ ਬਨਵਾਏ, ਇਤਨਾਂ ਪੰਚਾਯਤੀ ਸਮਾਂਨ ਮੇਲਯਾਂ ਦੇ ਵਾਸਤੇ ਪ੍ਰੀਤਮਦਾਸ ਜੀਨੇਂ ਤਿਆਰ ਕੀਤਾ। ਸੰਬਤ ੧੮੩੮ ਦੇ ਵਿੱਚ ਅੰਮ੍ਰਿਤ ਸਰਆਕੇ ਸੁਧਾਸਰ ਦੇ ਕਿਨਾਰੇ ਮਕਾਂਨ ਰਚੇ ਔਰ ਪਹਿਲੇ ਸੰਤੋਖਦਾਸ ਵਾਲਾ ਪਿਛੋਂ ਸੰਗਲ ਵਾਲਾ ਅਤੇ ਨਿਰਬਾਣ ਸਰ ਆਦਿਕ ਸਥਾਂਨ ਬਨਾਏ। ਬਾਦ ਵਿੱਚ ਸਮੂਹ ਸਿੱਖ ਸਰਦਾਰਾਂ ਨੂੰ ਪ੍ਰੇਰ ਕਰ ਰਾਵੀ ਦਰਆਵ ਤੋਂ ਨਹਿਰ ਖੁਦਵਾਈ ਉਸਦਾ ਪ੍ਰਸਿੱਧ ਨਾਮ ਹਸਲੀ ਹੈ ਜਿਸਨੂੰ ਸਾਰਾ ਜਗਤ ਜਾਂਨਦਾ ਹੈ ਸ੍ਰੀ ਸੁਧਾਸਰ ਤਲਾ ਦੇ ਵਿੱਚ ਲਾਕੇ ਪਾਈ ਅਰਥਾਤ ਉਸੀਦਾ ਜਲ ਅੰਮ੍ਰਿਤਸਰ ਤਲਾ ਵਿੱਚ ਪੈਂਦਾ ਹੈ। ਸੰਮਤ ੧੮੪੦ ਅਤੇ ੪੧ ਮੇਂ ਸਭਨਾਂ ਨੂੰ ਸੁਖਦੇ ਦੇਨੇਂ ਵਾਲਾ ਏਹ ਕੰਮ ਕੀਤਾ॥

ਨੋਟ – ਗਯਾਂਨੀ ਗਯਾਂਨਸਿੰਘ ਜੀਨੇਂ ਯਹਾਂ ਤਕ ਹੋ ਸਕਾ ਅਪਨੀ ਬੁੱਧੀ ਅਨੁਸਾਰ ਤੋ ਠੀਕ ਲਿਖਾ ਹੈ ਪਰ ਕਈਆਂ ਬਾਤਾਂ ਵਿੱਚ ਫਰਕ ਰਹਿ ਗਿਆ ਹੈ ਜੋ ਨੀਚੇ ਲਿਖੇ ਲੇਖ ਦੁਆਰਾ ਵਾਧਾ ਘਾਟਾ ਠੀਕ ਕੀਤਾ ਜਾਂਦਾ ਹੈਂ ਸੋ ਇਸ ਪ੍ਰਕਾਰ ਹੈ।

“ ਸ੍ਰੀ ਨਿਰਬਾਣ ਪ੍ਰੀਤਮਦਾਸ ਜੀਕਾ ਗੁਰ ਸਥਾਂਨ ੧੭੦੦ ਵਿਚ ਵਸਿਆ ਜੋ ਕੋਲਾਪੁਰ ਜਿਲਾ ਅਮਰਵਤੀ ਹੈ ਉਸੀ ਜਗਾ ਆਪਕੇ ਗੁਰੂ ਸੰਗਤ ਦਾਸਜੀ ਮਹੰਤ ਸਨ, ਉਨਹਾਂ ਦੇ ਆਪ ੧੭੬੦ ਭਾਦ੍ਰੋਂ ਵਦੀ ੮ ਅੰਮ੍ਰਤਸ੍ਰ ਵਿਚ ਚੇਲੇ ਹੁਏ ਸਨ ਓਹਨਾਂ ਦੀ ਸੇਵਾ ਵਿੱਚ ਕੁਛਕਾਲ ਬਤੀਤ ਤਥਾ ਵਿਦਯਾ ਧਿਅਨ ਕਰਕੇ ਉਦਾਸੀਨ ਧਰਮ ਨੂੰ ਪਾਲਨ ਕਰਦੇ ਹੁਏ ਓਹਨਾਂ ਦੀ ਆਗਯਾ ਲੈਕੇ ਤੀਰਥ ਯਾਤ੍ਰਾ ਕਰਨ ਨਿਕਲੇ ਚਾਰੋਂ ਧਾਮਾਂ ਦੀ ਪ੍ਰਕਰਮਾ ਕਰ ਜਦੋਂ ਨੈਪਾਲ ਪਸਪਤੀ ਨਾਥ ਜੀਦੇ ਦਰਸ਼ਨ

ਨੂੰ ਗਏ ਤਾਂ ਉਸ ਜਗਾ ਸ੍ਰੀ ਬਾਬਾ ਬਨਖੰਡੀ ਸਾਹਿਬ ਜੀਦੀ ਮਹਿਮਾਂ ਸੁਨੀ ਜੋ ਕਿ ਨੈਪਾਲ ਰਾਜ ਦੇ ਮੋਰੰਗ ਝਾੜੀ ਮੇਂ ਰਹਿੰਦੇ ਸਨ, ਓਹਨਾਂ ਦੇ ਦਰਸ਼ਨ ਦੀ ਅਭਿਲਾਖਾ ਸੇ ਉਸ ਸਥਾਂਨ ਪਰ ਸੰਬਤ ੧੭੬੦ ਮੇਂ ਪਹੁੰਚੇ ਔਰ ਸ੍ਰੀ ਬਨਖੰਡੀ ਸਾਹਿਬ ਜੀਦੀ ਅਰਾਧਨਾ ਕਰਨੇਂ ਲਗੇ ਕੁਛ ਕਾਲ ਬਤੀਤ ਹੋਨੇ ਪਰ ਸ੍ਵਾਮੀ ਬਨਖੰਡੀ ਜੀਨੇਂ ਪ੍ਰਸੰਨ ਹੋਕੇ ਪ੍ਰੀਤਮਦਾਸਜੀ ਨੂੰ ਦਰਸ਼ਨ ਦਿੱਤਾ। ਔਰ ਪੁਛਿਆ ਕਿ ਹੇ ਨਿਰਬਾਣ ਜੀ ਆਪਦੀ ਕੀ ਇੱਛਾ ਹੈ। ਤਾਂ ਪ੍ਰੀਤਮਦਾਸ ਜੀਨੇਂ ਕਹਾ ਮਹਾਂਰਾਜ! ਆਪਕੇ ਦਰਸ਼ਨ ਕੀ ਅਭਿਲਾਖਾ ਸੀ ਸੋ ਦਰਸ਼ਨ ਹੋਗਿਆ। ਔਰ ਜਾਵਤ ਪ੍ਰਪੰਚ ਭਾਸਤਾ ਹੈ ਸਭੀ ਮਿਥਯਾ ਹੈ। ਏਹ ਬਚਨ ਸੁਨਕੇ ਸ੍ਵਾਮੀ ਬਨਖੰਡੀ ਜੀਨੇਂ ਕਹਾ ਆਪਤਾਂ ਬਡੇ ਨਿਰਬਾਂਨ ਹੋਂ। ਆਪਦਾ ਨਾਮ ਨਿਰਬਾਣ ਪ੍ਰੀਤਮਦਾਸਜੀ ਹੂਆ, ਇਸਦੇ ਬਾਦ ਫਿਰ ਨਿਰਬਾਣ ਪ੍ਰੀਤਮ ਦਾਸਜੀ ਬੋਲੇ ਕਿ ਮਹਾਂਰਾਜ! ਜਹਾਂ ਜਹਾਂ ਪਰ ਕੁੰਭ ਦਾ ਸਮਾਗਮ ਹੁੰਦਾ ਹੈ ਉਸ ੨ ਜਗਾ ਪਰ ਸਾਧਾਂ ਸੰਤਾਂ ਦੇ ਭੋਜਨ ਬਿਸ੍ਰਾਮ ਦੇ ਯਤਨ ਹੇਤ ਕੁਛ ਰਚਨਾਂ ਕਰਨੇਂ ਦੀ ਮੇਰੀ ਇੱਛਾ ਹੈ। ਏਹ ਬਚਨ ਸੁਨਕੇ ਸ੍ਰੀ ਬਨਖੰਡੀ ਸਾਹਿਬ ਜੀਨੇਂ ਇੱਕ ਬਿਭੂਤ ਦਾ ਗੋਲਾ ਦਿੱਤਾ। ਔਰ ਕਹਾ ਆਪਦੀ ਇੱਛਾ ਪੂਰਨ ਹੋਊਗੀ। ਉਸ ਸਥਾਂਨ ਸੇ ਵਰ ਲੈਕੇ ਨਿਰਬਾਣ ਜੀ ਯਾਤ੍ਰਾ ਕਰਕੇ ਦੱਖਨ ਦੇਸ ਮੇਂ ਹੈਦਰਾਵਾਦ ਨਿਜਾਮ ਕੇ ਸਹਿਰ ਮੇਂ ਪਹੁੰਚੇ ਉਸ ਕਾਲ ਮੇਂ ਚੰਦੂਲਾਲਜੀ ਓਹਨਾਂ ਦੇ ਸੇਵਕ ਬਨੇਂ, ਹੋਰਭੀ ਬਹੁਤ ਸਾਰੇ ਸੇਵਕ ਹੋਏ ਯਹਾਂ ਪਰ ਨਿਰਬਾਣਜੀ ਬਿਰਾਜੇ ਸਨ ਉਸ ਸਥਾਂਨ ਦਾ ਨਾਮ ਨਿਰਬਾਂਨ ਆਸਨ ਹੈ ਜੋ ਹੁਣ ਤਾਂਈ ਮੌਜੂਦ ਹੈ।* ਔਰ ਚੰਦੂਲਾਲ ਦੇ ਚਾਚਾ ਨਾਨਕ ਚੰਦ ਜੀਨੇਂ ਜੋ ਉਪ੍ਰੋਤ ਇਛਾਦੀ ਪੂਰਤੀ ਲਈ ਧਨ ਦਿੱਤਾ ਉਸਨੂੰ ਸਾਥ ਲੈਕੇ ਪ੍ਰਯਾਗ ਰਾਜ ਪਹੁੰਚੇ ਔਰ ਸਰਬ ਉਦਾਸੀਨ ਸੰਪ੍ਰਦਾ ਦੇ ਸੰਤਾਂ ਮਹੰਤਾਂ ਨੂੰ ਇੱਕ ਤ੍ਰਤ ਕਰਕੇ ਪੰਚੈਤੀ ਅਖਾੜਾ ਦੀ ਰਚਨਾਂ ਕੀਤੀ ਔਰ ਉਸੇ ਨੂੰ ਕਾਇਮ ਕਰਨ ਵਾਸ੍ਤੇ ਮਿਤੀ ਅਸੂਵਦੀ ਨੌਮੀ ਸਨ ੧੮੪੪ ਈਸਵੀ ਨੂੰ ਅੱਠ ਰੁਪਏ ਦੇ ਇਸਟਾਂਮ ਪਰ ਨੀਚੇ ਲਿਖੇ ਮਹੰਤਾਂ ਨੇ ਇਕੱਤ੍ਰ ਹੋਕੇ ਨੀਚੇ ਲਿਖਾ ਇਕਰਾਰ ਨਾਮਾਂ ਭੀ ਲਿਖ ਕਰ ਦੇ ਦਿੱਤਾ ਹੈ।

* ਸ੍ਰੀ ਬਾਬਾ ਪ੍ਰੀਤਮਦਾਸ ਜੀਨੇਂ ਦੀਵਾਨ ਨਾਨਕ ਚੰਦ ਨੂੰ ਸਾਧੂ ਸੁਮਨ ਚੰਦ੍ਰਕਾ ਜੋ ਖੁਲੀ ਸੰਸਕ੍ਰਿਤ ਵਿਚ ਬਨੀ ਹੁਈ ਹੈ ਸੋ ਓਥੇ ਸੁਨਾਈ ਸੀ ਜਿਸ ਵਿਚਿ ਬਹੁਤ ਸਾਰੇ ਉਪਦੇਸ ਹੈਂ ਉਪਦੇਸ ਦੇਕਰ ਨਿਹਾਲ ਕੀਤਾ ਪੰਚੈਤੀ ਅਖਾੜੇ ਵਾਲੋਂ ਨੇਂ ਅਭੀ ਤਕ ਛਪਾਈ ਨਹੀਂ ਹੈ ਸੰਗਲ ਵਾਲੇ ਅਖਾੜੇ ਅਮ੍ਰਿਤਸਰ ਦੂਸਰੀ ਕਾਪੀ ਸ੍ਰੀ ਸਾਧੁਬੇਲਾ ਤੀਰਥ ਸਖਰ ਸਿੰਧ ਮੇਂ ਹੈਂ।

" ਅਸੀਂ ਚਾਰੋਂ ਗ੍ਰੋਹਿਆਂ ਦੇ ਔਰ ਬਖਸੀਸਾਂ ਦੇ ਮਹੰਤਾਂਨ ਆਪਦੇ ਸਾਮਨੇਂ ਆਏ ਹੈਂ। ਗੁਰੂ ਸਾਹਿਬ ਮਹੰਤ ਪ੍ਰਯਾਗ ਦਾਸ ਸਾਕਨ ਪਟਿਆਲਾ। ਮਹੰਤ ਨੇਤਾ ਨੰਦ ਵਾ ਸ਼ਿਆਮਦਾਸ ਅੰਮ੍ਰਿਤਸਰ, ਮਹੰਤ ਗੁਰ ਨਾਰਾਯਣਦਾਸ ਲਖਨਊ, ਮਹੰਤ ਭਗਵਾਂਨਦਾਸ ਅਯੁਧਿਆ ਮਹੰਤ ਨਾਰੈਣਦਾਸ ਹੈਦਰਾਵਾਦ ਦਖਨ, ਅਖਾੜਾ ਨਿਰਬਾਣ। ਮਹੰਤ ਗੁਰਮੁਖਦਾਸ ਜਮਸ਼ੇਰ, ਮਹੰਤ ਗੰਗਾ ਪ੍ਰਸ਼ਾਦ ਫਲੌਲੀ, ਮਹੰਤ ਮਨਸਾਰਾਮ ਸਰਕੜੀ, ਪ੍ਰਗਣਾ ਨਜੀਬਾਵਾਦ। ਮਹੰਤ ਹਰੀਦਾਸ ਡੇਰਾ ਬਾਬਾ ਨਾਨਕ, ਮਹੰਤ ਸਰੂਪਦਾਸ ਡੇਹਰਾਦੂਨ, ਮਹੰਤ ਸਹਿਜਾਦਾ ਬਕਸਰ, ਮਹੰਤ ਗੁਪਾਲਦਾਸ ਜੈਪਾਲ, ਮਹੰਤ ਬਿਸ਼ਨਦਾਸ ਕੀਰਤਪੁਰ, ਮਹੰਤ ਗੁਰਮੁਖਦਾਸ ਮੋਰਾਂ, ਮਹੰਤ ਬ੍ਰਹਮਲਾਲ ਰੋਹੀ, ਮਹੰਤ ਨਾਨਕ ਬਖ਼ਸ ਜਬਾਲ ਖੁਰਦ, ਮਹੰਤ ਨਾਨਕ ਬਖਸ਼ ਅੰਮ੍ਰਿਤਸਰ, ਮਹੰਤਰਾਮ ਪ੍ਰਸਾਦ ਉਮਾਯਾ, ਮਹੰਤ ਮਖਨੀਰਾਮ ਮੁਕਾਮ ਹੀਰਾ, ਮਹੰਤ ਕਰਨਦਾਸ ਨਾਨਕ ਮੱਤਾ, ਮਹੰਤ ਲਛਮਨਦਾਸ ਲਖਨਊ, ਮਹੰਤ ਬਿਸ਼ਨ ਦਾਸ ਖੈਰਾਬਾਦ, ਮਹੰਤ ਆਤਮਾਰਾਮ ਬੈਰੋ, ਮਹੰਤ ਸਾਧੂਰਾਮ ਬਲਾੜੀ, ਮਹੰਤ ਸੁੰਦ੍ਰ ਦਾਸ ਨਧੇੜ, ਮਹੰਤ ਪ੍ਰੀਤਮਦਾਸ ਨਕੋਰਵਾਂ, ਮਹੰਤ ਹਰਿਜਸ ਧਾਂਕੇ, ਮਹੰਤ ਸ਼ਾਮ ਦਾਸ ਸਾਕਨ ਨਦਾਰਦ, ਮਹੰਤ ਰਾਮਸਰਨ ਸ੍ਰੀ ਅੰਮ੍ਰਿਤਸਰ, ਮਹੰਤ ਹਰ ਅੱਬਲਵਾਲ, ਮਹੰਤ ਰਾਮਪ੍ਰਸ਼ਾਦ ਲਖਨਊ, ਸ੍ਰੀ ਮਹੰਤ ਪੂਰਨਦਾਸ ਪਟਨਾ, ਅਜੀਮਾਂ ਵਾਦ, ਮਹੰਤ ਮਾਨਦਾਸ ਸੋਲਾਨਾਂ, ਮਹੰਤ ਰਾਮਸਰਨ ਜੋਨਲਾ, ਮਹੰਤ ਰਾਮਸਰਨ ਗੁਜਰਾਤ, ਮਹੰਤ ਨਿਹਾਲਦਾਸ ਬਿਨੋੜ, ਮਹੰਤ ਗੁਰਮੁਖਦਾਸ ਹੁਸ਼ਿਆਰ ਪੁਰ, ਮਹੰਤ ਸੰਤਦਾਸ ਕੀਰਤ ਪੁਰ, ਮਹੰਤ ਜੈਪਾਲਦਾਸ ਚੀਨੇਂ ਘਾਟੀ, ਮਹੰਤ ਹਰਸਰਨਦਾਸ ਵਾ ਮਹੰਤ ਬ੍ਰਹਮ ਗਣੇਸ਼, ਫਗਵਾੜਾ, ਮਹੰਤ ਕਿਸ਼ਨਦਾਸ ਜਲਾਲਪੁਰ, ਮਹੰਤ ਭਗਤਰਾਮ ਰੋਪੜ, ਬਾਬਾ ਗੁਰਪਤ ਖੈਰਾਵਾਦ, ਮਹੰਤ ਕਿਸ਼ਨਦਾਸ ਪਟਿਆਲਾ, ਮਹੰਤ ਗੋਬਿੰਦਪ੍ਰਸ਼ਾਦ ਹੈਦਰਾਵਾਦ,

ਮਹੰਤ, ਸੰਤ, ਅਫਸਰ, ਉਦਾਸੀ ਹਰ ਇੱਕ ਦੇਸਦੇਹਾਂ, ਇਕਰਾਰ ਕਰਦੇ ਹਾਂ ਕਿ ਅਖਾੜਾ ਪੰਚੈਤੀ ਉਦਾਸੀ, ਮਹੰਤ, ਸੰਤ, ਅਫਸਰ, ਮਹੰਤ ਰਾਮਪ੍ਰਸ਼ਾਦ, ਮਹੰਤ ਹਰੀਦਾਸ, ਮਹੰਤ ਗਿਆਂਨ ਪ੍ਰਕਾਸ਼, ਮਹੰਤ ਬ੍ਰਹਮ ਨਾਰੈਣ ਕੀ ਸੇਵਾ ਟਹਿਲ ਮੇਂ ਹੈਂ ਵਾਹੇਗੇ ਕਿਉਂਕਿ ਸਾਡੀ ਵੱਡੀ ਕਮੇਟੀ ਹੈ ਔਰ ਸਾਡੀ ਹਿਫਾਜਤ ਰਖਦਾ ਹੈ। ਔਰ ਸਾਡੇ ਸਾਧੂ ਸ਼ਰੀਕ ਵਾ ਕਾਰਕੁਨ ਰਹਿੰਦੇ ਹਨ।

ਔਰ ਪ੍ਰੀਤਮਦਾਸ ਜੀਨੇਂ ਅਖਾੜੇ ਬਨਨੇਂ ਵਖਤ ਮੇਂ ਸ੍ਰੀ ਅਲਮਸਤ ਸਾਹਿਬ, ਸ੍ਰੀ ਗੋਇੰਦ ਸਾਹਿਬ, ਸ੍ਰੀ ਬਾਲੂ ਹਸਨਾਂ ਸਾਹਿਬ, ਏਨਾਂ ਤਿੰਨਾਂ ਧੂੰਨਿਆਂ ਦੇ ਮਹੰਤ ਤਾਂ ਕੀਤੇ, ਚੌਥੇ ਧੂੰਏਂ ਫੂਲ ਸਾਹਿਬ ਦੇ ਮਹੰਤ ਸ਼ਾਂਮਿਲ ਨਾਂ ਹੋਨੇਂ ਸੇ ਭਗਤ ਭਗਵਾਂਨ ਜੀਕੀ ਬਖਸੀਸ ਕੇ ਚੌਥੇ ਮਹੰਤ ਕੀਤੇ, ਮਹੰਤ ਪ੍ਰੀਤਮਦਾਸ ਜੀਦੇ ਪਿਛੋਂ ਮਹੰਤ ਰਾਮ ਪ੍ਰਕਾਸ਼ ਜੀਦੇ ਵਕਤ ਮੇਂ ਫੂਲ ਸਾਹਿਬ ਦੇ ਬਹਾਦੁਰ ਪੁਰਵਾਲਿਆਂ ਨੇਂ ਭੀ ਝਗੜਾ ਕੀਤਾ ਕਿ ਸਾਡੇ ਧੂੰਏ ਸੇ ਭੀ ਮਹੰਤ ਹੋਨਾਂ ਚਾਹੀਦਾ ਹੈ। ਇਸ ਪਰ ਮਹੰਤ ਰਾਮਪ੍ਰਕਾਸ਼ ਜੀਨੇਂ ਕਿਹਾ ਜੋ ਪ੍ਰੀਤਮਦਾਸਜੀ ਕਾਇਦਾ ਬਨਾ ਗਏ ਹਨ ਉਸਦੇ ਅਨੁਸਾਰ ਭਗਤ ਭਗਵਾਂਨ ਕੀ ਬਖਸੀਸ ਦੇ ਮਹੰਤ ਨਹੀਂ ਹਟ ਸਕੇਂਗੇ। ਤਾਂ ਫੂਲ ਸਾਹਿਬ ਵਾਲਿਆਂ ਨੇਂ ਅਪਨਾਂ ਮਹੰਤ ਉਦਾਸੀਨਾਂ ਦਾ ਉਪਦੇਸ਼ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਰਖਿਆ। ਉਸ ਦਿਨ ਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਭੀ ਵਹਾਂ ਹੋਨੇ ਲਗਾ। ਏਹੀ ਗੁਰੂ ਗ੍ਰੰਥ ਸਾਹਿਬ ਹੁਣ ਸ਼ਾਹ ਵਾਲਿਆਂ ਦੀ ਵਲੋਂ ਕਹੇ ਜਾਂਦੇ ਹੈਨ। ਔਰ ਸਰਬ ਭੇਖਦਾ ਏਹੀ ਫੈਂਸਲਾ ਕਾਇਮ ਰਿਹਾ ਜੋ ਹੁਣ ਤਾਂਈ ਹੈ। ਇਸ ਪ੍ਰਕਾਰ ਉਦਾਸੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਚਾਰ ਕਰਦੇ ਰਹੇ। ਉਸ ਦਿਨ ਸੇ ਯਹਾਂ ਅਖਾੜਾ ਜਾਂਦਾ ਹੈ ਉਸ ਜਗਾ ਸ੍ਰੀ ਗੁਰੂ ਗ੍ਰੰਥ ਸਾਹਿਬ ਭੀ ਸਾਥ ਜਾਂਦਾ ਹੈ। ਜਿਸਸੇ ਭਾਰਤ ਵਰਸ਼ ਦੀ ਪ੍ਰਤੇਕ ਗਲੀ ੨ ਔਰ ਕੂਚਾ ੨ ਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਚਾਰ ਹੋਇਆ।

੨੨ ਫਰਵਰੀ ਸਨ ੧੯੨੨ ਨੂੰ ਉਕਤ ਪੰਚੈਤੀ ਅਖਾੜਾ ਬਡਾਦੀ ਬਹੁਤ ਸਾਰੇ ਸੰਤੋਂ ਮਹੰਤੋਂ ਨੇਂ ਮਿਲਕੇ ਰਜਿਸਟਰੀ ਕਰਾਈ: ਜਿਸ ਰਜਿਸਟਰੀ ਮੇਂ ਨੀਚੇ ਲਿਖੀ ਮੁਖ ੨ ਬਾਤਾਂ ਲਿਖੀਆਂ ਹੋਈਆਂ ਹਨ।

( ੧ ) ਇਸ ਜਮਾਇਤ ਦਾ ਨਾਮ ਪੰਚੈਤੀ ਅਖਾੜਾ ਵੱਡਾ ਉਦਾਸੀ ਨਾਨਕ ਸ਼ਾਹੀ ਹੈ ਔਰ ਹੋਗਾ।

( ੨ ) ਇਸ ਜਮਾਇਤ ਪੰਚੈਤੀ ਅਖਾੜੇ ਦਾ ਸਦਰ ਮੁਕਾਮ ਹਾਲ ਵਿੱਚ ਪ੍ਰਯਾਗ ਰਾਜ ( ਇਲਾਹਾਵਾਦ ) ਮੇਂ ਰਹੇਗਾ ਅੱਗੇ ਨੂੰ ਜਿਥੇ ਏਹ ਜਮਾਇਤ ਪੰਚੈਤੀ ਅਖਾੜਾ ਤਜਵੀਜ ਕਰੇਗਾ ਹੋਗਾ। ( ਏਹ ਅਸਥਾਂਨ ਜੋ ਪੰਚੈਤੀ ਅਖਾੜਾ ਪ੍ਰਯਾਗ ਦੇ ਨਾਮ ਪਰ ਪ੍ਰਸਿੱਧ ਹੈ ਸੰਬਤ ੧੨੦੭ ਹਿਜਰੀ ਮੇਂ ਬਨਾਂ ਜੋ ਮਹੰਤ ਗੁਰਸਰਨਜੀ ਔਰ ਨਾਰੈਣ ਦਾਸਜੀ ਨੂੰ ਪ੍ਰਾਪਤ ਹੋਇਆ। ਜੋ ਰਾਜਾ ਖੁਸ਼ਹਾਲ ਰਾਏਨਾਜਮ ਸੂਬਾ ਇਲਹਾਵਾਦ ਨੇਂ ਹੁਕਮ ਦੇਕੇ ਮੁਹੰਮਦ ਗੌਸ ਕਲਾਂ ਵਗੈਰਾ ਸੇ ਮੁਆਫੀ ਦੁਆਇਆ। ਹਿਬੇ ਨਾਮਾ

੧੨੧੨ ਮੇਂ ਲਿਗਾ ਗਿਆ) ਸ਼ਾਖਾ ਨੀਚੇ ਲਿਖੀ ਹੈ।

ਕਾਸ਼ੀ ੧ ਗਿਆ ੨ ਕਨਖਲ (ਹਰੀਦੁਆਰ) ੩ ਕੁਰਛੇਤ੍ਰ ੪ ਪਟਿਆਲਾ ਪੰਜਾਬ ੫ ਬ੍ਰਿੰਦਾਬਨ ੬ ਉਜੈਨ ੭ ਤ੍ਰਿਮੁਖ ਜਿਲਾ ਨਾਸਕ ੮।

# ਉਦੇਸ਼।

ਇਸ ਪੰਚੈਤੀ ਅਖਾੜਾ ਵੱਡਾ ਉਦਾਸੀ ਨਾਨਕ ਸ਼ਾਹੀ ਦੇ ਜੋ ਕਿ ਅੰਗ੍ਰੇਜੀ ਅਮਲ ਦਾਰੀ ਸੇ ਪਹਿਲੇ ਕਾਇਮ ਹੈ। ਨਿਮਨ ਲਿਖਤ ਉਦੇਸ਼ ਹਨ ॥

(੧) ਜੋ ਪੂੰਜੀ ਮਹੰਤ ਔਰ ਸੰਤ ਉਦਾਸੀ ਨਾਨਕ ਸ਼ਾਹੀ ਔਰ ਗ੍ਰਿਸਥੀਆਂ ਨੇਂ ਅਖਾੜੇ ਦੇ ਖਰੈਤੀ ਕੰਮ ਦੇ ਵਾਸਤੇ ਦੇਕੇ ਓਹਨਾਂ ਨੇਂ ਇਸ ਪੰਚੈਤੀ ਅਖਾੜੇ ਨੂੰ ਕਾਇਮ ਕੀਤਾ ਸੀ ਉਸ ਪੂੰਜੀ ਦਾ ਇੰਤਜਾਮ ਕਰਨਾ ਔਰ ਜੋ ਰਕਮ ਮਿਲਦੀ ਹੈ ਔ ਜੋ ਕਿ ਮੁਨਾਸਿਬ ਤਰੀਕੇ ਸੇ ਬਢਦੀ ਹੈ ਉਸਦੀ ਰਖਜਾ ਕਰਨਾ ਔਰ ਅਖਾੜੇ ਦੀ ਹਸੀਯਤ ਕਾਇਮ ਰਖਨਾਂ ਔਰ ਬਢਾਨਾਂ।

(੨) ਉਨ੍ਹਾਂ ਮਹੰਤਾਂ ਸੰਤਾ ਉਦਾਸੀ ਨਾਨਕ ਸ਼ਾਹੀ ਜੋ ਇਸ ਅਖਾੜੇ ਵਿੱਚ ਕਿਸੀ ਦੂਜੀ ਜਗਾ ਤੋਂ ਆ ਜਾਂਨ ਯਾਂ ਉਨ ਮੇਲੋਂ ਠੇਲੋਂ ਮੇਂ ਜੋ ਬਾਜ ਬਾਜ ਤੀਰਥੋਂ ਮੇਂ ਸੰਤੋਂ ਕਾ ਸਮਾਗਮ ਹੋਨੇਂ ਕਾ ਨਮਿੱਤ ਮੁਕਰਰ ਹੈ। ਓਹਨਾਂ ਦੇ ਖਾਂਨ ਪੀਂਨ ਦਾ ਪ੍ਰਬੰਧ ਕਰਨਾਂ,

(੩) ਗੁਰਦ੍ਵਾਰੋਂ ਮੇਂ ਜਿਨਾਂ ਨੂੰ ਸੰਗਤ ਆਖਦੇ ਹਨ ਔਰ ਜਿਨਾਂ ਦਾ ਤਅੱਲ ਕ ਅਖਾੜੇ ਤੋਂ ਅਲੈਹਦਾ ਹੁੰਦਾ ਹੈ। ਉਸ ਵਿੱਚ ਮਹੰਤ ਹੋਨੇਂ ਯਾਂ ਓਹਨਾਂ ਦੀ ਨਿਗ ਰਾਂਨੀ ਯਾਂ ਹਿਫਾਜਤ ਦੇ ਵਾਰੇ ਵਿੱਚ ਇੰਤਜ਼ਾਂਮ ਕਰਨਾਂ ਯਾਂ ਓਹਨਾਂ ਵਿੱਚ ਕੋਈ ਦੂਜਾ ਆਦਮੀ ਹਸਤਾਖੇਪ ਕਰੇ ਤਾਂ ਉਸਦੀ ਹਸੀਯਤ ਕਾਯਮ * ਰਖਨੇਂ ਦੀ ਪੈਰਵੀ ਕਰਨੀ। ਆਦਿਕ –

---

* ਨੰਬਰ ੩ ਦੇ ਅਨੁਸਾਰ ਪੰਚੈਤੀ ਅਖਾੜਾ ਬਡਾਨੇਂ ਸ੍ਰੀ ਚੰਦ੍ਰ ਜੀ ਮਹਾਰਾਜ ਦੀ ਗੱਦੀ ਨਨਕਾਣਾਂ ਸਾਹਿਬ ਜੋ ਕਿ ਓਹਨਾਂ ਦੇ ਪਿਤਾ ਸ੍ਰੀ ਗੁਰੂ ਨਾਨਕ ਦੇਵਜੀ ਨੇਂ ਓਹਨਾਂ ਦੇ ਸਪੁਰਦ ਕੀਤੀ ਸੀ, ਦੇ ਉਪਰ ਆਪਦ ਔਨ ਦੇ ਸਮੇਂ ਔਰ ਜਿੰਦੇ ਸ਼ਹੀਦ ਮਹੰਤ ਨਾਰਾਯਣ ਦਾਸ ਜੀਦੇ ਵਾ ਵੇਲਾ ਕਟਨ ਦੇ ਵੇਲੇ ਕੋਈ ਅਵਾਜ਼ ਤੱਕ ਨਹੀਂ ਉਠਾਈ ਜਿਸਸੇ ਉਦਾ ਸੀਨਾਂ ਦਾ ਇੱਕ ਮੁਖ੍ਯ ਧਰਮ ਸਥਾਂਨ ਵਿਰੋਧੀ ਦਲਨੇਂ ਜਬਰਦਸਤੀ ਛੀਂਨ ਲਿਆ ਔਰ ਇਤਨਾਂ ਬਡਾ ਲਾਇਕ ਮਹੰਤ ਅਨਾਥਾਂ ਦੀ ਤਰਾਂ ਲੁੱਟਿਆ ਗਿਆ। ਜੋ ਕਿ ਸਾਰੀ ਉਦਾਸੀਨ ਜਾਤੀ ਨੂੰ ਸ਼ਰਮਿੰਦਾ ਕਰਨ ਵਾਲੀ ਗੱਲ ਹੈ। ਆਸ਼ਾ ਹੈ ਕਿ ਅੱਗੇ ਦੇ ਵਾਸਤੇ ਪੰਚੈਤੀ ਅਖਾੜਾ ਬਡਾ ਔਰ ਛੋਟਾ ਐਸੇ ਮੌਕਿਆਂ ਪਰ ਚੁੱਪ ਨਹੀਂ ਰਹੇਂਗੇ ਬਲਕਿ ਕੁਛ ਕਰ ਦਿਖਾਵੇਂਗੇ।

ਅੱਜ ਕੱਲ ਸਦਰ ਮੁਕਾਮ ਪ੍ਰਯਾਗਰਾਜ ਮੇ ਮੁਕਾਮੀ ਮਹੰਤ ਗੰਗਾਰਾਮ ਜੀ, ਪੱਧਤ ਸ੍ਰੀ ਬਾਲੂ ਹਸਨਾਂ ਸਾਹਿਬ ੧ ਮਹੰਤ ਧਰਮਦਾਸ ਜੀ ਪੱਧਤ ਮੇਹਾਂ ਸਾਹਿਬ ੨ ਮਹੰਤ ਰਾਮਜੀ ਦਾਸਜੀ ਪੱਧਤ ਭਗਤ ਭਗਵਾਂਨ ਜੀਕੀ ੩ ਮਹੰਤ ਹਰੀਦਾਸਜੀ ਪੱਧਤ ਅਲ ਮਸਤ ਸਾਹਿਬ ਜੀ ੪ ਪ੍ਰੈਜੀਡੈਂਟ ਸ੍ਰੀਮਾਂਨ ਮਹੰਤ ਗੋਕੁਲਦਾਸ ਜੀ, ਸੱਕਤ੍ਰ ਸ੍ਰੀਮਾਂਨ ਮਹੰਤ ਧਰਮ ਦਾਸਜੀ, ਇਸ ਜਗਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦਾ ਪ੍ਰਤੀ ਦਿਨ ਪ੍ਰਕਾਸ਼ ਹੁੰਦਾ ਹੈ। ਮਹਾਂ ਦੇਵ ਜੀ ਔਰ ਮਹਾਂ ਬੀਰ ਜੀਦਾ ਮੰਦ੍ਰ ਹੈ ਔਰ ਠਾਕੁਰ ਪੂਜਾ ਹੁੰਦੀ ਹੈ। ਚਰਨ ਪਾਦਕਾ ਨਿਸ਼ਾਂਨ ਸਾਹਿਬ ਔਰ ਗੋਲਾ ਸਾਹਿਬ ਜੀਦੀ ਪੂਜਾ ਹੁੰਦੀ ਹੈ।

ਪੰਚੈਤੀ ਅਖਾੜੇ ਦੀ ਵੱਲੋਂ ਇੱਕ ਵਡੀ ਭਾਰੀ ਸਾਧੂਆਂ ਦੀ ਜਮਾਤ ਜਿਸਨੂੰ ਲੋਗ ਅਖਾੜਾ ਬੋਲਦੇ ਹਨ, ਮਏ ਮਹੰਤਾਂ, ਬਡੇ ਭਾਰੀ ਸਮਾਂਨ, ਹਾਥੀ, ਘੋੜਾ, ਊਂਠ ਦਰੀਆਂ, ਗਲੀਚੇ ਆਦਿਕ ਦੇ ਬਾਰਾਂ ਮਹੀਨੇਂ ਬਾਹਿਰ ਘੂੰਮਦੀ ਰਹਿੰਦੀ ਹੈ ਜਿਸਦੇ ਜਰੀਏ ਦੇਸ਼ ਦੇਸ਼ਾਂਤਰੋਂ ਮੇ ਸਨਾਤਨ ਗੁਰੂ ਮਤ ਦਾ ਪ੍ਰਚਾਰ ਹੋਇਆ ਔਰ ਹੋਰਿਹਾ ਹੈ।

ਬਾਦ ਵਿੱਚ ਸੰਬਤ ੧੭੭੦ ਮੇਂ ਪ੍ਰੀਤਮਦਾਸ ਜੀ ਅੰਮ੍ਰਿਤਸਰ ਆਕੇ ਸੁਧਾ ਸਰ ਦੇ ਕਿਨਾਰੇ ਤਪ ਕਰਨੇਂ ਲੱਗੇ। ਉਸ ਵੇਲੇ ਯਵਨਾਂ ਦਾ ਰਾਜ ਸੀ, ਗੁਰਦ੍ਵਾਰਿਆਂ ਵਿੱਚ ਭੀ ਯਵਨ ਰਾਜ ਦੇ ਕਰਮ ਚਾਰੀ ਬਹੁਤ ਅਤਯਾਚਾਰ ਕਰਦੇ ਸਨ। ਨਿਰਬਾਣ ਪ੍ਰੀਤਮਦਾਸ ਜੀਨੇਂ ਅਪਨੇਂ ਤਪੋ ਬਲ ਸੇ ਗੁਰਦ੍ਵਾਰਿਆਂ ਦੀ ਮਰਯਾਦਾ ਕਾਇਮ ਰਖੀ ਔਰ ਨਹਿਰ ਦਰਿਆਇ ਰਾਵੀ ਸੇ ਲਿਆਕੇ ਤਲਾਵ ਅੰਮ੍ਰਿਤਸਰ ਮੇਂ ਜਲ ਗਿਰਾਯਾ ਜਿਸ ਨਹਿਰ ਦਾ ਨਾਮ ਹਸਲੀ ਅਬਤਕ ਮੌਜੂਦ ਹੈ ਔਰ ਨਿਰਬਾਣ ਜੀਦੀ ਯਾਦਗਾਰ ਮੇਂ ਦੋ ਅਸਥਾਂਨ ਅਖਾੜਾ ਸੰਗਲਵਾਲਾ ਦੂਸਰਾ ਨਿਰਬਾਣ ਸਰ ਕਾਇਮ ਹੈ। ਉਸ ਜਗਾ ਪਰ ਭੀ ਇੱਕ ਤਲਾ ਹੈ ਜਿਸ ਵਿੱਚ ਉਕਤ ਹਸਲੀ ਨਹਿਰ ਦਾ ਪਾਂਣੀ ਪੈਂਦਾ ਸੀ, ਜਿਸਦਾ ਨਾਮ ਹੁਣ ਤਾਂਈ ਨਿਰਬਾਣ ਪ੍ਰੀਤਮਦਾਸ ਜੀਦਾ ਤਲਾ ਮਸ਼ਹੂਰ ਹੈ। ਸ੍ਰੀ ਨਿਰਬਾਣ ਸਾਹਿਬ ਜੀ ਸੰਪੂਰਣ ਵਿਦਯਾ ਵਿੱਚ ਨਿਪੁਣ ਸਨ ਓਹਨਾਂ ਦੇ ਰਚਿਤ ਪੁਸਤਕ ਨਿਰਬਾਂਣ ਰੰਜਵਾ ਨਿਰਬਾਂਣ ਪ੍ਰਦੀਪਕਾ, ਔਰ ਸਾਧੂ ਸੁਮਨ ਚੰਦ੍ਰਕਾ ਜੋ ਸੰਸਕ੍ਰਿਤ ਮੇਂ ਹੈ ਹੁਣ ਤਾਂਈ ਅਖਾੜਾ ਸੰਗਲ ਵਾਲਾ ਮੇਂ ਮੌਜੂਦ ਹੈ। ਸ੍ਰੀ ਨਿਰਬਾਣ ਜੀ ਕਰਾਮਾਤ ਵਿੱਚ ਭੀ ਪੂਰੇ ਸਨ, ਇੱਕ ਸਮੇਂ ਜੁਆਲਾ ਜੀਦੇ ਦਰਸ਼ਨ ਨੂੰ ਗਏ ਉਸ ਜਗਾ ਇੱਕ ਸਨਯਾਸੀ ਮਹਾਤਮਾਂ ਰਹਿੰਦੇ ਸਨ ਓਹਨਾਂ ਨਾਲ ਸ਼ਾਸ਼ਤ੍ਰਾਰਥ ਹੋਇਆ ਸਨਯਾਸੀ ਜੀਨੂੰ ਪ੍ਰਾਜਯ ਕੀਆ, ਫਿਰ ਸਨਯਾਸੀ ਸ੍ਵਾਮੀ ਨੇਂ ਕਹਾ ਜੇ ਆਪ ਨਿਰਬਾਂਣ ਮਹਾਤ

ਮਾਂ ਕਹਣੂੰਦੇ ਹੋਂ ਤਾਂ ਇਹ ਹਮਾਰਾ ਜੰਜੀਰ ਕਮਰ ਮੇਂ ਬਾਂਧੋ। ਓਹ ਜੰਜੀਰ ਅਗਨੀ ਵਿੱਚ ਤਪਾਯਾ ਹੋਯਾ ਸੀ। ਨਿਰਬਾਣ ਜੀਨੇਂ ਕਟ ਮੇਂ ਬਾਂਧ ਲਿਆ ਤਾਂ ਓਸੇ ਵੇਲੇ ਸੀਤਲ ਹੋ ਗਿਆ, ਉਸ ਜਗਾ ਪਰ ਭੀ ਸਥਾਂਨ ਹੈ ਨਿਰਬਾਂਣ ਜੀਦੀ ਸੰਪ੍ਰਦਾਇ ਦੇ ਰਹਿੰਦੇ ਹਨ। ਜੁਆਲਾ ਜੀਦੇ ਮੰਦ੍ਰ ਦੀ ਪੂਜਾ ਵਿੱਚੋਂ ਇਕ ਰੁਪਯਾ ਰੋਜਾਨਾਂ ਹੈ। ਔਰ ਨੀਚੇ ਭਵਨ ਦੇ ਹਾਤੇ ਵਿੱਚ ਦਰਬਾਰ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ ਔਰ ਅੰਮ੍ਰਿਤਸਰ ਮੇ ਮੰਤੋਖ ਸਰ ਦੇ ਪਾਸ ਕੁਛ ਕਾਲ ਤਪ ਕੀਤਾ ਭਗਵਤੀ ਪ੍ਰਸੰਨ ਹੋਕੇ ਪ੍ਰਤੱਖ ਹੋਈ ਦੇਵੀ ਨੇਂ ਅਪਨੇਂ ਹਾਥ ਸੇ ਲੌਂਗਾਂ ਦੀ ਮੁਠੀ ਭਰਕੇ ਦਿੱਤੀ ਉਸ ਜਗਾ ਪਰ ਦੇਵੀ ਦਾ ਮੰਦ੍ਰ ਮੌਜੂਦ ਹੈ ਜੋ ਲੌਂਗਾਂ ਵਾਲੀ ਦੇਵੀ ਮਸ਼ਹੂਰ ਹੈ ਸ਼ਹਿਰ ਦੇ ਲੋਗ ਪੂਜਾ ਕਰਦੇ ਹਨ ਮਹੰਤ ਸੰਗਲ ਵਾਲੇ ਅਖਾੜੇ ਦੇ ਅਧਿਕਾਰ ਵਿੱਚ ਹੈ, ਪੂਜਾ ਵੀ ਲੈਂਦੇ ਹਨ॥

## ( ਇਤੀ ਸੰਖਿਪਤ ਵਿਰਤਾਂਤ ਪੰਚੈਤੀ ਬੜਾ ਅਖਾੜਾ ਸਮਾਪਤੰ )

ਨਿਰਬਾਣ ਪ੍ਰੀਤਮਦਾਸ ਜੀਦੇ ਸ੍ਰੀ ਬਾਵਾ ਬ੍ਰਹਮ ਨਿਜ ਰੂਪਜੀ, ਬ੍ਰਹਮ ਨਿਜ ਰੂਪ ਜੀਦੇ ਸ੍ਰੀ ਬਾਵਾ ਨਿਤਯਾਨੰਦ ਜੀ, ਨਿਤਯਾਨੰਦ ਜੀਦੇ ਸ੍ਰੀ ਨਿਰਬਾਣ ਪਰਮਾਨੰਦ ਜੀ, ਪਰਮਾਨੰਦ ਜੀਦੇ ਸ੍ਰੀ ਬਾਵਾ ਚਰਨ ਦਾਸਜੀ, ਚਰਨਦਾਸ ਜੀਦੇ ਸ੍ਰੀ ਬਾਵਾ ਬੁੱਧੀ ਪ੍ਰਕਾਸ਼ ਜੀ, ਅਤੇ ਈਸ਼੍ਵਰ ਦਾਸ ਜੀ ਦੋ ਸ਼ਿਸ਼ ਹੋਏ। ਬੁੱਧੀ ਪ੍ਰਕਾਸ਼ ਜੀਦੇ ਸ੍ਰੀ ਬਾਵਾ ਕ੍ਰਿਸ਼ਨਾਂਨੰਦ ਜੀ ਅਤੇ ਸ੍ਰੀ ਬਾਵਾ ਹੀਰਾਨੰਦ ਜੀ ਦੋ ਸ਼ਿਸ਼ ਹੋਏ। ਸ੍ਰੀ ਬਾਵਾ ਕ੍ਰਿਸ਼ਨਾਂਨੰਦ ਜੀਦੇ ਸ੍ਰੀ ਬਾਵਾ ਹਰਨਾਮ ਦਾਸਜੀ ਸ਼ਿਸ਼ ਹੋਏ, ਸ੍ਰੀ ਬਾਵਾ ਹੀਰਾਨੰਦ ਜੀ ਜੋ ਵਰਤਮਾਂਨ ਮੇਂ ਸੰਗਲ ਵਾਲੇ ਅਖਾੜੇ ਅੰਮ੍ਰਿਤਸਰ ਦੇ ਵਰਤਮਾਂਨ ਮਹੰਤ ਹੈਂ ਤਿਨ੍ਹਾਂ ਦੇ ਸ੍ਰੀ ਨਿਰਬਾਣ ਸੰਤਰਾਮਜੀ ਸ਼ਿਸ਼ ਹੋਏ। ਜੋ ਅੱਜ ਕੱਲ ਯੁਵਰਾਜ ਮਹੰਤ ਹਨ ਇਨਕੇ ਚੇਲੇ ਇੰਦ੍ਰ ਪ੍ਰਕਾਸ਼ ਹੈਂ ਜਿਨਕਾ ਜਨਮ ਗ੍ਰਾਮ ਲਾਖਾ ਸਿੰਧ ਕਾ ਹੈ ਪੁਸਤਕ ਟ੍ਰੈਕਟ ਛਪਾਨੇ ਉਦਾਸੀਨ ਜਾਤੀ ਜਾਗ੍ਰਿਤ ਕਰਾਣੇ ਮੇਂ ਬੜਾ ਪ੍ਰੇਮ ਹੈ। ਮਹੰਤ ਹੀਰਾਨੰਦ ਜੀਨੇਂ ਭੀ ਖੂਬ ਉੱਨਤੀ ਕੀਤੀ ਹੈ। ਆਏ ਗਏ ਮਹਾਤਮਾਂ ਦੀ ਸੇਵਾ ਔਰ ਭਜਨ ਭਗਤੀ ਖੂਬ ਕਰਦੇ ਹਨ, ਅਖਾੜੇ ਮੇਂ ਪ੍ਰਾਚੀਨ ਬਜੁਰਗਾਂ ਦੀਆ ਸਮਾਧਾਂ ਔਰ ਲੱਛਮੀ ਨਾਰੈਣਜੀ ਕੀ ਮੂਰਤੀ ਦੀ ਪੂਜਾ ਹੁੰਦੀ ਹੈ। ਮਹੰਤ ਜੀਦੇ ਅਧਿਕਾਰ ਵਿੱਚ ਧਾਲੀਵਾਲ ਜਿਲਾ ਲਾਹੌਰ ਔਰ ਕਿਲਾ ਮੁਰਾਦ ਬਖਸ਼ ਜਿਲਾ ਗੁਜਰਾਂ ਵਾਲਾ ਦੋ ਗ੍ਰਾਮ ਹੈ। ਜਾਤੀ ਉੱਨਤੀ ਦੇ ਲਈ ਆਪ ਖੂਬ ਪ੍ਰਯਤਨ ਕਰ ਰਹੇ ਹੋ।

ਸ੍ਰੀ ਬਾਵਾ ਈਸ਼ਰਦਾਸ ਜੀਦੇ ਸ੍ਰੀ ਬਾਵਾ ਠਾਕੁਰਦਾਸਜੀ ਅਤੇ ਗਿਆਨੀ ਸਾਹਿਬ ਬਿਸ਼ਨਦਾਸਜੀ ਦੋ ਸ਼ਿਸ਼ ਹੋਏ।

ਸ੍ਰੀ ਬਾਵਾ ਠਾਕੁਰਦਾਸ ਜੀਦੇ ਸ੍ਰੀ ਬਾਵਾ ਅਯੁਧਿਆਦਾਸ ਜੀ ਸ਼ਿਸ਼ ਹੋਏ ਜੋ ਮੁਕਾਮ ਧਨੀਆਂ ਪਹਾੜੀ ਜ਼ਿਲਾ ਗਿਆ ਜੀ ਮੇਂ ਅਬ ਮਹੰਤ ਵਿਦਜਮਾਨ ਹਨ। ਉਦਾਸੀਨ ਜਾਤੀ ਦੇ ਉਨਤੀ ਕਰਣਹਿਤ ਚਿੰਤਨ ਵਾਲੇ ਹਨ।

ਸ੍ਰੀ ਬਾਵਾ ਲਛਮੀਰ ਸਾਹਿਬ ਜੀਦੇ ਸ਼ਿਸ਼ ਸ੍ਰੀ ਬਾਵਾ ਮਗਨੀਰਾਮਜੀ ਜਿਨਾਂ ਦਾ ਸਥਾਨ (ਡੇਰਾ) ਪਟਿਆਲਾ ਮੇਂ ਪ੍ਰਸਿੱਧ ਹੈ। ਉਦਾਸੀ ਜਾਤੀ ਦੇ ਜਾਗਰਤ ਕਰਾਣੇ ਵਿਚ ਹਰਦਮ ਤਨ ਮਨ ਧਨੋ ਸਹਾਇਤਾ ਕਰਦੇ ਸਨ।

# ਸ੍ਰੀ ਬਾਬਾ ਫੂਲ ਸਾਹਿਬਜੀ।

ਸ੍ਰੀ ਬਾਬਾ ਗੁਰਦਿੱਤਾ ਜੀਦੇ ਚੌਥੇ ਸ਼ਿਸ਼ ਸ੍ਰੀ ਬਾਬਾ ਫੂਲਸਾਹਿਬਜੀ ਜਿਨਾਂਦਾ ਮੁਖ ਸਥਾਂਨ ਹੁਸ਼ਯਾਰ ਪੁਰ ਨਦੀ ਦੇ ਕਨਾਰੇ ਹੈ ਬਿ੦ ਸੰਬਤ ੧੭੦੦ ਮੇਂ ਆਬਾਦ ਕੀਤਾ ਤਿਨਾਂਦੇ ਸ੍ਰੀ ਨਿਰਬਾਣ ਚਰਣਸ਼ਾਹਜੀ ਔਰ ਦੱਖਣੀ ਰਾਮਜੀ ਦੋ ਸ਼ਿਸ਼ ਹੋਏ। ਚਰਣਸ਼ਾਹਜੀਦੇ ਸ੍ਰੀ ਨਿਰਬਾਂਣ ਮਨੀਕਸ਼ਾਹਜੀ, ਮਨੀਕਸ਼ਾਹਜੀਦੇ ਸ੍ਰੀ ਬਾਵਾ ਦੱਖਣੀ ਸ਼ਾਹਜੀ, ਸ੍ਰੀ ਬਾਵਾ ਸ਼ਾਹਜੀ ਦੋ ਸ਼ਿਸ਼ ਹੋਏ।

ਸ੍ਰੀ ਬਾਵਾ ਦੱਖਣੀਸ਼ਾਹਜੀਦੇ ਸ੍ਰੀ ਗੁਰਬਖਸ਼ਸ਼ਾਹਜੀ ਸ਼ਿਸ਼ ਹੋਏ॥

ਨੋਟ – ਸ੍ਰੀ ਬਾਬਾ ਸ੍ਰੀਚੰਦ੍ਰ ਜੀ ਮਹਾਰਾਜ ਦੇ ਸ਼ਿਸ਼ ਸ੍ਰੀਬਾਬਾ ਗੁਰਦਿੱਤਾਜੀ ਦੇ ਪੰਜਵੇ ਸ਼ਿਸ਼ ਸ੍ਰੀ ਸੋਢੀ ਸਾਹਿਬ ਧੀਰਮੱਲਜੀ ਔਰ ਛੇਵੇਂ ਸ਼ਿਸ਼ ਸਤਵੀ ਪਾਤਸ਼ਾਹੀ ਗੁਰੂ ਹਰਿਰਾਇਸਾਹਿਬਜੀਦੀ ਵੰਸਾਵਲੀ ਅਗੇ ਚੱਲਕੇ ਲਿਖਾਂਗੇ।

# ਸ੍ਰੀ ਬਾਬਾ ਲਖਮੀਚੰਦਜੀ।

ਸ੍ਰੀਗੁਰੂ ਨਾਨਕਦੇਵ ਜੀਦੇ ਦੂਸਰੇ ਸ਼ਿਸ਼ ਸ੍ਰੀਬਾਬਾ ਲੱਖਮੀਚੰਦ ਜੀਦੇ ਬੇਦੀਸਾਹਿਬ ਸ੍ਰੀਬਾਬਾ * ਧਰਮ ਚੰਦਜੀ ਹੋਏ ਧਰਮਚੰਦਜੀ ਦੇ ਸ੍ਰੀ ਭਗਤ ਭਗਵਾਂਨ ਦਰਗਹਿਪ੍ਰਵਾਂਨ

* ਅਸਲ ਵਿੱਚ ਧਰਮਚੰਦ ਜੀਭੀ ਸ੍ਰੀਚੰਦ੍ਰ ਜੀ ਮਹਾਰਾਜ ਦੇਹੀ ਸ਼ਿਸ਼ ਹੋਏ ਹਨ, ਕੁਟੰਬ ਦੇ ਕਹਿਣੇ ਪਰ ਪਿਛੋਂ ਇਹਨਾਂ ਦਾ ਵਿਵਾਹ ਸ੍ਰੀਚੰਦ ਜੀ ਮਹਾਰਾਜ ਨੇ ਕਰਾ ਦਿੱਤਾ ਸੀ ਇਹਨਾਂ ਦੇ [illegible] ਪੁਤ੍ਰ ਹੋਏ ਓਹੀ [illegible] ਬਾਬੇ ਧਰਮਚੰਦ ਜੀਦੇ ਸ਼ਿਸ਼ ਬਣੇ ਜਿਨਾਂ ਦੀਆਂ ਸ਼ਾਦੀਆਂ ਹੁਈਆਂ ਗਈਆਂ ਓਹ ਸੰਤ ਉਦਾਸੀ ਰਹੇ ਦੂਸਰੇ ਸਾਧੂ ਉਦਾਸੀ ਰਹੇ ਇਸੀ ਸੰਤ ਉਦਾਸੀ ਹੋਣ ਕਰ ਐਸੀ ਸ੍ਰੀਚੰਦ੍ਰ ਜੀਦੇ ਧਰਮਚੰਦ੍ਰ ਜੀ ਸ਼ਿਸ਼ ਹੋਨ ਕਰ ਬਾਬਾ ਸ੍ਰੀਚੰਦ੍ਰ ਜੀਦੀ ਮਾਤ੍ਰਾ ਔ ਉਦਾਸੀਨ ਮਾਤਾ ੮੪ ਮਾਤ੍ਰਾ ਯਾਦ ਰਖਦੇ ਹੈ ਐਸੀ ਦੋਵਲੀ ਟੋਪੀ ਭੀ ਰਖਦੇ ਹੈਨ ਇਸੀ ਕਰ [illegible] ਪੁਸਤਕ ਮੇਂ ਭੀ ਮਾਤ੍ਰਾਏ ਜਿਤਨੀ ਮਿਲੀ ਉਤਨੀ ਲਿਖੀ ਹੈਨ ਸਾਧੂ ਅਤੇ ਸੰਤ ਵਿੱਚ ਜੋ ਭੇਦ ਹੈ ਉਸਨੂੰ ਅਸੀਂ ਅੱਗੇ ਚੱਲ ਕੇ ਵਿਸਤਾਰ ਦੇ ਨਾਲ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਾਂਗੇ॥

ਜੀ, ਸ੍ਰੀ ਬਾਵਾ ਸਾਹਿਬ ਮਾਨਕਚੰਦ ਜੀ ਸ੍ਰੀ ਬਾਵਾ ਸੱਤ ਸਾਹਿਬ ਜੀ, ਸ੍ਰੀ ਬਾਵਾ ਪੋਤ੍ਰਾ ਸਾਹਿਬ ਜੀ, ਸ੍ਰੀ ਬਾਵਾ ਸਾਹਿਬ ਮੋਹਣਚੰਦ ਜੀ, ਸ੍ਰੀ ਬਾਵਾ ਸਾਹਿਬ ਲੁੜ੍ਹੀਂਦਵੰਦਜੀ, ਸ੍ਰੀ ਬਾਵਾ ਰੂਪਚੰਦ ਜੀ, ਸ੍ਰੀ ਬਾਵਾ ਦੁੱਢਾ ਸਾਹਿਬਜੀ ਜੋ ਦੂਸਰੇ ਦੁੱਢਾ ਸਾਹਿਬ ਸਨ, ਅੱਠ * ਸਿਸ਼ ਹੋਏ।

## ਸ੍ਰੀ ਭਗਤ ਭਗਵਾਂਨਜੀ।

ਪੰਥ ਪ੍ਰਕਾਸ਼ ਸੰਬਤ ੧੯੪੬ ਮੇਂ ਛਪੇਕੇ ਸਫਾ ੫੪੩ ਐਡੀਸ਼ਨ ੧ ਉਤਰਾਰਧ ਮੇਂ ਸ੍ਰੀ ਭਗਤ ਭਗਵਾਂਨ ਜੀਕੇ ਸੰਬੰਧ ਮੇਂ ਅਉਂ ਲਿਖਾ ਹੈ॥

ਏਕ ਭਗਤ ਗਿਰ ਸਾਧੁ ਗੁਸਾਂਈ – ਲੈ ਜਮਾਤ ਨਿਜ ਸੰਗ ਮਹਾਂਈ।
ਹਿੰਗਲਾਜ ਦੇਵੀ ਕੇ ਦਰਸ਼ਨ – ਕਰਨ ਚਲਯੋ ਥਾ ਧਰਮਨ ਹਰਸਨ।
ਜਬ ਦੇਹਰੇ ਨਾਨਕ ਢਿਗ ਗਯੋ – ਮਨਮੈਂ ਐਸ ਬਿਚਾਰਤ ਭਯੋ।
ਗੁਰੂ ਨਾਨਕ ਇਸ ਦੇਸ ਮਝਾਰੇ -- ਪ੍ਰਗਟ ਭਏ ਫਕੀਰ ਉਦਾਰੇ।
ਤਿਨ ਕੀ ਸੰਗਤ ਹੈ ਇਸ ਠੌਰੈ -- ਚਹੀਏ ਲਈ ਪ੍ਰੀਖਯਾ ਗੌਰੈ॥
ਯਹਿ ਮਨ ਧਰ ਵਹਿ ਪੁਰ ਢਿਗ ਆਯੋ -- ਡੇਰਾ ਬਾਹਰ ਪੁਰਤੇ ਲਾਯੋ।
ਧਰਮ ਚੰਦ ਤਬ ਥਾ ਬਿਖਯਾਤੀ -- ਪੁਰ ਮੈਂ ਗੁਰ ਨਾਨਕ ਕਾ ਨਾਤੀ।
ਤਿਸਨੇਂ ਸੁਨੇਂ ਸਾਧੂ ਬਹੁ ਆਏ -- ਬਹੁ ਬਿਧ ਭੋਜਨ ਤਯਾਰ ਕਰਾਏ॥
ਤਿਤਨ ਕੀ ਪੰਗਤ ਲਗਵਾਈ -- ਲਗੇ ਪਰੋਸਨ ਜਬ ਸੁਦਪਾਈ।
ਤਬੈ ਭਗਤ ਗਿਰ ਬਚਨ ਉਚਾਰਾ – ਪ੍ਰਥਮੈਂ ਪਾਤ੍ਰ ਭਰੋ ਹਮਾਰਾ। –
ਫੇਰ ਪਰੋਸਨੋ ਪੰਗਤ ਮਾਂਹੀ – ਯੌ ਕਹਿ ਚਿੱਪੀ ਆਗੇ ਡਾਹੀ।
ਮਾਨ ਬਚਨ ਪਰੋਸਨ ਵਾਰੇ – ਭੋਜਨ ਚਿੱਪੀ ਮੈਂ ਬਹੁ ਡਾਰੇ।
ਕਈ ਥਾਲ ਪੰਚਾਂਮ੍ਰਤ ਕੇਰੇ – ਚਿੱਪੀ ਮੈਂ ਪਰ ਗਏ ਵਧੇਰੇ।
ਚਿੱਪੀ ਭਰੀ ਨਾਂ ਤਾਂਕੀ ਜਬਹੀ – ਧਰਮਚੰਦ ਯਹਿ ਸੁਨਕਰ ਤਬਹੀ।
ਕੁਣਕੇ ਕਾ ਕਣਕਾ ਨਿਜ ਕਰ ਲਹਿ – ਬਾਹਿਰ ਆਯੋ ਵਾਹਿਗੁਰੂ ਕਹਿ।
ਚਿੱਪੀ ਮੈਂ ਡਾਰਯੋ ਵਹਿ ਜਬੈ – ਪੂਰਗਈ ਚਿੱਪੀ ਤਿਹ ਤਬੈ।
ਕਰਾਮਾਤ ਗੁਰ ਪੋਤ੍ਰ ਕੇਰੀ – ਪ੍ਰੇਖ ਜਬੈ ਭਗਤ ਗਿਰ ਹੇਰੀ।
ਪੁਨਹ ਗੁਰੂ ਕੇ ਦੇਹਰੇ ਆਗੇ – ਸਭਹੀ ਸਾਧ ਰਾਤ ਭਰ ਜਾਗੇ।

* ਏਹ ਕੋਈ ਜ਼ਰੂਰੀ ਨਹੀਂ ਕਿ ਏਹ ਸਾਰੇ ਪੁੱਤ੍ਰ ਹੀ ਹੈਨ ਸਿਸ਼ ਭੀ ਸਨ ਅਰ ਪੁਤ੍ਰ ਭੀ ਸਿਸ਼ ਹੁੰਦ ਸਨ।

ਹਿੰਗਲਾਜ ਕਾ ਦਰਸ਼ਨ ਪਾਯੋ – ਭਯੋ ਭਗਤ ਗਿਰਕਾ ਮਨ ਭਾਯੋ।
ਧਰਮਚੰਦ ਕਾ ਚੇਲਾ ਭਯੋ – ਪਿਛਲਾ ਭੇਖ ਨਾਮ ਤਜ ਦਯੋ।
ਨਾਮ ਭਗਤ ਭਗਵਾਂਨ ਧਰਾਯੋ – ਗੁਰ ਘਰ ਕਾ ਵਰ ਸਾਧ ਕਹਾਯੋ।
ਔਰ ਸਾਧ ਸੇ ਜੋ ਸੰਗ ਤਾਂਹੀ – ਭਏ ਸਾਧ ਸਭ ਨਾਨਕ ਸ਼ਾਹੀ।

ਕਬਿੱਤ।

ਪੂਰੋਜੀ ਨਰੈਣ ਦਾਸ ਬਦ੍ਰੀ ਦਾਸ ਰਾਮ ਸਹਾਇ, ਏਤੋ ਗੁਰ ਭਾਈ ਥੇ ਭਗਤ ਭਗਵਾਂਨਕੇ। ਟੀਕਾ ਰਾਮ ਬਖਤ ਮੱਲ ਸਿਆਮ ਸਾਗਰ ਸੰਗਤ ਦਾਸ, ਲਾਲ ਦਰ ਯਾਈ ਦੁਰਗਾ ਦਾਸ ਆਨਕੇ। ਜਗਤ ਰਾਮ ਤੁਲਸੀ ਦਾਸ ਇਤਯਾਦਿ ਚੇਲੇ ਹੁਤੇ, ਸੰਗਹੀ ਭਗਤ ਭਗਵਾਂਨ ਜੂ ਮਹਾਂਨਕੇ। ਇਨ ਸਭ ਹੂੰ ਕੇ ਆਗੇ ਚੇਲੇ ਪਰ ਚੇਲੇ ਔਰ, ਹੁਤੇ ਤੀਂਨ ਸਤ ਸਾਠ ਮਾਲਕ ਮਕਾਂਨਕੇ। ਯਾਂਹੀ ਤੇ ਭਈ ਹੈ ਤਾਂਕੀ ਤੀਂਨ ਸੈ ਹੀ ਸਾਠ ਗਾਦੀ, ਪੂਰਬ ਮਸ਼ਰ ਸਾਧੂ ਜਾਨਤ ਅਪਾਰ ਹੈ। ਨੂਦਾ ਸਹਿਰ ਬਵੇਕ ਕੇ ਕਿਨਾਰੇ ਹੈ ਅਖਾੜਾ, ਔਰ ਗਾਂਉਂ ਲਡੇ ਮੈਂ ਵਿਚਾਰ ਹੈ। ਸਹਿਰ ਬਟੇਲੀ ਦੇਸ ਮਘਾ ਵਿੱਚ ਟੇਲ ਪੇਲੀ, ਰਾਜ ਗਿਰੀ ਪਟਨੇਂ ਮੇਂ ਸਹਿਰ ਬਿਹਾਰ ਹੈ। ਇਤਯਾਦਿ ਠੌਰਨ ਮੈ ਵਡੇ ਵਡੇ ਹੈ ਮਕਾਂਨ, ਰਹਿਤ ਅਖਾੜੇ ਮੇਂ ਮਹੰਤ ਏਕ ਚਾਰ ਹੈ। ਜਟਾ ਔ ਜੰਜੀਰ ਖਾਕ ਲਾਵਨ ਇਤਯਾਦਿ ਭੇਖ, ਰਾਖਯੋ ਇਨ ਪਿਛਲਾ ਗੁਸਾਂਈਂਅਨ ਕੇਰ ਹੈ। ਇਸਟ ਉਪਾਸਨਾਂ ਬਿਹਾਰ ਨਮਨਯੋ ਗਹਯੋ, ਗੁਰ ਘਰ ਕੇਰੋ ਇਨ ਸਭ ਬਿਧਿ ਫੇਰ ਹੈ। ਭਏ ਜਿਮ ਭਗਤ ਭਗਵਾਂਨਕੇ ਉਦਾਸੀ ਸਾਧ, ਦਖਸਸ ਧਰਮਚੰਦ ਜੂਕੀ ਤੇ ਵਧੇਰੇ ਹੈ। ਭੂਲ ਚੂਕ ਲੀਜੀਏ ਸੁਧਾਰ ਸਭ ਮੰਤਮਸ, ਜੈਸੇ ਹਮ ਰਾਖਜੋ ਸੁਨ ਤੈਸੇ ਦਯੋ ਟੇਰ ਹੈ॥

ਭਾਵ – ਇੱਕ ਭਗਤ ਗਿਰ ਨਾਮੀ ਗੁਸਾਂਈ ਸਾਧੂ ਅਪਨੀ ਬਹੁਤ ਸਾਰੀ ਜਮਾਤ ਨੂੰ ਸੰਗ ਲੈਕੇ ਮਨ ਵਿੱਚ ਪ੍ਰਸੰਨ ਹੋਕੇ ਹਿੰਗਲਾਜ ਦੇਵੀ ਦੇ ਦਰਸ਼ਨ ਕਰਨ ਚਲਿਆ। ਜਦੋ ਗੁਰੂ ਨਾਨਕ ਸਾਹਿਬ ਦੇ ਦੇਹਰੇ ਪਾਸ ਆਯਾ ਤਾਂ ਮਨ ਵਿੱਚ ਏਹ ਵਿਚਾਰਕੇ ਕਿ ਗੁਰੂ ਨਾਨਕ ਜੀ ਇਸ ਦੇਸ ਵਿੱਚ ਪ੍ਰਸਿੱਧ ਸ੍ਰੇਸ਼੍ਟ ਉਦਾਸੀ ਫਕੀਰ ਹੋਏ ਹਨ ਓਹਨਾਂ ਦੀ ਏਥੇ ਸੰਗਤੇ ਹੈ ਚਲੋ ਪ੍ਰੀਖਯਾ ਕਰ ਚਲੀਏ ਏਹ ਮਨ ਵਿਖੇ ਧਾਰ ਕੇ ਪੁਰੀਮੇ ਆਇਆ ਔਰ ਡੇਰਾ ਨਗਰ ਤੋਂ ਬਾਹਿਰ ਹੀ ਲਗਾ ਲੀਤਾ। ਦੇਹਰੇ ਸਾਹਿਬ ਮੇਂ ਉਸ ਸਮੇ ਗੁਰੂ ਨਾਨਕ ਦੇਵਜੀ ਦੇ ਪੋਤ੍ਰੇ ਧਰਮ ਚੰਦਜੀ ਵਿਰਾਜ ਮਾਂਨ ਸਨ, ਓਹਨਾਂ ਨੇਂ

ਏਹ ਸੁਨਕੇ ਕਿ ਬਹੁਤ ਸਾਰੇ ਸਾਧੂ ਆਏ ਹਨ ਨਾਨਾ ਪ੍ਰਕਾਰ ਦੇ ਭੋਜਨ ਤਿਆਰ ਕਰਵਾਏ ਔਰ ਸਾਧੂਆਂ ਦੀ ਪੰਗਤ ਲਗਾਕੇ ਪਰੋਸਨ ਲੱਗੇ। ਤਾਂ ਭਗਤ ਗਿਰ ਜੀ ਨੇਂ ਕਹਾ ਪਹਿਲੇ ਮੇਰਾ ਪਾਤ੍ਰ ਪੂਰੋ ਤਾਂ ਫਿਰ ਪੰਗਤ ਵਿੱਚ ਪਰੋਸਨਾਂ ਏਹ ਕਹਿਕੇ ਅਪਨੀਂ ਚਿੱਪੀ ਅੱਗੇ ਕਰ ਦਿੱਤੀ ਤਾਂ ਪਰੋਸਨ ਵਾਲੇ ਬਚਨ ਮੰਨਕੇ ਚਿੱਪੀ ਵਿੱਚ ਭੋਜਨ ਪਉਂਨ ਲੱਗੇ ਤਾਂ ਬਹੁਤ ਸਾਰੇ ਭੋਜਨ ਚਿੱਪੀ ਵਿੱਚ ਪਾਏ ਅਤੇ ਕਈ ਥਾਲ ਕੜਾਹ ਪ੍ਰਸ਼ਾਦ ਦੇ ਚਿੱਪੀ ਵਿੱਚ ਪੈ ਗਏ ਫੇਰ ਵੀ ਚਿੱਪੀ ਨਾਂ ਭਰੀ ਗਈ, ਧਰਮਚੰਦ ਜੀਨੇਂ ਏਹ ਸੁਨਕੇ ਇੱਕ ਕੁਣਕੇ ਦਾ ਕਣਕਾ ਹੱਥ ਵਿੱਚ ਲੈਕੇ ਬਾਹਿਰ ਆਕੇ ਵਾਹਿਗੁਰੂ ਕਹਿਕੇ ਜਦੋਂ ਚਿੱਪੀ ਵਿੱਚ ਪਾਇਆ ਤਾਂ ਚਿੱਪੀ ਪੂਰੀ ਗਈ ਗੁਰੂ ਜੀਦੇ ਪੋਤ੍ਰੇ ਦੀ ਜਦੋ ਪ੍ਰਤੱਖ ਕਰਾਮਾਤ ਭਗਤ ਗਿਰ ਨੇਂ ਡਿੱਠੀ ਤਾਂ ਫੇਰ ਗੁਰੂ ਜੀਦੇ ਦੇਹਰੇ ਦੇ ਅੱਗੇ ਜਾਕੇ ਸਾਰੇ ਸਾਧੂ ਰਾਤ ਭਰ ਜਾਗਦੇ ਰਹੇ ਤਾਂ ਹਿੰਗਲਾਜ ਦੇਵੀ ਦਾ ਓਥੇ ਦਰਸ਼ਨ ਹੋਇਆ। ਤਾਂ ਭਗਤ ਗਿਰ ਦਾ ਮਨ ਭਾ ਗਿਆ ਅਪਨਾਂ ਪਿਛਲਾ ਭੇਖ ਔਰ ਨਾਮ ਤਿਆਗਕੇ ਸ੍ਰੀ ਧਰਮ ਚੰਦ ਜੀਦਾ ਚੇਲਾ ਹੋਗਿਆ ਔਰ ਅਪਨਾਂ ਨਾਮ ਭਗਤ ਭਗਵਾਂਨ ਧਰਾਕੇ ਗੁਰੂ ਘਰਦਾ ਸਾਧੂ ਕਹਿਲਾਨੇਂ ਲੱਗਾ। ਹੋਰ ਭੀ ਜਿਤਨੇਂ ਸਾਧੂ ਸੰਗ ਸਨ ਸਭ ਨਾਨਕ ਸ਼ਾਹੀ ਸਾਧੂ ਕਹਿਲਾਂਨੇਂ ਲੱਗੇ। ਪੂਰੋਜੀ, ਨਾਰੈਣਦਾਸ, ਬੱਦ੍ਰੀਦਾਸ, ਅਤੇ ਰਾਮਸਹਾਏ ਏਹਤਾਂ ਭਗਤ ਭਗਵਾਂਨ ਜੀਦੇ ਗੁਰਭਾਈ ਸਨ, ਔਰ ਟੀਕਾਰਾਮ, ਬਖਤਮੱਲ, ਸਿਆਮ ਸਾਗਰ, ਸੰਗਤਦਾਸ, ਲਾਲਦਾਸ ਦਰਯਾਈ, ਦੁਰਗਾਦਾਸ, ਜਗਤਰਾਮ ਤੁਲਸੀਦਾਸ ਆਦਕ ਸਾਥ ਚੇਲੇ ਸਨ। ਏਹਨਾਂ ਸਾਰਿਆਂ ਦੇ ਅੱਗੇ ਚੇਲੇ ਪਰ ਚੇਲੇ ਤਿੰਨ ਸੌ ਸੱਠ ਸਨ ਮਾਲਕ ਮਕਾਨਾਂ ਦੇ। ਇਸੇ ਕਰਕੇ ਏਹਨਾਂ ਦੀ ਤਿੰਨ ਸੌ ਸੱਠ ਗੱਦੀ ਪੂਰਬ ਵਿਚ ਹੋਈ ਹੈ ਬਹੁਤ ਸਾਰੇ ਸਾਧੂ ਲੋਗ ਜਾਂਨਦੇ ਹਨ ਔਰ ਅੰਮ੍ਰਿਤਸਰ ਮੇ ਬਿਬੇਕ ਸਰ ਦੇ ਕਿਨਾਰੇ ਪਰ ਅਖਾੜਾ ਹੈ ਅਤੇ ਗਾਉਂ ਲੱਡੇ ਮੇ ਹੈ। ਔਰ ਸ਼ਹਿਰ ਬਰੇਲੀ ਵਿੱਚ ਮਧ੍ਯ ਦੇਸ ਵਿੱਚ ਰਾਜਗਿਰੀ ਪਟਨੇਂ ਮੇਂ ਇਤਯਾਦਿਕ ਸਥਾਂਨ ਵਿੱਚ ਭਗਤ ਭਗਵਾਂਨ ਜੀਦੀ ਪੱਧਤ ਦੇ ਅਸਥਾਂਨ ਹਨ ਔਰ ਅਖਾੜੇ ਵਿੱਚ ਭੀ ਚਹੁੰ ਮਹੰਤਾਂ ਵਿੱਚੋਂ ਇੱਕ ਮਹੰਤ ਭਗਤ ਭਗਵਾਂਨ ਜੀਦੀ ਪੱਧਤ ਦਾ ਹੁੰਦਾ ਹੈ। ਜਟਾਂ ਜੰਜੀਰ ਖਾਕ ਲਗੌਨੀ ਏਹਤਾਂ ਪਿਛਲੀ ਰੀਤੀ ਕਾਇਮ ਰੱਖੀ, ਔਰ ਇਸਟ ਉਪਾਸ਼ਨਾਂ ਵਿਹਾਰ ਏਹ ਨਯਾ ਗੁਰੂ ਘਰਦਾ ਗ੍ਰਹਿਨ ਕੀਤਾ। ਜਿਸ ਪ੍ਰਕਾਰ ਭਗਤ ਭਗਵਾਂਨ ਜੀਦੇ ਉਦਾਸੀ ਸਾਧੂ ਬਖਸ਼ੀਸ਼ ਸ੍ਰੀ ਧਰਮਚੰਦ ਜੀਸੇ ਹੁਏ ਹਨ ਓਹ ਮੈਨੇ ਵਰਨਨ ਕੀਤੇ ਹਨ ਸੰਤ ਲੋਗ ਮੇਰੀ ਭੁੱਲ ਚੁੱਕ ਮਾਫ ਕਰਨ॥

ਨੋਟ – ਇਸ ਪ੍ਰਕਾਰ "ਸ੍ਰੀ ਗੁਰੂ ਤੀਰਥ ਸੰਗ੍ਰਹਿ" ਪੰਡਿਤ ਤਾਰਾਸਿੰਘਜੀ ਕ੍ਰਿਤ ਔਰ ਸੂਰਜ ਪ੍ਰਕਾਸ਼, ਲਛਮੀ ਬਿਲਾਸ, ਆਦੀ ਪੁਸਤਕਾਂ ਵਿੱਚ ਤਾਂ ਭਗਤ ਭਗਵਾਨ ਜੀਨੂੰ ਸ੍ਰੀ ਧਰਮਚੰਦ ਜੀਦਾ ਸ਼ਿਸ਼ ਲਿਖਾ ਹੈ ਔਰ "ਉਦਾਸੀਨ ਸੰਪ੍ਰਦਾਯ" ਨਿਰਬਾਂਣ ਪ੍ਰੀਤਮਦਾਸਜੀ ਕ੍ਰਿਤ ਅਤੇ ਬਰੇਲੀ ਵਾਲੇ ਨਕਸ਼ੇ ਮੇਂ ਭਗਤ ਭਗਵਾਨ ਜੀ ਨੂੰ ਸ੍ਰੀ ਸ੍ਰੀਚੰਦ੍ਰ ਜੀ ਮਹਾਂਰਾਜ ਦਾ ਸ਼ਿਸ਼ ਲਿਖਾ ਹੈ ਤਥਾ ਇਨਾਂਦੀ ਪੁਸਤਕ ਉਦਾਸੀਨ ਮਤ ਪ੍ਰਦੀਪ ਸੰਸਕ੍ਰਿਤ ਸਲੋਕੋਂ ਵਿਚ ਬਨਯਾ ਹੋਯਾਹੈ ਉਸਦੇ ਵਿਚ ਇਸਤਰਾਂ ਪ੍ਰਸੰਗ ਹੈ

ਭਗਤ ਗਿਰਜੀ ਹਿੰਗਲਾਜ ਦੇ ਦਰਸ਼ਨ ਕਰਨੇ ਜਾਂਦੇ ਸੀ ਰਸਤੇ ਮੇਂ ਜਦ ਗੁਰੂ ਬਾਬੇ ਦੇ ਦੇਹਰੇ ਕਰਤਾਰਪੁਰ ਵਿਚ ਆਏ ਤਦ ਸ੍ਰੀ ਗੁਰੂ ਨਾਨਕ ਜੀਦੇ ਪੋਤ੍ਰੇ ਮੇਹਰ ਚੰਦ ਦਾ ਨਾਉ ਸੁਨਯਾ ਔ ਆਪਸ ਵਿਚ ਮਿਲੇ ਆਪਸ ਵਿਚ ਪੁਛਨੇ ਨਾਲ ਭਗਤ ਭਗਵਾਨਜੀ ਕਹਿਨ ਲਗੇ ਅਸੀਂ ਬੋਧ ਗਯਾ ਥੋਂ ਆਏ ਹਾਂ ਜਿਥੇ ਬੋਧੀ ਪਿਪਲ ਮੇਂ ਬੋਧਨੇਂ ਤਪ ਕੀਤਾ ਸੀ ਉਥੋਂ ਦੇ ਅਸੀਂ ਸਾਧੋਹਾਂ। ਗੁਰਭਾਈ ਔ ਚੇਲਿਆਂ ਨਾਲ ਹਿੰਗ ਲਾਜ ਨੂੰ ਜਾਂਦੇ ਹਾਂ ਪਾਰਸਮਣਿ ਮੇਰੇ ਪਾਸ ਹੈ ਤਦ ਮੇਹਰਚੰਦ ਜੀਨੇਂ ਆਖਯਾ ਕਿ ਤੁਸੀ ਸੰਕਰਾਚਾਰਯ ਦੇ ਅੰਸ਼ ਹੋ ਸੋ ਤ ਆਪ ਪਾਰਸ ਰੂਪ ਹੋਨ ਤੁਸੀਂ ਹਰੀ ਦਾ ਭਜਨ ਕਰੋ ਚਾਰੇ ਪਦਾਰਥ ਗਯਾਨਵਾਨ ਦੇ ਪਾਸ ਹੈਨ ਪਾਰਸਮਣਿ ਕੀ ਚੀਜ ਹੈ ਜੇਕਰ ਤੁਸਾਂ ਨੂੰ ਦੇਵੀ ਦੇ ਦਰਸਨ ਦੀ ਲੋੜ ਹੈ ਤਦ ਇਥੇ ਸਵੇਰ ਪ੍ਰਾਤ: ਕਾਲ ਇਥੇ ਹੀ ਕਰ ਲੈਨਾਂ ਤਾਂ ਭਗਤ ਗਿਰ ਸਾਰੀ ਰਾਤ ਜਾਗਦਾ ਰਹਿਯਾ ਸਵੇਰ ਪ੍ਰਾਤ: ਕਾਲ ਇਕ ਮਾਈ ਦਾ ਦਰਸ਼ਨ ਕੀਤਾ ਕੀ ਦੇਖੇ ਗੁਰਾਂ ਦੀ ਦਰਬਾਰ ਦੇ ਵਿਚ ਝਾੜੂ ਦੇ ਰਹੀ ਹੈ ਤਦ ਸਵੇਰ ਹੁੰਦੇ ਬਾਬੇ ਮੇਹਰਚੰਦ ਜੀਦੇ ਪਾਸ ਆਨਕੇ ਕਹਿਨ ਲਗਾ ਇਥੇ ਤਾਂ ਦੇਵੀ ਨਹੀਂ ਆਈ ਤਾਂ ਬਾਬੇ ਮੇਹਰਚੰਦਜੀ ਆਖਯਾ ਦੇਵੀ ਤੁਸਾਂ ਨੂੰ ਹੋਰ ਰੂਪ ਦਿਖਾ ਕਰ ਟਾਲ ਦਿਤਾ ਹੈ ਦੇਵੀ ਓਹੀ ਸੀ ਤਦ ਦੂਜੇ ਦਿਨ ਉਸੀ ਵੇਲੇ ਝਾੜੂ ਦਿੰਦੀ ਦੇਖ ਕਰ ਭਗਤ ਗਿਰਜੀ ਨੇਂ ਚਰਨ ਪਕੜ ਲੀਤੇ ਆਖਨ ਲਗਾ ਕ੍ਰਿਪਾ ਕਰ ਮੈਨੂੰ ਦਰਸ਼ਨ ਦੇਵੋ ਤਦ ਦੇਵੀ ਨੇਂ ਅਪਨਾਂ ਦਰਸ਼ਨ ਦਿਤਾ ਆਖਨ ਲਗੀ ਮੈਂ ਸ੍ਰੀ ਗੁਰੂ ਨਾਨਕ ਨਿਰੰਕਾਰ ਜੀ ਦੇ ਸੇਵਾ ਕਰਨ ਆਯਾ ਕਰਦੀਹਾਂ ਤੂੰ ਇਨਾਂ ਦਾ ਉਪਦੇਸ਼ ਲੇਕਰ ਗਯਾਨ ਲੇਹ ਅਤੇ ਦੇਵੀ ਨੇਂ ਠੁਮਰੇ ਦਿਤੇ ਤਦ ਭਗਤ ਗਿਰ ਬਾਬੇ ਮੇਹਰਚੰਦ ਪਾਸ ਆਇਕੇ ਹਥ ਜੋੜਕੇ ਕਹਿਨ ਲਗਾ ਕ੍ਰਿਪਾ ਕਰ ਮੈਨੂੰ ਅਪਨਾਂ ਸ਼ਿਸ਼ਯ (ਚੇਲਾ) ਬਨਾਵੋ ਗਯਾਨ ਉਪਦੇਸ ਦੇਵੋ ਤਦ ਮੇਹਰਚੰਦ ਆਖਯਾ ਅਸੀਂ ਗ੍ਰਹਸਥ

ਆਸ੍ਰਮ ਵਿਚ ਹਾਂ ਤੂੰ ਵਿਰਕ੍ਤ ਹੈ ਤੂੰ ਚਲ ਤੈਨੂੰ ਬਾਬੇ ਸ੍ਰੀਚੰਦ੍ਰ ਜੀਦੇ ਕੋਲ ਲੇ ਚਲਦੇ ਹਾਂ ਜੋ ਬਾਹਿਰ ਟਾਲੀ ਹੇਠਾਂ ਤਪ ਕਰਦੇ ਹੈਨ ਤਦ ਮੋਹਣਚੰਦਜੀ ਭਗਤ ਗਿਰਨੂੰ ਸਾਧੂਓ ਸਹਿਤ ਜਿਥੇ ਟਾਲੀ ਹੇਠ ਬਾਬਾ ਸ੍ਰੀਚੰਦ੍ਰਜੀ ਤਪ ਕਰਦੇ ਸੀ ਉਸ ਆਸ੍ਰਮ ਵਿਚ ਲੇਗਏ ਦੋਨੋਂ ਨੇਂ ਭੇਟਾ ਰਖ ਪ੍ਰਣਾਮ ਕੀਤਾ ਤੇ ਬਾਬਾ ਸ੍ਰੀਚੰਦ੍ਰ ਜੀਦਾ ਦ੍ਰਸ਼ਨ ਕਰ ਬਹੁਤ ਪ੍ਰਸੰਨ ਹੂਆ ਸਾਖਜਾਤ ਸ਼ਿਵ ਦਾ ਸ੍ਵਰੂਪ ਦੇਖਜਾ ਤੇ ਆਖਨ ਲਗਾ ਕ੍ਰਿਪਾ ਕਰਕੇ ਮੈਨੂੰ ਆਪਨਾਂ ਸਿਸਜ ਕਰੋ ਗਜਾਨ ਉਪਦੇਸ ਦੇਓ ਤਾਂ ਬਾਬੇ ਸ੍ਰੀਚੰਦ੍ਰ ਜੀਨੇਂ ਕ੍ਰਿਪਾ ਰੂਪੀ ਹਥ ਉਨਾਂਦੇ ਸਿਰ ਉਤੇ ਫੇਰਯਾ ਓਸਦੇ ਕਪਾਟ ਖੁਲ ਗਏ ਅਪਨੇਂ ਮੰਤ੍ਰ ਮਾਤ੍ਰਾ ਦੀ ਦੀਖਜਾ ਦਿਤੀ ਅਪਨਾਂ ਚੇਲਾ ਕੀਤਾ ਉਦਾਸੀ ਭੇਖ ਦਿਤਾ ਆਖਜਾ ਤੂੰ ਅਪਨੇਂ ਚੇਲਿਆਂ ਨਾਲ ਅਪਨੇਂ ਮਗਧ ਦੇਸ ਵਿਚ ਜਾਇ ਕਰ ਇਸ ਮਤ ਦਾ ਪ੍ਰਚਾਰ ਕਰੋ ਤੇਰਾ ਨਾਮ ਅਜ ਤੋਂ ਲੇਕਰ ਭਗਤ ਭਗਵਾਨ ਦ੍ਰਗਹ ਪ੍ਰਵਾਨ ਹੋਵੇਗਾ ਇਸ ਪ੍ਰਸੰਗ ਦੇ ਅਨੁਸਾਰ ਭੀ ਭਗਤ ਭਗਵਾਨ ਜੀ ਬਾਬੇ ਸ੍ਰੀਚੰਦ੍ਰ ਜੀਦੇ ਸਿਸਜ ਜਾਣੇ ਜਾਂਦੇ ਹੈਨ ਕਈ ਭਗਤ ਭਗਵਾਨ ਕੇ ਬ੍ਰਿਧ ਸਾਧੂ ਪੁਰਖ ਇਸ ਤਰਹ ਕਹਿੰਦੇ ਹਨ ਕਿ ਭਗਤ ਗਿਰਜੀ ਜਦੋ ਹਿੰਗਲਾਜ ਪੂਸਨੇ ਗਏ ਸਨ ਤਦੋ ਬਾਬਾ ਸ੍ਰੀਚੰਦ ਜੀ ਨਗਰ ਠਠੇ ਮੇਂ ਸਨ ਉਥੇ ਭਗਤ ਗਿਰਜੀ ਅਪਨੇਂ ਤਿਨ ਸੌ ਸਠ ਚੇਲੇ ਸਣੇਂ ਮਥਾ ਟੇਕਿਆ ਤਦ ਬਾਬੇ ਸ੍ਰੀਚੰਦ੍ਰ ਜੀਨੇਂ ਪੁਛਯਾ ਆਪ ਕਿਥੇ ਚਲੇ ਹੋ ਤਦ ਭਗਤ ਗਿਰਜੀ ਨੇ ਆਖਯਾ ਹਿੰਗ ਲਾਜ ਦੇਵੀ ਦਾ ਦਰਸਨ ਕਰਣੇਂ ਬਾਬੇ ਸ੍ਰੀਚੰਦ੍ਰ ਜੀਨੇਂ ਆਖਿਆ ਜੇ ਤੈਨੂੰ ਐਥੇ ਹੀ ਹਿੰਗਲਾਜ ਦੇਵੀ ਦਾ ਦਰਸਨ ਹੋਵੇ ਤਦ ਤਾਂ ਨਹੀਂ ਜਾਵੇਗਾ ਤਦ ਭਗਤ ਗਿਰਜੀ ਨੇਂ ਕਹਿਯਾ ਜਦ ਆਪਦੇ ਕੋਲ ਦ੍ਰਸ਼ਨ ਹੋਜਾਵੇਗਾ ਤਦ ਮੈਂ ਫਿਰ ਕਿਉਂ ਜਾਵੂੰਗਾ ਤਦ ਬਾਬੇ ਸ੍ਰੀਚੰਦ੍ਰ ਜੀਨੇਂ ਕਹਿਯਾ ਸਵੇਰ ਸਥਾਨ ਵਿਚ ਦ੍ਰਸਨ ਕਰ ਲੇਨਾਂ ਸਵੇਰ ਦੇਖੇ ਤੋ ਇਕ ਮਾਈ ਟੂੰਬੇ ਵਸਤ੍ਰ ਵਾਲੀ ਝਾੜੂ ਦੇ ਰਹੀ ਹੈ ਤਦ ਉਸਨੂੰ ਭ੍ਰਮ ਹੋਇਆ ਕਿ ਏਹ ਤੋ ਕੋਈ ਹੋਰ ਹੈ ਤਦ ਬਾਬੇਜੀ ਨੂੰ ਆਖਜਾ ਈਹਾਂ ਦੇਵੀ ਨਹੀਂ ਆਈ ਤਾਂ ਬਾਬੇ ਆ ਖਿਆ ਜੋ ਝਾੜੂ ਦੇ ਰਹੀਸੀ ਓਹੀ ਦੇਵੀ ਸੀ ਤਾਂ ਦੂਜੇ ਦਿਨ ਉਸ ਇਸਤ੍ਰੀ ਦੇ ਭਗਤ ਗਿਰਜੀ ਨੇਂ ਚਰਨ ਪਕੜ ਲੀਤੇ ਦੇਵੀ ਨੇਂ ਕਿਹਾ ਕਿ ਤੈਂ ਮੇਰੇ ਚਰਨ ਕਿਉਂ ਪਕੜੇ ਹੈਨ ਤਦ ਭਗਤ ਗਿਰ ਆਖਆ ਕਿ ਮੈਂ ਆਪਦੇ ਦ੍ਰਸਨ ਵਾਸ੍ਤੇ ਆਇਆ ਹਾਂ ਐ ਮੈਨੂੰ ਕ੍ਰਿਪਾ ਕਰ ਦ੍ਰਸਨ ਦੇਵੋ ਤਬਾ ਮੁਕ੍ਤੀ ਦੇਵੋ ਤਦ ਦੇਵੀ ਉਸਕੋ ਅਸ੍ਰਟ ਭੁਜੀ ਦਾ ਦ੍ਰਸਨ ਦੇਕਰ ਆਖਆ ਜੇ ਮੁਕ੍ਤੀ ਲੇਨੀ ਹੈਂ ਤੋ ਬਾਬੇ ਸ੍ਰੀ ਸ੍ਰੀਚੰਦ੍ਰ ਜੀਸੇਂ ਲੇਹ ਇਨਾਂਸੇਂ ਗਜਾ

ਨ ਲੇਹ ਐਸਾ ਕਹ ਗੁਪ੍ਤ ਹੋਗਈ ਤਦ ਭਗਤ ਗਿਰਜੀ ਬਾਬੇ ਦੇ ਚਰਨਾਂ ਤੇ ਮਥਾ ਟੇਕ ਆਖਨ ਲਗਾ ਕ੍ਰਿਪਾ ਕਰ ਮੈਨੂੰ ਅਪਨਾਂ ਸ਼ਿਸ਼ਜ (ਚੇਲਾ) ਬਨਾਓ ਨਾਮ ਇਸਕਾ ਭਗਤ ਭਗਵਾਨ ਦ੍ਰਗਹ ਪ੍ਰਵਾਣ ਰਖਿਆ ਤਾਂ ਬਾਬੇ ਸ੍ਰੀਚੰਦ੍ਰ ਜੀਨੇਂ ਸਤਿਨਾਮ ਉਪਦੇਸ਼ ਦੇਕਰ ਸ਼ਿਸ਼ਜ ਕੀਤਾ ਫਿਰ ਬਾਬੇ ਸ੍ਰੀਚੰਦ੍ਰ ਜੀਨੇਂ ਗੁਰੂ ਬਾਬੇ ਦੇ ਪੋਰੇ ਅਪਨੇਂ ਚੇਲੇ ਧਰਮ ਚੰਦ ਜੀਦੇ ਪਾਸ ਭੇਜ ਦਿਤਾ ਫਿਰ ਬਾਬੇ ਧਰਮ ਚੰਦ ਜੀਦਾ ਦ੍ਰਸ਼ਨ ਕਰ ਓਨਾਂ ਤੋਂ ਰਿਧੀ ਸਿਧੀ ਲੀਤੀ ਬਾਬੇ ਧਰਮਚੰਦ ਜੀਨੇਂ ਭਗਤ ਭਗਵਾਨ ਦਰਗਹਿ ਪ੍ਰਵਾਣ ਜੀਕੇ ਬਖਸੀਸ ਦਿਤੀ ਅਤੇ ਕਿਹਾ ਤੇਰਾ ਭੇਖ ਚਲੇਗਾ ਤੂੰ ਹੁਣ ਜਾਕੇ ਪੂਰਬ ਦੇ ਵਿਚ ਸਤਿਨਾਮ ਦੇ ਉਪਦੇਸ ਦਾ ਪ੍ਰਚਾਰ ਕਰ ਤਬਸੇ ਇਨਾਂ ਦੇ ਸਾਧੂ ਭਗਤ ਭਗਵਾਨ ਦੀ ਬਖਸੀਸ ਕਹੇ ਜਾਂਦੇ ਹੈਨ ਜੋ ਸਾਧੂ ਪਹਿਲੇ ਕੇ ਗੁਰਭਾਈ ਔਰੁ ਚੇਲੇ ਸਨ ਸੋ ਸਾਰੇਹੀ ਭਗਤ ਭਗਵਾਨ ਜੀਦੇ ਚੇਲੇ ਹੋਏ ਉਨਾਂ ਨੂੰ ਭਗਤ ਭਗਵਾਨ ਜੀਨੇਂ ਸਤਿਨਾਮ ਦਾ ਉਪਦੇਸ ਦਿਤਾ ਉਨ ਸਾਰਿਆ ਨੇਂ ਤਿਨ ਸੈ ਸਠ ਗਦੀ ਪੂਰਬ ਵਿਚ ਕਾਇਮ ਕੀਤੀ ਔਰ ਭਗਤ ਭਗਵੰਨ ਜੀਕੀ ਪੱਧਤ ਦੀਆਂ ਗੁਰ ਪ੍ਰਣਾਲੀਆਂ ਵੀ ਜੋ ਸਾਡੇ ਪਾਸ ਪੁੱਜੀਆਂ ਹਨ ਓਹਨਾਂ ਵਿੱਚ ਭੀ ਕਿਤੇ ਸ੍ਰੀਚੰਦਜੀ ਮਹਾਂਰਾਜ ਦਾ ਅਤੇ ਕਿਤੇ ਧਰਮਚੰਦ ਜੀਦਾ ਭਗਤ ਭਗਵੰਨ ਜੀਨੂੰ ਸ਼ਿਸ਼ ਲਿਖਾ ਹੈ ਪਰ ਸਾਡੀ ਸਮਝ ਵਿੱਚ ਏਹ ਕੋਈ ਝਗੜੇ ਵਾਲੀ ਗੱਲ ਨਹੀਂ ਜੋ ਭਗਤ ਭਗਵੰਨ ਜੀਨੂੰ ਸ੍ਰੀਚੰਦ ਦਾ ਸ਼ਿਸ਼ ਮੰਨਦੇ ਹਨ ਤਦ ਵੀ ਸ੍ਰੀਚੰਦ੍ਰ ਜੀ ਆਚਾਰਯ ਠਹਿਰੇ ਅਗਰ ਧਰਮਚੰਦ ਜੀਦੇ ਸ਼ਿਸ਼ ਮੰਨੇਂ ਜਾਵੇਂ ਤਾਂਵੀ ਸ੍ਰੀਚਦ ਜੀ ਆਚਾਰਯ ਠਹਿਰੇ ਕਿਉਂਕਿ ਅਸਲ ਵਿੱਚ ਧਰਮਚੰਦ ਜੀ ਸ੍ਰੀਚੰਦ ਜੀਦੇ ਹੀ ਸ਼ਿਸ਼ ਸਨ ਔਰ ਭਗਤ ਭਗਵੰਨ ਜੀਨੂੰ ਸ੍ਰੀ ਧਰਮਚੰਦ ਜੀਦਾ ਸ਼ਿਸ਼ ਮੰਨਨ ਨਾਲ ਓਹਨਾਂ ਵਿਰੋਧੀਆਂ ਦੀ ਵੀ ਹੋਸ਼ ਟਿਕਾਨੇ ਆ ਜਾਊਗੀ ਜੇਹੜੇ ਗੁਰੂ ਨਾਨਕ ਜੀਨੂੰ ਅਤੇ ਗੁਰੂ ਜੀਦੇ ਪੰਥ ਨੂੰ ਉਦਾਸੀ ਮੰਨਨ ਤੇ ਚਿਕੜੌਂਦੇ ਹਨ ਕਿਉਂਕਿ ਤਵਾਰੀਖ ਗੁਰੂ ਖਾਲਸਾ ਆਦੀ ਪੁਸਤਕਾਂ ਦਾ ਕਰਤਾ ਓਹਨਾਂ ਦਾ ਸਿੱਖਭਰਾ ਗਿਆਨੀ ਗਿਆਨਸਿੰਘ ਦੇ ਲੇਖਤੋਂ ਜੇਹੜਾ ਕਿ ਅਸੀਂ ਪਿਛੇ ਲਿਖ ਚੁਕੇ ਹਾਂ ਗੁਰੂ ਨਾਨਕ ਜੀਦਾ ਉਦਾਸੀ ਫਕੀਰ ਅਤੇ ਧਰਮਚੰਦ ਜੀਦਾ ਉਦਾਸੀ ਹੋਨਾਂ ਅਤੇ ਅਪਨਾਂ ਪੰਥ ਉਦਾਸੀ ਸਾਧੂ ਪ੍ਰਚਲਤ ਕਰਨਾਂ ਭਲੀ ਪ੍ਰਕਾਰ ਸਿੱਧ ਹੁੰਦਾ ਹੈ॥ ਭਗਤ ਭਗਵੰਨ ਜੀਦੀ ਵੰਸ ਬ੍ਰਿਧੀ ਇਸ ਪ੍ਰਕਾਰ ਹੋਈ॥

ਭਗਤ ਭਗਵੰਨ ਜੀ ਦੇ ਬਦ੍ਰੀਦਾਸ, ਪੂਰਨਜੀ, ਰਾਮਸਹਾਇ, ਨਾਰੈਣਦਾਸ

( ਗਿਆਂਨੀ ਗਜਾਂਨਸਿੰਘ ਨੇ ਏਨਾ ਚਵਾਂ ਨੂੰ ਗੁਰਭਾਈ ਲਿਖਾ ਹੈ ) ਬਾਵਾ ਟੀਕਾਰਾਮ ਜੀ, ਬਖਤਮੱਲ , ਦੁਰਗਾਦਾਸ , ਤੁਲਸੀਦਾਸ , ਲਾਲਦਾਸ , ਸੰਗਤਦਾਸ , ਜੰਗਤਰਾਮ ਅਤੇ ਸਿਆਮ ਸਾਗਰ ੧੨ ਸ਼ਿਸ਼ ਹੋਏ॥

ਬਾਵਾ ਟੀਕਾਰਾਮ ਜੀਦਾ ਬਾਵਾ ਤੋਲਾਰਾਮ , ਤੋਲਾਰਾਮ ਜੀਦੇ ਬਾਵਾ ਗਰੀਬ ਦਾਸਜੀ , ਬਾਵਾ ਰੂੜਾਜੀ ਬਾਵਾ ਹਰਮੁਕਰੰਦਜੀ ਤਿੰਨ ਸ਼ਿਸ਼ ਹੋਏ।

ਬਾਵਾ ਗਰੀਬਦਾਸ ਜੀਦੇ ਬਾਵਾ ਗੁਰੂ ਸਹਾਇ , ਗੁਰੂ ਸਹਾਇ ਜੀਦੇ ਬਾਵਾ ਟਹਿਲਰਾਮ , ਬਾਵਾ ਮੇਲਾਰਾਮ , ਬਾਵਾ ਹਰਪ੍ਰਸ਼ਾਦ ,
ਬਾਵਾ ਸੇਵਕਰਾਮ , ਬਾਵਾ ਚੰਚਲਦਾਸ , ਬਾਵਾ ਹਰੀਦਾਸ ਛੀ ਸ਼ਿਸ਼ ਹੋਏ। ਬਾਵਾ ਸੇਵ ਕਰਾਮ ਜੀਦਾ ਬਾਵਾ ਸਾਧੂਰਾਮ , ਸਾਧੂਰਾਮ ਜੀਦਾ ਬਾਵਾ ਲਛਮਣਦਾਸ , ਲਛਮਣ ਦਾਸ ਜੀਦਾ ਬਾਵਾ ਬ੍ਰਹਮ ਪੂਰਣ , ਬ੍ਰਹਮਪੂਰਣ ਜੀਦਾ ਬਾਵਾ ਤੁਲਸੀਦਾਸ ਔਰ ਬਾਵਾ ਰਾਮਦਾਸ ਦੋ ਸ਼ਿਸ਼ ਹੋਏ। ਤੁਲਸੀਦਾਸ ਜੀਦੇ ਬਾਵਾ ਗੰਗਾਰਾਮ ਅਤੇ ਬਾਵਾ ਦੇਵੀਦਾਸ ਦੋ ਸ਼ਿਸ਼ ਹੋਏ ਔਰ ਰਾਮਦਾਸ ਜੀਦਾ ਬਾਵਾ ਸਾਹਿਬ ਦਾਸ , ਸਾਹਿਬਦਾਸ ਜੀਦੇ ਬਾਵਾ ਜੀਵਣ ਦਾਸ ਔਰ ਪੰਜਾਬਦਾਸ ਦੋ ਸ਼ਿਸ਼ ਹੋਏ॥

ਬਾਵਾ ਚੰਚਲਦਾਸ ਜੀਦਾ ਬਾਵਾ ਕੇਸ਼ੋਦਾਸ ਔਰ ਬਾਵਾ ਸੰਤਦਾਸ ਦੋ ਸ਼ਿਸ਼ ਹੋਏ। ਕੇਸ਼ੋਦਾਸ ਜੀਦਾ ਬਾਵਾ ਆਤਮਾਰਾਮ, ਆਤਮਾਰਾਮ ਜੀਦਾ ਬਾਵਾ ਲਾਲਦਾਸ ਲਾਲਦਾਸ ਜੀਦਾ ਬਾਵਾ ਮਾਨਦਾਸ, ਮਾਨਦਾਸ ਜੀਦਾ ਬਾਵਾ ਪ੍ਰੇਮਦਾਸ॥ ਔਟ ਸੰਤਦਾਸ ਜੀਦਾਬਾਵਾ ਧਿਆਂਨਦਾਸ , ਧਿਆਂਨਦਾਸ ਜੀਦਾ ਬਾਵਾ ਗਿਆਂਨਦਾਸ , ਗਿਆਂਨਦਾਸ ਜੀਦਾ ਬਾਵਾ ਸ਼ਾਮਦਾਸ , ਸ਼ਾਮਦਾਸ ਜੀਦਾ ਬਾਵਾ ਰਾਮਦਾਸ , ਰਾਮਦਾਸ ਜੀਦਾ ਬਾਵਾ ਸ਼ਿਵਚਰਣ ਜੀ ਹੋਏ।

ਬਾਵਾ ਹਰੀਦਾਸ ਜੀਦੇ ਬਾਵਾ ਜੈਰਾਂਮਦਾਸ , ਔਰ ਬਾਵਾ ਗੁਰਦਿਆਲ ਦੋ ਸ਼ਿਸ਼ ਹੋਏ।

ਬਾਵਾ ਜੈਰਾਂਮਦਾਸ ਜੀਦਾ ਬਾਵਾ ਸਹਿਬਰਾਮ , ਸਹਿਬਰਾਂਮ ਜੀਦਾ ਬਾਵਾ ਗੰਗਾ ਦਾਸ , ਗੰਗਾਦਾਸ ਜੀਦਾ ਬਾਵਾ ਗੋਪਾਲਦਾਸ ਜਿਨਾਂ ਦਾ ਸਥਾਂਨ ਬਾਂਸ ਬਰੇਲੀ ਵਿੱਚ ਹੈ।

ਬਾਵਾ ਗੁਰਦਜਾਲ ਜੀਦੇ ਬਾਵਾ ਨਿਹਚਲਦਾਸ ਔਰ ਬਾਵਾ ਬ੍ਰਹਮ ਦਾਸ ਦੋਸ਼ਿਸ਼ ਹੋਏ।

ਨਿਹਚਲਦਾਸ ਜੀਦਾ ਬਾਵਾ ਸੰਤਦਾਸ ਸੰਤਦਾਸ ਜੀਦਾ ਬਾਵਾ ਦਜਾਲਦਾਸ , ਦਜਾਲਦਾਸ ਜੀਦਾ ਬਾਵਾ ਆਤਮਾਂਰਾਮ ਆਤਮਾਂਰਾਮ ਜੀਦਾ ਬਾਵਾ ਪ੍ਰੇਮਦਾਸ।

ਬਾਵਾ ਬ੍ਰਹਮਦਾਸ ਜੀਦੇ ਬਾਵਾ ਨਾਰੈਣਦਾਸ , ਨਾਰੈਣਦਾਸ ਜੀਦੇ ਬਾਵਾ ਬ੍ਰਹਮ

ਖੁਸ਼ਹਾਲਜੀ ਏਨ੍ਹਾਂ ਦਾ ਸਥਾਂਨ ਭੀ ਬਾਂਸ ਬਰੇਲੀ ਵਿੱਚ ਹੈ।

ਬਾਵਾ ਤੋਲਾਰਾਮ ਜੀਦੇ ਦੂਸਰੇ ਸ਼ਿਸ਼ ਬਾਵਾ ਰੂੜ੍ਹਾਜੀਦੇ ਬਾਵਾ ਰਾਮਦਾਸਜੀ ਔਰ ਬਾਵਾ ਸੇਵਾਦਾਸਜੀ ਦੋ ਸ਼ਿਸ਼ ਹੋਏ॥

ਬਾਵਾ ਰਾਮਦਾਸ ਜੀਦਾ ਬਾਵਾ ਸੁਰਤਰਾਮ ਇੱਕ ਸ਼ਿਸ਼ ਹੋਇਆ ਜੋ ਮੌਜਾ ਲੜਾ ਊ ਵਾ ਜਮੰਧਜਾ ਮੁਲਕ ਪੰਜਾਬ ਏਨਾਂ ਦੋਨਾਂ ਸਥਾਂਨਾਂ ਦੇ ਮਹੰਤ ਹਨ ਏਨਾਂ ਦੋਨਾਂ ਸ ਥਾਨਾਂ ਦੇ ਪੰਜਾਬ ਵਿੱਚ ਬਹੁਤ ਸਾਰੇ ਚੇਲੇ ਮੌਜੂਦ ਹਨ॥ ਦੋਨੋਂ ਸਥਾਨ ਬਿ੦ ੧੭੯੦ ਦੇ ਵਿਚ ਬਨੇ ਹੈਨ

ਬਾਵਾ ਸੇਵਾ ਦਾਸ ਜੀਦਾ ਬਾਵਾ ਦਯਾਰਾਮ, ਦਯਾਰਾਮ ਜੀਦਾ ਬਾਵਾ ਹਰਪ੍ਰਸ਼ਾ ਦ, ਹਰਪ੍ਰਸ਼ਾਦ ਜੀਦਾ ਬਾਵਾ ਰਾਮਜੀਦਾਸ, ਰਾਮਜੀਦਾਸ ਦੇ ਬਾਵਾ ਗੁਰੂ ਸਰਣ ਔਰ ਬਾਵਾ ਗੁਲਾਬਦਾਸ ਦੋ ਸ਼ਿਸ਼ ਹੋਏ। ਬਾਵਾ ਗੁਰੁ ਸਰਣ ਜੀਦਾ ਬਾਵਾ ਬੁੱਧਦਾਸ ਜਿਨਾਂ ਦਾ ਸਥਾਂਨ ਥਾਨੇਸਰ ਸੇ ੧੨ ਕੋਸ ਫੌਬਾਮੇਂ ਹੈ॥ ਬਿ੦ ਸੰ੦ ੧੭੯੨ ਦੇ ਵਿਚ ਬਨਾਯਾਸੀ

ਬਾਵਾ ਤੋਲਾਰਾਮਜੀਦੇ ਤੀਸਰੇ ਸ਼ਿਸ਼ ਬਾਵਾ ਹਰਮੁਕਰੰਦ ਜੀ ਏਹ ਬਾਵਾ ਗੁਰੂ ਸਹਾਇ ਜੀਦੇ ਚਾਚਾ ਗੁਰੂਸਨ ਏਹਨਾਂ ਦੇਪਾਸ ਬਾਂਸ ਬਰੇਲੀ ਵਿੱਚ ਰਹਿੰਦੇ ਸਨ ਓਥੇ ਹੀ ਓਹਨਾਂ ਦੀ ਸਮਾਧੀ ਹੈ॥ ਏਹਨਾਂ ਦੇ ਬਾਵਾ ਫਤੇਚੰਦਜੀ, ਫਤੇਚੰਦ ਜੀਦੇ ਬਾਵਾ ਧੱਤਜੀ ਜੋ ਮੁਕਾਂਮ ਲਖਨਊ ਮੁਹਲਾ ਬਾਂਸ ਮੰਡੀ ਵਿੱਚ ਗੱਦੀ ਨਸ਼ੀਨ ਹੋਏ ਔਰ ਬਾ ਵਾ ਰਾਮਦਾਸਜੀ ਜੋ ਮੁਕਾਂਮ ਲਖਨਊ ਸੇ ਆਕੇ ਮੁਕਾਂਮ ਬੰਧਵਾ ਹਸਨ ਪੁਰ ਮੇਂ ਗੱਦੀ ਨਸ਼ੀਨ ਹੋਏ ਦੋ ਸ਼ਿਸ਼ ਹੋਏ।

ਬਾਵਾ * ਧੱਤਜੀਦੇ ਬਾਵਾ ਸਹਿਜਰਾਮ ਜੀ ਜੋ ਮੁਕਾਂਮ ਬੰਧਵਾ ਹਸਨ ਪੁਰ ਬਜਾ ਏ ਬਾਵਾ ਰਾਮਦਾਸ ਜੀਕੇ ਸਾਧਕ ਹੋ ਕਰ ਗੱਦੀ ਨਸ਼ੀਨ ਹੋਏ ਔਰ ਬਾਵਾ ਬ੍ਰਹਮ ਦਾਸਜੀ ਮੁਕਾਂਮ ਲਖਨਊ ਬਾਂਸ ਮੰਡੀ ਮੁਕਾਂਮ ਬਾਵਾ ਧੱਤਜੀ ਮਹੰਤ ਜਾ ਨਸ਼ੀਨ ਗੱਦੀ ਹੋਏ ਏਹ ਦੋ ਸ਼ਿਸ਼ ਹੋਏ ਹਨ।

ਬਾਵਾ ਸਹਿਜ ਰਾਮ ਜੀਦੇ ਬਾਵਾ ਸੰਗਤ ਬਖਸ਼ਜੀ ਔਰ ਬਾਵਾ ਹਰਪ੍ਰਸਾਦ ਜੀ ਦੋ ਸ਼ਿਸ਼ ਹੋਏ ਹਨ। ਬਾਵਾ ਸੰਗਤ ਬਖਸ਼ ਜੀਨੇਂ ਬਾਵਾ ਸਹਿਜਰਾਮ ਜੀਦੀ ਆਗਿਆ ਸੇ ਰਾਣੋਂ ਪਾਲੀ ਅਯੁਧਜਾ ਜੀ ਗੁਰਦ੍ਵਾਰਾ ਕਾਯਮ ਕੀਤਾ। ਬਾਵਾ ਸੰਗਤ ਬਖਸ਼ਜੀਦੇ ਬਾਵਾ ਮਾਧੋ ਰਾਮਜੀ ਜੋ ਰਾਣੋਂ ਪਾਲੀ ਅਯੁਧਜਾ ਜੀ ਮੇਂ ਗੱਦੀ ਨਸ਼ੀਨ ਰਹੇ ਬਾਵਾ

* ਕਈ ਮਹਾਤਮਾਂ ਏਹਨਾਂ ਨੂੰ ਬਾਵਾ ਧੰਨੁਚੰਦ ਜੀ ਭੀ ਕਹਿੰਦੇ ਹਨ॥

ਮਾਧੋਰਾਮ ਜੀਦੇ ਬਾਵਾ ਨਾਰੈਣਰਾਮ ਜੀ ਵਰਤਮਾਂਨ ਮਹੰਤ ਰਾਣੋਂ ਪਾਲੀ ਅਯੁਧਜਾ ਜੀ ॥

# ਸੰਖਿਪਤ ਵਿਰਤਾਂਤ ਸ੍ਰੀਰਾਣੋਂ ਪਾਲੀ ਅਯੁਧਯਾਜੀ।

ਏਹ ਅਸਥਾਂਨ ਮਹਿਰਿਖੀ ਬਸਿਸ੍ਟਜੀ ਰਘੂਕੁਲ ਦੇ ਗੁਰੂ ਮਹਾਂਰਾਜ ਦਾ ਆਸ੍ਰਮ ਤਥਾ ਯੱਗ ਕੁੰਡ ਔਰ ਪ੍ਰਣ ਸ਼ਾਲਾਸੀ। ਉਕਤ ਮਹਿ ਰਿਖੀ ਦੇ ਪਰਿਵਾਰ ਦੀ ਰਖਜਾ ਤਥਾ ਭੋਜਨਾਦਿਕ ਬ੍ਰਿਤੀ ਸ੍ਰੀ ਮਹਾਂਰਾਜਾ ਦਸਰਥ ਅਯੁਧਜਾ ਜੀਦੀ ਰਾਣੀਆਂ ਦਵਾਰਾ ਹੋਇਆ ਕਰਦੀ ਸੀ। ਇਸ ਵਾਸਤੇ ਪਹਿਲੇ ਇਸਦਾ ਨਾਮ ਰਾਣੀ ਪਾਲੀ ਸੀ। ਭਗ ਵਾਂਨ ਰਾਂਮਾਂ ਔਤਾਰ ਹੋਨੇਂ ਪਰ ਭੀ ਏਹ ਵੈਸਾਹੀ ਮੌਜੂਦ ਸੀ, ਸ੍ਰੀ ਰਾਂਮਚੰਦ੍ਰ ਜੀ ਬਸਿ ਸਟ ਜੀ ਸੇ ਏਸੇ ਜਗਹ ਅਧਜਾਤਮਿਕ ਵਿਦਜਾ ਦਾ ਉਪਦੇਸ ਲੈਂਦੇ ਸਨ, ਜਿਸ ਸਮੇਂ ਮਰਯਾਦਾ ਪੁਰਸ਼ੋਤਮ ਭਗਵਾਂਨ ਸ੍ਰੀਰਾਂਮਚੰਦ੍ਰ ਜੀਨੇਂ ਮਾਤਾ ਪਿਤਾ ਦੀ ਆਗਜਾ ਸੇ ਬਨ ਗਮਨ ਕੀਤਾ ਹੈ ਤਾਂ ਰਾਜ ਭੂਖਣ ਨੂੰ ਤਿਆਗ ਕੇ ਏਸੇ ਜਗਹ ਉਦਾਸੀਨ ਭੇਖ ਧਾਰਨ ਕੀਤਾ ਹੈ। ਜੈਸਾ ਕਿ ਗੋਸ੍ਵਾਮੀ ਤੁਲਸੀਦਾਸਜੀ ਤੁਲਸੀ ਰਾਮਾਯਣ ਅਯੁਧਜਾ ਕਾਂਡ ੩੨ ਚੋਪਈ ਔਰ ਬਾਲ ਕਾਂਡ ੭੧ ਚੌਪਈ ਵਿੱਚ ਲ਼ਿਖਦੇ ਹਨ। ਯਥਾ –

ਤਾਪਸ ਬੇਖ ਵਿਸ਼ੇਖ ਉਦਾਸੀ – ਚੌਦਹ ਵਰਖ ਰਾਮ ਬਨਬਾਸੀ (ਅਯੁਧਜਾ ਕਾਂਡ)
ਪਿਤਾ ਬਚਨ ਤਜ ਰਾਜ ਉਦਾਸੀ – ਦੰਡਕ ਬਨ ਬਿਚਰਤ ਅਬਿਨਾਸੀ (ਬਾਲ ਕਾਂਡ)

ਔਰ ਏਥੇ ਸ਼ੀਘ੍ਰਤਾ ਦੇ ਕਾਰਣ ਇੱਕ ਬੂੰਦ ਜਲ ਪ੍ਰਿਥਵੀ ਪਰ ਗਿਰ ਪੜਾ ਜਿ ਸਸੇ ਸ੍ਰੀਰਾਂਮਚੰਦ੍ਰ ਜੀਨੇਂ ਪ੍ਰਤਗਜਾ ਕੀਤੀ ਕਿ ਕਲਯੁਗ ਵਿੱਚ ਏਥੇ ਗੁਰਦ੍ਵਾਰਾ ਰਿਖੀ ਆਸ੍ਰਮ ਤਥਾ ਇਸ ਬੂੰਦ ਕਾ ਸਾਗਰ ਨਿਰਮਾਂਣ ਕਰੂੰਗਾ। ਏਹ ਸੱਤ ਸੰਕਲਪ ਬਾਵਾ ਸੰਗਤਬਖਸ਼ ਜੀ ਮਹਾਂਰਾਜ ਨੇਂ ਸੰਬਤ ੧੮੬੩ ਬਿ੦ ਮੇਂ ਅਪਨੇਂ ਯੋਗ ਬਲ ਦ੍ਵਾਰਾ ਏਹ ਅਸਬਾਂਨ ਪ੍ਰਗਟ ਕਰ ਨਿਰਮਾਂਣ ਕੀਤਾ ਤਦ ਤੋਂ ਲੈਕੇ ਸੰਬਤ ੧੯੪੧ ਬਿ੦ ਤੱ ਕ ਓਹਨਾਂ ਦੇ ਉਤਰਾਧਿਕਾਰੀ ਬਾਵਾ ਮਾਧੋਰਾਮਜੀ ਮਹਾਂਰਾਜ ਨੇਂ ਆਸ੍ਰਮ ਤਥਾ ਗੁਰੂ ਸਾਗਰ ਨੂੰ ਪੱਕਾ ਕਰ ਅਪੂਰਵ ਯਗ ਕੀਤਾ ਹੈ। ਵਰਤਮਾਂਨ ਮਹੰਤ ਬਾਵਾਨਾਰੈਣਰਾਮ ਜੀਨੇਂ ਸੰ੦ ੧੯੫੧ ਬਿ੦ ਤੱਕ ਸੁੰਦਰ ਆਸ੍ਰਮ ਤਿਆਰ ਕਰ ਮਰਯਾਦਾ ਕਾਇਮ ਕੀਤੀ, ਅੰਨਛੇਤ੍ਰ, ਮੂਰਤੀ ਪੂਜਾ (ਪੰਚਦੇਵ) ਪੁਸਤਕਾਲਯ, ਅਤਿਥੀ ਸਤਕਾਰ, ਗਊਸ਼ਾਲਾ, ਪਾਠਸ਼ਾਲਾ, ਕੁੰਭ ਪਰ ਮਹਾਤਮਾਂ ਨੂੰ ਭੋਜਨ ਵਰਤਮਾਂਨ ਬਾਵਾਨਾਰੈਣਰਾਮ ਜੀਨੇਂ ਨਿਸਚ ਤ ਕਰ ਅਚਲ ਕਰ ਦਿੱਤਾ ਹੈ ॥

ਸਰਬ ਵਿਭੂਤੀ ਵਰਤਮਾਂਨ ਮਹਾਂਰਾਜ ਦੇ ਘੋਰਤਪਸ੍ਵਰਯਾ ਦਾ ਫਲਹੈ। ਯਹਾਂ ਪੰਚ ਦੇਵਾਂ ਦੀ ਉਪਾਸ਼ਨਾ ਤਥਾ ਸ੍ਰੁਤੀ, ਸਿਮ੍ਰਤੀ, ਵੈਦਿਕ ਮਾਰਗ ਬਿਲੰਬੀ ਸਦਾਚਾਰੀ ਬਿਧੀ ਸੇ ਸਰਬ ਕਾਰਯ ਕੀਤੇ ਜਾਂਦੇ ਹਨ, ਬ੍ਰਾਹਿਮਣ ਖੱਤ੍ਰੀ, ਵੈਸ਼, ਰਾਜਾ ਰਈਸ, ਸੇਠ ਸ਼ਾਹੂਕਾਰ ਲੋਗ ਇਸ ਅਸਥਾਂਨ ਨੂੰ ਆਦਰਸ਼ ਮੰਨਕੇ ਗੁਰਦ੍ਵਾਰਾ ਜਾਂਨਦੇ ਔਰ ਪੂਜਨ ਕਰਦੇ ਹਨ, ਮਹਿਰਿਖੀ ਬਸਿਸ੍ਰ ਬੰਸੀ ਬ੍ਰਾਹਿਮਣ ਹੁਣ ਤਾਂਈ ਇਰਦ ਗਿਰਦ ਦੇ ਕਈ ਪਿੰਡਾਂ ਵਿੱਚ ਰਹਿੰਦੇ ਹਨ ਜੋ ਏਥੋਂ ਦੇ ਸ਼ਿਸ਼ ਪ੍ਰਸਿੱਧ ਹਨ, ਸ਼ਾਹੀ ਰਾਜ ਮੇ ਕੁਛ ਮਾਫੀ ਭੀ ਲੱਗੀ ਹੋਈ ਹੈ ਔਰ ਵਰਤਮਾਂਨ ਰਾਜ ਦੇ ਪ੍ਰਜਾ ਗਣ ਦ੍ਵਾਰਾ ਇਸ ਆਸ੍ਰਮ ਦੀ ਸੇਵਾ ਹੁੰਦੀ ਹੈ ਏਹ ਪਹਲਾਂ ਤੋਂ ਪ੍ਰਾਚੀਨ ਉਦਾਸੀਨ ਆਸ੍ਰਮ ਦੇ ਨਾਮ ਸੇ ਪ੍ਰਸਿੱਧ ਹੈ। ਇਸ਼ ਆਸ੍ਰਮ ਦੇ ਦੋ ਅੰਗ ਇੱਕ ਤਾਂ ਲਖਨਊ ਬਾਂਸਮੰਡੀ (ਸਬਜਮੰਡੀ) ਮੇਂ ਬਿ੦ ੧੯੮੦ ਮੇਂ ਬਨਾਹੈ ਜਿਸਦੇ ਵਰਤਮਾਂਨ ਸ੍ਰੀਮਹੰਤ ਗੁਰ ਨਾਰਾਇਣਦਾਸਜੀ ਹੈ ਏਹ ਅਭ੍ਯਾਗਤਿ ਸਥਾਂਨ ਹੈ ਔਰ ਦੂਸਰਾ ਬੰਧਵਾ ਹਸਨਪੁਰ ਜਿਲਾ ਸੁਲਤਾਂਨਪੁਰ ਮੇਂ ਹੈ ਜਿਸਦੇ ਵਰਤਮਾਂਨ ਮਹੰਤ ਹਰਿ ਚਰਣਦਾਸਜੀ ਹੈ ਏਨਾਂ ਦੇ ਸ਼ਾਖਾ ਪ੍ਰਸ਼ਾਖਾ ਦੇ ਸੰਬੰਧ ਸੇ ਬਹੁਤ ਸੇ ਸਥਾਂਨ ਹਨ ਬਿ੦ ੧੯੪੦ ਸੇਂ ਲੇਕਰ ਜੈਸਾ ਕਿ ਚਿੱਤ੍ਰਕੂਟ, ਕਾਸ਼ੀ, ਪ੍ਰਯਾਗ, ਸ਼ਾਹਜਹਾਂਪੁਰ, ਹਰਦੋਈ, ਗੋਰਖਪੁਰ, ਲਖਨਊ, ਕਾਂਨਪੁਰ, ਮਾਇਆ, ਆਦਿਕ ਸਥਾਨ ਬਸਾਏ ਹਨ॥

ਬਾਵਾ ਸਹਿਜਰਾਮਜੀ ਦੇ ਦੂਸਰੇ ਸ਼ਿਸ਼ ਬਾਵਾ ਹਰਪ੍ਰਸ਼ਾਦ ਜੀਦੇ ਬਾਵਾ ਗੋਪਾਲਦਾਸਜੀ, ਗੋਪਾਲਦਾਸ ਜੀਦੇ ਬਾਵਾਅਚੰਤਪ੍ਰਕਾਸਜੀ, ਅਚੰਤਪ੍ਰਕਾਸ਼ਜੀਦੇ ਬਾਵਾ ਬ੍ਰਹਮਸਰਣ ਜੀ, ਬ੍ਰਹਮਸਰਣਜੀਦੇ ਬਾਵਾ ਰਾਮਸਰਣਦਾਸਜੀ, ਰਾਮਸਰਣਦਾਸਜੀਦੇ ਮਹੰਤ ਹਰਸਰਣਦਾਸਜੀ॥

ਬਾਵਾ ਧੱਤਜੀਦੇ ਦੂਸਰੇ ਸ਼ਿਸ਼ ਬਾਵਾ ਬ੍ਰਹਮਦਾਸਜੀਦੇ ਬਾਵਾ ਸਾਂਵਲਦਾਸਜੀ, ਸਾਂਵਲਦਾਸਜੀਦੇ ਬਾਵਾ ਰਾਮਪ੍ਰਸ਼ਾਦਜੀ, ਰਾਮਪ੍ਰਸ਼ਾਦ ਜੀਦੇ ਬਾਵਾ ਅਯੁਧਯਾਦਾਸਜੀ, ਅਯੁਧਯਾਦਾਸ ਜੀਦੇ ਬਾਵਾ ਮੰਗਲਦਾਸਜੀ, ਏਨ੍ਹਾ ਦਾ ਸਥਾਂਨ ਮੁਹਲਾ ਸਬਜ ਮੰਡੀ ਚੌਂਕ ਦੂਸਰਾ ਮੁਕਾਂਮ ਮੁਹਲਾ ਬਾਂਸਮੰਡੀ ਸ਼ਹਿਰ ਲਖਨਊ ਮੇਂ ਮੌਜੂਦ ਹੈ॥ ਮੰਗਲਦਾਸ ਜੀਦੇ ਸ੍ਰੀ ਮਹੰਤ ਬਾਵਾ ਵਿਚਾਰਦਾਸਜੀ ਸ਼ਿਸ਼ ਹੋਏ॥ **ਬਾਵਾ ਮਾਨਕਚੰਦਜੀ** ਸ੍ਰੀ ਬਾਵਾ ਧਰਮਚੰਦ ਜੀਦੇ ਸ਼ਿਸ਼ (ਪੁੱਤ੍ਰ) ਸ੍ਰੀ ਬਾਵਾ ਸਾਹਿਬ ਮਾਨਕਚੰਦ ਜੀਦੇ ਸ੍ਰੀ ਬਾਵਾ

ਦਿਤਾਰਚੰਦਜੀ, ਸ੍ਰੀ ਬਾਵਾ ਜਗਤਚੰਦਜੀ ਸ੍ਰੀ ਬਾਵਾ ਸਰਾਜਜੀ, ਹੰਸਰਾਜ ਜੀਦੀ ਕਥਾ ਇਸ ਪ੍ਰਕਾਰ ਹੈ ਕਿ ਏਹ ਜਦੋਂ ਪੰਜ ਵਰਸ਼ ਦੇ ਸੀ ਤਾਂ ਹੱਥ ਵਿੱਚ ਗੁਲੇਲ ਲੈਕੇ ਬਾਹਿਰ ਗਏ ਅੱਗੇ ਇੱਕ ਬੋਹੜ ਦੀ ਸ਼ਾਖਾ ਪਰ ਦੋ ਕਬੂਤਰ ਬੈਠੇ ਹੋਏ ਚੋਗ ਬਟਾ ਰਹੇ ਸਨ, ਤਾਂ ਏਹਨਾਂ ਨੇ ਗੁਲੇਲ ਚਲਾਈ ਦੋਨੋਂ ਕਬੂਤਰ ਮਰਕੇ ਨੀਚੇ ਡਿੱਗ ਪਏ ਜਿੱਥੇ ਏਹਨਾਂ ਦੇ ਪਿਤਾ ਬਾਵਾ ਮਾਨਕਚੰਦ ਜੀ ਆਸਨ ਪਰ ਬੈਠੇ ਭਜਨ ਕਰ ਰਹੇ ਸੀ, ਏਹਨਾਂ ਨੇ ਮਰਦੇ ਕਬੂਤਰਾਂ ਨੂੰ ਵੇਖਕੇ ਵੜਾ ਦੁੱਖ ਮੰਨਿਆ। ਔਰ ਪੁੱਤ੍ਰ ਨੂੰ ਬੱਜਰ ਸਰਾਪ ਦਿੱਤਾ ਕਿਜਿਸਨੇਂ ਏਹ ਪੰਛੀ ਮਾਰੇ ਹਨ ਓਹ ਏਸੇ ਤਰਾਂ ਤੜਫ ਕਰ ਮਰੇ, ਓਹਨਾਂ ਦੇ ਐਸਾ ਕਹਿਨੇ ਸੇ ਹੰਸਰਾਜ ਜੀ ਓਸੇ ਵੇਲੇ ਪੰਛੀਆਂ ਦੀ ਤਰਹਿ ਤੜਫ ਕਰ ਮਰ ਗਏ। ਅਪਨੇਂ ਪੁੱਤ੍ਰ ਦੀ ਮ੍ਰਿਤੂ ਦੇਖਕੇ ਹੰਸਰਾਜ ਜੀਦੀ ਮਾਤਾ ਦੁਖੀ ਹੋਕੇ ਰੁਦਨ ਕਰਨੇਂ ਲਗੀ ਔਰ ਅਪਨੇਂ ਪਤੀ ਨੂੰ ਕਿਹਾ ਮਹਾਰਾਜ! ਆਪਨੇਂ ਅਨਜਾਇ ਕੀਤਾ ਜੋ ਮੇਰਾ ਪੁੱਤ੍ਰ ਪੰਛੀ ਦੀ ਤਰਹਿ ਤੜਫ ਕਰ ਮਰ ਗਿਆ। ਏਹ ਸੁਨ ਕਰ ਮਾਨਕਚੰਦ ਜੀ ਹੱਸ ਕਰ ਬੋਲੇ ਜਾਓ ਤੁਮ ਪਰ ਏਹ ਅਨਾਇਤ ਕਰਦੇ ਹਾਂ ਕਿ ਏਹੀ ਤੇਰੇ ਫਿਰ ਪੈਦਾ ਹੋਊਗਾ ਇਸਦਾ ਨਾਮ ਅਨਾਇਤਚੰਦ ਰਖਨਾਂ ਸੋ ਚੌਥਾ ਅਨਾਇਤਚੰਦ ਹੋਇਆ॥

ਸ੍ਰੀ ਬਾਵਾ ਦਾਤਾਰਚੰਦ ਜੀਦੇ ਸ੍ਰੀ ਬਾਵਾ ਗੁਰਦਿੱਤਚੰਦਜੀ, ਸ੍ਰੀ ਬਾਵਾ ਪਹਾੜ ਚੰਦਜੀ, ਸ੍ਰੀ ਬਾਵਾ ਤਾਰਾਚੰਦਜੀ, ਸ੍ਰੀ ਬਾਵਾ ਫਤੇਚੰਦਜੀ, ਸ੍ਰੀ ਬਾਵਾ ਉਦੇਚੰਦਜੀ, ਸ੍ਰੀ ਬਾਵਾ ਟੇਕਚੰਦਜੀ ਹੋਏ। ਗੁਰਦਿੱਤਚੰਦ ਜੀਦੇ ਸ੍ਰੀ ਬਾਵਾ ਜਗਜੋਗਜੋਤਚੰਦਜੀ, ਸ੍ਰੀ ਬਾਵਾ ਜਗਰੰਗਚੰਦਜੀ, ਸ੍ਰੀ ਬਾਵਾ ਜਗਰੂਪਚੰਦਜੀ, ਸ੍ਰੀ ਬਾਵਾ ਹਿੰਮਤਸਿੰਘਜੀ, ਸ੍ਰੀ ਬਾਵਾ ਟੇਕਸਿੰਘਜੀ ਹੋਏ।

ਪਹਾੜਚੰਦ ਜੀਦੇ ਸ੍ਰੀ ਬਾਵਾ ਕਰਣਚੰਦਜੀ ਸ੍ਰੀ ਬਾਵਾ ਮਣਸਾਚੰਦਜੀ, ਸ੍ਰੀ ਬਾਵਾ ਆਸਾਚੰਦਜੀ, ਸ੍ਰੀ ਬਾਵਾ ਸੂਰਜਸਿੰਘਜੀ, ਹੋਏ।

ਤਾਰਾਚੰਦ ਜੀਦੇ ਸ੍ਰੀ ਬਾਵਾ ਕਬੀਰਚੰਦਜੀ, ਸ੍ਰੀ ਬਾਵਾ ਦੁਨੀਚੰਦਜੀ, ਸ੍ਰੀ ਬਾਵਾ ਨਿੱਤਾਨੰਦਜੀ, ਸ੍ਰੀ ਬਾਵਾ ਸੁਚੇਤਰਾਮਜੀ ਹੋਏ।

ਫਤੇਚੰਦ ਜੀਦੇ ਸ੍ਰੀ ਬਾਵਾ ਬਿਕ੍ਰਮਾਜੀਤਜੀ, ਸ੍ਰੀ ਬਾਵਾ ਸਕਲਪਤੀਜੀ, ਸ੍ਰੀ ਬਾਵਾ ਸੁਰਭਿੱਖਚੰਦਜੀ, ਸ੍ਰੀ ਬਾਵਾ ਧਨਚੰਦਜੀ, ਸ੍ਰੀ ਬਾਵਾ ਪ੍ਰਜਾਪਤਜੀ ਹੋਏ।

ਉਦੇਚੰਦ ਜੀਦੇ ਅਨਾਇਤਰਾਇ ਅਤੇ ਸੁਜਾਨਰਾਇਜੀ ਹੋਏ। ਸ੍ਰੀ ਬਾਵਾ ਮਾਨਕ ਚੰਦ ਜੀਦੇ ਦੂਸਰੇ ਪੁੱਤ੍ਰ ਜਗਤਚੰਦ ਜੀਦੇ ਸ੍ਰੀ ਬਾਵਾ ਹਰੀਚੰਦਜੀ, ਸ੍ਰੀ ਬਾਵਾ ਅਨੂਪ

ਚੰਦਜੀ, ਸ੍ਰੀ ਬਾਵਾ ਆਲਮਚੰਦਜੀ ਹੋਏ।

ਹਰੀਚੰਦ ਜੀਦੇ ਸ੍ਰੀ ਬਾਵਾ ਦਰਗਾਹੀਚੰਦਜੀ, ਸ੍ਰੀ ਬਾਵਾ ਸਾਹੀਪਤਜੀ, ਸ੍ਰੀ ਬਾਵਾ ਅਜਬਸਿੰਘਜੀ, ਸ੍ਰੀ ਬਾਵਾ ਅਰਮਾਲਚੰਦਜੀ ਅਤੇ ਸ੍ਰੀ ਬਾਵਾ ਸੁਖਬਰਜੀ ਹੋਏ।

ਅਨੂਪਚੰਦਜੀਦੇ ਸ੍ਰੀ ਬਾਵਾ ਸਾਹਿਬਚੰਦਜੀ, ਸ੍ਰੀ ਬਾਵਾ ਗੁਲਾਬਰਾਇਜੀ, ਸ੍ਰੀ ਬਾਵਾ ਸੰਗਤਰਾਇਜੀ, ਹੋਏ॥

ਆਲਮਚੰਦਜੀਦੇ ਸ੍ਰੀ ਬਾਵਾ ਫਕੀਰਚੰਦਜੀ ਹੋਏ॥

ਸ੍ਰੀ ਬਾਵਾ ਮਾਨਕਚੰਦ ਜੀਦੇ ਚੌਥੇ ਪੁੱਤ੍ਰ ਅਨਾਇਤਚੰਦ ਜੀਦੇ ਸ੍ਰੀ ਬਾਵਾ ਰਾਮਚੰਦ ਜੀ, ਔਰ ਸ੍ਰੀ ਬਾਵਾ ਲਛਮਨਚੰਦਜੀ ਹੋਏ। ਰਾਮਚੰਦ ਜੀਦੇ ਸ੍ਰੀ ਬਾਵਾ ਲਾਲਮੱਲਜੀ ਹੋਏ। ਲਛਮਨਚੰਦ ਜੀਦੇ ਸ੍ਰੀ ਬਾਵਾ ਜਗਪਤਰਾਇਜੀ, ਸ੍ਰੀ ਬਾਵਾ ਮਨਪਤਰਾਇਜੀ, ਸ੍ਰੀ ਬਾਵਾ ਜੀਤਰਾਇਜੀ, ਸ੍ਰੀ ਬਾਵਾ ਮੀਹਾਂ ਸਾਹਿਬਜੀ, (ਏਹ ਦੂਜੇ ਸਨ) ਸ੍ਰੀ ਬਾਵਾ ਪ੍ਰੇਮਚੰਦਜੀ, ਹੋਏ॥

# ਬਾਵਾ ਮੇਹਰਚੰਦਜੀ।

ਸ੍ਰੀ ਬਾਵਾ ਧਰਮਚੰਦ ਜੀਦੇ ਦੂਸਰੇ ਸ਼ਿਸ਼ (ਪੁਤ੍ਰ) ਸ੍ਰੀ ਬਾਵਾ ਮੇਹਰਚੰਦ ਜੀਦੇ ਸ੍ਰੀ ਬਾਵਾ ਨਿਧਾਂਨਚੰਦਜੀ, ਸ੍ਰੀ ਬਾਵਾ ਕਰਮਚੰਦਜੀ, ਸ੍ਰੀ ਬਾਵਾ ਦਯਾਲਚੰਦ ਜੀ ਸ੍ਰੀ ਬਾਵਾ ਖੂਬਚੰਦਜੀ, ਸ੍ਰੀ ਬਾਵਾ ਦੁਨੀਂਚੰਦਜੀ, ਸ੍ਰੀ ਬਾਵਾ ਹਰਸੁਖਜੀ, ਸ੍ਰੀ ਬਾਵਾ ਰੂਪ ਨਾਰਾਯਣ ਜੀ, ਸ੍ਰੀ ਬਾਵਾ ਜਗਤਚੰਦਜੀ ਹੋਏ।

ਬਾਵਾ ਹਰਸੁਖਜੀਦਾ ਬਾਵਾ ਪ੍ਰਾਣ ਸੁਖਜੀ, ਪ੍ਰਾਣ ਸੁਖਜੀਦਾ ਬਾਵਾ ਬ੍ਰਿਜ ਨਾਰਾਯਣਜੀ, ਬ੍ਰਿਜ ਨਾਰਾਯਣ ਜੀਦਾ ਬਾਵਾ ਨੂਪਰਾਮਜੀ ਤਿਸਕੇ ਸ੍ਰੀ ਨਿਰਬਾਣ ਗਵਰਾ ਸਾਹਿਬਜੀ, ਗਵਰਾ ਸਾਹਿਬ ਜੀਦੇ ਜਮਾਨੇਂ ਵਿਚ ਨਿਰਬਾਣਾਂ ਦਾ ਵਡਾ ਜੋਰਸੀ ਔਰ ਏਹਨਾਂ ਦਾ ਦੇਸ਼ ਦੇਸਾਂਤਰਾਂ ਵਿੱਚ ਘੂਮਕੇ ਸਨਾਤਨ ਗੁਰਮਤ ਦੇ ਪ੍ਰਚਾਰ ਕਰਨ ਦਾ ਉਦੇਸ਼ ਸੀ, ਏਹਨਾਂ ਦੇ ਸ੍ਰੀ ਬਾਵਾ ਭਾਗਦਾਸਜੀ, ਸ੍ਰੀ ਬਾਵਾ ਸਿੱਧ ਨਾਥਜੀ, ਸ੍ਰੀ ਬਾਵਾ ਨਿਹਾਲਦਾਸਜੀ, ਸ੍ਰੀ ਮਨਸਾ ਮੁਨੀਂ ਜੀ ਚਾਰ ਸ਼ਿਸ਼ ਹੋਏ॥

ਸ੍ਰੀ ਬਾਵਾ ਭਾਗਦਾਸ ਜੀਦੇ ਸ੍ਰੀ ਬਾਵਾ ਮੋਤੀਦਾਸਜੀ, ਮੋਤੀਦਾਸ ਜੀਦੇ ਸ੍ਰੀ ਬਾਵਾ ਉੱਤਮਦਾਸਜੀ, ਉੱਤਮਦਾਸ ਜੀਦੇ ਸ੍ਰੀ ਪੰਡਿਤ ਵਿਸ੍ਵੇਰਾ ਨੰਦਜੀ ( ਉਸ ਸਮੇਂ ਸੇ ਪਰਮ ਹੰਸਾਂਦੀ ਵਿਸ਼ੇਸ਼ ਬ੍ਰਿਧੀ ਹੋਨੇ ਲਗੀ ) ਸ੍ਰੀ ਬਾਵਾ ਮੇਹਰਚੰਦ ਜੀਦੇ ਸ਼ਿਸ਼ ਬਾਵਾ ਰੂਪ

ਨਾਰਾਯਣ ਜੀਦੇ ਸ੍ਰੀ ਬਾਵਾ ਰੂਪਰਾਮਜੀ, ਰੂਪਰਾਮ ਜੀਦੇ ਸ੍ਰੀ ਬਾਵਾ ਗੋਕਲਚੰਦਜੀ, ਸ੍ਰੀ ਨਿਰਬਾਣ ਗੋਪੀਰਾਮਜੀ, ਸ੍ਰੀ ਨਿਰਬਾਣ ਗਣੇਸ਼ਾ ਨੰਦਜੀ ਤਿੰਨ ਸ਼ਿਸ਼ ਹੋਏ॥

ਸ੍ਰੀ ਬਾਵਾ ਧਰਮਚੰਦ ਜੀਦੇ ਛੀਵੇਂ ਸ਼ਿਸ਼ ਸ੍ਰੀ ਬਾਵਾ ਲੜੀਂਦਚੰਦਜੀ, ਦੇ ਸ੍ਰੀ ਬਾਵਾ ਟੇਕਚੰਦਜੀ, ਟੇਕਚੰਦ ਜੀਦੇ ਸ੍ਰੀ ਬਾਵਾ ਗੁਰਦਿੱਤਦਾਸਜੀ, ਗੁਰਦਿੱਤਦਾਸ ਜੀ ਦੇ ਸ੍ਰੀ ਬਾਵਾ ਦੀਦਾਰਚੰਦਜੀ, ਦੀਦਾਰਚੰਦ ਜੀਦੇ ਸ੍ਰੀ ਨਿਰਬਾਂਣ ਗੁਰਬਖਸ਼ ਰਾਇਜੀ (ਏਹਨਾਂ ਦੇ ਵਕਤ ਨਿਰਬਾਣਾਂ ਦੀ ਖੂਬ ਚੜ੍ਹਦੀ ਕਲਾਸੀ) ਗੁਰਬਖਸ਼ਰਾਇ ਜੀਦੇ ਸ੍ਰੀ ਨਿਰਬਾਣ ਪ੍ਰੀਤਮਦਾਸਜੀ, (ਏਹ ਦੂਜੇ ਸਨ) ਪ੍ਰੀਤਮਦਾਸ ਜੀਦੇ ਸ੍ਰੀਬਾਵਾ * ਭੂਮਣ ਸ਼ਾਹਜੀ ਜਿਨਾਂਦੇ ਨਾਮ ਪਰ ਭੂਮਣਸ਼ਾਹ ਨਾਮੀ ਜਿਲਾ ਮਿੰਟਗੁਮਰੀ ਮੇ ਬਿ੦ ਸੰਮਤ ੧੭੨੨ ਮੇਂ ਗ੍ਰਾਮ ਔਰੁ ਸਥਾਨ ਵਸਾ ਹੈ, ਏਹ ਵੜੇ ਕਰਾਮਾਤੀ ਪ੍ਰਸਿੱਧ ਉਦਾਸੀ ਫਕੀਰ ਸਨ, ਜਿਨਾਂ ਨੇਂ ਅਪਨੇਂ ਤਪ ਤੇਜ ਦੇ ਪ੍ਰਤਾਪ ਸੇ ਹੀ ਏਹ ਅਸਥਾਂਨ ਖੁਦ ਤਿਆਰ ਕੀਤਾ ਹੈ, ਔਰ ਸੱਤਿਨਾਮ ਦਾ ਉਪਦੇਸ਼ ਦੇਕੇ ਸੈਕੜੇ ਇਸਤ੍ਰੀ ਪੁਰਸ਼ ਅਪਨੇਂ ਸੇਵਕ ਕੀਤੇ ਸੀ ਤਿਸ ਉਪਦੇਸ਼ ਦ੍ਵਾਰਾ ਹੀ ਏਹ ਜੰਗੀਰ ਪੈਦਾ ਕੀਤੀ ਭੂਮਣਸ਼ਾਹ ਵਿੱਚ ਵਰਤਮਾਂਨ ਮਹੰਤ ਹਰਭਜਨਦਾਸਜੀ ਹਨ॥

ਨੋਟ – ਪਹਿਲਾਂ ਸਭਨਾਂ ਦਾ ਨਾਮ ਵਿਸ਼ੇਸ਼ ਕਰਕੇ ਚੰਦ ਹੁੰਦਾਸੀ ਜੋ ਸਾਧੂ ਉਦਾਸੀ ਹੁੰਦੇ ਰਹੇ ਓਹ ਦਾਸ ਹੋਗਏ ਔਰ ਜੋ ਸੰਤ ਉਦਾਸੀ ਰਹੇ ਓਹ ਚੰਦ ਹੀ ਰਹੇ ਜੈਸਾਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਵੈਯਾ ਵਿੱਚ ਭੀ ਲਿਖਾ ਹੈ।

ਰਾਜ ਜੋਗ ਤਖਤ ਦੀਅਨੁ ਗੁਰ ਰਾਮਦਾਸ।
ਪ੍ਰਥਮੇਂ ਨਾਨਕ ਚੰਦ ਜਗਤ ਭਯੋ ਅਨੰਦ।

ਬਾਦ ਵਿੱਚ ਜਦੋ ਗੁਰੂ ਨਾਨਕ ਜੀ ਉਦਾਸੀ ਸਾਧੂ ਹੋਏ ਤਾਂ ਅਪਨੇਂ ਆਪਨੂੰ ਦਾਸ ਕਹਿਲਉਨੇ ਲਗੇ ਜੈਸਾਕਿ ਕੀਰਤ ਸੋਹਿਲੇ ਵਿੱਚ ਗੁਰੂ ਜੀਦਾ ਕਥਨ ਹੈ ਯਥਾ –

ਨਾਨਕ ਦਾਸੁ ਇਹੈ ਸੁਖ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ। ਜਿਸ ਵਕਤ ਗੁਰੂ ਨਾਨਕ ਜੀਨੇਂ ਅਪਨੇਂ ਚੰਦ ਨਾਮ ਸੇ ਉਦਾਸੀ ਭੇਖ ਗ੍ਰਹਿਣ ਕਰ ਦਾਸ ਬਦਲਾ ਤਾਂ ਸਮੂਹ ਉਦਾਸੀ ਭੀ ਅਪਨੇਂ ਨਾਮ ਦੇ ਸਾਥ ਦਾਸ ਲਗਾਉਨ ਲੱਗੇ ਔਰ ਦਾਸ ਨਾਮਦੀ ਪ੍ਰਨਾਲੀ ਹੀ ਚੱਲ ਪਈ, ਅਤੇ ਧੀਰੇ ੨ ਫੈਲ ਗਈ, ਜਦੋਂ ਮਹਾਂਰਾਜਾ

* ਸ੍ਰੀ ਗੁਰੂ ਨਾਨਕ ਜੀਨੂੰ ਲੋਕ ਨਾਨਕਸ਼ਾਹ ਕਹਿੰਦੇ ਸਨ ਤਦ ਤੋਂ ਸਾਰੇ ਲੋਕ ਸਾਰੇ ਸਾਧੂ ਸੰਤਾਂ ਨੂੰ ਨਾਨਕ ਸ਼ਾਹੀ ਕਹਿੰਦੇ ਹੈਂ ਇਸ ਕਰ ਆਮ ਤੌਰ ਪਰਿ ਸਾਧਾ ਸੰਤਾਂ ਨੂੰ ਲੋਕ ਸਚੇ ਪਾਤਸ਼ਾਹ ਕਰ ਬੁਲੋਵਦੇ ਹੈਨ॥

ਰੰਜੀਤਸਿੰਘਜੀ ਹੋਏ ਔਰ ਸਿੰਘ ਨਾਂਮ ਪਰ ਜੰਗੀਰਾਂ ਲਗਨ ਲੱਗੀਆਂ। ਔਰ ਗੁਰੂ ਪੁੱਤ੍ਰ ਸਿੰਘ ਨਾਂਮਸੇ ਪੁਕਾਰੇ ਜਾਂਨੇ ਲੱਗੇ ਜੋ ਪਹਿਲੇ ਚੰਦ ਅਤੇ ਦਾਸ ਕਹਿਲਉਂਦੇ ਸਨ।

ਔਰ ਜੋ ਸਾਧੂਆਂ ਨੂੰ ਬਾਵੇ ਕਿਹਾ ਜਾਂਦਾ ਹੈ ਏਹ ਬਾਵਾ ਪਦ ਸ੍ਰੀ ਗੁਰੂ ਨਾਨਕ ਦੇਵ ਜੀਦੇ ਬਾਬੇ ਪਦ ਸੇ ਗੁਰੂ ਜੀਦੀ ਸੰਤਾਂਨ ਸ੍ਰੀ ਬਾਬਾ ਸੀਚੰਦ ਜੀ ਤਥਾ ਸ੍ਰੀ ਬਾਬਾ ਲਖਮੀਚੰਦ ਜੀਦੀ ਅੰਸ ਵੇਦੀਆਂ ਵਿੱਚ ਬਾਬੇ ਸੇ ਬਾਵਾ ਹੋਕਰ ਆਯਾ, ਵੇਦੀਆਂ ਸੇ ਸ੍ਰੀ ਗੁਰੂ ਅੰਗਦ ਜੀਦੀ ਅੰਸਤ੍ਰੇਹੁਣਾਂ ਵਿੱਚ ਆਯਾ, ਤ੍ਰੇਹੁਣਾਂ ਸੇ ਸ੍ਰੀ ਗੁਰੂ ਅਮਰਦਾਸ ਜੀਦੀ ਅੰਸ ਭਲਿਆਂ ਵਿੱਚ ਆਇਆ। ਭਲਿਆਂ ਸੇ ਸ੍ਰੀ ਗੁਰੂ ਰਾਮਦਾਸ ਜੀਦੀ ਅੰਸ ਸੋਢੀਆਂ ਵਿੱਚ ਆਇਆ ਗੁਰੂ ਤੇਗਬਹਾਦੁਰਜੀ ਤੱਕ ਤਾਂ ਅਪਨੇਂ ਆਪਨੂੰ ਬਾਵੇ ਕਹ ਉਦੇ ਰਹੇ, ਗੁਰੂ ਗੋਬਿੰਦ ਸਿੰਘਜੀ ਭੀ ਜਦੋ ਤੀਕ ਅਪਨੇਂ ਆਪਨੂੰ ਗੋਬਿੰਦਦਾਸ ਔਰ ਗੋਬਿੰਦਰਾਇ ਕਹਉਂਦੇ ਰਹੇ ਤਬ ਤੱਕ ਤਾਂ ਬਾਵਾ ਪਦ ਰਿਹਾ ਅਰ ਜਦੋ ਗੁਰੂ ਗੋਬਿੰਦਸਿੰਘ ਜੀ ਕਹਿਲਉਨ ਲੱਗੇ ਤਾਂ ਬਾਵੇ ਦੀ ਜਗਾ ਸੋਢੀ ਪਦ ਵਿਸ਼ੇਸ਼ ਪ੍ਰਚਲਤ ਹੋਗਿਆ ਔਰ ਸ੍ਰੀ ਬਾਬਾ ਸ੍ਰੀ ਚੰਦ੍ਰਜੀ ਮਹਾਂਰਾਜ ਦੇ ਸ਼ਿਸ਼ ਵਿੱਚ ਵਹੀ ਬਾਵਾ ਪਦ ਹੁਣ ਤਾਂਈਂ ਪ੍ਰਚਲਤ ਹੈ। ਬਾਬੇ ਸੇ ਪੈਦਾ ਹੋਨੇ ਵਾਲੇ ਭੀ ਬਾਬੇ ਕਹੇ ਜਾਂਦੇ ਹਨ ਜਿਸ ਕਰਕੇ ਗੁਰੂ ਜੀਦਾ ਅਦਬ ਰਖਨ ਲਈ ਬਾਬੇ ਸੇ ਬਾਵੇ ਕਹਉਂਦੇ ਹਨ। ਲੋਗ ਉਨਾਂ ਨੂੰ ਉਦਾਸੀ ਵਿਚ ਬਾਬਾ ਹੂਆ ਜਾਨ ਇਸ ਕਰ ਸਾਰੇ ਉਦਾਸੀਆਂ ਨੂੰ ਬਾਬਾ ਹੀ ਕਹਿਦੇ ਹੈਨ।

# ਸ੍ਰੀ ਗੁਰੂ ਅੰਗਦ ਜੀਦੀ ਵੰਸਾਵਲੀ। ਅਰਥਾਤ (ਸੇਵਾਧਾਰੀ) ਸਾਧੂ ਉਦਾਸੀਨ।

ਸ੍ਰੀ ਗੁਰੂ ਨਾਨਕਦੇਵ ਜੀਦੇ ਸ਼ਿਸ਼ ਦੂਸਰੀ ਪਾਤਸ਼ਾਹੀ ਗੁਰੂ ਅੰਗਦ ਜੀਦੇ ਗੱਦੀ ਤੋਂ ਪਹਿਲਾਂ ਸੰ੦ ੧੫੮੧ ਨੂੰ ਦਾਸੂਜੀ ਤਥਾ ਸੰ੦ ੧੫੯੪ ਨੂੰ ਦਾਤੂਜੀ ਦੋ ਪੁੱਤ੍ਰ ਹੋ ਚੁਕੇਸਨ, ਗੁਰੂਅੰਗਦਜੀਜਦੋਂ ਜ੍ਵਾਲਾਮੁਖੀਦੀ ਯਾਤ੍ਰਾ ਕਰਨੇਂ ਗਏ ਤਾਂ ਰਸਤੇ ਵਿੱਚ ਸੰ੦ ੧੫੮੩ ਨੂੰ ਸ੍ਰੀ ਗੁਰੂ ਨਾਨਕਦੇਵ ਜੀਦੇ ਪਾਸ ਗਏ ਗੁਰੂ ਨਾਨਕਜੀ ਸੱਚ ਖੰਡ ਜਾਤੇ ਵਕਤ ਪਾਤਸ਼ਾਹੀ ਦੀ ਗੱਦੀ ਅਰਥਾਤ ਰਾਜਸੀ ਗੱਦੀ ਏਹਨਾਂ ਨੂੰ ਦੇ ਗਏ ਔਰ ਤੀਸਰੀ ਖੰਡੂਰ ਦੀ ਗੱਦੀ ਵੀ ਏਹਨਾਂ ਨੂੰ ਦੇਗਏ। ਜਿਸ ਵਕਤ ਏਹ ਦੂਸਰੀ ਪਾਤਸ਼ਾਹੀ ਗੱਦੀ ਪਰ ਬੈਠੇ ਤਾਂ ਦਾਤੂ ਤਥਾ ਦਾਸੂਜੀ ਏਹਨਾਂ ਦੇ ਪਾਸ ਆਕੇ ਰਹਿਨ ਲੱਗੇ। ਗੁਰੂ ਜੀਦੇ

ਧਰਮਪਤਨੀ ਖੀਵੀ ਜੀ ਪਹਿਲੇ ਸੂਰਗ ਵਾਸ ਹੋ ਚੁਕੀ ਸੀ ਇਸ ਵਾਸਤੇ ਗੁਰੂ ਅੰਗਦ ਜੀ ਸਾਧੂ ਉਦਾਸੀ ਰਹੇ। ਬਾਦ ਵਿੱਚ ਸੰ੦ ੧੫੯੭ ਕਾਤਕ ਸੁਦੀ੨ਦੂਜ ਪਹਿਲੇ ਦਾਸੂ ਨੂੰ ਫਿਰ ਦਾਤੂ ਨੂੰ ਇਕੋ ਦਿਨ ਏਹਨਾਂ ਨੇਂ ਅਪਨੇਂ ਦੋਨਾਂ ਪੁਤ੍ਰਾਂ ਨੂੰ ਅਪਨੇਂ ਸ਼ਿਸ਼ ਬਨਾਯਾ ਔਰ ਫਿਰ ਪਿਛੋਂ ਏਹਨਾਂ ਦੀ ਸ਼ਾਦੀ ਕਰ ਦਿੱਤੀ ਇਸ ਵਾਸਤੇ ਏਹ ਸੰਤਉਦਾਸੀ ਕਹਿਲਉਂਨੇ ਲੱਗੇ। ਜਿਨਾਂਦੀ ਸੰਤਾਂਨ ਹੁਣ ਤਾਂਈ ਖੰਡੂਰ ਸਾਹਿਬ ਮੇਂ ਮੌਜੂਦ ਹੈ।

ਗੁਰੂ ਅੰਗਦ ਜੀਦੇ ਤੀਸਰੇ ਸ਼ਿਸ਼ ਸੰ੦ ੧੬੦੯ ਚੇਤ੍ਰ ਵਦੀ ੧ ਨੂੰ ਤੀਸਰੀ ਪਾਤਸ਼ਾਹੀ ਗੁਰੂ ਅਮਰਦਾਸ ਜੀ ਹੋਏ॥

# ਗੁਰੂ ਅਮਰਦਾਸ ਜੀਦੀ ਵੰਸਾਵਲੀ।

ਗੁਰੂ ਅਮਰਦਾਸ ਜੀਦੇ ਭੀ ਗੱਦੀ ਮਿਲਨ ਤੋਂ ਪਹਿਲਾਂ ਸੰ੦ ੧੫੯੩ ਨੂੰ ਮੋਹਨ ਜੀ ਅਤੇ ਸੰ੦ ੧੫੯੬ ਨੂੰ ਮੋਹਰੀ ਜੀ ਦੋ ਪੁਤ੍ਰ ਹੋ ਚੁਕੇ ਸਨ ਏਹ ਸੰ੦ ੧੫੯੭ ਨੂੰ ਜਦੋਂ ਗੁਰੂ ਅੰਗਦ ਜੀ ਸੇਵਾ ਵਿੱਚ ਆਏ ਔਰ ਖੂਬ ਸੇਵਾ ਕਰਦੇ ਰਹੇ ਇੱਕ ਸਮੇਂ ਦਾ ਜਿਕਰ ਹੈ ਕਿ ਰਾਤ੍ਰੀ ਦੇ ਸਮੇਂ ਗੁਰੂ ਅਮਰਦਾਸਜੀ ਗੁਰੂ ਅੰਗਦ ਜੀਦੇ ਅਸ਼ਨਾਨ ਕਰਨ ਦੇ ਵਾਸਤੇ ਜਲ ਲੈਨ ਗਏ ਵਾਪਿਸ ਅਉਦੇ ਹੋਏ ਇੱਕ ਜੁਲਾਹੇ ਦੇ ਘਰ ਅੱਗੇ ਖੱਡੀ ਦੀ ਮੇਖ ਗੱਡੀ ਹੋਈ ਸੀ ਅਤੇ ਅੰਧੇਰੀ ਰਾਤ ਸੀ ਉਸਦੇ ਨਾਲ ਅਟਕ ਕੇ ਡਿੱਗ ਪਏ ਤਾਂ ਜੁਲਾਹੇ ਨੇਂ ਅਪਨੀਂ ਔਰਤ ਪਾਸੋਂ ਪੁਛਿਆ ਏਹ ਕੌਨ ਹੈ ਉਤਰ ਵਿੱਚ ਜੁਲਾਹੀ ਨੇਂ ਕਿਹਾ ਏਹ ਨਿਥਾਵਾ ਅਮਰੂ ਹੈ ਜਿਸਨੂੰ ਨਾਂ ਕਦੀ ਦਿਨ ਨੂੰ ਅਤੇ ਨਾਂ ਰਾਤ ਨੂੰ ਅਰਾਮ ਹੈ। ਸਵੇਰ ਹੁੰਦੇ ਹੀ ਅੰਤਰਯਾਮੀ ਗੁਰੂ ਅੰਗਦ ਜੀਨੇਂ ਗੁਰੂ ਅਮਰਦਾਸ ਜੀ ਪਾਸੋਂ ਰਾਤ੍ਰੀ ਦਾ ਸਾਰਾ ਵਿਰਤਾਂਤ ਪੁਛਿਆ ਪਰ ਗੁਰੂ ਅਮਰਦਾਸਜੀ ਕਹਿਨੇਂ ਮੇਂ ਕੁਛ ਸੰਕੋਚ ਕਰਨੇਂ ਲਗੇ ਆਖਿਰ ਗੁਰੂ ਅੰਗਦ ਜੀਦੇ ਦੂਸਰੇ ਵੇਰ ਕਹਿਨੇਂ ਪਰ ਸੁਨਾਨਾ ਹੀ ਪੜਾ, ਗੁਰੂ ਅੰਗਦ ਜੀਦੇ ਜੁਲਾਹੀ ਦੇ ਏਹ ਸ਼ਬਦ ਸੁਨਕੇ ਕਿ ਏਹ ਨਿਥਾਂਵਾਂ ਅਮਰੂ ਹੈ ਰੋਮ ਰੋਮ ਖੜੇ ਹੋ ਗਏ ਔਰ ਗੁਰੂ ਜੀਦੇ ਮੁਖੋਂ ਉਸ ਸਮੇਂ ਗੁਰੂ ਅਮਰਦਾਸ ਜੀਦੀ ਪ੍ਰਥਾਇ ਏਹ ਵਾਕ ਨਿਕਲਆ।

ਨਿਥਾਂਵਿਆਂ ਕੀ ਥਾਂਵ ਤੂੰ ਨਿਓਟਿਆਂ ਕੀ ਤੂੰ ਓਟ।
ਜੋ ਜਨ ਤੁਵ ਸਰਨੀ ਲਗੇ ਕਟੇ ਜਨਮ ਅਘ ਕੋਟ॥

ਔਰ ਗੁਰੂ ਅੰਗਦ ਜੀ ਸੰ੦ ੧੬੦੯ ਨੂੰ ਸੱਚਖੰਡ ਜਾਤੇ ਵਕਤ ਏਨਾਂ ਨੂੰ ਗੱਦੀ

ਦੇ ਗਏ ਔਰ ਗੁਰੂ ਜੀਦੇ ਦੋਨੋਂ ਪੁਤ੍ਰ ਤਥਾ ਪੁਤ੍ਰੀ ਬੀਬੀ ਭਾਨੀ ਮਾਤਾਜੀ ਸਹਿਤ ਗੁਰੂ ਜੀਦੇ ਪਾਸ ਰਹਿਨੇਂ ਲਗੇ ਉਸ ਸਮੇਂ ਸੇ ਗੁਰੂਜੀਨੇਂ ਗ੍ਰਿਸਥ ਨਹੀ ਕੀਤਾ ਕੇਵਲ ਅਪਨੇਂ ਕੁਟੰਬ ਦੀ ਪਾਲਨ ਪੋਸ਼ਨ ਕਰਦੇ ਸਨ। ਇਸ ਲੀਏ ਗੁਰੂ ਜੀ ਸਾਧੂ ਉਦਾਸੀ ਰਹੇ। ਇਸਦੀ ਪੁਸਟੀ ਦੇ ਲਈ ਦੇਖੋ ਤਵਾਰੀਖ ਗੁਰੂ ਖਾਲਸਾ ਐਡੀਸ਼ਨ ੪ ਸਫਾ ੫੮੧ ਰਚਿਤ ਗਜਾਂਨੀ ਗਿਆਂਨ ਸਿੰਘ ॥

ਸਉਣ ਮੱਲ ਚੇਤਰ ਸੰਬਤ ੧੬੧੩ ਬਿ੦ ਨੂੰ ਰਾਜੇ ਰਾਣੀਆਂ ਸਮੇਤ ਆਪਣੇ ਸੇਵਕਾਂ ਨੂੰ ਲੈਕੇ ਗੋਇੰਦ ਵਾਲ ਆਇਆ। ਸੰਗਤ ਨੂੰ ਰਾਜੇ ਸਮੇਤ ਬਾਹਿਰ ਛੱਡਕੇ ਆਪ ਗੁਰੂ ਜੀਦੇ ਚਰਨ ਜਾ ਫੜੇ ਨੇਤ੍ਰਾਂਤੋਂ ਜਲ ਵਹਾਕੇ ਆਪਣੀਭੁੱਲ ਬਖਸਉਨ ਲੱਗਾ ਤੇ ਪ੍ਰਾਰਥਨਾਂ ਕੀਤੀ ਕਿ ਮਹਾਂ ਰਾਜ! ਹੁਕਮ ਹੋਵੇ ਤਾਂ ਸੰਗਤ (ਜੋ ਰਾਜੇ ਰਾਣੀਆਂ ਸਮੇਤ ਹਰੀ ਪੁਰਤੋਂ ਆਈ ਹੈ) ਦਰਸ਼ਨ ਕਰੇ, ਗੁਰੂ ਜੀਨੇਂ ਹੁਕਮ ਦਿੱਤਾ ਦੇਗ ਤੋਂ ਪ੍ਰਸ਼ਾਦ ਛਕਕੇ ਦਰਸ਼ਨ ਵਾਸਤੇ ਅਉਨ ਅਤੇ ਇਸਤ੍ਰੀ ਘੁੰਡ ਕੱਢਕੇ ਮਹਾਤਮਾ ਸਾਧੂਆ ਪਾਸ ਕੋਈ ਨਾਂ ਆਵੇ। ਹੁਕਮ ਅਨੁਸਾਰ ਜਦੋਂ ਸਾਰੇ ਦਰਸ਼ਨ ਨੂੰ ਆਏ ਤਾਂ ਰਾਜੇ ਦੀ ਇੱਕ ਰਾਂਣੀ ਨੇਂ ਮੂੰਹ ਕੱਜਲਿਆ। ਗੁਰੂ ਅਮਰਦਾਸ ਜੀਨੇ ਓਸ ਵੱਲ ਵੇਖਕੇ ਸਹਿਜ ਭਾਵ ਨਾਲ ਆਖਿਆ ਏਹ ਕਮਲੀ ਕਿਉਂ ਆਈ ਹੈ (ਸਾਧੂ ਬੋਲੇ ਸਹਿਜ ਸੁਭਾਇ – ਸਾਧੂ ਦਾ ਬੋਲਿਆ ਬਿਰਥਾ ਨ ਜਾਇ) ਓਹ ਰਾਣੀ ਓਸੇ ਵੇਲੇ ਕਮਲੀ ਹੋਕੇ ਜੰਗਲ ਵੱਨੀ ਦੌੜ ਪਈ।

ਉਕਤ ਪ੍ਰਸੰਗ ਵਿੱਚ ਗਜਾਂਨੀ ਗਜਾਨਸਿੰਘ ਗੁਰੂ ਅਮਰਦਾਸਜੀ ਨੂੰ ਸਾਧੂ ਲਿਖਦਾਹੈ। ਗੁਰੂਆਂ ਨੂੰ ਸਾਧੂ ਸੰਤ ਮੰਨਨ ਦੇ ਵਿਰੋਧੀ ਨਵੀਨ ਸਿੰਘਾਂ ਨੂੰ ਅਪਨੀ ਆਦਤ ਅਨੁਸਾਰ ਤਵਾਰੀਖ ਵਿੱਚੋ ਇਸ ਸਾਖੀ ਨੂੰ ਝੱਟ ਪੱਟ ਕੱਢ ਦੇਨਾਂ ਚਾਹੀਦਾ ਹੈ ਕਿਉਂਕਿ ਹੋਰ ਤਾਂ ਕੁਝ ਓਹਨਾਂ ਪਾਸੋਂ ਬਣਦੀ ਸਰਦੀ ਹੀ ਨਹੀ ਅਤੇ ਇਸ ਸਾਖੀ ਦ੍ਵਾਰਾ ਓਹਨਾਂ ਦੇ ਮਨ ਘੜੰਤ ਮੰਤਵ ਦਾ ਭਲੀ ਪ੍ਰਕਾਰ ਖੰਡਨ ਹੁੰਦਾ ਹੈ।

ਫਿਰ ਸੰ੦ ੧੬੧੦ ਚੈਤ੍ਰ ਸੁਦੀ ੧ ਨੂੰ ਗੁਰੂ ਅਮਰਦਾਸ ਜੀਨੇਂ ਪਹਿਲਾਂ ਮੋਹਨ ਪਿਛੋਂ ਮੋਹਰੀ ਨੂੰ ਇਕੋ ਦਿਨ ਅਪਨੇਂ ਦੋਨਾਂ ਪੁਤ੍ਰਾਂ ਨੂੰ ਅਪਨੇਂ ਸ਼ਿਸ਼ ਬਨਾਇਆ ਔਰ ਗੁਰੂ ਜੀਦੀ ਧਰਮ ਪਤਨੀ ਦੇ ਐਸਾ ਕਹਿਨੇਂ ਪਰਕਿ ਆਪਦੀ ਵੰਸ ਕੈਸੇ ਬਧੇਗੀ ਆਪਨੇਂ ਅਪਨੇਂ ਦੋਨਾਂ ਪੁਤ੍ਰਾਂ ਨੂੰ ਭੀ ਸ਼ਿਸ਼ ਬਨਾ ਲਿਆ ਗੁਰੂ ਜੀਨੇਂ ਅਪਨੇਂ ਦੋਨੋ ਪੁਤ੍ਰਾਂ ਦੀ ਸ਼ਾਦੀ ਕਰ ਦਿੱਤੀ ਇਸ ਵਾਸਤੇ ਏਹ ਸੰਤ ਉਦਾਸੀ ਕਹਿਲਾਏ ॥

ਸ੍ਰੀ ਬਾਵਾ ਸਾਹਿਬ ਮੋਹਿਨ ਜੀਦੇ ਪੁੱਤ੍ਰ ( ਮਿਸ਼ ) ਸੰਸ ਰਾਮਜੀ ਭੀ ਸੰਤ ਉਦਾਸੀ ਰਹੇ ਬਾਬੇ ਮੋਹਿਨ ਜੀਨੇਂ ੧੬੨੦ ਚੈਤ੍ਰ ਸੁਦੀ ੧੫ ਅਪਨਾਂ ਚੇਲਾ ਕੀਤਾ ॥

ਔਰ ਸ੍ਰੀ ਬਾਵਾ ਸਾਹਿਬ ਮੋਹਰੀ ਜੀਦੇ ੧੬੨੬ ਸ੍ਰਾਵਣ ਸੁਦੀ ੫ ਅਨੰਦ ਭਗ ਤਜੀ ਔਰ ਬਾਵਾ ਸੁੰਦਰ ਭਗਤਜੀ ਤਥਾ ਬਾਵਾ ਸਾਹਿਬ ਮਦਨ ਲਾਲਜੀ ੧੬੨੭ ਭਾਦ੍ਰੋ ਸੁਦੀ ੯ ਸਾਧੂ ਉਦਾਸੀ ਰਹੇ। ਗੁਰੂ ਅਮਰਦਾਸ ਜੀਨੇਂ ਅਪਨੇਂ ਦੋਨਾਂ ਪੁਤ੍ਰਾਂ ਦੀ ਸ਼ਾਦੀ ਕਰਨ ਦੇ ਪਿਛੋਂ ਸ੍ਰੀ ਬਾਵਾ ਹਿੰਦਾਲ ਨਿਰੰਜਨ ਰਾਏ ਜੀ ਬਿ੦ ੧੬੧੨ ਮਘ ਰ ਸੁਦੀ ੫ ਪਹਿਲਾ ਸ੍ਰੀ ਬਾਵਾ ਬਿਧੀ ਚੰਦਜੀ ਬਿ੦ ੧੬੧੩ ਮਾਘ ਸੁਦੀ ੭ ਸਾ ਧੂ ਉਦਾਸੀ ਹੋਏ ਜਿਨਾਂ ਦੀ ਸੰਪ੍ਰਦਾ ਅੱਜ ਤਾਂਈ ਚਲਦੀ ਹੈ।

# ਗੁਰੂ ਰਾਮਦਾਸ ਜੀ ਦੀ ਵੰਸਾਵਲੀ।

ਗੁਰੂ ਅਮਰਦਾਸ ਜੀਦੀ ਸੁਯੋਗ ਪੁੱਤ੍ਰੀ ਬੀਬੀ ਭਾਂਨੀ ਜੀ ਜਿਨਾਂ ਦੀ ਸ਼ਾਦੀ ਮੋ ਹਿਨ ਮੋਹਰੀ ਜੀਦੇ ਪਿਛੋਂ ਸੰ੦ ੧੫੯੯ ਨੂੰ ਗੁਰੂ ਰਾਮਦਾਸ ਜੀ ਨਾਲ ਹੋਈ ਜਿਨਾਂ ਦੀ ਕਥਾ ਸੂਰਯ ਪ੍ਰਕਾਸ਼ ਆਦਕ ਪੁਸਤਕਾਂ ਵਿੱਚ ਲਿਖੀ ਪ੍ਰਸਿੱਧ ਹੈ। ਬੀਬੀ ਜੀਨੇਂ ਏਹ ਜਾਂਨਕੇ ਕਿ ਗੁਰੂ ਗੱਦੀ ਤਾਂ ਨਾਦੀ ( ਜੋ ਸਾਧੂ ਉਦਾਸੀਨ ਹੈਂਨ ਕੰਨ ਵਿੱਚ ਉਪ ਦੇਸ਼ ਦੇਂਨ ਵਾਲੇ ) ਓਹਨਾਂ ਨੂੰ ਮਿਲਦੀ ਹੈ ਔਰ ਜੋ ਬਿੰਦੀ ( ਸੰਤ ਉਦਾਸੀਨ ਹੈ ) ਮੇ ਰੇ ਭਾਈ ਮੋਹਿਨ ਔਰ ਮੋਹਰੀ ਜੀ ਹਨ ਓਹਨਾਂ ਨੂੰ ਮਿਲ ਦੀ ਨਹੀਂ, ਜੇ ਗੱਦੀ ਘਰ ਵਿੱਚ ਹੀ ਰਹੇ ਤਾਂ ਠੀਕ ਹੈ ਏਹ ਜਾਂਨਕੇ ਓਹਨਾਂ ਨੇਂ ਗੁਰੂ ਜੀਪਾਸੋਂ ਵਰਮੰਗ ਲਿਆਕਿ ਘਰਦੀ ਘਰ ਵਿੱਚ ਹੀਰਹੇ ਉਸ ਦਿਨ ਤੋਂ ਗੁਰ ਘਰਮੇਂ ਸੰਤ ਉਦਾਸੀ ਗੁਰੂ ਰਾਮਦਾਸਜੀ ਸਾਹਿਬ ਆਦਕਾਂ ਵਿੱਚ ਗੁਰੂ ਗੱਦੀ ਰਹੀ ਗੁਰੂ ਅਮ੍ਰ ਦਾਸ ਜੀਨੇ ਬਿ੦ ਸੰ੦ ੧੬੩੧ ਭਾਦ੍ਰੋਂ ਸੁਦੀ ੧੩ ਦੇ ਦਿਨ ਅਪਨਾਂ ਚੇਲਾ ਬਨਾਕੇ ਸੇਲੀ ਟੋਪੀ ਦੇ ਗਦੀ ਦਿਤੀ।

ਗੁਰੂ ਰਾਮਦਾਸ ਜੀਦੇ ਸੰ੦ ੧੬੦੪ ਨੂੰ ਸ੍ਰੀ ਬਾਬਾ ਸਾਹਿਬ ਸੋਢੀ ਪ੍ਰਿਥੀਚੰਦਜੀ ਅਤੇ ਸੰ੦ ੧੬੦੮ ਨੂੰ ਸ੍ਰੀ ਬਾਵਾ ਸਾਹਿਬ ਮਹਾਂ ਦੇਵਜੀ, ਸੰ੦ ੧੬੧੦ ਨੂੰ ਸ੍ਰੀ ਗੁ ਰੂ ਅਰੁਜਨ ਸਾਹਿਬ ਜੀ ਤਿੰਨ ਪੁੱਤ੍ਰ ਪੈਦਾ ਹੋਏ ਸ੍ਰੀ ਬਾਵਾ ਸਾਹਿਬ ਪ੍ਰਿਥੀ ਚੰਦਜੀ ਨੂੰ ਬਿ੦ ੧੬੩੨ ਵੈਸਾਖ ਵਦੀ ੧ ਸ੍ਰੀ ਗੁਰੂ ੪ ਪਾਤਸਾਹੀ ਨੇਂ ਚੇਲਾ ਅਪਨਾਂ ਕੀਤਾ ਸੇਲੀ ਟੋਪੀ ਪੋਥੀ ਮਾਲਾ ਦੋਨੋ ਸ੍ਰੀ ਗੁਰੂ ਨਾਨਕ ਸਾਹ ਵਾਲੀ ਦਿਤੀ

ਜੋ ਹਰਿ ਸਹਾਇ ਨਗਰ ਵਿਚ ਸੋਢੀ ਪ੍ਰਿਥੀ ਚੰਦ ਦੇ ਕੁਲ ਵਿਚ ਅਜ ਤੀਕ ਮੌਜੂਦ ਹੈ ਇਨਾਚੀਜਾਂਦਾ ਵੈਸਾਖੀ ਔਮਾਘੀ ਦ੍ਰਸ਼ਨ ਹੁੰਦਾ ਹੈ, ਤਥਾ ਪੰਚਮ ਪਾਤਸ਼ਾਹੀ ਗੁਰੂ ਅਰਜਨ ਸਾਹਿਬਜੀ, ਤਾਂ ਸੰਤ ਉਦਾਸੀ ਰਹੇ ਇਨਾਂ ਨੂੰ ਬਿ੦ ੧੬੩੮ ਭਾਦ੍ਰੋਂ ਸੁਦੀ ੨ ਨੂੰ ਚੇਲਾ ਕਰ ਗਦੀ ਦਿਤੀ ਔਰ ਸ੍ਰੀ ਬਾਵਾ ਸਾਹਿਬ ਮਹਾਂ ਦੇਵਜੀ ਸਾਧੂ ਉਦਾਸੀ ਹੋਏ ਬਿ੦ ਸੰ੦ ੧੬੩੩ ਜੇਠਸੁਦੀ ਪਨੂੰ ੪ ਪਾਤਸਾਹੀਨੇਂਚੇਲਾਅਪਨਾਂਕੀਤਾਗੁਰੂਅਰਜਨ ਜੀਨੇਂ ਅਪਨੇਂ ਪੁਤ੍ਰਗੁਰੂ ਹਰਿਗੋਬਿੰਦ ਜੀਨੂੰ ਸੰ੦ ੧੬੬੩ ਜੇਠ ਵਦੀ ੪ ਨੂੰ ਅਪਨਾਂਚੇਲਾ ਬਨਾਯਾ ਔਰ ਉਦਾਸੀ ਭੇਖ ਦਾ ਬਾਨਾਂ ਸੇਲੀ ਟੋਪੀ ਦੇਕਰ ਗੁਰੂ ਗੱਦੀ ਪਰ ਬੈਠਾਯਾ ਜਿਵੇਂ ਪਹਿਲੇ ਸਾਰੇ ਗੁਰੂ ਗਦੀ ਪਰ ਬੈਠਦੇ ਸੇਲੀ ਟੋਪੀ ਉਨਦੀ ਮਾਲਾ ਉਦਾਸੀਬਾਨਾਂ ਲੈਕੇ ਬੈਠਦੇਸੀ ਉਸੀ ਤਰਹ ਦੇ ਕਰ ਬੈਠਾਯਾ ਤੇ ਆਪ ਸ੍ਰੀ ਗੁਰੂ ਅਰਜਨ ਦੇਵਜੀ ਲਾਹੌਰ ਪਾਤਸ਼ਾਹ ਪਾਸ ਗਏ, ਪਰੰਤੂ ਗੁਰੂ ਹਰਿਗੋਬਿੰਦ ਜੀਨੇਂ ਯੁਧ ਕਰਨੇਂ ਦੇ ਕਾਰਣ ਸੇਲੀ ਟੋਪੀ *ਪਹਿਲੇ ਪਹਿਨ ਗਦੀ ਸਾਹਿਬ ਕਾਰਿਸਮਰਵਾਜ ਕਰ ਉਸ ਦੇ ਬਜਾਏ ਸ਼ਸ਼ਤ੍ਰ ਪਹਿਰੇ ਇਸਦੀ ਪੁਸਟੀ ਦੇ ਲਈ ਦੇਖੋ ਤਵਾਰੀਖ ਗੁਰੂ ਖਾਲਸਾ ਰਚਿਤ ਗਜਾਨੀ ਗਿਯਾਂਨ ਸਿੰਘ ਐਡੀਸ਼ਨ ੧ ਭਾਗ ੧ ਕਥਾ ਗੁਰੂ ੬ ਸੰਬਤ ੧੯੪੮ ਮੇਂ ਛਪੀ ਦੇ ਸਫਾ ੨੧੫ ॥

"ਗੁਰੂ ਅਰਜਨ ਸਾਹਿਬ ਦੇ ਪਿਛੋਂ ਹਾੜ ਵਦੀ ੭ ਸੰ੦ ੧੬੬੩ ਬਿ੦ ਨੂੰ ਇਸ (ਛੀਮੇਂ) ਗੁਰੂ ਨੂੰ ਦਸਤਾਰ ਬੰਧਾਉਣਦੇ ਸਮੇਂ ਮਸੰਦਾ ਨੇ ਪਿਛਲੀ ਰੀਤੀ ਅਨੁਸਾਰ ਮੰਜੀ ਸੇਲੀ ਟੋਪੀ ਅੱਗੇ ਲਿਆ ਰੱਖੀ ਇਨ੍ਹਾਂ ਨੇਂ ਫੁਰਮਾਇਆ ਸੇਲੀ ਬੇਦੀਆਂ ਨੂੰ ਟੋਪੀ ਸਾਧਾਂ ਨੂੰ ਦਿਓ ਅਸੀਂ ਵੇਦ ਧਰਮ ਦੀ ਰਖਯਾ ਵਾਸਤੇ ਆਏ ਹਾਂ ਸਾਨੂੰ ਸ਼ਸ਼ਤ੍ਰ ਪਹਿਰਾਵੋ"

ਗੁਰ ਬਿਲਾਸ ਪਾਤਸ਼ਾਹੀ ੬ ਅਧਯਾਇ ੮ ਕਵਿਤਾ ਅੰਕ ੧੦ ਸੇ ੧੬ ਤੱਕ ਇਸਦੀ ਹੋਰ ਵੀ ਪੁਸਟੀ ਕੀਤੀ ਗਈ ਹੈ।

ਰੀਤ ਗੁਰੂ ਨਾਨਕ ਜੋ ਆਹੀ — ਮਸੰਦ ਲਿਆਏ ਸੁਖ ਕੈ ਤਾਹੀ।
ਦੋ੦ ਗੁਰੂ ਮੰਤ੍ਰ ਪੋਥੀ ਜੋਊ ਸੇਲੀ ਟੋਪੀ ਸਾਥ।

* ਗਦੀ ਵਾਲੇ ਸਾਰੇ ੧੦ਪਾਤਸਾਹੋਂ ਤਕ ਸੇਲੀ ਟੋਪੀ ਉਨਦੀ ਮਾਲਾਂ ਪਹਿਨਦੇ ਸਨ ੬ ਪਾਤਸਾਹੀ ਸੇਂ ਲੇ ਕਰ ਯਦ ਸਿੰਘਾਸਨ ਤੇ ਬੈਂਹ ਦੇਸੀ ਤਦ ਪਹਿਨ ਦੇਸੀ ਯੁਧ ਦੇ ਸਮੇਂ ਬਿਅਦਬੀ ਦੇ ਕਾਰਣ ਉਤਾਰ ਰਖ ਦੇ ਸੀ ਖਤ੍ਰੀ ਬਾਨਾਂ ਲੜਾਈ ਦੇ ਮੌਕੇ ਪਹਿਨ ਜਾਂਦੇ ਸੀ ਲੜਾਈ ਦੇ ਸਮੇਂ ਉਨਦੀ ਮਾਲਾ ਉਦਾਸੀ ਬਾਨਾਂ ਜ਼ਰੂਰ ਰਖਦੇ ਸੀ

ਮਾਲਾ ਮੰਜੀ ਪਾਂਚਏ ਧਰਤਿਨ ਨਵਾਯੋ ਮਾਥ ॥
ਹਰਿ ਗੋਬਿੰਦ ਦਿਖ ਮਨ ਮੁਸਕਾਏ – ਬੁੱਢੇ ਜੀਕੋ ਬੈਨ ਅਲਾਏ ।
ਇਹ ਮਸੰਦ ਕਿਆ ਰਾਖਜੋ ਆਗਰ – ਬੁੱਢਾ ਕਹਿ ਸੁਨੀਏ ਸੁਖ ਸਾਗਰ ।
ਤੁਮਤੇ ਬਾਤ ਨਾਂ ਕੋਈ ਛਪਾਈ – ਗੁਰੂ ਨਾਨਕ ਏਹ ਰੀਤ * ਚਲਾਈ !
ਇਨ ਕਰ ਗੁਰ ਆਈ ਕੋ ਧਾਰੈ – ਬਹੁਰ ਗੁਰੂ ਹੋਇ ਜਗ ਨਿਸਤਾਰੈ ।
ਦੋ੦ ਹਰਿ ਗੋਬਿੰਦ ਜੀ ਤਬ ਕਹਾ ਸੁਨ ਬੁਢਾ ਜੀ ਬੈਨ ।
ਕਾਲ ਪੁਰਖ ਬਚ ਕਿਆ ਕਰੇ ਬਭ ਘਟ ਜਿਸਕੋ ਐਨ ॥
ਜੌਬਦਲਾ ਪਿਤ ਸੇਲੀ ਪੱਯੈ – ਤੌ ਹਮ ਸੇਲੀ ਸੀਸ ਧਰੱਯੈ ॥
ਸ਼ਸ਼ਤ੍ਰ ਧਾਰ ਜੇ ਬਦਲਾ ਪਾਵੈ ਸ਼ਸਤ੍ਰ ਧਰਨੰ ਹਮਕੋ ਬਨ ਆਵੈ ।
ਪ੍ਰਭ ਆਗਜਾ ਤੁਮ ਧਾਰਨ ਕੀਜੈ – ਇਨਕੋ ਇਕੱਠੇ ਕਹੀਂ ਧਰੀਜੈ ।
ਸ੍ਰੀ ਗੁਰੂ ਸ੍ਰੀ ਮੁਖ ਅਸ ਬਚ ਭਾਖੇ – ਤੋਸੇ ਖਾਨੇ ‡ ਇਹੁ ਦਿਹੁ ਰਾਖੇ ।
ਚਾਰ ਅਵਿਤਾਰ † ਔਰ ਹਮ ਧਰਨੇਂ – ਕੌਤਕ ਅਨਕ ਜਗਤ ਮੈਂ ਕਰਨੇਂ ।
ਸੇਲੀ ਲਾਇਕ ਸੇਲੀ ਧਰੈ – ਲਾਇਕ ਸ਼ਸ਼ਤ੍ਰ ਸ਼ਸ਼ਤ੍ਰ ਕਰਵਰੈ ।

ਤਵਾਰੀਖ ਗੁਰੂ ਖਾਲਸਾ ਐਡੀਸ਼ਨ ੪ ਹਿਸਾ ੨ ਸਫਾ ੧੬੯ ਵਿੱਚ ਲਿਖਾ ਹੈ ਕਿ ਜੇਹੜੀ ਗੁਰੂ ਹਰਿਗੋਬਿੰਦ ਜੀਦੇ ਵਿਰੁਧ ਚੰਦੂ ਨੇਂ ਕਾਸਮਬੇਗ ਖਾਂ ਸੂਬੇਦਾਰ ਲਾਹੌਰੀ ਤੋਂ ਰਿਪੋਟ ਦੁਆਸੀ ਉਸ ਵਿੱਚ ਏਹ ਸਾਫ ਲਿਖਆ ਸੀ ਕਿ :–

" ਗੁਰੂ ਹਰਿ ਗੋਬਿੰਦ ਨੇਂ ਆਪਣੇਂ ਵੱਡੇ ਗੁਰੂਆਂ ਦੀ ਮਰਯਾਦਾ ਪੀਰਾਂ ਫਕੀਰਾਂ ਵਾਲੀ ਛੱਡਕੇ ਧਾੜਵੀਆਂ ਵਾਲਾ ਤਰੀਕਾ ਫੜਰਖਿਆ ਹੈ

ਨੋਟ – ਏਨ੍ਹਾਂ ਉਕਤ ਪ੍ਰਮਾਣਾਂ ਤੋਂ ਸਾਫ ਪਤਾ ਲਗਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਛੀਵੀਂ ਪਾਤਸ਼ਾਹੀ ਔਰ ਗੁਰੂ ਗੋਬਿੰਦ ਸਿੰਘ ਜੀ ਦਸਵੀਂ ਪਾਤਸ਼ਾਹੀ ਤੋਂ ਛੁੱਟ ਅੰਨ ਸਰਬ ਪਾਤਸ਼ਾਹੀਆਂ ਸੇਲੀ ਟੋਪੀ ਆਂ ਦੀ ਧਾਰਣ ਕਰਦੀ ਆਂ ਸਨ । ਕਿਉਕਿ

* ਸ੍ਰੀ ਗੁਰੂ ਨਾਨਕ ਦੇਵ ਜੀਸੇਂ ਲੇਕਰ ਸੇਲੀ ਟੋਪੀ ਮਾਤ੍ਰਾ ਮੰਤ੍ਰ ਦੀ ਪੋਥੀ ਉਨਦੀ ਮਾਲਾਂ ਸਭ ਉਦਾਸੀ ਪਾਤਸ਼ਾਹੀ ਧਾਰਣ ਕਰਦੇ ਸਨ ਤਾਂਗਾਦੀ ਉਤੇ ਬੈਠਦੇ ਸਨ ਤਦ ਗੁਰੂ ਪਾਤਸਾਹੀ ਆਖੇ ਜਾਂਦੇ ਸਨ ਕਿਉਂਕਿ ਏਹ ਰੀਤਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਹੁਈ ਹੈ ਜੋ ਬਾਬਾ ਬੁਢਾ ਜੀ ਆਖ ਰਹੇ ਹੈਨ॥

‡ ਤੋਸੇ ਖਾਨੇਂ ( ਖਜਾਨੇਂ ) ਮੇਂ ਇਸਕੀ ਭੀ ਚੰਦਨ ਅਖਜਤ ਫੂਲੋਂ ਸੇਂ ਪੂਜਾ ਹੋਤੀ ਰਹੇ ॥

† ਸ੍ਰੀ ਗੁਰੂ ਹਰਿ ਗੋਬਿੰਦ ਜੀਦੇ ਆਖਣ ਤੋਂ ਸਾਫ ਏਹ ਪ੍ਰਤੀਤ ਹੁੰਦਾ ਹੈ ਜਿਸ ਤਰਹ ਸ੍ਰੀ ਗੁਰੂ ਨਾਨਕ ਦੇਵਜੀ ਸੇਂ ਲੈਕੇ ਅਸੀਂ ਉਦਾਸੀ ਹਾਂ ਓ ਸੇ ਤਰਾਂ ਜੋ ਚਾਰ ਹੋਰ ਪਾਤਸ਼ਾਹੀ ਆਂ ਹੈਨ ਓਹ ਭੀ ਉਦਾਸੀ ਹੈਨ ॥

ਏਨਾਂ ਦੋਨਾਂ ਗੁਰੂਆਂ ਦੇ ਸਵਾਏ ਹੋਰ ਕਿਸੀ ਗੁਰੂ ਨੇਂ ਯੁੱਧ ਨਹੀਂ ਕੀਤਾ।

ਓਧਰ ਪ੍ਰਿਥੀ ਚੰਦ ਜੀ ( ਜਿਨਾਂ ਦੀ ਕਥਾ ਸੂਰਯ ਪ੍ਰਕਾਸ਼ਾਦਿ ਪੁਸਤਕਾਂ ਵਿੱਚ ਪ੍ਰਸਿੱਧਹੈ) ਨੇਂ ਅਪਨੇਂ ਪੁੱਤ੍ਰ ਮੇਹਰਵਾਂਨਜੀ ਨੂੰ ਸੇਲੀ ਟੋਪੀਦੇ ਅਪਨਾਂ ਸਿਸ਼ ਬਨਾਯਾ ਜੈਸਾ ਕਿ ' ਤੀਰਥ ਸੰਗ੍ਰਹ, ਪੰਡਿਤ ਤਾਰਾਸਿੰਘ ਜੀ ਰਚਿਤ ਸਫਾ ੧੭੯ ਮੇਂ ਲਿਖਾ ਹੈ।

' ਪ੍ਰਥੀ ਚੰਦ ਜੀ ਗੁਜਰਤੇ ਹੋਏ ਗੁਰੂ ਹਰਿਗੋਬਿੰਦ ਜੀ ਸਾਥ ਬਿਰੋਧ ਕੀ ਸੇਲੀ ਟੋਪੀ ਮੇਹਰਵਾਂਨ ਜੀਕੋ ਭੀ ਬਿ੦ ਸੰ੦ ੧੬੬੩ ਮੇਂ ਵੈਸੀ ਹੀ ਦੇ ਗਏ, ਜੰਗਲ ਦੇਸ ਕੇ ਹਰੀਏ ਬਾਲੇ ਜੱਟ ਸਿਖੋਂ ਨੇਂ ਗੁਰੂ ਮੇਹਰ ਵਾਂਨ ਜੀਕੀ ਬਹੁਤ ਟੈਹਿਲ ਕਰੀ ਮੇਹਰ ਵਾਨ ਜੀਨੇਂ ਉਨਕੋ ਦਿਵਾਨੇ ਭੇਖਕੀ ਬਖਸ਼ੀਸ਼ ਕਰੀ। ਜਹਾਂ ਸੇ ਦਿਵਾਂਨੇਂ ਚਲੇ ਜਿਨਕੀ ਸੰਪ੍ਰਦਾ ਅਬੀ ਤਕ ਹੈ ਜੋ ਉਦਾਸੀ ਸਾਧੂ ਹੈ।

ਪ੍ਰਥੀ ਚੰਦ ਜੀਦੇ ਸ੍ਰੀ ਬਾਵਾ ਸੰਗਤ ਦਾਸ ਜੀ, ਸ੍ਰੀ ਨਿਰਬਾਂਨ ਮੇਹਰ ਵਾਂਨ ਜੀ ( ਜੋ ਓਹਨਾਂ ਦੇ ਪੁੱਤ੍ਰ ਸਨ ) ਅਤੇ ਸ੍ਰੀ ਬਾਵਾ ਅਜੀਤ * ਮੱਲਜੀ ਤਿੰਨ ਸ਼ਿਸ ਹੋਏ। ਸ੍ਰੀ ਬਾਵਾ ਸੰਗਤ ਦਾਸਜੀ ਸਾਧੂ ਉਦਾਸੀ ਦੇ ਚੇਲੇ ਸ੍ਰੀ ਬਾਵਾ ਰਾਮਜੀ ਦਾਸਜੀ ਸਾਧੂ ਉਦਾਸੀ ਹੋਏ।

ਸ੍ਰੀ ਨਿਰਬਾਂਣ ਮੇਹਰ ਵਾਂਨਜੀ ਸ੍ਰੀ ਗੁਰੂ ਨਾਨਕ ਜੀਦੇ ਸਮਾਂਨ ਜਟਾ ਜੂਟ ਨਿਰਬਾਣ ਸਨ। ਏਹਨਾਂ ਦੇ ਸ੍ਰੀ ਬਾਵਾ ਦਿਵਾਨਾਂ ਸਾਹਿਬ ਜੀ, ਸ੍ਰੀ ਬਾਵਾ ਕਰਣ ਮੱਲ ਜੀ, ਸ੍ਰੀ ਬਾਵਾ ਮੇਹਿਰ ਚੰਦ ਜੀ, ਜਿਨਾਂ ਦੇ ਸ੍ਰੀ ਬਾਵਾ ਮੇਹਿਰ ਦਾਸਜੀ ਐਵੀ ਉਦਾਸੀ ਸ਼ਿਸ਼ ਹੋਏ।

ਸ੍ਰੀ ਬਾਵਾ ਦਿਵਾਂਨਾਂ ਸਾਹਿਬ ਜੀ ਸਾਧੂ ਉਦਾਸੀ ਦੇ ਸ੍ਰੀ ਬਾਵਾ ਹਰੀਦਾਸਜੀ ਹੋਏ, ਹਰੀਦਾਸਜੀਦੇ ਸ੍ਰੀ ਬਾਵਾ ਨੌਸ਼ਾਹਜੀ, ਨੌਸ਼ਾਹਜੀਦੇ ਸ੍ਰੀ ਬਾਵਾ ਭਾਗ ਪੀਰਜੀ, ਏਹ ਸਭ ਸਾਧੂ ਉਦਾਸੀ ਹੋਏ ਜਿਨਾਂ ਦਾ ਸਥਾਂਨ ਪਟਿਆਲੇ ਵਿੱਚ ਭੀ ਹੈ।

ਸ੍ਰੀ ਬਾਵਾ ਕਰਣਮੱਲਜੀ ਜੋ ਸਾਧੂ ਉਦਾਸੀ ਸਨ ਏਹਨਾਂ ਦੇ ਸ੍ਰੀ ਬਾਵਾ ਸੋਹਣ ਦਾਸਜੀ ਸੋਹਣਦਾਸਜੀ ਦੇ ਸ੍ਰੀ ਬਾਵਾ ਨਿਰੰਜਨਰਾਏਜੀ, ਤਥਾ ਸ੍ਰੀ ਬਾਵਾ ਪ੍ਰਿਥੂਦਾਸਜੀ ਦੋ ਸ਼ਿਸ਼ ਹੋਏ।

ਨਿਰੰਜਨ ਰਾਏ ਜੀਦੇ ਸ੍ਰੀ ਬਾਵਾ ਦੱਖਣੀ ਰਾਇ ਜੀ, ਦੱਖਣੀ ਰਾਇ ਜੀਦੇ ਸ੍ਰੀ

* ਏਹਨਾਂਨੂੰ ਭੀ ਬਖਸੀਸ ਮਿਲੀ ਸੀ ਜਿਸਸੇ ਅਜੀਤੀ ਮੱਲਕੇ ਪ੍ਰਸਿੱਧ ਹੈ। ਜਿਨਕੀ ਸੰਪ੍ਰਦਾ ਅਭੀਤਕ ਹੈ ਜੋ ਉਦਾਸੀਨ ਸਾਧੂ ਹੈ।

ਬਾਵਾ ਚਰਨ ਦਾਸਜੀ ਤਥਾ ਸ੍ਰੀ ਬਾਵਾ ਨਾਨਕ ਬਖਸ਼ ਜੀ ਹੋਏ। ਨਾਨਕ ਬਖਸ਼ ਜੀ ਦੇ ਸ੍ਰੀਬਾਵਾ ਬਿਸ਼ਨੂੰ ਸ੍ਵਰੂਪਜੀ ਹੋਏ, ਜੋ ਅਪਨੇਂ ਭਾਸ਼ਣ ਵਿੱਚ ਸਿੱਘ ਦੀ ਸ਼ਦ੍ਰਿਸ਼ ਗਰਜ ਦੇ ਸਨ ਔਰ ਵਡੇ ਤੇਜਸ੍ਵੀ ਸਨ, ਮਹਾਰਾਜਾ ਰੰਜੀਤਸਿੰਘਜੀ ਤਥਾ ਪੰਜਾਬ ਦੇ ਅੰਨਰਾਜੇ ਏਹਨਾਂ ਦਾ ਵਡਾ ਸਤਕਾਰ ਕਰਦੇ ਸਨ ਏਹ ਗੁਰੂਆ ਦਾ ਉਦਾਸੀਨ ਹੋਨਦਾ ਲੋਗਾਂ ਨੂੰ ਉਪਦੇਸ਼ ਕਰਦੇ ਸਨ ਕਿ ਗੁਰੂ ਸਾਹਿਬ ਉਦਾਸੀ ਸਨ ਜਿਨਾਂ ਦੇ ਉਪਦੇਸ਼ ਦਾ ਅਸਰ ਲੋਗਾਂ ਉਤੇ ਬਹੁਤ ਪੈਂਦਾਸੀ, ਔਰ ਕਹਿੰਦੇ ਸਨ ਕਿ ਸਾਡੇ ਉਦਾਸੀ ਸੰਪ੍ਰਦਾਇ ਵਿੱਚ ਨਾਦੀ ਬਿੰਦੀ ਦੋਨੋਂ ਪ੍ਰਚਲਤ ਹਨ ਜਿਨ੍ਹਾਨੂੰ ਸਾਧੂ ਉਦਾਸੀ ਔਰ ਸੰਤ ਉਦਾਸੀ ਕਹਿੰ ਦੇਹਨ। ਉਨ੍ਹਾਦੇ ਸ੍ਰੀ ਬਾਵਾ ਬੁਧੀ ਪ੍ਰਕਾਸ਼ਜੀ ਹਏ ਜੋ ਵਡੇ ਬੁਧੀ ਵਾਨ ਨੀਤ ਗਯ ਸਨ। ਉਨਾਂ ਦੇ ਸ਼ਿਸ਼ ਸ੍ਰੀ ਮਾਂਨ ਪੰਡਿਤ ਸਰੂਪਦਾਸ ਜੀ ਹੋਏ। ਜੋ ਸੰਸ ਕ੍ਰਿਤ ਵਿਦਿਜਾਦੇਖਟ ਸ਼ਾਤ੍ਰੀ ਧੁਰੰਧਰ ਵਿਦ੍ਵਾਨ ਸਨ ਜਿਨਾਂ ਨੇਂ ਬਡੇ ਅਖਾੜੇ ਵਿੱਚ ਰਹਿਕੇ ਵਿਦਜਾਦਾ ਪ੍ਰਚਾਰ ਕੀਤਾ ਔਰ ਕਾਸ਼ੀਜੀ ਤਥਾ ਸ਼ਿਕਾਰਪੁਰਸਿੱਧ ਮੇਂ ਰਹਿਕੇ ਜਿਨ੍ਹਾਂਨੇਂ ਹਜਾਰਾਂ ਸਾਧੂਆਂ ਨੂੰ ਵਿਦਜਾ ਪੜ੍ਹਾਈ ਸੰਬਤ ੧੯੫੫ ਸੇ ਲੈਕੇ ੧੯੭੯ ਤਕ ਅੰਮ੍ਰਿਤ ਸਰ ਨਿਵਾਸ ਕੀਤਾ ਜੋ ਉਦਾਸੀ ਨ ਜਾਤੀ ਨੂੰ ਵਿਯੋਗ ਰੂਪੀ ਅਥਾਹ ਸਮੁੰਦਰ ਵਿੱਚ ਗੋਤਾਦੇ ਕੇ ਅਸੂ ਪ੍ਰਵਿਸ੍ਟਾ ੨੨ ਸੰਬਤ ੧੯੭੯ ਨੂੰ ਅੰਮ੍ਰਿਤਸਰ ਵਿੱਚ ਸ਼ਰੀਰ ਛਡਗਏ ਜਿਨਾਂ ਦਾ ਸਦਰ ਮੁਕਾਮ ਘਰਾਚੋਂ ਰਿਆਸਤ ਪਟਿ ਆਲੇਮੇਹੈ ਔਰ ਕਾਸ਼ੀਜੀ ਮੁਹਲਾ ਢੂਢਰਾਜ ਮੇਂ ਸੰਗਤ ਪੰਡਿਤ ਸਰੂਪ ਦਾਸ ਜੀ ਕੇ ਨਾਮਸੇ ਪ੍ਰਸਿੱਧ ਅਸਥਾਨ ਹੈ ਔਰ ਸ਼ਿਕਾਰ ਪੁਰਸਿੰਧ ਦਰਵਾਜਾ ਨੌਸਹਿਰਾ ਅਤੇ ਬਸੂਨਕੇ ਗ੍ਰਾਮ ਜਿਲਾਸਿਆਲ ਕੋਟ ਤਹਿ ਸੀਲ ਡਸਕਾ ਪਿੰਡ ਧੂੜ ਰਿਆਸਤ ਪਟਿਆਲਾ, ਹਾਲ ਬਜਾਰ ਅੰਮ੍ਰਿਤ ਸਰ, ਜਿਨਾਂਦੇਇਤਨੇ ਸਥਾਂਨਹਨ ਅਤੇ ਉਦਾਸੀ ਨ ਜਾਤੀਦੇ ਲਈ ਵਡੀ ਫਖਰ ਦੀ ਗਲ ਹੈਕਿ ਆਪਦੇ ਸ਼ਿਸ਼ ਉਦਾਸੀਨ ਜਾਤੀਦੇ ਸਚੇ ਸ਼ੁਭ ਚਿੰਤਕ ਅਤੇ ਦਿਨ ਰਾਤਜਾਤੀ ਉਨਤੀਦੇ ਲਈ ਕਟੀ ਬੱਧ ਪ੍ਰਯਤਨ ਕਰਨ ਵਾਲੇ ਤੇ ਉਦਾਸੀ ਮਹਾਂਮੰਡਲ ਪੰਡਾਬਦੇ ਉਪਮੰਤ੍ਰੀ ਸ੍ਰੀਮਾਨ ਪੰਡਿਤ ਹਰੀ ਪ੍ਰਕਾਸ਼ ਜੀ ਹਨ। ਜਿਨਾਂਦਾ ਨਾਮ ਉਦਾਸੀਨਾਂ ਦੇ ਆਤਮਾਂ ਪਰ ਸੁਨਹਿਰੀ ਅਖਰਾਂ ਵਿੱਚ ਲਿਖਿਆ ਗਿਆ ਹੈ॥

ਸ੍ਰੀ ਬਾਵਾ ਕਰਨ ਮੱਲ ਜੀਦੇ ਚੇਲੇ ਸ੍ਰੀ ਬਾਵਾ ਸੋਹਣਦਾਸ ਜੀਦੇ ਦੂਸਰੇ ਚੇਲੇ ਸ੍ਰੀ ਬਾਵਾ ਪ੍ਰਿਥੂਦਾਸ ਜੀਦੇ ਚੇਲੇ ਸ੍ਰੀ ਬਾਵਾ ਪਹਾੜਾ ਦਾਸ ਜੀ ਹੋਏ ਏਹ ਸਭ ਨਾਦੀ (ਸਾਧੂ) ਉਦਾਸੀਸਨ॥

ਪ੍ਰਥੀ ਚੰਦ ਜੀਦੇ ਤੀਸਰੇ ਸ਼ਿਸ਼ ਸ੍ਰੀ ਬਾਵਾ ਅਜੀਤ ਮੱਲਜੀ ਜੋ ਸਾਧੂ ਉਦਾਸੀਸਨ ਏਹ ਨਾਂ ਦੇ ਚੇਲੇ ਸ੍ਰੀ ਬਵਾ ਸ਼ੰਭੂ ਨਾਥ ਜੀ ਹੋਏ ॥

# ਗੁਰੂ ਅਰਜਨ ਜੀਦੀ ਵੰਸਾਵਲੀ।

ਸ੍ਰੀ ਗੁਰੂ ਪੰਚਮ ਪਾਤਸ਼ਾਹੀ ਗੁਰੂ ਅਰਜੁਨ ਸਾਹਿਬ ਜੀ ਜੋ ਚੌਥੀ ਪਾਤਸ਼ਾਹੀਗੁਰੂ ਰਾਮਦਾਸ ਜੀ ਜੋ ਸੰਤ ਉਦਾਸੀ ਸਨ ਜੋ ਗੁਰੂ ਪੰਚਮ ਜੀਦੀ ਲਿਖੀ ਚਿਠੀਆਂ ਦ੍ਵਾਰਾ ਭੀ ਸੰਤ ਉਦਾਸੀ ਹੋਨੇ ਸਿੱਧ ਹੁੰਦੇਹਨ, ਗੁਰੂ ਪੰਚਮ ਜੀ ਜਦੋਂ ਅਪਨੇਂ ਪਿਤਾ ਜੀ ਦੀ ਆਗਜ਼ਾ ਨੁਸਾਰ ਅਪਨੇਂ ਤਾਏਦੇ ਪੁੱਤ੍ਰਦੀ ਸ਼ਾਦੀ ਪਰ ਅੰਮ੍ਰਿਤ ਸਰ ਸੇ ਲਾਹੌਰ ਗਏ ਤਾਂ ਓਥੇਗਿਆਂ ਨੂ ਓਹਨਾਂ ਨੂੰ ਕਈ ਮਹੀਨੇ ਗੁਜਰ ਗਏ ਔਰ ਅਪਨੇ ਪਿਤਾ ਗੁਰੂ ਰਾਮਦਾਸ ਜੀਦੇ ਦਰਸ਼ਨ ਕਰਨ ਦੀ ਮਨ ਵਿਖੇ ਬਡੀ ਅਭਿਲਾਖਾ ਹੋਈ ਪਰ ਗੁਰੂ ਰਾਮਦਾਸਜੀਨੇਗੁਰੂਅਰਜਨਜੀਨੇਚਲਦੇਵਕਤਕਹਿਦਿੱਤਾਸੀਕਿਆਪਨੇਂਸਾਡੇਬੁਲਾਏਬਗੈਰ ਲਾਹੌਰੋਂ ਨਹੀ ਅਉਨਾਂਇਸ ਵਾਸਤੇ ਓਹਨਾਂ ਏਹ ਵਿਯੋਗ ਮਈ ਚਿੱਠੀ ਲਿਖਕੇਗੁਰੂ ਰਾਮਦਾਸਜੀ ਪਾਸ ਅੰਮ੍ਰਿਤਸਰ ਭੇਜੀ ਜਿਸ ਵਿੱਚ ਓਹਨਾਂ ਨੂੰ ਸੰਤ ਲਿਖਿਆ ਹੈ ਯਥਾ

ਮਾਝ ਮਹਲਾ ੫

ਮੇਰਾਮਨ ਲੋਚੈ ਗੁਰ ਦਰਸਨ ਤਾਂਈ।
ਬਿਲਪਕਰੇ ਚਾਤ੍ਰਕ ਕੀ ਨਿਆਈਂ ।
ਤ੍ਰਿਖਾ ਨਾਂ ਉਤਰੈ ਸਾਂਤਿ ਨ ਆਵੈ,
ਬਿਨ ਦਰਸ਼ਨ ਸੰਤ ਪਿਆਰੇ ਜੀਉ।
ਹਉ ਘੋਲੀ ਜੀਉ ਘੋਲ ਘੁਮਾਈ,
ਗੁਰ ਦਰਸ਼ਨ ਸੰਤ ਪਿਆਰੇ ਜੀਉ।

ਜਦੋ ਗੁਰੂਜੀ ਅੰਮ੍ਰਿਤ ਸਰ ਆਕੇ ਗੁਰੂ ਰਾਂਮਦਾਸਜੀ ਨੂ ਮਿਲੇ ਤਦਵੀ ਸੰਤ ਹੀ ਕਿਹਾ ਯਥਾ –

ਭਾਗ ਹੋਯਾ ਗੁਰ ਸੰਤ ਮਿਲਾਯਾ,
ਪ੍ਰਭੁ ਅਬਿਨਾਸੀ ਘਰਮਹਿ ਪਾਇਆ।

ਇਸਸੇ ਪ੍ਰਗਟ ਹੁੰਦਾਹੈਕਿ ਗੁਰੂ ਰਾਮਦਾਸਜੀ ੪ ਪਾਤਸ਼ਾਹੀ ਸੰਤ ਉਦਾਸੀਸਨ। ਓਹਿਨਾਂ ਦੇ ਅਨੁਸਾਰ ਪੰਚਮ ਪਾਤਸ਼ਾਹੀ ਗੁਰੂ ਅਰੁਜਨ ਜੀ ਭੀ ਸੰਤ ਉਦਾਸੀ ਸਨ ਜੈ

ਸਾਕਿ ਲਿਖਾ ਹੈ ਕਿ ਜਿਸ ਵੇਲੇ ਪੰਚਮ ਪਾਤਸ਼ਾਹੀ ਗੁਰੂ ਅਰਜਨ ਜੀ ਅੰਮ੍ਰਿਤਸਰਦਾ ਤਲਾਬਨਾ ਰਹੇ ਸੀ ਤਾਂ ਓਹਨਾਂ ਦੀ ਭਗਤੀ ਅਤੇ ਪ੍ਰੇਮ ਵਸਹੋਕੇ ੯ਦ ਭਗਵਾਂਨ ਆਕੇ ਕਾਰ ਕੱਢਨ ਲੱਗੇ ਜਿਨਾਂਦੀ ਪ੍ਰਥਾਇ ਸੂਹੀ ਰਾਗ ਵਿੱਚ ਗੁਰੂ ਜੀ ਨੇ ਸਬਦ ਕਹਾ।

ਸੰਤਾਂ ਕੇ ਕਾਰਜ ਆਪ ਖਲੋਯਾ,

ਇਸਸੇ ਪ੍ਰਗਟ ਹੁੰਦਾਹੈਕਿ ਗੁਰੂ ਪ ਮਜੀਭੀ ਸੰਤ ਉਦਾਸੀਸਨ। ਔਰ ਉਕਤਗੁਰੂ ਰਾਮਦਾਸ ਜੀਦੇ ਸ਼ਿਸ਼ ( ਪੁਤ੍ਰ ) ਹੋਏ।

ਗੁਰੂ ਅਰਜਨ ਸਾਹਿਬ ਜੀਦੇ ਸੇਵਕ (ਚੇਲੇ) ਹੁਏ,ਜੋ ਸ੍ਰੀ ਬੰਨੋਂ ਰਾਮਜੀ *ਸਾਧੂ ਉਦਾਸੀ ਏਹਨਾਂਦਾ ਜਨਮ ਗ੍ਰਾਮ ਮਾਂਗਟ ਜਿਲਾ ਲਾਹੌਰ ਵਿੱਚ ਹੋਇਆ ਸੰ੦ ੧੬੪੨ ਭਾਦ੍ਰੋਂ ਸੁਦੀ ੨ ਵਿਚ ਚੇਲੇ ਹੂਏ ਸੰ੦ ੧੬੬੨ ਵਿੱਚ ਏਹਨਾਂ ਨੇ ਗੁਰੂ ਗ੍ਰੰਥਸਾਹਿਬ ਜੀ ਦੀ ਨਕਲ ਕੀਤੀਜਿਸਦਾ ਨਾਮ ਹੁਣ ਤਾਂਈ ਸ੍ਰੀ ਬੰਨੋ ਵਾਲੀ ਬੀੜ ਪ੍ਰਸਿੱਧ ਹੈ ਕੋਈਕਲੰਗਏਤਹਾਸਦਾ ਜਿਨਾਂ ਨੂੰ ਗਜਾਨ ਨਹੀਂ ਤੇ ਆਖਦੇ ਹੈਨਕਿ ਸ੍ਰੀ ਗੁਰੂ ਗਰੰਥ ਸਾਹਿਬ ਦੀ ਸੰਤ ਗੁਰ ਦਾਸ ਦੀ ਬੀੜ ਨੂੰ ਮਿਠੀ ਆਖਦੇ ਹੈਨ ਔਰ ਸਾਧੂ ਬੰਨੂ ਜੀ ਦੀ ਬੀੜ ਨੂੰ ਖਾਰੀ ਆਖਦੇ ਹੈਂਨ ਸੋ ਅਸਲ ਵਿੱਚ ਤਿਨਾਂਦੀ ਬੜੀ ਭੁਲ ਹੈ ਦੇਖੋ ਪ੍ਰਮਾਣ ਗੁਰਬਿਲਾਸ ਪਾਤਸ਼ਾਹੀ ੬ ਵਾਲੇ ਅਧਜਾਯ ਦੂਜੇਮੇਂ ਜਦ ਸ੍ਰੀ ਗ੍ਰੰਥ ਬਨਕੇ ਤਿਯਾਰ ਹੋਯਾ ਤਦ ਬੰਨੂ ਸਾਧ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਆਖਆ ਯਥਾ॥

ਚੌਪਈ॥

ਲਾਹੌਰ ਬੀਚਿ ਬੰਨੋ ਤੁਮ ਜਾਵੋ। ਸ੍ਰੀ ਗ੍ਰੰਥ ਕੀ ਜਿਲਤ ਬਨਾਵੋ॥

ਤਦ ਬੰਨੂ ਸਾਧਨੇਂ ਆਖਆ ਜੋ ਆਗਯਾ ਦੇਵੋ ਤਾਂ ਮੈਂ ਅਪਨੇਂ ਮਾਂਗਟ ਸਹਿਰਮੇ ਲੇ ਜਾਕੇ ਸੰਗਤ ਨੂੰ ਦ੍ਰਸ਼ਨ ਕਰਾਕੇ ਤੇ ਲਹੌਰੋਂ ਜਿਲਦ ਤਿਆਰ ਕਰ ਲੈ ਆਵਾਗਾ ਤਦ ਗੁਰੂਨੇਂ ਕਹਿਆ ਇਕਰਾਤ੍ਰ ਤੋਂਜਾਦਾ ਅਪਨੇਂ ਸਹਿਰ ਵਿਚ ਨ ਟਿਕਣਾ ਯਥਾ:-

ਚੌਪਈ॥

ਹਾਥ ਜੋਰ ਬੰਨੋ ਤਬ ਕਹਾ। ਏਕ ਬੇਨਤੀ ਮੋਂ ਪ੍ਰਭ ਅਹਾ।
ਹੁਕਮ ਹੋਇ ਤੋ ਮਾਂਗਟ ਜਾਵੈਂ। ਸੰਗਤ ਕੌ ਦਰਸ਼ਨ ਕਰਵਾਵੈਂ।
ਗੁਰ ਤਬ ਕਹਾ ਏਕਨਿਸਬ ਸਨਾਂ। ਤਿਨਸੋਂ ਕਰਾ ਜੋਊ ਗੁਰ ਰਸਨਾ॥੩੯੬॥

ਦੋਹਰਾ॥

ਏਕ ਰੈਨ ਖਾਰੇ ਰਹੇ ਦੁਤੀਅਜੰਡੋਰੇ ਆਇ।
ਸਿੱਖ ਸੰਗਤਿ ਦਰਸ਼ਨ ਕਰਿਓ ਮਨ ਮੈ ਅਤਿ ਸੁਖ ਪਾਇ।

ਇਸ ਗੁਰੋਂਕੇ ਵਚਨ ਅਨੁਸਾਰ ਏਕਰਾਤ੍ਰ ਖਾਰੇ ਗ੍ਰਾਮ ਮੇਂ ਰਹੇ

* ਸਾਧੂ ਸ੍ਰੀਬੰਨੋਂਰਾਮ ਜੀ ਪਹਿਲੇ ਗ੍ਰਹਸਥੀ ਸੀ ਸੰਤਾਨ ਹੋਣੇ ਬਾਦ ਚੇਲੇ ਹੋਏ ਸਨ ਬਾਦ ਸਾਧੂ ਉਦਾਸੀਹੋਏ ਰਹੇ॥

ਦੂਜੀ ਰਾਤ ਮਾਂਗਟ ਪਹੁੰਚੇ ਤਦ ਗੁਰੂ ਜੀਦੇ ਵਚਨ ਅਨੁਸਾਰ ਇਹ ਵਿਚਾਰ ਕੀਤਾਜੋ ਗੁਰਾਂਨੇਂ ਅਪਨੇਂ ਸਹਿਰ ਮੇਂ ਇਕ ਰਾਤ੍ਰ ਰਹਿਣਦੀ ਆਗਯਾ ਦਿਤੀ ਹੈ ਤੇਰਸ੍ਤੇ ਦੇਰਹਿਨਵਾ ਸ੍ਤੇ ਕੁਛ ਨਹੀਂ ਆਖਆਤਾਂ ਬੰਨੂ ਸਾਧਨੇਂ ਜਗਤ ਦੇ ਪਰਉਪਕਾਰ ਲਈ ਵਿਚਾਰ ਕੀਤਾ ਇਹ ਸ੍ਰੀ ਗ੍ਰੰਥ ਸਾਹਿਬ ਤਾਂ ਗੁਰਾਂ ਪਾਸਹੀ ਰਹਿਨਾਂ ਹੈ ਤੇ ਲੋਗਾਂਦਾ ਕਲਿਆਨ ਕਿਵੇਂ ਹੋਵੇਗਾ ਔਰ ਗੁਰੂ ਦਾ ਵਚਨ ਭੀ ਬ੍ਰਿਥਾਨ ਹੋਵੇ ਤਦਪੰਜਕ ਕੋਹਾਂਦੀ ਮਜਲ ਸੁਰੂਕਰ ਰਸ੍ਤੇ ਵਿੱਚ ਸ੍ਰੀ ਗ੍ਰੰਥ ਸਾਹਿਬ ਦੂਜਾ ਲਿਖ ਤਿਯਾਰ ਕੀਤਾ ਲਾਹੌਰ ਜਾਂਦੇ ਪੂਰਾ ਕਰ ਦੋਹਾਂਦੀ ਜਿਲਦ ਤਿਯਾਰ ਕਰਾਈ ਤੇ ਵਾਪਿਸ ਅੰਮ੍ਰਤਸਰ ਆਏ ਤਦ ਸ੍ਰੀ ਗੁਰੂ ਜੀ ਦੋ ਸ੍ਰੀਗ੍ਰੰਥ ਸਾਹਿਬ ਜੀ ਦੇਖਕਰ ਆਖਨ ਲਗੇ ਤੁਸਾਂ ਕਿਆ ਕੀਤਾ ਹੈ ਤਦ ਸਾਧ ਬੰਨੂ ਨੇਂ ਆਖਿਆ

ਚੌਪਈ॥

ਬੰਨੋ ਕਹਾ ਪ੍ਰਭੂ ਤੁਮ ਜਾਨੋਂ। ਸੰਗਤ ਹਿਤਮੈਂ ਉਦਮ ਠਾਨੋਂ।
ਪਰ ਉਪਕਾਰ ਗੁਰ ਤਾਂਹਿ ਦਿਖਰਾਏ। ਦਸਖਤ ਕਰੇ ਸੁਪ੍ਰਭ ਸੁਖ ਦਾਏ।
ਸ੍ਰੀ ਮੁਖ ਕਹਾ ਬੀੜ ਦੋਭਈ। ਇਕ ਗੁਰਦਾਸ ਇਕ ਬੰਨੋ ਭਈ।

ਮਹਾਂਰਾਜ ਲੋਗਾਂਦਾ ਕਲਿਆਨ ਕੈਸੇ ਹੋਊ ਤਦ ਗੁਰੂਜੀ ਆਖਨਲਗੇ ਤੂੰ ਬੜਾਪ੍ਰਉਪਕਾਰ ਕੀਤਾਹੈ ਤਾਂਗੁਰੂ ਜੀ ਪ੍ਰਸਨ ਹੋਕਰ ਬਿਕ੍ਰਮੀ ਸੰਮਤ ੧੬੬੧ ਭਾਦ੍ਰੋਂ ਸੁਦੀ ੧ ਦਿਨਦੋਹਾਂ ਤੇ ਦਸਖਤ ਕੀਤੇ ਤੇ ਆਖਯਾ ਜੋ ਸੰਤਗੁਰਦਾਸ ਲਿਖਾਰੀਦੇ ਗ੍ਰੰਥ ਤੋਂ ਉਤਾਰਾ ਕਰੇ ਸੋ ਸਾਧੂ ਬੰਨੂੰ ਜੀਦੀ ਬੀੜ ਤੋਂ ਸੋਧਕੇ ਸੁਧਕਰੇ ਜੋ ਸਾਧ ਬੰਨੂ ਦੀ ਬੀੜ ਤੋਂ ਲਿਖੇ ਤਾਂ ਸੰਤਗੁਰ ਦਾਸਦੀ ਬੀੜਤੋਂ ਸੋਧਕੇ ਸੁਧਕਰੇ ਯਥਾ ਗੁਰਬਿਲਾਸ ਪਾਤਸਾਹੀ ੬ ਪੰਨੇ ੧੧ ਵਿਚ ਇਉਂ ਲਿਖਯਾ ਹੈ।

ਦੋਹਾ॥

ਮਮ ਆਗਿਆ ਸਬਹੀ ਸੁਨੋ ਸੱਤ ਬਾਤ ਨਿਰਧਾਰ।
ਗ੍ਰੰਥ ਗੁਰੂ ਸਮ ਮਾਨੀਓ ਭੇਦਨ ਕੋਊ ਬਿਚਾਰ॥ ੪੦੯॥
ਜੋਊ ਗ੍ਰੰਥ ਇਸਥੋਂ ਲਿਖੇ ਸੋਧਉ ਇਸੈ ਬਨਾਇ।
ਗੁਰ ਦਾਸ ਬੀੜਤੇ ਜੋ ਲਿਖੇ ਤਾਂਤੇ ਸੋਊ ਸੁਧਾਇ॥ ੪੧੦॥

ਨੋਟ—ਇਸਉਕ੍ਤ ਪ੍ਰਸੰਗ ਗੁਰਬਿਲਾਸਦੇ ਅਨੁਸਾਰ ਇਹ ਸਿਧਹੁੰਦਾਹੈ ਕਿ ਸਾਧਬੰਨੂਜੀ ਇਕ ਰਾਤ੍ਰ ਖਾਰੇ ਸਹਿਰ ਟਿਕੇ ਸਣਖਾਰਾ ਗ੍ਰਾਮਦਾ ਨਾਮਸੀਗੁਰਾਨੇਂ ਸਾਧੂ ਬੰਨੂਜੀਦਾ ਬੀੜ ਨੂੰ ਖਾਰੀ ਬੀੜ ਨਹੀਂ ਆਖੀ ਜੋ ਬੰਨੂ ਦੀ ਬੀੜ ਨੂੰ ਖਾਰੀ ਆਖਨਾਂ ਅਪਨੇਂ ਆਪ ਨੂੰ ਕ੍ਰਿਤਘਨਤਾ ਜਣਾਵਣ ਦੀ ਗਲ ਹੈ ਜੋ ਐਸੇ ਪਰ ਉਪਕਾਰੀ ਸਾਧੂ ਦੇ ਉਪਕਾਰ ਨੂੰ ਨ ਮੰਨਣਾਂ ਦੋਸਦਾ ਭਾਗੀ ਹੋਣਾਂ ਹੈ ਏਹ ਪਹਿਲੇ ਗ੍ਰਹਸਥ ਸਨ ਪਿਛੋਂ ੫ ਪਾਤਸਾਹੀ

ਦੇ ਸ਼ਿਸ਼ਜ ਹਕੇ ਸਾਧੂ ਉਦਾਮੀ ਹੋਕਰ ਪ੍ਰੋਪਕਾਰ ਕਰਕੇ ਰਹੇ ਏਹ ਵਡੇ ਹੱਛੇ ਲੇਖਕ ਉਦਾਸੀ ਉੱਨਤੀਦੇ ਪਥ ਦਰਸ਼ਕ ਔਰ ਉਪਦੇਸਟਾਸਨ ਏਹ ਗੁਰੂ ਗ੍ਰੰਥ ਸਾਹਿਬ ਲਿਖਕੇ ਪ੍ਰਚਾਰ ਕਰਦੇ ਸਨ ਦੂਜੇ ਸੰਤ ਉਦਾਸੀ ਗੁਰਦਾਸ ਜੀ ਜਿਨਾਂਦੀਆਂ ਵਾਰਾ ਪ੍ਰਸਿੱਧ ਹਨ, ਏਹ ਸੰ० ੧੬੪੩ ਭਾਦ੍ਰੋਂ ਸੁਦੀ ੩ ਨੂੰ ਸ਼ਿਸ਼ਜ ਹੁਏ ਤਥਾ ਬਹਿਲੋ ਜੀ, ਬਿ ० ਸੰ ੧੬੪੪ ਅਸੂ ਸੁਦੀ ੫ ਪੰਚਮੀ ਸ਼ਿਸ਼ਜ ਹੁਏ ਏਹਨਾਂ ਦਾ ਜਨਮ ਮਾਲਵੇ ਵਿੱਚ ਹੋਇਆ ਅੰਮਿਰਤਸਰਜੀ ਦੇ ਬਨਣ ਸਮੇਂ ਇਨ੍ਹਾਨੇ ਬੜੇ ਪ੍ਰੇਮ ਸੇ ਸੇਵਾ ਕੀਤੀ ਏਹ ਭੂਤ ਵਿਦਜਾ ਦੇ ਬਹੁਤ ਜਾਨੂੰ ਸਨ ਇਸ ਵਾਸਿਤੇ ਏਹਨਾਂ ਨੂੰ ਗੁਪਤ ਸੈਨਾਂ ਦਾ ਮਾਲਕਭੀ ਬੋਲਦੇ ਸਨ। ਔਰ ਗੰਗਾਰਾਮ ਬ੍ਰਾਹਮਣ ਏਹਨਾਂ ਦਾ ਜਨਮ ਬਠਿੰਡੇ ਸ਼ਹਿਰ ਹੋਇਆ ਏਹ ੧੬੪੫ ਜੇਠ ਸੁਦੀ ੧੦ ਨੂੰ ਸ਼ਿਸ਼ਜ ਹੁਏ ਔ ਅੰਮ੍ਰਿਤ ਸਰ ਜੀਦੀ ਰਚਨਾਂ ਸਮੇਂ ਏਹਨਾਂਨੇ ਲੰਗਰ ਵਿੱਚ ਬਹੁਤ ਸਹੈਤਾ ਕਰੀ। ਔਰ ਭਗਤ ਰਾਮ ਜੀ ਏਹ ੧੬੪੬ ਮਘਰ ਵਦੀ ੭ ਨੂੰ ਚੇਲੇ ਹੁਏ ਤਥਾ ਬਿਧੀ ਚੰਦਜੀ ੧੬੪੭ ਮਾਘ ਸੁਦੀ ੧੪ ਨੂੰ ਚੇਲੇ ਹੁਏ ਏਹਨਾਂ ਦਾ ਜਨਮ ਮਦਰ ਦੇਸ ਸੁਰ ਸਿੰਘ ਗ੍ਰਾਮ ਮੇਂ ਹੋਇਆ ਏਹ ਵਡਾ ਨਾਮੀ ਚੋਰਸੀ ਗੁਰੂ ਅਰਜਨ ਸਾਹਿਬ ਜੀਨੇਂ ਇਸਸੇ ਚੋਰੀ ਛੁਡਵਾਈ ਗੁਰੂ ਹਰਿ ਗੋਬਿੰਦ ਜੀਕੇ ਆਗਜਾਸੇ ਏਹਨਾਂ ਨੇ ਹੀ ਸ਼ਾਹ ਜਹਾਂ ਦੇ ਘੋੜੇ ਗੁਰੂ ਜੀ ਨੂੰ ਲਿਆਕੇ ਦਿੱਤੇ ਸੰਬਤ ੧੬੫੧ ਨੂੰ ਅਯੁਧਜਾਜੀ ਦੇ ਪਾਸ ਇੱਕ ਗਰਾਮ ਵਿੱਚ ਸਮਾਵਨਾਂ ਹੋਇਆ ਏਹ ਪੰਜ ਸੰਤ ਉਦਾਸੀ ਹੋਏ ਔਰ ਸ੍ਰੀ ਬਾਵਾਸੰਗਤ ਦਾਸ ਸਤਿਕਰਤਾਰ ਜੀ ਸਾਧੂ ਉਦਾਸੀ ਹੋਏ ਜਿਨਾਂ ਦੇ ਸ੍ਰੀ ਬਾਵਾ ਹਜਾਰੀ ਦਾਸ ਜੀ ਤਥਾ ਸ੍ਰੀ ਬਾਵਾ ਦਰਬਾਰੀ ਦਾਸ ਜੀ ਸਾਧੂ ਉਦਾਸੀ ਹੋਏ ਔਰ ਬਾਵਾ ਭੂੰਦੜ ਜੀ ਹੋਏ ਜਿਨਾਨੂੰ ਦਿਵਾਨਿਆਂ ਦੀ ਸੰਗਯਾ ਦਿੱਤੀ ਔਰ ਕਹਾ ਤੁਮਾਰਾ ਭੀ ਪੰਥ ਚਲੇਗਾ ਏਹ ਦੂਸਰੇ ਦਿਵਾਨੇਂ ਹਨ। ਜੋ ਸਾਧੂ ਉਦਾਸੀ ਰਿਹਾ। ਜੋ ਹੁਨ ਤਾਂਈਂ ਉਨਾਦਾ ਪੰਥ ਚਲਦਾ ਹੈ

# ਗੁਰੂ ਹਰਿ ਗੋਬਿੰਦ ਜੀਦੀ ਵੰਸਾਵਲੀ।

ਸੰਤ ਉਦਾਸੀ ਗੁਰੂ ਅਰਜੁਨ ਜੀਦੇ ਪੁੱਤ੍ਰ ਸੰਤ ਉਦਾਸੀ ਗੁਰੂ ਹਰਿ ਗੋਬਿੰਦ ਜੀ ਛੀਵੀਪਾਤਸ਼ਾਹੀਸ਼ਿਸ਼ਹੋਏਏਹਨਾਂਦੇ ਪਿਰਾਣਾਰਾਮ ਏਹ ਬਿ० ੧੬੬੪ ਵੈਸਾਖ ਸੁਦੀ ੨ ਨੂੰ ਚੇਲੇ ਹੁਏ, ਜੇਠਾ ਰਾਮ ਬਿ० ੧੬੬੬ ਅਖਾੜ ਵਦੀ ੫ ਨੂੰ ਚੇਲੇ ਹੁਏ, ਤੋਤਾਰਾਮ

ਬਿ੦ ੧੬੬੭ ਭਾਦ੍ਰੋ ਸੁਦੀ ੯ ਚੇਲੇ ਹੁਏ, ਤਿਲੋਕਾਰਾਮ ਬਿ੦ ੧੬੬੮ ਚੈਤ੍ਰ ਸੁਦੀ ੧੦ ਚੇਲੇ ਹੁਏ, ਔਰ ਸ੍ਰੀ ਬਾਵਾ ਸੂਰਜ ਮੱਲਜੀ ਬਿ੦ ੧੬੮੨ ਸ੍ਰਾਵਣ ਸੁਦੀ ੩ ਨੂੰ ਚੇਲੇ ਹੁਏ, ਸ੍ਰੀ ਬਾਵਾ ਅਣੀ ਰਾਇਜੀ ੧੬੮੩ ਕਤਕ ਵਦੀ ੨ ਨੂੰ ਚੇਲੇ ਹੁਏ, ਸ੍ਰੀ ਗੁਰੂ ਤੇਗਬਹਾਦੁਰ ਜੀ ੧੬੮੪ ਅਸੂ ਸੁਦੀ ੧੦ ਨੂੰ ਚੇਲੇ ਹੁਏ, ਸ੍ਰੀ ਬਾਬਾ ਅਟੱਲ ਸਾਹਿਬ ਜੀ, ਏਹ। ੧੬੮੫ ਕਤਕ ਸੁਦੀ ੫ ਨੂੰ ਚੇਲੇ ਹੁਏ,

ਨੋਟ ਗੁਰੂ ਹਰਿ ਗੋਬਿੰਦ ਜੀਦੇ ਬਡੇ ਪੁੱਤ੍ਰ ਸ੍ਰੀ ਬਾਬਾ ਗੁਰ ਦਿੱਤਾ ਜੀ ਕਾਰਤਕ ਸੁਦੀ ੧੫ ਕ੍ਰਿਤਕਾਂ ਨਛੱਤ੍ਰ ਸੋਮਵਾਰ ਸੰ੦ ੧੬੭੦ ਨੂੰ ਪੈਦਾ ਹੋਏ ਔਰ ਸੰ੦ ੧੬੮੧ ਵੈਸਾਖ ਸੁਦੀ ੩ ਨੂੰ ਸ੍ਰੀ ਸ੍ਰੀ ਚੰਦ੍ਰ ਜੀ ਮਹਾਂਰਾਜ ਦੇ ਸ਼ਿਸ਼ ਬਨੇਂ ਔਰ ੧੬੯੪ ਅਸੂ ਸੁਦੀ ੧੦ ਮੀਂ ਨੂੰ ਪ੍ਰਲੋਕ ਗਮਨ ਹੋਇਆ। ੧੬੮੧ ਸੇ ਉਦਾਸੀ ਸਾਧੂ ਹੋਏ ਔਰ ਬਾਬਾ ਅਣੀ ਰਾਇ ਜੀ ਔ ਬਾਬਾ ਅਟਲ ਜੀ * ਸ਼ੁਰੂ ਸੇਹੀ ਦੋਨੋਂ ਸਾਧੂ ਉਦਾਸੀ ਰ ਹੇ ਔਰ ਬਾਕੀ ਸਭ ਸੰਤ ਉਦਾਸੀ ਸਨ।

ਪੰਡਿਤ ਤਾਰਾ ਸਿੰਘ ਜੀਨੇਂ ਅਪਨੀਂ ਰਚਿਤ ਪੁਸਤਕ ਸ੍ਰੀ ਗੁਰੂ ਤੀਰਥ ਸੰਗ੍ਰਹ ਸੰ੦ ੧੯੪੧ ਮੇਂ ਛਪੇ ਕੇ ਸਫ਼ਾ ੧੮੧ ਪਰ ਲਿਖਾ ਹੈ ਕਿ :—

"ਉਦਾਸੀ ਸੰਤ ਗੁਰਦਿੱਤਾ ਜੀਕਾ ਬਾਬਾ ਨਾਮ ਹੋਨਾਂ ਬਾਬੇ ਸ੍ਰੀਚੰਦ ਜੀਨੇਂ ਸੇ ਲੀ ਟੋਪੀ ਦੇ ਬਾਬਾ ਖਿਤਾਬ ਦੀਆ ਇਸ ਲੀਏ ਕਹਿਤੇ ਹੈਂ। ਔਰ ਲੋਗ ਕਹਿਤੇ ਹੈ ਜੇਕਰ ਸ੍ਰੀ ਚੰਦਜੀ ਸੇ ਸੇਲੀ ਟੋਪੀ ਲੇਤੇ ਤਬ ਸ਼ਿਕਾਰ ਨਾਂ ਖੇਲਤੇ ਕਿਉਂ ਕਿ ਸ੍ਰੀਚੰਦ ਜੀਨੇਂ ਲਖਮੀ ਚੰਦ ਭ੍ਰਾਤ ਕੋਹੀ ਸ਼ਕਾਰ ਖੇਲਨੇਂ ਸੇ ਤਾੜਨਾਂ ਕਰੀ ਥੀ। ਇਨਕੋ ਕਿ ਉਂ ਨਾਂ ਰੋਕ ਕਰਤੇ ਥੇ ਸ਼ਿਕਾਰ ਖੇਲਤੇ ਰਹੇ ਇਸ ਲੀਏ ਨਿਸਚੇ ਹੈ ਥੇ ਸ੍ਰੀ ਚੰਦਜੀ ਕੇ ਚੇਲੇ ਨਹੀਂ ਬਨੇਂ ਦਰਸ਼ਨ ਕਰਤੇ ਰਹੇ।

ਸਮਾਧਾਨ।

ਅਸੀਂ ਨਹੀ ਕਹਿ ਸਕਦੇ ਕਿ ਪੰਡਿਤ ਤਾਰਾ ਸਿੰਘ ਨੇਂ ਏਹ ਇਤੀਹਾਸ ਦੀ ਵਾਕਫੀਯਤ ਸੇ ਸ਼ੂੰਨ ਐਸੀ ਬਾਤ ਕਿਉਂ ਲਿਖੀ ਹਾਲਾਂ ਕਿ ਸੂਰਜ ਪ੍ਰਕਾਸ਼ ਅਤੇ ਪੰਥ ਪ੍ਰਕਾਸ਼ਿਆਦਿ ਗੁਰੂ ਮੱਤ ਦੇ ਇਤੀਹਾਸ ਪੁਸਤਕਾਂ ਵਿੱਚ ਸ੍ਰੀਚੰਦਜੀ ਮਹਾਂਰਾਜ ਦਾ ਬਾ ਬਾ ਗੁਰਦਿੱਤਾ ਚੇਲਾ ਹੋਯਾ ਸਾਫ ਲਿਖਾ ਹੈ ਜੈਸਾ ਕਿ ਅਸੀਂ ਪਿਛੇ ਲਿਖ ਚੁਕੇ ਹਾਂ ਫਿ

* ਬਾਬਾ ਅਟਲ ਜੀ ਸ੍ਰੀ ਗੁਰੂ ਨਾਨਕ ਦੇਵ ਜੀਦੀ ਸਾਰੀ ਰੀਤੀ ਰਖਦੇ ਔ ਕਰਦੇ ਸਨ ਅੰਤਮ ਦਿਨ ਇਨ੍ਹਾਂ ਦੀ ਅਮ੍ਰਿਤਸ੍ਰ ਮੇਂ ਕੌਲ ਸਰ ਉਤੇ ਸਮਾਧ ਬਨੀ ਜਿਸ ਦੀ ਬੜੀ ਪੂਜਾ ਹੁੰਦੀ ਹੈ

ਰ ਇਤਿਹਾਸ ਵਿਰੁੱਧ ਲੇਖ ਲਿਖਨਾਂ ਪੱਖਪਾਤ ਔਰ ਅਗਜਾਂਨਤਾ ਨੂੰ ਪ੍ਰਗਟ ਕਰਦਾ ਹੈ ਔਰ ਜਦੋਂ ਗੁਰਦਿੱਤਾ ਜੀ ਸ਼ਿਕਾਰ ਖੇਡਦੇ ਸਨ ਤਾਂ ਉਸ ਸਮੇਂ ਸ੍ਰੀ ਚੰਦ ਜੀ ਪਾਸ ਮੌਜੂਦ ਨਹੀਂ ਸਨ ਔਰ ਨਾਹੀ ਓਹਨਾਂ ਨੂੰ ਪਤਾ ਲੱਗਾ ਜੋ ਮਨਾਂ ਕਰਦੇ। ਉਸ ਵਖਤ ਬਾਬਾ ਗੁਰਦਿਤਾ ਜੀ ਗੁਰੂ ਹਰਿਗੋਬਿੰਦ ਸਾਹਿਬ ਜੀਦੇ ਪਾਸ ਰਹਿਦੇ ਸਨ॥

# ਗੁਰੂ ਹਰਿ ਰਾਇ ਜੀਦੀ ਵੰਸਾਵਲੀ।

ਸ੍ਰੀ ਬਾਬਾ ਗੁਰ ਦਿੱਤਾ ਜੀਦੇ ਸੁਯੋਗ ਪੁਤ੍ਰ ਸੱਤਵੀ ਪਾਤਸ਼ਾਹੀ ਗੁਰੂ ਹਰਿਰਾਇ ਜੀ ਜੋ ਬਾਬਾ ਗੁਰਦਿੱਤਾ ਜੀ ਦੇ ਹੀ ਬਿ० ੧੬੯੪ ਭਾਦ੍ਰੋਂ ਵਦੀ ੮ ਸ਼ਿਸ਼ ਹੋਏ ਏਹ ਨਾਂਦੇਸ੍ਰੀ ਸੋਢੀਸਾਹਿਬ ਰਾਮਰਾਏਜੀਜੋ ਸੰ० ੧੭੦੩ਨੂੰ ਸ੍ਰੀਮਤੀਕੋਟ ਕਲਯਾਣੀ ਸੇ ਪੈਦਾ ਹੋਏ ਪੁੱਤ੍ਰਸਨ ਬਿ० ਸੰ० ੧੭੧੫ ਵੈਸਾਖ ਸੁਦੀ ੩ ਨੂੰ ਚੇਲੇ ਹੁਏ ਜਿਨਾਂ ਦੀ ਕਥਾ ਸੂਰਯ ਪ੍ਰਕਾਸ਼ਾਦਿ ਪੁਸਤਕਾਂ ਵਿੱਚ ਲਿਖੀ ਪ੍ਰਸਿੱਧ ਹੈ। ਏਹਨਾਂ ਦਾ ਪ੍ਰਸਿੱਧ ਅਸਥਾਂਨ ਦੇਹਰਾ ਗੁਰੂਰਾਮਰਾਏ ਦੇਹਰਾ ਦੂਨ ਹੈ ਜਿਸਦਾ ਪ੍ਰਸੰਗ ਪਿਛੇ ਲਿਖਾ ਜਾਚੁਕਾ ਹੈ। ਔਰ ਗੁਰੂ ਹਰਿਰਾਇਜੀਦੇ ਸ੍ਰੀ ਬਾਵਾ ਬਖਤਮੱਲਜੀ ਬਿ० ੧੭੧੨ ਕਾਤਿਕ ਵਦੀ ੭ ਨੂੰ ਚੇਲੇ ਹੁਏ, ਔਰਸ੍ਰੀਬਾਵਾ ਸੰਗਤਸਾਹਿਬਜੀ ਸੱਚੀ ਦਾੜ੍ਹੀ ਬਿ० ੧੭੧੫ ਅਸੂ ਸੁਦੀ ੧੦ ਕੋਚੇਲੇ ਹੁਏ ਸੇਲੀ ਟੋਪੀ ਦਿਤੀ, ਔਰ ਸ੍ਰੀ ਬਾਵਾ ਵਰਣ ਸ਼ਾਹਜੀ ਬਿ० ਸੰ० ੧੭੧੬ ਕਾਤਿਕ ਸੁਦੀ ੧੦ਨੂੰ ਸ਼ਿਸ਼ ਹੁਏ ਅਤੇ ਗੁਰੂਹਰਿਕ੍ਰਿਸ਼ਨ ਜੋ ਬਿ० ੧੭੧੮ ਕਾਤਕਵਦੀ ੮ ਨੂੰ ਚੇਲੇ ਬਨੇਂ ਸ੍ਰੀਬਾਵਾ ਬਖਤਮੱਲਜੀ ਜਿਨਾਂ ਦੀ ਕਥਾ ਪੰਥ ਪ੍ਰਕਾਸ਼ ਸੰ० ੧੯੪੬ ਮੇਂ ਛਪੀ ਐਡੀਸ਼ਨ ੧ ਸਫਾ ੫੪੬ ਉਤਰਾਰਧ ਮੇਂ ਇਸ ਪ੍ਰਕਾਰ ਲਿਖੀ ਹੈ।

ਕਬਿੱਤ

ਦਸਮੇਂ ਗੁਰੂਨੇਂ ਜਬ ਸਾੜੇ ਥੇ ਮਸੰਦ ਤਬ, ਬਚਯੋ ਥਾ ਬਖਤਮੱਲ ਸਰਨ ਪ੍ਰਮਾਤ ਹੈ। ਸਖੀ ਕਾ ਸ੍ਵਾਂਗ ਸਮ ਔਰਤੋਂ ਕੇ ਰਾਖਤਥਾ, ਹਾਥਨਮੈਂ ਚੂੜੀਆਂ ਔਨਾਕਵੀਚ ਨਾਥ ਹੈ। ਮਾਤਾਜੀਕੇ ਕਹੇ ਗੁਰਬਖਸ ਦਯੋਥਾ ਏਹ, ਯਾਂਤੇ ਤਾਕੇ ਸਾਧਬਖਸਸ ਕੇ ਕਹਾਤ ਹੈ। ਅਬਲੌਮਹੰਤਹੋਤ ਇਨਕੇ ਜੋ ਗੱਦੀਪਰ, ਪਹਿਰਤਹਾਥਨ ਮੈਂ ਚੂੜੀਆਂ ਬਖਜਾਤਹੈ।

ਅਰਥਾਤ ਦਸਮ ਗੁਰੂਜੀਨੇਂ ਜਦੋਂ ਮਸੰਦ ਸਾੜੇ ਸਨਤਾਂ ਏਹ ਇੱਕ ਬਖਤ *

* ਸਾਧੂ ਬਖਤਮੱਲਜੀ ਗੁਰੂਹਰਿਰਾਇਜੀਦੇ ਸ਼ਿਸ਼ ਸਨ ਔਰ ਬਖਸੀਸ ਗੁਰੂਗੋਬਿੰਦਸਿੰਘ ਜੀਦੀ ਸੀ ॥ ਔਰ (ਸੰਗਤ ਸਾਹਿਬ ਜੀਦੀ ਤਰਹਿ) ਗੁਰੂਗੋਬਿੰਦਸਿੰਘਜੀਨੇਂ ਬਿ० ਸੰ० ੧੭੩੬ ਮੇਂ ਸਾਧੂ ਬਖਤਮਲਜੀਕੋ ਬਖਸੀਸ (ਸਾਹਿਬ) ਕੀਆ

ਮੱਲ ਬਖਿਆਸੀ ਏਹ ਸਖੀਦਾ ਸ੍ਵਾਂਗ ਔਰਤਾਂਦੇ ਸਮਾਨ ਰਖਦਾਸੀ ਹਥਾਂਵਿੱਚ ਚੂੜੀਆਂ ਔਰ ਨੱਕਵਿੱਚਨੱਥ, ਮਾਤਾਜੀਕੇ ਕਹਿਣੇਂ ਪਰ ਏਹਨਾਂ ਨੂੰ ਗੁਰੂਜੀਨੇਂ ਬਖਸਦਿੱਤਾਸੀ ਏਹਨਾਂ ਦੇ ਸਾਧੂ ਬਖਸੀਸ ਦੇ ਕਹਉਦੇ ਹਨ ਹੁਣ ਤੱਕ ਵੀ ਜੋ ਮਹੰਤ ਏਹਨਾਂ ਦੇ ਗੱਦੀ ਬੈਠਦਾ ਹੈ ਓਹ ਹੱਥ ਵਿੱਚ ਚੂੜੀਆਂ ਪਹਿਨਦਾ ਹੈ। ਏਹਨਾਂ ਦੇ ਸ਼ਿਸ਼ ਬਿ੦ ਸੰ੦ ੧੭੩੩ ਮੇਂ ਸ੍ਰੀਨਿਰਬਾਂਣ ਸੈਹਜਾਨੰਦਜੀ ਸੈਹਜਾਨੰਦਜੀਦੇ ੧੭੩੫ ਮੇ ਬਾਵਾਰਾਮਸਰਨ ਜੀ, ਰਾਮਸਰਨਜੀਦੇ ੧੭੪੦ ਮੇਂ ਬਾਵਾ ਦਰਗਾਹੀ ਸਾਹਿਬਜੀ ਹੋਏ।

ਸ੍ਰੀਬਾਵਾ ਸੰਗਤਸਾਹਿਬ ਜੀ ਸੱਚੀ ਦਾੜੀ ਜਿਨਾਂ ਦੀ ਬਖਸੀਸ ਦੀ ਬਾਬਤ ਗਿਆਨੀਗਿਆਂਨਸਿੰਘਪੰਥਪ੍ਰਕਾਸ਼ਐਡੀਸ਼ਨ ੧ ਸੰ੦ ੧੯੬੬ਮੇਂ ਛਪੇਕੇਸਫਾ੫੪੪ ਉਤਰਾਰਧ ਮੇਂ ਇਸਪ੍ਰਕਾਰ ਲਿਖਦਾ ਹੈ।

# ਸੰਗਤਸਾਹਿਬਕੇ।

ਦੋਹਰਾ।

ਬਖਸਸ ਦੂਸਰਿ ਤੈ ਭਏ ਜੈਸ ਉਦਾਸੀ ਸਾਧ।
ਸੰਗਤ ਸਾਹਿਬ ਕੇ ਪ੍ਰਗਟ ਹੈ ਜਗ ਮਾਹਿ ਅਗਾਧ।੧।

ਕਬਿੱਤ।

ਬਿੱਨਾ ਨਾਮ ਏਕਉਪਲ ਖੱਤ੍ਰੀਕੇ ਘਰ, ਮਾਹਿ ਸੋਲਾਂਸੈ ਸਤਾਨਵੇਂ ਮੇਂ ਫੇਰੂ ਸੁਤਜਯੋ ਹੈ। ਮੌਜੇ ਅੰਬਮਾੜੀ ਲੰਮੇਂ ਦੇਸ ਮੇਂ ਉਘਾੜੀ ਭਲ, ਪ੍ਰਗਨੇਂ ਮੀਏਂ ਕੇ ਮੋੜ ਮਾਹਿ ਲਖ ਲਯੋ ਹੈ। ਸੱਤ੍ਰਾ ਸੈ ਤੇਰਾ ਮਾਹਿ ਭਗਤੀ ਸਹਿਤ ਚਾਹਿ, ਗੁਰੂ ਹਰਿਰਾਇ ਕੀ ਟਹਿਲ ਵੀਚ ਅਯੋ ਹੈ। ਕਈ ਸਾਲ ਗੁਰੂ ਜੀਕੇ ਲੰਗ੍ਰ ਕੀ ਸੇਵਕੀਂਨੀਂ, ਮਨ ਤਨ ਲਾਇ ਗੁਰਮੰਤ੍ਰ ਕਮਾਯੋ ਹੈ।੨। ਪੇਖ ਤਾਕੀ ਸੇਵ ਅਤੇ ਲਾਇਕੀ ਅਭੇਵ ਬਰ, ਭਏ ਪ੍ਰਸੰਨ ਗੁਰਦੇਵ ਅਤਿ ਤਾਹਿਪੈ। ਭਾਈ ਫੇਰੂ ਕਾ ਖਿਤਾਬ ਸੇਲੀ ਟੋਪੀ ਚੋਲਾ ਦੈਕੇ, ਕਹਯੋ ਗੁਰਲੰਗ੍ਰ ਤੁਮਾਰਾ ਚਲੈ ਜਾਹਿਪੈ। ਫੇਰ ਭਾਈ ਫੇਰੂਕੋ ਮਸੰਦ ਦੀ ਓਕਰ ਗੁਰ, ਲੰਮੇਨਕੇ ਦੇਸਨਕੇਸੰਗਤਕੀ ਤਾਹਿਪੈ। ਸੇਵ ਗੁਰੂਘਰਕੀ ਅਮੇਵਸੋਕਰਤਰਹਯੋ, ਸੰਗਤਾਸੈ ਰਹਯੋ ਕਰਵਾਵਤੋ ਅਥਾਹਿਪੈ।੩। ਫੇਰ ਜਬ ਸ੍ਰੀ ਗੁਰੂ ਗੋਬਿੰਦਸਿੰਘ ਸੱਚੇ ਸਾਹਿ, ਸਾੜੇ ਹੈ ਮਸੰਦ ਮਤੀ ਮੰਦ ਅਤੀ ਜਾਂਨਕੇ। ਪਕੜ ਮੰਗਾਏ ਦੇਸ ਦੇਸਨ ਤੇ ਮਰਵਾਏ, ਮੇਲ ਤੇਲ ਮੂੰਡਨ ਮੈ ਗਰਮ ਮਹਾਂਨਕੇ। ਸਿਖਨਕੇ ਕਹਯੋ ਗੁਰ ਲੰਮੇ ਦੇਸ ਜਾਹੋ

ਫੁਰ, ਫੇਰੂ ਕੋ ਲਿਆਵੋ ਫਰਦਾਢੀ ਤੈ ਪਛਾਨਕੈ। ਗਏ ਸਿਖ ਫੇਰੂ ਪਾਸ ਮੋਈ ਹੋਇ ਤੁਰਯੋਦਾਸ, ਦਾਢੀ ਨਿਜ ਹਾਥ ਸਾਥ ਗਹੀ ਮੋਦ ਮਾਨਕੈ।੪। ਜਦਪ ਰਹੇ ਛੁਡਾਇ ਸਿਖ ਮਗ ਮਾਹਿ ਦਾਢੀ, ਤਦਪਨ ਛੋਡੀ ਤਾਹਿ ਗੁਰੂ ਪਾਸ ਆਯੋ ਹੈ। ਪੇਖਕੈ ਸਿਦਕ ਤਾਕਾ ਗੁਰੂ ਅਤਿ ਮੋਦ ਭਏ, ਆਯੋ ਭਾਈ ਫੇਰੂ ਸੱਚੀ ਦਾਢੀ ਯੋ ਅਲਾਯੋ ਹੈ। ਆਪੀ ਦਸਤਾਰ ਤਾਹਿ ਆਪਨੀ ਬਖਸ ਗੁਰੂ, ਸੰਗਤੋਂ ਕਾ ਸਾਹਿਬ ਖਿਤਾਬ ਦਯੋ ਭਾਯੋ ਹੈ। ਨਿਕਟ ਬਠਾਇ ਬਡ ਇਜਤ ਬਢਾਇ ਕਹਯੋ, ਪੰਥ ਤੇਰੋ ਚਾਲੈ ਜਗ ਅਧਕ ਮਹਾਯੋ ਹੈ।੫। ਲੰਮੇਨਕੇ ਦੇਸਕਾ ਮਸੰਦ ਕਰ ਤਾਕੋ ਗੁਰ, ਪਠਯੋ ਫੇਰ ਵਾਹੀ ਠੌਰ ਗੌਰ ਮੋਦ ਮਾਨ ਹੈ। ਤਾਂ ਦਿਨ ਤੇ ਨਾਮ ਭਯੋ ਸੰਗਤ ਸਾਹਿਬ ਤਾਕੋ, ਸਾਧੂ ਤਾਂਕੇ ਭਏ ਪੁਨ ਜਗ ਮੈਂ ਮਹਾਨ ਹੈ। ਤਿਨ ਮਾਂਹ ਵਲੀ ਫੇਰ ਭਯੋ ਹੈ ਸੰਤੋਖਦਾਸ, ਭੇਖ ਨਿਰਬਾਣ ਜਿਨ ਧਰਯੋ ਪਰਧਾਂਨ ਹੈ। ਦਸਅਠਛਿਵਾਨਵੇ ਮੇਂ ਕੀਓ ਹੈ ਅਖਾੜਾ ਖੜਾ ਸੰਗਤ ਸਾਹਿਬ ਨੂੰਕੇ ਸਾਧੁਨਪਛਾਨ ਹੈ॥

ਭਾਵ- ਜਿਸ ਪ੍ਰਕਾਰ ਦੂਸਰੀ ਬਖਸੀਸ ਕੇ ਸੰਗਤਸਾਹਿਬਕੇ ਉਦਾਸੀ ਸਾਧੂ ਜਗਤ ਵਿੱਚ ਪ੍ਰਗਟ ਹਨ ਸੋ ਕਹਿੰਦੇਹਾਂ। ਸੰਬਤ ੧੬੯੭ ਮੇਂ ਬਿਨਾਂ ਨਾਮ ਉਪਲਖਤ੍ਰੀਦੇ ਘਰ ਲੰਮੇ ਦੇਸ ਮੌਜੇ ਅੰਬ ਮਾੜੀ ਪ੍ਰਗਨੇਂ ਮੀਏਂਦੇ ਮੋੜ ਵਿੱਚ ਫੇਰੂਨਾਮੀ ਪੁੱਤ੍ਰ ਪੈਦਾ ਹੋਇਆ। ਸੰ੦ ੧੭੧੩ ਵਿੱਚ ਭਗਤੀ ਦੀ ਚਾਹ ਕਰਕੇ ਗੁਰੂ ਹਰਿਰਾਇ ਜੀਦੀ ਸੇਵਾ ਮੇਂ ਆਏ। ਔਰ ਮਨ ਤਨ ਲਗਕੇ ਕਈ ਸਾਲ ਗੁਰੂਜੀਦੇ ਲੰਗਰ ਦੀ ਸੇਵਾ ਕੀਤੀ। ਫੇਰੂ ਜੀਦੀ ਸੇਵਾ ਦੇਖਕੇ ਗੁਰੂਜੀ ਅਤੀ ਪ੍ਰਸੰਨ ਹੋਏ ਅਤੇ ਭਾਈ ਫੇਰੂਕਾ ਖਿਤਾਬ ਦੇਕੇ ਸੇਲੀ ਟੋਪੀ ਚੋਲਾ ਦੇਕੇ ਕਹਿਆਇਸੀ ਜਗਹ ਤੁਮਾਰਾ ਗੁਰੂ ਲੰਗਰ ਚਲੇਗਾ। ਫੇਰ ਭਾਈ ਫੇਰੂਜੀ ਨੂੰ ਲੰਮੇ ਦੇਸਕੀ ਸੰਗਤਕਾ ਮਸੰਦ ਕਰ ਦਿੱਤਾ ਔਰ ਭਾਈ ਫੇਰੂਜੀ ਗੁਰੂਘਰਕੀ ਬਹੁਤ ਸੇਵਾ ਖੁਦ ਕਰਦੇ ਔਰ ਸੰਗਤਾਂ ਪਾਸੋਂ ਕਰਉਂਦੇ ਰਹੇ। ਬਾਦ ਵਿੱਚ ਜਦ ਗੁਰੂ ਦਸਮਜੀ ਨੇਂ ਮਸੰਦ ਸਾਰੇ ਹਨ ਪਕੜ ਮੰਗਵਾਕੇ ਦੇਸਦੇਸਾਂਤਰਾਂ ਦੇ ਸਾਰੇ ਗਰਮ ਤੇਲ ਵਿੱਚ ਡਲ ਵਾਕੇ। ਫੇਰ ਸਿਖਾਂ ਨੂੰ ਕਿਹਾ ਲੰਮੇਦੇਸਜਾਕੇ ਭਾਈ ਫੇਰੂ ਨੂੰ ਲਿਆਓ ਦਾੜੀਓਂਫੜਕੇ, ਜਦੋ ਸਿਖ ਭਾਈ ਫੇਰੂ ਜੀ ਪਾਸ ਗਏ ਤਾਂ ਓਹ ਅਗੋਂ ਦਾਸ ਹੋਕੇ ਟੁਰਪਏ ਔਰ ਅਪਨੇਂ ਹੱਥਨਾਲ ਦਾੜੀ ਪਕੜ ਲਈ, ਸਿੱਖ ਰਸਤੇ ਵਿੱਚ ਦਾੜੀ ਛੁਡਵਾਂਭੀ ਰਹੇ ਪਰ ਛੱਡੀ ਨਹੀਂ ਉਸੀਤਰਾਂ ਗੁਰੂਜੀ ਪਾਸ ਪਹੁੰਚੇ। ਸਿਦਕ ਦੇਖਕੇ ਗੁਰੂਜੀ ਬੜੇ ਪ੍ਰਸੰਨ ਹੋਏ ਔਰ ਆਓ ਭਾਈ ਫੇਰੂ ਸੱਚੀ ਦਾੜੀ ਏਹ ਕਿਹਾ, ਅਤੇ ਅਪਨੀ ਅੱਧੀ ਦਸਤਾਰ ਬਕਸ਼ੀ ਔਰ

ਸੰਗਤਸਾਹਿਬ *(ਸੰਗਤੋਂ ਕਾ ਸਾਹਿਬ) ਕਾ ਖਿਤਾਬ ਦਿੱਤਾ। ਵਡੀ ਇਜਤਦੇ ਸਾਥ ਅਪਨੇਂ ਪਾਸ ਬੈਠਾਕੇ ਕਿਹਾ ਤੇਰਾ †ਪੰਥ ਜਗਤ ਦੇ ਅੰਦਰ ਬੜਾ ਭਾਰੀ ਚਲੇਗਾ। ਲੰਮੇ ਦੇਸ ਦਾ ਮਸੰਦ ਕਰਕੇ ਬੜੇ ਪ੍ਰਸੰਨ ਹੋਕੇ ਓਸੇ ਜਗਾ ਵਾਪਿਸ ਭੇਜ ਦਿਤਾ ਉਸ ਦਿਨ ਤੋਂ ਓਹਨਾਂ ਦਾ ਪ੍ਰਸਿੱਧਨਾਮ ਸੰਗਤਸਾਹਿਬ ਹੋਗਿਆ ਜਿਨਾਂਦੇ ਜਗਤ ਅੰਦਰ ਬਹੁਤ ਸਾਧੂ ਹਨ, ਓਹਨਾਂ ਦੇ ਵਿੱਚੋ ਬੜਾ ਵਲੀ ਨਿਰਬਾਣ ਸੰਤੋਖਦਾਸ ਪ੍ਰਧਾਂਨ ਹੋਯਾ। ਬਿ० ਸੰਬਤ ੧੯੯੬ ਵਿੱਚ ਏਹਨਾਂ ਦੇਸਾਧਾ ਨੇਅਪਨਾਂ ਨਯਾ ਅਖਾੜਾ ਬਨਾਯਾ ਜੋ ਜਗਤ ਪ੍ਰਸਿੱਧ ਹੈ।

## ਨਯਾ ਅਖਾੜਾ।

ਸੰਬਤ ੧੯੦੨ ਮੇਂ ਸ੍ਰੀਮਾਂਨ ਮਹੰਤ ਹਰਿਨਾਰਾਯਣਦਾਸਜੀ ਆਦਕੋਂ ਨੇ ਮਿਲਕਰ ਪਰਸਪਰ ਭਾਈਓਂਕੇ ਤਕਰਾਰ ਕੇ ਕਾਰਣ ਬਾਵਾ ਸਾਹਿਬਜੀ ਉਰਫ ਸੂਰਦਾਸ ਜੀ ਜੋ ਪ੍ਰਯਾਗਰਾਜ ਬੰਧ ਪਰ ਰਹਿੰਦੇ ਸਨ ਅਖਾੜੇ ਸੇ ਨਰਾਜ ਹੋਕੇ ਆਏ ਸਨ ਬਾਵਾਸਾਹਿਬ ਜੀਨੇਂ ਓਹਨਾਂ ਨੂੰ ਜਮਾਤ ਦਾ ਸਮਾਂਨ ਦਿੱਤਾ ਤੇਮਹੰਤ ਮਨੋਹਰਦਾਸ ਕਨਖਲਵਾਲੇ ਓਨੇਂ ਭੀਪੰਜਾਬਦੇ ਪ ਰਾਜਿਆਤੇਮਦਤਕਰਾਈਔਰਪੰਜਾਬਨੂੰਚਿੱਠੀਆਂਲਿਖਦਿੱਤੀਆਂਕਿਏਹਨਯਾ ਅਖਾੜਾ ਹੈ ਤਬਸੇ ਨਯਾ ਅਖਾੜਾ ਪ੍ਰਚਲਤ ਹੋਇਆ ਇਸਦੇ ਮੁਖ ਅਸਥਾਂਨਹਰੀਦੁਆਰ, ਕਨਖਲ, ਪ੍ਰਯਾਗਰਾਜ, ਕਾਸ਼ੀ, ਗੋਦਾਵਰੀ, ਉਜੈਨ, ਕੁਰੂਛੇਤ੍ਰ, ਆਦਕ ਸਭ ਜਗੇ ਹੈਂ ਇਨਕੇ ਸਾਧੂ ਜੋ ਸੰਗਤਸਾਹਿਬ ਜੀਕੀ ਪੱਧਤਸੇ ਹੈ ਓਹ ਸਭ ਨਯੇ ਅਖਾੜੇ ਵਾਲੇ ਕਹਉਦੇ ਹਨ। ਇਸਦੇ ਪਾਸ ਬਹੁਤ ਸੀ ਗਊ ਅਸਥਾਂਨ ਆਦਕ ਹੈਂ। ਨਯੇ ਅਖਾੜੇ ਦੇ ਵਰਤਮਾਨ ਪ੍ਰੇਜੀਡੰਟ ਮਹੰਤਨਿਹਾਲਦਾਸਜੀ ਨਿਰਬਾਂਣ ਮਹਾਤਮਾਂਹਨ ਜੋ ਉਦਾਸੀਨ ਜਾਤੀ ਦੀ ਉਂਨਤੀ ਦੇ ਲਈ ਕਟੀ ਬੱਧ ਪ੍ਰਯਤਨ ਕਰ ਰਹੇ ਹਨ ਔਰ ਸਕੱਤ੍ਰ ਮਹੰਤ ਸੁਖਰਾਂਮਦਾਸਜੀ ਹਨ ਅਤੇ ਮਹੰਤ ਅਲਖਦੇਵਜੀ, ਮਹੰਤ ਬ੍ਰਹਮਨਿਰੂਪਣਜੀ, ਮਹੰਤ ਚੇਤਨਦਾਸਜੀ, ਮਹੰਤਪੂਰਣਦਾਸਜੀ ੪ ਮਹੰਤ ਹਨ। ਨਯੇ ਅਖਾੜੇ ਦਾ ਸਦਰ ਮੁਕਾਂਮ ਕਨਖਲ ਹਰੀਦ੍ਵਾਰਮੇਂ ਹੈ। ਬਾਕੀ ਸਭ ਨਿਯਮਾਦਿ ਬਡੇ ਅਖਾੜੇ ਕੇ ਸਮਾਨ ਜਾਨਨੇ

* ਸੰਗਤੋਂ ਕਾ ਮਾਲਕ ਸਿਰੋਮਣੀ ਬੜਾ ਗੁਰੂ ਬਨਾਯਾ, ਬਿ० ਸੰ० ੧੭੨੬ ਵਿਚਗੁਰੂਗੋਬਿੰਦਸਿੰਘ ਜੀਨੇਂ ਬਖਸੀਸ (ਸਾਹਿਬੀ) ਦੇਕਰ ਬਨਾਯਾ

† ਹੇ ਕਲਗੀਆਂ ਵਾਲੇ ਗੁਰੂ ਗੋਬਿੰਦਸਿੰਘ ਜੀ ਮਹਾਂਰਾਜ ? ਆਪਨੇਂ ਤਾਂ ਉਦਾਸੀ ਸਾਧੂਆਂ ਨੂੰ ਬਖਸੀਸਾਂ ਅਤੇ ਮਾਂਨ ਦੇਕੇ ਅਪਨਾਯਾ, ਅੱਜ ਕੱਲ ਦੇ ਤੇਰੇ ਸਿਖ ਤਾਂ ਤੇਰੀਆਂ ਦਿੱਤੀਆਂ ਬਖਸੀਸਾਂ ਨੂ ਹੜਪ ਕਰਨਾਂ ਚਹੁੰਦੇ ਹਨ ਕੀ ਏਹ ਵੀ ਆਪਦੇ ਸਿੱਖ ਹਨ ਯਾਂ ਵਿਰੋਧੀ।

ਚਾਹਿਏ।

ਸ੍ਰੀ ਬਾਵਾਸੰਗਤ ਸਾਹਿਬ ਜੀਦੇ ਸ੍ਰੀਬਾਵਾ ਦੇਸਰਾਜਜੀ, ਸ੍ਰੀਬਾਵਾ ਬਿੰਦ੍ਰਾਬਨਜੀ, ਸ੍ਰੀਨਿਰਬਾਂਣ ਹਰਿਨਾਰਾਯਣਜੀ, ਸ੍ਰੀਨਿਰਬਾਣ ਨਾਰਾਯਣਦਾਸਜੀ, ਸ੍ਰੀਬਾਵਾ ਬਿਧੀ ਚੰਦਜੀਪੰਜਸ਼ਿਸ ਹੋਏ। ਬਿੰਦ੍ਰਾਬਨਜੀਦੇ ਸ੍ਰੀਨਿਰਬਾਣ ਪ੍ਰੇਮਦਾਸਜੀ, ਪ੍ਰੇਮਦਾਸਜੀਦੇ ਸ੍ਰੀ ਨਿਰਬਾਣ ਟੈਹਲਦਾਸਜੀ, ਟੈਹਲਦਾਸਜੀਦੇ ਸ੍ਰੀਨਿਰਬਾਣ ਪੰਡਿਤਬਾਲਾਨੰਦਜੀ ਔਰ ਸ੍ਰੀਨਿਰਬਾਣ ਪੰਡਿਤ ਬ੍ਰਹਮਚੇਤਨਜੀ ਹੋਏ। ਏਹ ਦੋਨੋਂ ਪੰਡਿਤਅੰਮ੍ਰਿਤਸਰ ਵਿੱਚ ਬੜੇ ਪ੍ਰਸਿੱਧ ਗਜਾਂਨੀ ਹੋਏ ਹਨ ਅਤੇ ਉਦਾਸੀਨ ਮੱਤਦਾ ਪ੍ਰਚਾਰਕਰਦੇ ਰਹੇ ਹਨ ਏਹਨਾਂ ਦੀ ਮੌਜੂਦਗੀ ਵਿੱਚ ਕੋਈ ਗਜਾਂਨੀ ਏਹਨਾਂ ਦੇ ਸਮਾਂਨ ਨਹੀ ਸੀ।

ਸ੍ਰੀਨਿਰਬਾਣ ਹਰਿਨਾਰਾਯਣਦਾਸ ਜੀਦੇ ਸ੍ਰੀਬਾਵਾ ਹੀਰਾਦਾਸਜੀ, ਹੀਰਾਦਾਸ ਜੀਦੇ ਸ੍ਰੀਬਾਵਾ ਮੇਹਰਦਾਸਜੀ, ਮੇਹਰਦਾਸਜੀਦੇ ਸ੍ਰੀਬਾਵਾਮੇਲਾਰਾਮਜੀ, ਮੇਲਾਰਾਮਜੀਦੇ ਸ੍ਰੀਬਾਵਾ ਭਾਟੜਾਦਾਸਜੀ, ਅਤੇ ਸ੍ਰੀਬਾਵਾਪੂਰਣਦਾਸਜੀ ਦੋ ਸ਼ਿਸ਼ ਹੋਏ।

ਸ੍ਰੀਨਿਰਬਾਣ ਬਾਵਾ ਨਾਰਾਯਣਦਾਸਜੀਦੇ ਸ੍ਰੀਬਾਵਾ ਗੁਰਬਖਸ਼ਸਾਹਿਬਜੀ, ਗੁਰ ਬਖਸ਼ਸਾਹਿਬਜੀਦੇ ਸ੍ਰੀਬਾਵਾ ਗੁਰੀਆਸਾਹਿਬਜੀ, ਗੁਰੀਆਸਾਹਿਬਜੀਦੇ ਸ੍ਰੀਨਿਰਬਾਣ ਸੰਤੋਖਦਾਸਜੀ ਜਿਨਾਂ ਦਾ ਸਥਾਂਨ ਬ੍ਰਹਮ ਬੂਟਾ ਅੰਮ੍ਰਿਸਰ ਵਿੱਚ ਪ੍ਰਸਿੱਧ ਹੈ।

# ਤ੍ਵਰੀਖ * ਸਜਰਾਖਾਂਨਦਾਂਨ ਅਖਾੜਾ ਮਹੰਤ ਬ੍ਰਹਮ ਬੂਟਾ।

ਬਾਦਸ਼ਾਹੀ ਜਮਾਨੇਂ ਵਿੱਚ ਸਨ ੧੬੫੦ ਈਸਵੀਸੇ ਯਾਨੇਂ ਬਿ੦ ਸੰ੦ ੧੭੦੬ ਸੇਗੁਰੂ ਹਰਿਰਾਇਸਾਹਿਬ ਆਦਕ ਗੁਰੂਹਰਿਗੋਬਿੰਦ ਸਾਹਿਬਨੇਂ ਸ੍ਰਾਤੇਬਜੁਰਗਗੁਰੂਸੰਗਤ ਸਾਹਿਬ †ਜੋ ਕਿ ਭਾਈ ਫੇਰੂ ਦੇ ਨਾਮਸੇ ਪ੍ਰਸਿੱਧ ਸਨ ਜੋ ਸੰਚਾਲਕ ਉਸ ਫਿਰਕਾ ਉਦਾਸੀ ਪ੍ਰਾਚੀਨ ਮਾਰਗ ਜੋ ਸਰਬ ਪੁਰਾਂਣ ਤਥਾ ਸ਼ਾਸ਼ਤ੍ਰੋਂ ਸੇ ਸਿੱਧ ਹੈ ਬਲਕਿ ਗੁਰੂ ਨਾਨਕ ਸਾਹਿਬ ਨੇਂ ਇਸਨੂੰ ਅਖਤਿਆਰ ਕੀਤਾ ਔਰ ਸੱਚੇ ਪ੍ਰਮਾਤਮਾਂ ਦੀ ਭਗਤੀ ਵਿੱਚ ਲੱਗ

* ਏਹ ਉਸ " ਤਵਾਰੀਖ ਸਜਰਾ ਖਾਂਨਦਾਂਨ ਅਖਾੜਾ ਮਹੰਤ ਬ੍ਰਹਮਬੂਟਾ " ਦੀ ਨਕਲ ਕੀਤੀ ਜਾਂਦੀ ਹੈ ਜੋ ਪ੍ਰਾਚੀਨ ਲਿਖਤ ਕਾਪੀ ਅਖਾੜਾ ਬ੍ਰਹਮਬੂਟਾ ਅੰਮ੍ਰਿਤਸਰ ਮੇਂ ਹੁਣਤਾਈ ਮੌਜੂਦ ਹੈ।

† ਬਾਬਾ ਸੰਗਤਸਾਹਿਬ ਜੋਦਾ ਗੁਰੂ ਹਰਿਰਾਇਜੀ ਦੀ ਸੇਵਾ ਵਿਚ ਰਹਿਨਾਂ ਕਈ ਬਿ੦ ਸੰ੦ ੧੭੦੬ ਮੇਂ ਕਈ ਬਿ੦ ੧੭੧੩ ਮੇਂ ਕਹਿਦੇ ਹਨ॥

ਗਏ। ਐਥੋਂ ਤੀਕ ਕਿ ਤਮਾਮ ਮੁਲਕ ਪੰਜਾਬ ਵਾ ਹਿੰਦੋਸਤਾਨ ਵਿੱਚ ਭੀ ਪ੍ਰਸਿਧ ਹੋਏ ਅਤੇ ਗੁਰੂਨਾਨਕ ਸਾਹਿਬ ਨੇਂ ਉਦਾਸ ਮਾਰਗ ਦੀ ਗੱਦੀ ਅਪਨੇਂ ਅਸਲੀ ਪੁੱਤ੍ਰ ਬਾਬੇ ਸ੍ਰੀਚੰਦ ਜੀਨੂੰ ਜੋਹਰ ਵੇਲੇ ਪ੍ਰਮਾਤਮਾਂ ਦੀ ਭਗਤੀ ਵਿੱਚ ਲੱਗੇ ਰਹਿੰਦੇ ਸਨ ਦਿੱਤੀ। ਫਿਰ ਉਕਤ ਗੁਰੂ (ਹਰਿਰਾਇ) ਜੀਨੇਂ ਸਾਡੇ ਅਉਤਾਰ ਨੂੰ ਈਸ੍ਵਰ ਭਗਤ ਅਰਥਾਤ ਈਸ੍ਵਰਮਿਤ੍ਰ ਵਾ ਸੰਸਾਰ ਵਿਰਕਤ ਸੋਚ ਸਮਝਕੇ ਸੇਲੀ ਟੋਪੀ ਅਤੇ ਓਹ ਚਿੰਨ ਜੋ ਗੁਰੂ ਨਾਨਕ ਸਾਹਿਬ ਵਾ ਬਾਬਾ ਸ੍ਰੀਚੰਦ ਸਾਹਿਬਦੀ ਗੱਦੀ ਦੇ ਸਨ ਆਮਦਰਬਾਰ ਫਕੀਰਾਂ ਦਾ ਕਰਕੇ ਓਹ ਸਿਰੋਪਾ ਦਿੱਤਾ, ਔਰ ਫੁਰਮਾਇਆ ਕਿ ਤੇਰੇ ਬਗੈਰ ਔਰ ਕੋਈ ਇਸ ਚਿੰਨਦੇ ਯੋਗ ਨਹੀਸੀ। ਤਾਂ ਉਸ ਵੇਲੇ ਬਹੁਤ ਖੁਸ਼ ਹੋਕੇ ਜਬਾਂਨੀ ਬਹੁਤ ਸਾਰੀ ਅਸੀਰ ਵਾਦ ਦਿੱਤੀ, ਅਤੇ ਆਖਿਆ ਕਿ ਲੋਗਾਂ ਦੇ ਫੈਦੇ ਵਾਸਤੇ ਹਰਵਕਤ ਲੰਗਰ (ਸਦਾਵਰਤ) ਜਾਰੀ ਰੱਖਨਾਂ ਤਾਂਕਿ ਏਹ ਖਾਂਨਦਾਨ ਸਬਬੀ ਜਿਆਦਾ ਉਚਾ ਔਰ ਨੇਕਨਾਮ ਮਸ਼ਹੂਰ ਹੋ। ਥੋੜੇ ਅਰਸੇ ਵਿੱਚ ਗੁਰੂਸੰਗਤ ਸਾਹਿਬ ਨੇਂ ਇੱਕ ਅਖਾੜਾ ਨਾਮ ਦਾ ਡੇਰਾ ਮੌਜਾ ਮੀਆਂ ਜਿਲਾ ਲਾਹੌਰ ਵਿੱਚ ਅਬਾਦ ਕੀਤਾ ਸੀ। ਜਿਸ ਵਿੱਚ ਆਮਲੰਗਰ ਯਾਨੇਂ ਸਦਾਵਰਤ ਜਾਰੀ ਕੀਤਾ ਔਰ ਦਿਨ ਰਾਤਮੇਂ ਸਵਾਏ ਈਸ੍ਵਰ ਭਗਤੀ ਔਰ ਲੰਗਰਦੇ ਕੰਮਦੇ ਹੋਰ ਕੋਈ ਕੰਮਨਹੀਸੀ। ਜਿਸਦ ਕਾਰਣ ਹਰਇੱਕ ਆਦਮੀ ਟਹਿਲ ਖਿਦਮਦ ਦੇ ਵਾਸਤੇ ਹਾਜਰ ਹੁੰਦੇ ਸਨ। ਔਰ ਵਕਤ ਦੇ ਹਾਕਮਾਂ ਨੇ ਉਸ ਲੰਗਰ ਦੇ ਵਾਸਤੇ ਜੰਗੀਰਾਂ ਦਿੱਤੀਆਂ ਸਨ ਜੋ ਅੱਜ ਤੱਕ ਓਥੇ ਲੰਗਰ ਜਾਰੀ ਹੈ। ਉਕਤ ਗੁਰੂ (ਸੰਗਤਸਾਹਿਬ) ਦੇ ਕਥਨ ਵਿੱਚ ਬੜੀ ਬਰਕਤਸੀ ਇਸ ਲੀਏ ਹਰਫਿਰਕੇ ਵਾ ਕੌਮ ਦੇ ਆਦਮੀ ਅੱਜ ਤੱਕ ਬਰਾ ਬਰ ਖਿਦਮਦ ਕਰਦੇ ਹਨ।

ਓਹਨਾਂ ਦੇ ਪਿਛੋਂ ਬਾਵਾ ਨਾਰੈਣਦਾਸਜੀ ਸਾਹਿਬ ਗੱਦੀ ਨਸ਼ੀਨ ਹੋਏ ਜਿਨਾਂ ਨੇਂ ਇੱਕ ਹੋਰ ਡੇਰਾ ਮੌਜਾਖਾਂਨਕੇ ਵਿੱਚ ਲੋਗਾਂ ਦੇ ਅਰਾਂਮ ਵਾਸਤੇ ਕਾਯਮ ਕੀਤਾ ਅਰਥਾਤ ਦੋ ਲੰਗਰ ਜਾਰੀਰੱਖੇ। ਔਰ ਗੁਰੂ ਸੰਗਤਸਾਹਿਬ ਦੀ ਸਮਾਧੀ ਤਿਆਰ ਕਰਵਾਈ। ਓਹਨਾਂ ਦੇ ਚੇਲੇ ਬਾਵਾ ਗੁਰਬਖਸਸਾਹਿਬਜੀ ਹੋਏ ਜਿਨਾਂ ਵਿੱਚ ਨਾਮ ਜੈਸਾ ਗੁਣਵੀਸੀ। ਓਹਨਾਂ ਦੇ ਪਿਛੋਂ ਬਾਵਾ ਗੁਰੀਆਸਾਹਿਬਜੀ ਗੱਦੀਨਸ਼ੀਨ ਹੋਏ ਜੋ ਸਵਾਏ ਲੰਗਰ ਜਾਰੀ ਕਰਨੇਂ ਔਰ ਈਸ਼੍ਵਰੀ ਭਗਤੀ ਕਰਨੇਂ ਦੇ ਹੋਰ ਕੋਈ ਕੰਮ ਨਹੀਂ ਕਰਦੇਸੀ। ਜਿਨ੍ਹਾਂ ਦੀ ਜਬਾਂਨ (ਅਸ਼ੀਰਵਾਦ) ਦੀ ਬਰਕਤ ਸੇ ਸੁੱਕੇ ਹੋਏ ਦਰਖਤ ਹਰੇ ਹੋਏ ਓਥੇ ਮੌਜੂਦ ਹਨ। ਅਤੇ ਅੱਜਤੀਕ ਓਥੇ ਮੇਲਾ ਲਗਦਾਤੇ ਪੂਜਾ ਹੁੰਦੀ ਹੈ ਫਿਰ ਨਿਰਬਾਣ ਬਾਵਾ ਸੰਤੋਖਦੇਸ

ਜੋ ਹੋਏ ਜੋ ਵਡੇ ਹਿੰਮਤ ਵਾਲੇ ਔਰ ਏ ਸ੍ਰੂਰ ਪਰਾਯਣ ਸਨ। ਬਰਾਬਰ ਬਾਈਸਾਲ ਤੀਰਥ ਯਾਤ੍ਰਾ ਯਾਨੇਂ ਜਗਨਨਾਥ, ਬਦ੍ਰੀਨਾਥ, ਰਾਮਨਾਥ, ਦ੍ਵਾਰਕਾਨਾਥ, ਆਦਕ ਮੇਂ ਲੱਗੇ ਰਹੇ ਔਰ ਮੁਲਕ ਦੱਖਣ ਵਿੱਚ ਅਮੀਚੰਦ ਨਵਾਬ ਹੈਦਰਾਵਾਦ ਦਾ ਵਜੀਰ ਆਜਮ ਆਪਦਾ ਸੇਵਕ ਹੋਯਾ, ਔਰ ਉਸਨੇਂ ਹੱਥਜੋੜਕੇ ਪ੍ਰਾਰਥਨਾਂ ਕੀਤੀ ਕਿ ਹਜਾਰ ਰੁਪਯਾ ਨਕਦ ਔਰ ਮਕਾਂਨ ਮੇਰੇ ਪਾਸੋਂ ਲੈਕੇ ਏਥੇ ਹੀ ਲੰਗਰ ਜਾਰੀ ਕਰੋ ਤਾਂ ਭੀ ਨਿਰਬਾਂਣ ਜੀਨੇਂ ਕੁਝ ਨਾਂ ਲਿਆ ਬਲਕਿ ਏਹ ਆਖਯਾ ਕਿ ਏਹ ਸਾਰਾ ਰੁਪਯਾ ਯਤੀਮਾਂ ਅਤੇ ਗਰੀਬਾਂ ਨੂੰ ਵੰਡਦਿਓ।

ਚੁਨਾਂ ਚਿ ਓਹ ਸਾਲ ਦਰ ਸਾਲ ਵੈਸਾਹੀ ਕਰਦਾ ਰਿਹਾ। ਫਿਰ ਸਹਿਰ ਅੰਮ੍ਰਿਤਸਰਮੇਂ ਆਕੇ ਸੰ০ ਬਿ০ ੧੮੮੧ ਮੇਂ ਉਕਤ ਅਖਾੜਾ ਜੋ ਦਰਬਾਰ ਸਾਹਿਬ ਦੀ ਉਜਾੜ ਜ ਗਾਸੀ ਬਨਾਯਾ ਓਹਨਾਂ ਦਿਨਾਂ ਵਿੱਚ ਸਵਾਏ ਅਸਥਾਂਨ ਹਰਿਮੰਦ੍ਰ ਦੇ ਬਜਾਰ ਗੁਰੂ ਔ ਰ ਮਹਿਲ ਗੁਰੂ ਔਰ ਕਟੜਾ ਦੌਲ਼ਦੀ ਅਵਾਦੀਦਾ ਨਾਮਤੱਕ * ਵੀ ਨਹੀਂ ਸੀ। ਔਰ ਜੋ ਸਰਦਾਰ ਰਾਮਗੜੀਆਂ, ਭੰਗੀਆਂ, ਔਰ ਆਲੂਵਾਲੀਆ ਆਦੀ ਨੇਂ ਜੰਗੀਰ ਦਿੱ ਤੀ ਸੀ ਉਸੀ ਆਮਦਨੀ ਸੇ ਲੰਗਰ ਜਾਰੀ ਹੋ ਕਰ ਫਕੀਰ ਅਤੇ ਗਰੀਬ ਗੁਰਬਾ ਔ ਰ ਅਖਾੜੇ ਵਿੱਚ ਰਹਿਨ ਵਾਲਿਆਂ ਨੂੰ ਖੁੱਲਾ ਅੰਨ ਦਿੱਤਾ ਜਾਯਾ ਕਰਦਾਸੀ। ਫਿਰ ਕਾਬਲੀਆਂ ਦੀ ਲੁੱਟ ਮਾਰਦੇ ਡਰ ਨਾਲ ਔਰ ਕਹਿਤ ਸਾਲੀ ਦੇ ਕਾਰਣ ਅੰਮ੍ਰਿਤਸਰ ਵਾਸੀ ਹੋਰ ਹੋਰ ਜਗਾ ਵਿੱਚ ਚਲ ਗਏ ਸੀ। ਸਿਰਫ ਉਕਤ ਨਿਰਬਾਂਣ ਸਾਹਿਬ ਔਰ ਕਈ ਇੱਕ ਸੇਵਕ ਦਰਬਾਰ ਸਾਹਿਬ ਵਿੱਚ ਮੌਜੂਦ ਰਹੇ। ਕਿਉਂਕਿ ਉਕਤ ਨਿਰਬਾਂਨ ਸਾਹਿਬ ਖੁਦ ਬੜੇਕਰਾਮਾਤੀਸਨ ਔਰ ਸਰਦਾਰ ਚੜ੍ਹਤਸਿੰਘ ਦਾਦਾ ਮਹਾਰਾਜਾ ਰੰਜੀਤ ਸਿੰਘ ਸਾਹਿਬ ਪੰਜਾਹ ਰੁਪਏ ਰੋਜਾਨਾਂ ਲੰਗਰ ਦੀ ਰਸਤ ਵਾਸਤੇ ਦਿੱਤਾ ਕਰਦਾਸੀ। ਫਿਰ ਸਰਦਾਰ ਮਾਨਸਿੰਘ ਜੀ ਮਹਾਰਾਜਾ ਰੰਜੀਤ ਸਿੰਘ ਜੀਦੇ ਪਿਤਾ ਓਹਨਾਂ ਦੀ ਖਿ ਦਮਦ ਵਿੱਚ ਹਾਜਰ ਰਹੇ। ਚੁਨਾਂਚਿ ਨਿਰਬਾਂਣ ਸਾਹਿਬ ਜੀਕੀ ਕਰਾਮਾਤ (ਵਰ) ਸੇ ਹੀ ਮਹਾਰਾਜਾ ਰੰਜੀਤ ਸਿੰਘ ਜੀ ਪੈਦਾ ਹੋਏ †। ਜੋ ਇਸ ਗੱਦੀ ਦੇ ਸੇਵਕ ਸਨ।

---

* ਬਾਦ ਵਿੱਚ ਨਿਰਬਾਣ ਪ੍ਰੀਤਮ ਦਾਸਜੀ ਔਰ ਨਿਰਬਾਂਣ ਸੰਤੋਖਦਾਸਜੀ ਦੀ ਪ੍ਰੇਰਨਾਂ ਸੇ ਮਹਾਂਰਾਜਾ ਰੰਜੀਤ ਸਿੰਘ ਨੇ ਹਰਿਮੰਦਰ ਜੀਨੂੰ ਸੰਗਮਰਮਰ ਆਦੀ ਲਗਾਕੇ ਆਲੀਸ਼ਾਂਨ ਮਕਾਂਨ ਬਨਾਯਾ ਔਰ ਸ਼ਹਿਰ ਕਾਇਮ ਕੀਤਾ।

† ਨਿਰਬਾਂਣ ਸੰਤੋਖਦਾਸਜੀ ਤਥਾਂ ਨਿਰਬਾਂਣ ਪ੍ਰੀਤਮ ਦਾਸਜੀ ਦਾ ਪਰਸਪਰ ਬੜਾ ਸਨੇਹ ਸੀ ਉਕਤ ਔਰ ਅਗੇ ਲਿਖੇ ਸਾਂਨੇ ਵਾਲੇਸਰਬਕਾਂਮ ਦੋਨੋਂ ਨੇ ਮਿਲਕਰ ਕੀਤੇ ਅਰਥਾਤ ਨਿਰਬਾਂਣ ਪ੍ਰੀਤਮਦਾਸ ਜੀਦੇ ਸਰਬ ਕਾਂਮਾਂ ਵਿੱਚ ਸੰਤੋਖਦਾਸ

ਜਦੋਂ ਬਿ੦ ਸੰਮਤ ੧੮੪੦ ਮੇਂ ਵਰਖਾ ਨਾਂ ਪੈਣੇ ਔਰ ਕਹਿਤ ਸਾਲੀ ਦੇ ਕਾਰਣ ਸਰੋਵਰ ਦਾ ਪਾਣੀ ਸੁੱਕ ਗਿਆ ਤਾਂ ਨਿਰਬਾਣ ਸਾਹਿਬ ਜੀਨੇਂ ਭਜਨ ਔਰ ਭਗਤੀ ਦੇ ਪ੍ਰਭਾਵ ਸੇ ਸਦਾਵਰਤ ਆਮਜਾਰੀ ਕਰਕੇ ਰਾਵੀ ਦਰਯਾਇ ਸੇ ਨਹਿਰ* ਲਿਆਕੇ ਤਲਾ ਹਰਿਮੰਦ੍ਰ ਜੀਦਾ ਭਰ ਦਿੱਤਾ ਕਿਉਂਕਿ ਸਰਦਾਰਾਂ ਔਰ ਰਾਜਿਆਂ ਪਾਸੋਂ ਏਹ ਕੰਮ ਹੋਣਾਂ ਕਠਿਨ ਸੀ। ਕਿਸ ਲੀਏ ਕਿ ਸਭ ਰਿਆਸਤਾਂ ਅਲਗ ੨ ਸਨ। ਫਿਰ ਦੋ ਸਾਲਦੇ ਦਰਖਤ ਲਿਆਕੇ ਦਰਬਾਰ ਸਾਹਿਬ ਵਿਚ ਨਿਸ਼ਾਨ ਦੋਨੋ ਮਹਾਤਮਾ ਇਕ ਬਾਬਾ ਪ੍ਰੀਤਮਦਾਸ ਜੀ ਤੇ ਦੂਜੇ ਬਾਬਾ ਸੰਤੋਖ ਦਾਸਜੀਨੇ ਕਾਯਮ ਕੀਤੇਸੀ। ਔਰ ਜੋ ਆਮਦਨੀ ਸਰਕਾਰ ਵਾ ਜੰਗੀਰ ਆਦੀ ਸੇ ਹੁੰਦੀ ਸੀ ਉਕਤ ਨਿਰਬਾਂਣ ਸਾਹਿਬ ਲੰਗਰ ਔਰ ਗਰੀਬ ਗੁਰਬਿਆਂ ਦੇ ਵਾਸਤੇ ਖਰਚ ਕਰਦੇ ਸਨ। ਔਰ ਅਪਨੇਂ ਪਾਸ ਨਕਦੀ ਜਮਾਂ ਨਹੀਂ ਰਖਦੇ ਸਨ॥ ਫਿਰ ਇਤਨੀ ਭਾਰੀ ਸ਼ਕਤੀ ਵਾਲੇ ਨਿਰਬਾਂਣ ਸਾਹਿਬ ਸੰਬਤ ੧੮੫੦ ਵਿੱਚ ਸੁਰਗਵਾਸ ਹੋਗਏ ਕੁਲ ੪੯ ਸਾਲ ਗੱਦੀ ਨਸ਼ੀਨੀ ਕੀਤੀ। ਇਹਨਾਂ ਦੇ ਪਿਛੋਂ ਮਹੰਤ ਬ੍ਰਹਮ ਸਾਹਿਬ ਜੀ ਗੱਦੀ ਪਰ ਬੈਠੇ। ਆਪ ਹਮੇਸ਼ਾਂ ਈਸ਼੍ਵਰ ਭਗਤੀ ਵਿੱਚ ਮਗਨ ਰਹਿੰਦੇ ਸੀ। ਜਿਨਾਂ ਨੂੰ ਆਮ ਲੋਗ ਔਤਾਰ ਗੁਰੂ ਨਾਨਕ ਸਾਹਿਬ ਕਹਿੰਦੇ ਸੀ।

ਔਰ ਹੱਦ ਦਰਜੇ ਦੇ ਰਹਿਮ ਦਿਲ ਸਨ, ਬਲਕਿ ਅੱਜ ਤੱਕ ਮਸ਼ਹੂਰ ਹੈ ਕਿ ਅਗਰ ਕਿਸੀ ਗਰੀਬ ਸਾਧੂ ਮੁਹਤਾਜ ਦਾ ਕੰਮ ਹੁੰਦਾ ਸੀ ਤਾਂ ਖੁਦ ਮਹਾਂਰਾਜਾ ਰਨਜੀਤ ਸਿੰਘ ਸਾਹਿਬ ਨੂੰ ਕਹਿਕੇ ਫੌਰਨ ਕਰਾ ਦਿੰਦੇ ਸੀ ਔਰ ਅਪਨੇਂ ਫੈਦੇ ਦੇਵਾਸਤੇ ਕ

---

ਇਕ ਸਮੇਂ ਮਹਾਰਾਜਾ ਰੰਜੀਤਸਿੰਘ ਜੀਦੇ ਪਿਤਾ ਸਰਦਾਰ ਮਾਨ ਸਿੰਘਜੀ ਅਪਨੀ ਧਰਮਪਤਨੀ ਸਹਿਤ ਉ
ਸੀ ਸਾਥ ਰਹੇ ਇਕ ਸਮੇਂ ਮਹਾਰਾਜਾ ਰੰਜੀਤਸਿੰਘ ਜੀਦੇ ਪਿਤਾ ਸਰਦਾਰ ਮਾਨ ਸਿੰਘਜੀ
ਕਤ ਨਿਰਬਾਣਾਂ ਦਾ ਦਰਸ਼ਨ ਕਰਨ ਲਈ ਆਏ ਔਰ ਪੁਤ੍ਰ ਦੇ ਵਾਸਤੇ ਉਤਕਟ ਅਭਿਲਾਖਾ ਜ਼ਾਹਰ ਕੀਤੀ ਨਿਰਬਾਂਣ
ਪ੍ਰੀਤਮਦਾਸ ਜੀਨੇ ਫੁਰਮਾਯਾ ਆਪਦੀ ਪੁੱਤ੍ਰ ਇੱਛਾ ਤਾਂ ਪੂਰੀ ਹੋਊਗੀ ਪਰ ਮਾਈ ਨੇਂ ਇੱਕ ਅੱਖ ਢਕ ਕਰ ਦਰਸ਼ਨ ਕੀ
ਤਾ ਹੈ ਇਸ ਵਾਸਤੇ ਏਕਾਖਸ਼ੀ ਲੜਕਾ ਪੈਦਾ ਹੋਊਗਾ ਜੋ ਮਹਾਂਰਾਜਾ ਰੰਜੀਤ ਸਿੰਘ ਹੋਯਾ। ਇਸ ਪ੍ਰਕਾਰ ਦੇ ਪ੍ਰਸਿੱਧ ਕਾ
ਰਜ ਉਕਤ ਨਿਰਬਾਣਾਂ ਦੀ ਕਰਾਮਾਤਾਂ ਦਾ ਫਲ ਹੈ।

* ਨਿਰਬਾਂਣ ਪ੍ਰੀਤਮ ਦਾਸਜੀ ਔਰ ਬਾਵਾ ਸੰਤੋਖ ਦਾਸਜੀ ਪੰਜ ਸੌ ਨਿਰਬਾਣੋਂ ਸਹਿਤ ਹਸਲੀ ਨਾਮਕ ਨਦੀ ਖੋਦ
ਕਰ ਲਿਆ ਦੀ ਸੀ ਜਿਸਦਾ ਜਲ ਹੁਣ ਤਾਂਈ ਅੰਮ੍ਰਿਤਸਰ ਸਰੋਵਰ ਵਿੱਚ ਪੈਂਦਾ ਹੈ। ਸ਼ੋਕ ਹੈ ਕਿ ਅੱਜ ਕੱਲ ਦੇ ਕ੍ਰਿਤ
ਘਨ ਸਿੰਘ ਓਹਨਾਂ ਦੇ ਇਤਨੇ ਕਿਰਤੱਗ ਹਨ ਕਿ ਓਹਨਾਂ ਦੀਆਂ ਸੰਤਾਂਨਾਂ ਨੂੰ ਧੱਕੇ ਮਾਰਕੇ ਘਰੋਂ ਕੱਢ ਰਹੇ ਹਨ॥

ਨੋਟ - ਹੰਸਲੀਨਹਿਰਦਾ ਲਿਆਵਨਾਂ ਪੰਥ ਪ੍ਰਕਾਸ਼ ਕਰਤਾ ਗਯਾਨੀ ਗਯਾਨ ਸਿੰਘ ਜੋ ਬਿ੦ ਸੰ੦ ੧੮੪੩ ਮੇਂ ਲਿਖਦੇ
ਹੈਨ ਔ ਦੇਹ ਤਵਾਰੀਖ ਸਜਰੇ ਵਾਲਾ ਬਿ੦ ੧੮੪੦ ਵਿਚ ਲਿਖਦਾ ਹੈ ਮਤਲਬ ਏਹ ਹੈ ਕਿ ਇਹਨਹਿਰ ਨ੍ਰਿਬਾਣ ਪ੍ਰੀਤ
ਮਦਾਸਜੀ ਤੇ ਨ੍ਰਿਬਾਣ ਸੰਤੋਖਦਾਸ ਜੀਨੇਂ ਹੰਸਲੀਨਹਿਰ ਲਿਆਕੇ ਸ੍ਰੀ ਅੰਮ੍ਰਿਤਸਰ ਵਿਚ ਪਾਈ ਹੈ ਏਹ ਉਪਕਾਰ ਇਨਾਂ ਦਾ ਹੀ ਹੈ।

ਦੀ ਦਰਖਾਸਤ ਨਹੀਂ ਕਰਦੇ ਸੀ। ਔਰ ਬਹੁਤ ਸਰੇ ਮਹੰਤਾਂ ਸਾਧੂਆਂ ਨੂੰ ਹਜਾਰਾਂ ਰੁ ਪਏ ਦੀ ਜੰਗੀਰ ਲੈਕ ਦਿੱਤੀ ਸੀ ਜੋ ਅੱਜ ਤੱਕ ਬਰਾਬਰ ਸਾਹਿਬ ਆਲੀਸ਼ਾਨ ਅੰਗ੍ਰੇ ਜ ਬਹਾਦੁਰ ਸੇ ਜਾਰੀ ਹੈ। ਔਰ ਇੱਕ ਬੜਾ ਕੂਆ ਦੋ ਲਾਬ ਹਰਟ ਵਾਲੇ ਅਖਾੜੇ ਮੇਂ ਸਭ ਲੋਗਾਂ ਦੇ ਅਸ਼ਨਾਨ ਕਰਨ ਦੇ ਲਈ ਜਾਰੀ ਰਖਾ ਹੂਆ ਹੈ। ਔਰ ਅਲਗ ੨ ਗੁਸਲ ਖਾਂਨੇ ਬਨਾਏ ਗਏ ਹਨ। ਖਾਸ ਕਰਗਰਮੀ ਦੀ ਮੌਸਮ ਵਿੱਚ ਭਾਰੀ ਕੱਠ ਰਹਿੰਦਾ ਹੈ।

ਮਹਾਂਰਾਜਾ ਰੰਜੀਤਸਿੰਘ ਖੁਦ ਦਰਸ਼ਨ ਕਰਨ ਵਾਸਤੇ ਅਖਾੜੇ ਵਿੱਚ ਅਊਂਦੇ ਸਨ ਔ ਰ ਜਦਕਦੀ ਦਰਬਾਰ ਆਲੀਸ਼ਾਨ ਹੁੰਦਾ ਸੀਤਾਂ ਉਸ ਵੇਲੇ ਦੋਵਡੇ ਮੁਸਾਹਿਬ ਸ੍ਵਾਰੀ ਸਹਿਤ ਮਹੰਤ ਜੀਦੀ ਖਿਦਮਦ ਵਿੱਚ ਹਾਜਰ ਹੋਕੇ ਵਡੇ ਆਦਰ ਸਤਕਾਰ ਨਾਲ ਮਹੰਤ ਜੀਨੂੰ ਰਾਜ ਦਰਬਾਰ ਮੇਂ ਲਜਾਯਾ ਕਰਦੇ ਸਨ। ਔਰ ਜਦੋਂ ਵਾਪਿਸ ਅਉਂਦ ਸਨ ਤਾਂ ਰਾਜੇ ਦੀ ਵੱਲੋਂ ਵਡੀ ਭੇਟਾ (ਨਜਰਾਨਾ) ਦਿੱਤਾ ਜਾਯਾ ਕਰਦਾਸੀ। ਔਰ ਜੰਗੀਰ ਵੀ ਲੰਗਰ ਦੇ ਵਾਸਤੇ ਦਿੱਤੀ ਹੋਈ ਹੈ। ਔਰ ਉਸ ਹਿੰਮਤੀ ਈਸ਼੍ਵਰ ਭਗਤ ਨੇਂ ਮੁਸਾਫਰਾਂ ਦੇ ਅਰਾਂਮ ਵਾਸਤੇ ਸੈਂਕੜੇਂ ਮਕਾਨ ਬਨਾਏ ਔਰ ਇੱਕ ਭੰਡਾਰਾ ਬਹੁਤ ਵੱਡਾ ਬਿ੦ ਸੰ੦ ੧੮੯੨ ਵਿੱਚ ਕੀਤਾਸੀ। ਜਿਸ ਵਿਚ ਸਾਧੂਆਂ ਦੇ ਸਾਰੇ ਫਿਰਕੇ ਪੰਜਾਬ ਅਤੇ ਹਿੰਦੋਸਤਾਂਨ ਦੇ ਸਭ ਜਮਾਂ ਹੋਏਸੀ। ਜਿਸ ਪਰ ਲਖਾਂ ਰੁਪਏ ਖਰਚ ਹੋਏਸੀ। ਰਾਜਾ ਧਿਆਂਨਸਿੰਘ ਸਾਹਿਬ ਔਰ ਮਿਸ੍ਰ ਬੇਲੀਰਾਮ ਸਾਹਿਬ ਵਾਸਤੇ ਸ੍ਵਾਗਤ ਸਾਧਾਂ ਸੰਤਾਂ ਮਹੰਤਾਂ ਦੇ ਰਾਜੇ ਦੇ ਹੁਕਮ ਸੇ ਅੰਮ੍ਰਿਤਸਰ ਨਿਯਤ ਹੋਏ ਸਨ। ਬਲਕਿ ਖੁਦ ਕਈ ਮਹੀਨੇਂ ਤੱਕ ਅੰਮ੍ਰਿਤ ਸਰ ਮੇਂ ਠਹਿਰੇ ਰਹੇ ਔਰ ਇੱਕ ਬੜਾ ਕੂਆ ਜੋ ਕਿ ਆਮਰਾਸਤੇ ਪਰ ਦਰਵਾਜਾ ਸੁਲ ਤ੍ਵਾਂਨ ਵਿੰਡਦੇ ਬਾਹਿਰ ਅੰਮ੍ਰਿਤਸਰ ਬਨਵਾਇਆ। ਅੱਜਤੋਂਈ ਉਸਪਰ ਪਊਂ (ਛਬੀਲ) ਜਾਰੀ ਹੈ। ਇਸਤੋਂ ਛੁੱਟ ਹੋਰ ਕਈ ਕੂਏ ਜਿੱਥੇ ਪਾਂਣੀ ਦੀ ਨਿਹਾਯਤ ਦਿੱਕਤਸੀ ਅਪਨੀ ਲਾਗਤ ਸੇ ਬਨਵਾਏ। ਜਦੋਂ ਮਹਾਂਰਾਜਾ ਸਾਹਿਬ ਸ੍ਵਰਗਵਾਸ ਹੋਏ ਔਰ ਓਹਨਾਂ ਦੀ ਜਗਾ ਰਾਜਾਖੜਕਸਿੰਘ ਸਾਹਿਬ ਤਖਤਨਸ਼ੀਨ ਹੋਏ। ਤਾਂ ਉਕਤ ਮਹੰਤਸਾਹਿਬ ਜੀਦੇ ਦਰਸ਼ਨ ਕਰਨ ਵਾਸਤੇ ਆਏ ਤਾਂ ਇੱਕ ਮੌਜਾ ਲੁਹਾਰਾਂ ਵਾਲੀ ਜਿਲਾ ਗੁਰਦਾਸਪੁਰ ਮੇਂ ਮੁਤਹਿਤ ਜੰਗੀਰ ਮਏ ਪੰਜਸੌ ਰੁਪਇਆ ਨਕਦ ਔਰ ਕਪੜੇ ਅਰਦਾਸ ਕਰਾਯਾ ਔਰ ਪਹਿਲਾਂਦੀ ਤਰਾਂ ਆਦਰਸਤਕਾਰ ਕਰਦੇ ਰਹੇ। ਫਿਰ ਜਿਸ ਵੇਲੇ ਮਹਾਂਰਾਜਾ ਸ਼ੇਰਸਿੰਘ ਸਾਹਿਬ ਤਖਤ ਪਰ ਬੈਠੇ ਤਾਂ ਏਹ ਰਾਜਾ ਸਾਹਿਬ ਭੀ ਮਹਾਂਰਾਜਾ ਰੰਜੀਤ

ਸਿੰਘ ਦੀ ਤਰਾਂ ਹਾਜਰ ਹੋਕੇ ਅਦਬ ਸੇ ਸੇਵਕਾਂ ਦੀ ਤਰਾਂ ਸਤਕਾਰ ਕਰਦੇ ਰਹੇ ਮੁੱਢ ਤੋਂ ਏਹ ਕਾਯਦਾ ਚਲਾ ਆਇਆ ਹੈ ਕਿ ਜਦੋਂ ਕੋਈ ਰਜਾ ਮਹਾਂਰਾਜਾ ਗੱਦੀ ਨਸ਼ੀਨ ਹੁੰਦਾਸੀ ਤਾਂ ਤਖਤ ਪਰ ਬੈਠਨ ਦੇ ਜਲੂਸ ਵੇਲੇ ਮਾਲਾ ਤਿਲਕ ਕਪੜਾ ਔਰ ਬੜੀ ਭਾਰੀ ਭੇਟ ਇਸ ਅਖਾੜੇ ਦੇ ਨਾਮ ਮਹੰਤ ਸਾਹਿਬ ਮਾਲਕ ਗੱਦੀ ਨੂੰ ਦਿੱਤੀ ਜਾਂਦੀਸੀ। ਔਰ ਜਦ ਕੋਈ ਮਹਾਂਰਾਜਾ ਸਾਹਿਬ ਅੰਮ੍ਰਿਤਸਰ ਦੀ ਤਰਫ ਅਉਂਦੇ ਸਨ ਤਾਂ ਸਬਬੀ ਪਹਿਲੇ ਅਖਾੜੇ ਦੇ ਮਹੰਤ ਸਾਹਿਬ ਦੀ ਖਿਦਮਦ ਵਿੱਚ ਹੱਥ ਜੋੜਕੇ ਸੱਚੇ ਦਿਲ ਨਾਲ ਹਾਜਰ ਹੋਕੇ ਪ੍ਰਣਾਮ ਕਰਦੇ ਸਨ ਅਰਥਾਤ ਆਲਾਦਰਜੇ ਦੀ ਸੇਵਕੀ ਦਾ ਤਰੀਕਾ ਪੂਰਾ ਕਰਦੇਸੀ ਬਿਕ੍ਰਮ ਸੰਬਤ ੧੯੮੨ ਨੂੰ ਬ੍ਰਹਮ ਸਾਹਿਬ ਜੀ ਸੁਰਗਵਾਸ ਹੋਏ ਔਰ ੪੨ ਸਾਲ ਗੱਦੀ ਨਸ਼ੀਨ ਰਹੇ। ਲੰਗਰ ਬਾਦਸਤੂਰ ਜਾਰੀ ਰਖਿਆ ਬਲਕਿ ਬਹੁਤ ਤਰੱਕੀ ਦਿੱਤੀ ਕਿਉਕਿ ਏਹਨਾਂ ਸਾਹਿਬਾਂ ਨੂੰ ਦੁਨੀਆਬੀ ਲਾਲ ਚਦਾਖਿਆਲ ਬਿੱਲਕੁਲ ਨਹੀਸੀ॥ ਬਾਦ ਵਿੱਚ ਮਹੰਤ ਬ੍ਰਹਮ ਹਰੀ ਸਾਹਿਬ ਬਿ੦ ਸੰ੦ ੧੯੯੨ ਨੂੰ ਗੱਦੀਨਸ਼ੀਨ ਹੋਏ ਔਰ ਏਨਾਂ ਦਿਨਾਂ ਵਿੱਚ ਇੱਕ ਬਹੁਤ ਬੜਾ ਭੰਡਾਰਾ ਯਾਨੀ ਆਮਖਾਨਾਂ ਤਮਾਂਮ ਫਕੀਰ ਮੁਹਿਤਾਜ ਵਾ ਗਰੀਬਾਂ ਨੂੰ ਵੰਡਿਆ ਸੀ ਔਰ ਕਈ ਹਾਥੀ ਵਾ ਪਾਲਕੀ ਵਗੈਰਾ ਮਹਾਂਰਾਜਾ ਸਾਹਿਬ ਬਹਾਦੁਰ ਨੇਂ ਓਹਨਾਂ ਮਹੰਤਾਂ ਦੇ ਲਈ ਜੋ ਮੁਲਕ ਪੰਜਾਬ ਅਤੇ ਹਿੰਦੋਸਤਾਂਨਸੇ ਆਏ ਸਨ ਓਹਨਾਂ ਦੀ ਸ੍ਵਾਰੀ ਦੇ ਵਾਸਤੇ ਭੇਜੇ ੧੫ ਦਿਨ ਤੱਕ ਬਰਾਬਰ ਏਹ ਮੇਲਾ ਵਾ ਭੀੜ ਭਾੜ ਸਾਡੇ ਅਖਾੜੇ ਵਿੱਚ ਹੁੰਦਾ ਰਿਹਾ ਹਰਇੱਕ ਔਂਨ ਵਾਲੇ ਨੂੰ ਮਨ ਭੌਂਦੀ ਰਸਦ ਮਿਲੀ ਤਿੰਨ ਦਿਨ ਸੀਰਨੀ ਯਾਨੇਂ ਬੜੇ ਲੱਡੂ ਵਗੈਰਾ ਵਾ ਕਪੜੇ ਹਸੀਯਤ ਅਨੁਸਾਰ ਹਰਇੱਕ ਨੂੰਦਰਜਾ ਬਦਰਜਾ ਰਵਾਂਨਗੀਦੇ ਵੇਲੇ ਦਿੱਤੇ ਗਏਸੀ। ਐਸਾ ਨਾਮੀ ਭੰਡਾਰਾ ਫਕੀਰਾਂ ਔਰ ਰਾਜਿਆਂ ਵਿੱਚ ਕਦੀ ਨਹੀਂ ਹੋਇਆ। ਜਿਸਦਾ ਬਾਕੀ ਬਚਾ ਹੋਇਆ ਗੱਲਾ ਮੁਸਾਫਰਾਂ ਨੇਂ ਜੋ ਜਾਂਨੇਂ ਵਕਤ ਵੇਚਿਆਤਾਂ ਅੰਮ੍ਰਿਤ ਸਰ ਦੇ ਬਜਾਰ ਦਾ ਭਾ ਦੁਗਨਾਂ ਸਸਤਾ ਹੋਗਿਆ। ਔਰ ਇੱਕ ਬਉਲੀ ਮੁਸਾਫਰਾਂ ਦੇ ਅਰਾਂਮ ਵਾਸਤੇ ਮੌਜਾ ਸਿਪੀਆਲ ਰਾਸਤਾ ਜੰਮੂ ਮੇਂ ਬਨਵਾਈ ਜਿਸਪਰ ਅੱਜ ਤੱਕ ਛਬੀਲ ਮੌਜੂਦ ਹੈ ਔਰ ਲੰਗਰ ਸਦਾਵਰਤ ਪਿੰਡਾਂ ਦੀ ਬਟਾਈ ਵਗੈਰਾ ਸੇ ਜਾਰੀ ਰਖਿਆ ਕੋਈ ਗਰੀਬਵਾ ਮੁਹਿਤਾਜਖਾਲੀਨਹਾਂ ਜਾਂਦਾਸੀ ਔਰਮਹਾਂਰਾਜ ਸਾਹਿਬਦੇ ਦਰਬਾਰਮੇਂਮਾਫਕ ਮਹੰਤਬ੍ਰਹਮਸਹਿਬਦੇ ਆਦਰਸਤਕਾਰ ਜਿਆਦੇ ਹੁੰਦਾ ਸੀ। ਉਸ ਫਕੀਰ ਦੋਸਤ ਮਹੰਤ ਨੇਂ ਖੁੱਲੇ ਦਿਲਸੇਂ ਇੱਕ ਅਖਾੜਾ ਜੋਕਿ ਗੁਰੂ ਸੰਗਤ ਸਾਹਿਬ ਦੇ ਨਾਮਸੇ ਪ੍ਰਸਿੱਧ ਹੈ

ਅਬਾਦ ਕੀਤਾ। ਜਿਸ ਵਿਚ ਮੁਲਕ ਪੰਜਾਬ ਵਾ ਹਿੰਦੁਸਤਾਂਨ ਦੇ ਤੀਰਥਾਂ ਪਰ ਫਕੀਰ ਵਾ ਮੁਹਿਤਾਜਾਂ ਨੂੰ ਅੱਜ ਤੋਕ ਰੋਟੀ ਬਰਾਬਰ ਮਿਲਦੀ ਹੈ। ਔਰ ਅਕਸਰ ਮੁਸਾਫਰਾਂ ਦੇ ਅਰਾਮ ਦੇ ਵਾਸਤੇ ਮਕਾਂਨ ਬਨਵਾਏ। ਸੰਮਤ ਬਿ੦ ੧੯੦੯ ਮੇਂ ਮਹੰਤ ਬ੍ਰਹਮ ਹ ਰੀਜੀ ਬ੍ਰਹਮਵਾਸ ਹੋਏ ਔਰ ੧੭ ਸਾਲ ਗੱਦੀ ਨਸ਼ੀਨ ਰਹੇ ਔਰ ਬਿ੦ ਸੰਮਤ ੧੯੦੯ ਮਾਂਹ (ਮਹੀਨਾ) ਕੱਤਕ ਮੇਂ ਮਹੰਤ ਬ੍ਰਹਮ ਬੂਟਾਜੀ ਗੱਦੀ ਨਸ਼ੀਨ ਹੋਏ ਔਰ ਏਹਨਾਂ ਦਿਨਾਂ ਵਿੱਚ ਇੱਕ ਖਾਸ ਵੱਡਾ ਭੰਡਾਰਾ ਅਰਥਾਤ ਆਮਖਾਨਾਂ ਸਾਰੇ ਸਾਧੂਆਂ ਦੀ ਸੰਪ੍ਰ ਦਾ ਤਥਾ ਅਨਾਥਾਂ ਨੂੰ ਵੰਡ ਦਿੱਤਾ ਔਰ ਹੱਛੇ ੨ ਪੱਕੇ ਮਕਾਂਨ ਇਸ ਅਖਾੜੇ ਵਿੱਚ ਨਵੇਂ ਸਿਰੇ ਬਨਵਾਏ ਔਰ ਬੜੀ ਭਾਰੀ ੪ ਮੰਜਲਾ ਡਿਉਢੀ ਮੁਸਾਫਰੋਂ ਤਥਾ ਅਖਾੜ ਮੇਂ ਅਉਨ ਵਾਲਿਆਂ ਦੇ ਅਰਾਂਮ ਵਾਸਤੇ ਬਨਵਾਈ। ਔਰ ਇੱਕ ਆਲੀਸ਼ਾਂਨ ਬੁੰਗਾ ਭੀ ਕੂਏ ਸਹਿਤ ਮੁਕਾਂਮਖਾਸਤਰਨ ਤਾਰਨਮੇਂ ਦੂਰ ੨ ਸੇ ਅਸ਼ਨਾਨਕਰਨਲਈਅਉਨ ਵਾਲੇ ਮੁਸਾਫਰਾਂ ਦੇ ਅਰਾਂਮ ਲਈ ਬਨਵਾਯਾ ਹਰਇੱਕ ਮਹੀਨੇਂ ਵਿੱਚ ਅਮਾਵਸਜਾ ਨੂੰ ਬੜਾ ਮੇਲਾ ਲਗਦਾ ਹੈ ਔਰ ਹਰਇਕ ਮਕਾਂਨ ਦਾ ਕਰਾਯਾ ਨਿਹਾਯਤ ਮਹਿੰਗਾ ਹੋ ਜਾਂਦਾ ਹੈ ਪਰ ਉਕਤ ਬੁੰਗੇ ਵਿੱਚ ਹਰਇੱਕ ਮੁਸਾਫਰ ਗੁੰਜਾਇਸ਼ ਅਨੁਸਾਰ ਮੁਫਤ ਅ ਰਾਂਮ ਪਉਂਦਾ ਹੈ। ਔਰ ਇੱਕ ਬਉਲੀ ਮੁਕਾਂਮ ਮੌਜਾ ਬਰਵਾਲਾ ਜਿਲਾ ਲਾਹੌਰ ਵਿੱ ਚ ਜਿੱਥ ਸਦਰ ਦੇ ਆਂਮ ਰਸਤੇ ਚਲਦੇ ਹਨ ਔਰ ਜਿਲਾ ਫੀਰੋਜਪੁਰ ਦਾ ਆਮਰਾਹ ਜਾਰੀਹੈ ਸੈਂਕੜੇਂਰੁਪਯਾ ਖਰਚਕਰਕੇ ਬਨਵਾਈ ਹੈ ਔਰਹਮੇਸ਼ਾਂਦੇ ਵਾਸਤੇਪਾਣੀ ਪਿਲਾਉਨ ਲਈਓਥੇਖਰਚ ਨਿੱਯਤਕੀਤਾ ਹੋਯਾ ਹੈ। ਇਸਤੋਂਬਿਨਾਂ ਹੋਰਕਈਪਿੰਡਾਂ ਵਿੱਚਜਿੱਥੇਪਾਂਣੀਦੀ ਦਿੱਕਤ ਸੀ ਓਥੇ ਕੂਏ ਬਨਵਾਏ ਗਏ। ਮਹੰਤ ਬ੍ਰਹਮ ਬੂਟਾ ਸਾਹਿਬ ਜੀਦੇ ਮਹੰਤ ਨਿ ਰੰਜਨ ਦਾਸਜੀ ਹੋਏ ਜਿਨਾਂ ਦੇ ਸ਼ਿਸ਼ ਸ੍ਰੀਮਾਨ ਮਹੰਤ ਨਿਰਬਾਂਣ ਪ੍ਰਯਾਗਦਾਸਜੀ ਅ ਖਾੜਾ ਬ੍ਰਹਮ ਬੂਟਾ ਮੇਂ ਵਰਤਮਾਂਨ ਮਹੰਤ ਹਨ। ਇਸ ਸਮੇਂ ਆਮਦਨੀ ਕਮ ਔਰ ਖਰਚ ਜਿਆਦਾ ਹੈ ਇਸ ਵਾਸਤੇ ਮਹੰਤ ਪ੍ਰਯਾਗਦਾਸ ਜੀਨੇ ਅਪਨੀ ਮੇਹਨਤਸੇ ਜਮੀ ਨ ਕਾਸ਼ਤ ਕਰਾਕੇ ਰੋਜਾਨਾਂ ਲੰਗਰ ਅਖਾੜੇ ਵਿੱਚ ਜਾਰੀ ਕੀਤਾ ਹੋਇਆ ਹੈ ਜੋ ਹਰ ਇੱਕ ਗਰੀਬ ਅਨਾਥ ਤਥਾ ਮੁਸਾਫਰਾਂ ਨੂੰ ਜਿਤਨੇਂ ਭੀ ਰੋਜ ਆਜਾਂਨ ਬਰਾਬਰ ਦੋਨੋਂ ਵੇਲੇ ਭੋਜਨ ਮਿਲਦਾ ਹੈ। ਔਰ ਨੰਗੇ ਭੁਖੇ ਲੰਗੜੇ ਅੰਧੇ ਨੂੰ ਕਪੜਾ ਲੱਤਾ ਭੀ ਲੋੜ ਅਨੁਸਾਰ ਦਿੱਤਾ ਜਾਂਦਾ ਹੈ। ਔਰ ਦੋਨੋ ਵਕਤ ਗੁਰੂ ਗ੍ਰੰਥ ਸਾਹਿਬ ਸ਼ਿਵਾਲਾ ਸ੍ਰੀ ਦੁਰ ਗਾ ਭਗਵਤੀ ਤਥਾ ਗਣੇਸ਼ਜੀ ਕੀ ਮੂਰਤੀ ਕੀ ਨਿੱਤ ਪੂਜਾ ਹੁੰਦੀ ਹੈ। ਔਰ ਹਰਸਾਲ

ਵਸਾਖੀ ਦਵਾਲੀ ਦੇ ਮੇਲੇ ਪਰ ਪੰਜਾਬ ਔਰ ਹਿੰਦੋਸਤਾਨ ਸੇ ਜੋ ਸਾਧੂ ਅੰਮ੍ਰਿਤਸਰ ਅਉਦੇ ਹਨ ਓਹਨਾਂ ਨੂੰ ਬਰਾਬਰ ਦੋਨੋਂ ਵਕਤ ਭੋਜਨ ਦਿੱਤਾ ਜਾਂਦਾ ਹੈ ਹੁਨ ਪਾਠਸਾਲਾ ਖੋਲਨ ਦੀ ਭੀ ਤਿਜ਼ਾਰੀ ਕਰ ਰਹੇ ਹੈਨ।

# ਗੁਰੂਹਰਿ ਕ੍ਰਿਸ਼ਨ ਜੀਦੀ ਵੰਸਾਵਲੀ।

ਸੱਤਵੀ ਪਾਤਸਾਹੀ ਗੁਰੂ ਹਰਿਰਾਇ ਜੀਦੇ ਸ਼ਿਸ਼ ਬਿ० ਸੰ० ੧੭੧੮ ਕਾਤਕ ਵਦੀ ੮ ਨੂੰ ਅੱਠ ਵੀ ਪਾਤਸ਼ਾਹੀ ਗੁਰੂ ਹਰਿਕ੍ਰਿਸ਼ਨਜੀ ਹੋਏ ਜੋਗਦੀਪਰ ਬੈਠੇਸਨ ਉਨਾਦੇ ਸ੍ਰੀ ਨਿਰਬਾਣ ਜਿਗਜ਼ਾਸੀ ਜੀ ਬਿ० ਸੰ० ੧੭੨੦ ਚੈਤ੍ਰ ਵਦੀ ੧ ਨੂੰ, ਅਤੇ ਸ੍ਰੀ ਨਿਰਬਾਣ ਪੰਡਿਤ ਬ੍ਰਹਮਦਾਸਜੀ ਬਿ० ਸੰ० ੧੭੨੦ ਚੈਤ੍ਰ ਵਦੀ ੧੫ ਨੂੰ ਯਹ ਦੋ ਸ਼ਿਸ਼ ਹੋਏ।

ਜਿਗਜ਼ਾਸੀ ਜੀਦੇ ਸ਼ਿਸ਼ ਸ੍ਰੀ ਬਾਬਾ ਨਾਨੂੰ ਸਾਹਿਬ ਜੀ ਹੋਏ ਜਿਨਾਂ ਦੇ ਸਥਾਂਨ ਸਿੰਧੁ ਪ੍ਰਾਂਤ ਵਿੱਚ ਬਹੁਤ ਹਨ ਏਹਨਾਂ ਦੇ ਸ਼ਿਸ਼ ਜਿਗਜ਼ਾਸੀ ਨਾਮ ਸੇ ਪੁਕਾਰੇ ਜਾਂਦ ਹਨ ਔਰ ਏਹਨਾਂ ਦੇ ਸਥਾਨਾਂ ਨੂੰ ਭੀ ਜਿਗਜ਼ਾਸੀ ਜੀਦੇ ਸਥਾਂਨ ਬੋਲਦੇ ਹਨ। ਏਹ ਸੰਤ ਉਦਾਸੀ ਔਰ ਸਾਧੂ ਉਦਾਸੀ ਭੀ ਹੁੰਦੇ ਹਨ, ਏਹ ਸੇਲੀ ਔਰ ਚੌਖਲੀ ਟੋਪੀ (ਦਲਖ) ਅਤੇ ਭਗਵਾਂ ਵਸਤ੍ਰ ਪਹਿਨਦੇ ਹਨ,

ਸ੍ਰੀ ਨਿਰਬਾਂਣ ਪੰਡਿਤ ਬ੍ਰਹਮਦਾਸਜੀ ਜੋ ਖਟ ਸ਼ਾਸ਼ਤ੍ਰੀ ਸਨ ਔਰ ਕਾਸ਼ੀ ਪਟਨਾ ਆਰਾ ਮਿਰਜ਼ਾ ਪੁਰ ਆਦਿਕ ਸਥਾਨਾਂ ਵਿੱਚ ਸਨਾਂਤਨ ਗੁਰੂ ਮੱਤਦਾ ਪ੍ਰਚਾਰ ਕਰਦੇ ਰਹੇ ਹਨ ਆਪਦੇ ਹਜਾਰਾਂ ਗ੍ਰਿਸਥੀ ਲੋਗ ਸੇਵਕ ਸਨ ਆਪਦਾ ਸਥਾਂਨ ਮੀਰਘਾਟ ਬਨਾਰਸ ਮੇਂ ਹੈ ਜਿਨਾਂ ਦੇ ਦੋ ਸ਼ਿਸ਼ ਹੋਏ ਇੱਕ ਤਾਂ ਸ੍ਰੀ ਪੰਡਿਤ ਗੁਲਾਬ ਦਾਸਜੀ ਜੋ ਕਾਸ਼ੀ ਵਿੱਚ ਪ੍ਰਸਿੱਧ ਵਿਦਵਾਂਨ ਸਨ ਵੇਦਾਂਤ ਦੇ ਤਾਂ ਆਪ ਅਪੂਰਵ ਪੰਡਿਤ ਸੀ ਜੋ ਵਡ਼ੇ ੨ ਪੰਡਿਤ ਭੀ ਆਪਸੇ ਵੇਦਾਂਤ ਗ੍ਰਹਿਨ ਕਰਦੇ ਸਨ ਔਰ ਦੂਸਰੇ ਪੰਡਿਤ ਖੁਦਾਰਾਮਜੀ ਹੋਏ ਆਪ ਪਟਿਆਲਾ ਮੇਂ ਰਹਿੰਦੇ ਹੋਏ ਉਦਾਸੀਂਨ ਮੱਤ ਦਾ ਪ੍ਰਚਾਰ ਕਰਦੇ ਸੀ ਕਈ ਵੇਰ ਰਾਜਾ ਨਰਿੰਦ੍ਰ ਸਿੰਘ ਜੀਨੂੰ ਗੁਰੂ ਮੱਤ ਗ੍ਰੰਥਾਂ ਦੇ ਪ੍ਰਮਾਣਾਂ ਦ੍ਵਾਰਾ ਸ੍ਰੀ ਗੁਰੂ ਨਾਨਕਦੇਵ ਜੀਤੋਂ ਲੈਕੇ ਗੁਰੂ ਦਸਮ ਜੀ ਪ੍ਰਯੰਤ ਦਸੋਂ ਗੁਰੂ ਉਦਾਸੀ ਸਨ ਏਹ ਕਥਾ ਸੁਨਾਯਾ ਕਰਦੇ ਸੀ ਆਪ ਨਾਭਾ, ਸੰਗਰੂਰ, ਪਟਿਆਲਾ, ਫਰੀਦਕੋਟ, ਕਪੂਰਥਲਾ ਏਨਾਂ ਪੰਜਾਂ ਰਾਜਿਆਂ ਦੇ ਪਾਸ ਅਉਂਦੇ ਜਾਂਦੇ ਰਹਿੰਦੇ ਸੀ ਜੋ ਅਪਦਾ ਨਿਹਾਯਤ ਸਤਕਾਰ ਕਰਦੇ ਸਨ ਔਰ ਆਪਦੇ ਸਾਥ ਸੂਰਜ ਪ੍ਰਕਾਸ਼ ਦੇ ਕਰਤਾ ਕਵਿ

ਸੰਤੋਖ ਸਿਘਜੀ ਭੀ ਰਹਿੰਦੇ ਰਹੇ ਹਨ ਜੋ ਏਹਨਾਂ ਦੇ ਅਧਾਰ ਪਰਹੀ ਸੂਰਜ ਪ੍ਰਕਾਸ਼ ਲਿਖਦੇ ਰਹੇ ਹਨ ਏਹ ਖੁਦਾਰਾਮ ਔਰ ਖੁਦਾਸਿੰਘ* ਦੋਨੋਂ ਨਾਮੋਂ ਸੇ ਪੁਕਾਰੇ ਜਾਂਦੇਸੀ ਆਪਦੀ ਮ੍ਰਿਤੂ ਪਟਿਆਲੇਮੇਂ ਹੋਈ।

# ਗੁਰੂ ਤੇਗ ਬਹਾਦੁਰ ਜੀਦੀ ਵੰਸਾਵਲੀ।

ਗੁਰੂ ਤੇਗਬਹਾਦਰ ਨਵਮੀ ਪਾਤਸ਼ਾਹੀ ਜੀਦੇ ਸ਼ਿਸ਼ ਸ੍ਰੀਬਾਵਾ ਬੰਮਣਦਾਸਜੀ ਬਿ੦ ਸੰ੦ ੧੭੨੪ ਕਤਕ ਸੁਦੀ ੨ ਨੂੰ ਚੇਲੇ ਹੁਏ, ਸ੍ਰੀਬਾਵਾ ਘਨੈਯਾਦਾਸਜੀ ਬਿ੦ ਸੰ੦ ੧੭੨੫ ਵੈਸਾਖ ਸੁਦੀ ੪ ਨੂੰ ਚੇਲੇ ਹੁਏ, ਸ੍ਰੀਬਾਵਾ ਸੇਵਾਦਾਸਜੀ ਬਿ੦ ਸੰ੦ ੧੭੨੬ ਕਤਕ ਵਦੀ ੫ ਨੂੰ ਚੇਲੇ ਹੁਏ, ਸ੍ਰੀਬਾਵਾ ਮੂਲਚੰਦਜੀ ਬਿ ਸੰ੦ ੧੭੨੭ ਪੋਖ ਵਦੀ ੨ ਨੂੰ ਚੇਲੇ ਹੁਏ, ਸ੍ਰੀਬਾਵਾ ਜ੍ਹਾਹਿਰਦਾਸਜੀ ਬਿ੦ ਸੰ੦ ੧੭੨੮ ਮਾਘ ਵਦੀ ੭ ਨੂੰ ਚੇਲੇ ਹੁਏ, ਸ੍ਰੀਬਾਵਾ ਦੀਪਦਾਸਜੀ ਬਿ੦ ਸੰ੦ ੧੭੨੯ ਜੇਠ ਸੁਦੀ ੫ ਨੂੰ ਚਲੇ ਹੁਏ, ਸ੍ਰੀ ਬਾਵਾ ਜਾਹਿਰਦਾਸਜੀ ਬਿ੦ ਸੰ੦ ੧੭੩੦ ਕਤਕ ਵਦੀ ੫ ਨੂੰ ਚੇਲੇ ਹੁਏ, ਏਹ ਸਾਧੂ ਉਦਾਸੀ ਹੋਏ ਗੁਰੂ ਗੋਬਿੰਦ ਦਾਸਜੀ ਅਠਵੇਂ ਬਿ੦ ਸੰ੦ ੧੭੩੨ ਅਖਾੜ ਵਦੀ ੧੫ ਕੋ ਚੇਲੇ (ਸ਼ਿਸ਼) ਹੋਏ ਏਹ ਸੰਤ ਉਦਾਸੀ ਹੋਏ।

ਸ੍ਰੀਬਾਵਾ ਘਨੈਯਾਦਾਸ ਜੀਦੇ ਸ੍ਰੀਬਾਵਾ ਰਾਣਾਰਾਮਜੀ, ਤਿਸਕੇ ਸ੍ਰੀਬਾਵਾ ਲਛਮਣ ਰਾਮਜੀ, ਲਛਮਣਰਾਮ ਜੀਦੇ ਸ੍ਰੀਬਾਵਾ ਨਾਰਾਯਣਦਾਸਜੀ ਤਿਸਦੇ ਸ੍ਰੀਬਾਵਾ ਸਾਹਿਬ ਰਾਮਜੀ, ਸਾਹਿਬਰਾਮਜੀਦੇ ਸ੍ਰੀਬਾਵਾ ਭੱਦ੍ਰਾਨੰਦਜੀਭਦ੍ਰਾਨੰਦਜੀਦੇ ਸ੍ਰੀਬਾਵਾਅੱਡਨਸ਼ਾਹਜੀ (ਏਹ ਬਡੇ ਮਹਾਤਮਾਂ ਔਰ ਉਪਦੇਸ਼ਕ ਸਨ ਏਹਨਾਂ ਥੀ ਅੱਡਨ ਸਾਹੀਏ ਚੱਲੇ)। ਔਰ ਸ੍ਰੀਬਾਵਾ ਸੰਤੋਖ ਸਰੂਪਜੀ ਦੋ ਸ਼ਿਸ਼ ਹੋਏ।

ਸ੍ਰੀਬਾਵਾ ਸੇਵਾਦਾਸਜੀ (ਜੋ ਅੱਛੇ ਉਪਦੇਸ਼ਕ ਔਰ ਵਿਦ੍ਵਾਂਨ ਸਨ ਏਹਨਾਂਥੀ ਸੇਵਾ ਪੰਥੀਏ ਚਲੇ) ਏਹਨਾਂਦੇ ਸ੍ਰੀਬਾਵਾ ਸਹਿਜਰਾਮਜੀ ਹੋਏ।

ਸ੍ਰੀਬਾਵਾ ਮੂਲਚੰਦਜੀਦੇ ਸ੍ਰੀਬਾਵਾ ਗੰਗਾਦਾਸਜੀ ਹੋਏ।

* ਸਿੰਘਪਦ ਗੁਰੂ ਗੋਬਿੰਦ ਸਿੰਘ ਜੀਨੇਂ ਹੀ ਕਾਇਮ ਨਹੀ ਕੀਤਾ ਬਲਕਿ ਏਹਨਾਂ ਤੋਂ ਵੀ ਪਹਿਲਾਂ ਚਿਹ੍ਨਾਂ ਚਲਾ ਆਉਂਦਾ ਹੈ। ਜੈਸਾਕਿ ਪ੍ਰਿਥਵੀ ਸਿੰਘ ਚੌਹਾਨ ਆਦਕ ਸਿੰਘ ਸਨ, ਗੁਰੂਗੋਬਿੰਦ ਸਿੰਘ ਜੀਨੇਂ ਥੀ ਤਕਦੇ ਸਭੇ ਸਿੰਘ ਪਦ ਪ੍ਰਚਲਤ ਕੀਤਾ ਹੈ॥

# ਗੁਰੂ ਗੋਬਿੰਦਦਾਸ (ਸਿੰਘ) ਜੀਦੀ ਵੰਸਾਵਲੀ।

ਦਸਮ ਪਾਤਸ਼ਾਹੀ ਗੁਰੂ ਗੋਬਿੰਦ ਸਿੰਘਜੀ ਜਿਨਾਂ ਦਾ ਅਸਲਨਾਮ ਪਹਿਲੇ ਦਾਸ ਔਤਰ ਇਸੀ ਪਿਛੇ ਜੰਗਦੇ ਸਮੇਂ ਸਿੰਘ ਹੋਇਆ ਹੈ ਸਾਕਿ ਅਕਸਰ ਜੋਧਿਆਂ ਨੂੰ ਸਿੰਘ ਨਾਮਸੇ ਪੁਕਾਰਾ ਜਾਂਦਾਸੀ ਅਤੇ ਗੁਰੂਆਂ ਨੂੰ ਪਾਤਸ਼ਾਹੀ ਇਸ ਵਾਸਤੇ ਆਖਜਾ ਜਾਂਦਾ ਸੀ ਕਿ ਏਹ ਪਾਤਸ਼ਾਹਾਂ ਦੇ ਭੀ ਪਾਤਸ਼ਾਹ ਸਨ ਵਾਸਤਵ ਵਿੱਚ ਸਾਧੂ ਸੰਤ ਦੋਨੋਂ ਗੁਰੂ ਕਰਕੇ ਬੋਲੇ ਜਾਂਦੇ ਹਨ।

ਏਹਨਾਂ ਦੇ ਸ੍ਰੀਬਾਵਾ ਅਜੀਤਰਾਇਜੀ, ਸ੍ਰੀਬਾਵਾ ਜੁਝਾਰਰਾਇਜੀ, ਸ੍ਰੀਬਾਵਾ ਜੋਰਾਵਰਰਾਇਜੀ, ਸ੍ਰੀਬਾਵਾ ਫਤੇਰਾਇਜੀ ਪਹਿਲੇ ਬੜੇ ਪਿਛੇ ਛੋਟੇ ਬੇਟੇ ਨੂੰ ਬਿ० ਸ० ੧੭੫੦ ਮਾਘ ਸੁਦੀ ੫ ਨੂੰ ਸੇਵਕ ਕੀਤਾ ਕਠੇ ਇਕੇ ਦਿਨ, ਔਰ ਤੀਸ੍ਰੇ ਫਿਰ ਚੌਥੇ ਬੇਟਾ ਨੂੰ ਕਠੇ ਇਕੇਦਿਨ ਬਿ०ਸੰ० ੧੭੫੫ ਫਾਗਸੁਦੀ ੮ ਨੂੰ ਸੇਵਕ ਕੀਤਾ, ਔਰ ਸ੍ਰਵ ਸਿਖਥੋਜਿਨਾਂਦਾ ਨਾਮਪਿਛੇ ਸਿੰਘਰਖਜਾਗਯਾਉਨਾਂਦੇ ਵਿਚ ਮੁਖ ਪੰਜਪਿਅਰੇ ਗਿਨੇ ਗਏ ਹੈਂ ਜੋ ਬਿ० ਸੰ० ੧੭੫੬ ਵੈਸਾਖੀ ਦਿਨ, ਸ੍ਰੀ ਬਾਵਾ ਦਯਾਰਾਮਜੀ, ਸ੍ਰੀਬਾਵਾ ਧਰਮਦਾਸਜੀ, ਸ੍ਰੀਬਾਵਾ ਸਾਹਿਬਦਾਸਜੀ, ਸ੍ਰੀਬਾਵਾ ਹਿੰਮਤਰਾਮਜੀ, ਸ੍ਰੀਬਾਵਾ ਮੋਹਕਮਰਾਮਜੀ, ਹੁਏ

ਨ੍ਰਿਮਲੇ ਬਿ० ਸੰ० ੧੭੪੨ ਨੂੰ ਸ੍ਰੀਬਾਵਾ ਕਰਮਦਾਸਜੀ, ਸ੍ਰੀਬਾਵਾ ਵੰਦਨਦਾਸ ਜੀ, ਸ੍ਰੀਬਾਵਾ ਬੀਰਦਾਸਜੀ ਜਿਨਾਂ ਨੇਂ ਕਾਖਾਇ ਬਸਤ੍ਰ ਧਾਰਨ ਕਰ ਗੁਰੂ ਜੀਦੀ ਆਰਜਾ ਸੇਂ ਕਾਸ਼ੀਮੇਂ ਵਿਦਜਾ ਪੜਕਰ ਗੁਰੂਮੱਤ ਮੇਂ ਵਿਦਜਾ ਪੜਨੇਂ ਪੜਾਨੇਂ ਕਾ ਪ੍ਰਚਾਰ ਕੀਤਾ। ਸ੍ਰੀਬਾਵਾ ਨੰਦਲਾਲਜੀ ਬਿ० ਸੰ० ੧੭੫੧ ਫਾਗ ਵਦੀ ੬ ਨੂੰ ਸੰਤ ਉਦਾਸੀ ਤੇ ਸ੍ਰੀ ਬਾਬਾ ਬੰਦਾਜੀ ਬਿ० ਸੰ० ੧੭੬੪ ਅਖਾੜ ਵਦੀ ੧ ਨੂੰ ਸ਼ਿਸ਼ ਹੋਏ।

ਨੋਟ – ਗੁਰੂ ਦਸਮਜੀਦੇ ਜੋ ਪਹਿਲਾਂ ਸ਼ਿਸ਼ ਹੋਏ ਓਹਨਾਂ ਦੇ ਨਾਮ ਪਹਿਲਾਂ ਸਿੰਘ ਨਹੀਂ ਹੁੰਦੇ ਸਨ ਪਿਛੋਂ ਦੂਜੀ ਤੀਜੀ ਪੀੜੀ ਮੇ ਸਿੰਘ ਪਦ ਪ੍ਰਚਲਤ ਹੋਇਆ।

ਸ੍ਰੀਬਾਬਾ ਅਜੀਤਸਿੰਘ ਜੀਦੇ ਸ੍ਰੀਬਾਬਾ ਹੁਕਮਸਿੰਘਜੀ, ਹੁਕਮਸਿੰਘਜੀਦੇ ਸ੍ਰੀਬਾਬਾ ਕਰਮਸਿੰਘਜੀ, ਕਰਮਸਿੰਘਜੀਦੇ ਸ੍ਰੀਬਾਬਾ ਅਤਰਸਿੰਘਜੀ, ਅਤਰਸਿੰਘਜੀਦੇ ਸ੍ਰੀਬਾਬਾ ਗੁਲਾਬਸਿੰਘਜੀ ਹੋਏ। ਸ੍ਰੀਬਾਬਾ ਜੁਝਾਰਸਿੰਘਜੀਦੇ ਸ੍ਰੀਬਾਬਾ ਸ਼ਾਮਕੌਰਜੀ ਤਿਸਕੇ ਸ੍ਰੀ ਬਾਬਾ ਨਾਮਧਾਰੀਸਿੰਘਜੀ ਜਿਸਥੀ ਨਾਮਧਾਰੀ ਪੰਥ ਚਲ੍ਯਾ ਤਿਸਕੇ ਸ੍ਰੀਬਾਬਾ ਬਾਲਕ ਸਿੰਘ ਜੀ ਜੋ ਭਾਈ ਬਾਲਾ ਦੇ ਔਤਾਰ ਸਨ ਅਤੇ ਸੰ.ਬਤ ੧੮੫੬ ਨੂੰ ਛਡੀਨਾਮ ਗ੍ਰਾਮ ਪੋਟੋਹਾਰ

ਤੇ ਫਕੀਰ ਨਾਂ ਬਨ ਜਾਵੇ ਤਾਂਤੇ ਇਸਨੂੰ ਹੱਟੀ ਪਾਦੇਈਏ ਸੌਦਾ ਦੇਣੇ ਲੈਣੇ ਵਿੱਚ ਪ ਰਚ ਰਹੇਗਾ। ਏਹ ਸੋਚਕੇ ਬਾਬੇਜੀ ਨੂੰ ਬੀਸ ਰੁਪਏ ਤੇ ਭਾਈਬਾਲੇ ਨੂੰ ਸਾਥ ਦੇਕੇ ਆਖਯਾ ਹੱਟੀ ਵਾਸਤੇ ਬਹੁਤ ਖਰਾ ਨਫੇ ਵਾਲਾ ਸੌਦਾ ਖਰੀਦ ਲਿਆਓ।

## ਗੁਰੂ ਜੀਦਾ ਸੱਚਾ ਸੌਦਾ ਕਰਨਾ।

ਦੇਖੋ ਪੁਸਤਕ ਗੁਰੂਨਾਨਕ ਸੂਰਯੋਦਯ ਜਨਮਸਾਖੀ ਬੇਦੀ ਗਣੇਸ਼ਾਸਿੰਘ ਕਵੀ ਰਚਿਤ ਜੋ ਸੰਬਤ ੧੯੪੧ ਮਾਘ ਪ੍ਰਵਿਸ਼੍ਟਾ ੬ ਨੂੰ ਛਪੀ ਸਫਾ ੪੧।

### ਸਵੈਯਾ।

ਐਨ ਅਤੀਤਨ ਝੁੰਡ ਤਹਾਂ ਨਿਰਖ੍ਯੋ, ਤਪਕੋ ਕਰਤੇ ਬਨ ਮਾਹੀ।
ਅੰਗ ਬਿਭੂਤ ਦਿਗੰਬਰ ਰਾਜਤ, ਮੁੰਡ ਜਟਾਨਕੇ ਜੂਟ ਸੁਹਾਈ।
ਕੇਤਕ ਠਾਡ ਕਰੈ ਤਪ ਕੋ ਅਰ, ਕੇਤਕ ਆਸਨ ਕੋ ਦ੍ਰਿਢ ਲਾਹੀ।
ਕੇਤਕ ਊਰਧ ਬਾਹੂ ਖਰੇ ਪੁਨ, ਕੇਤਕ ਪੇਡਨ ਸੋ ਲਟ ਕਾਹੀ।੧।
ਤਾਂ ਮਹਿ ਏਕ ਮਹੰਤ ਹੁਤੋ ਲਖ, ਤਾਹਿ ਸਮੀਪ ਥਿਰੇ ਗੁਰ ਜਾਈ।
ਦੋ ਕਰ ਜੋਰ ਪ੍ਰਨਾਮ ਕਰੀ ਪੁਨ, ਬੂਝਤ ਭੇ ਮ੍ਰਿਦ ਬੈਨ ਅਲਾਈ।
ਭੋ ਤਪਸੀ ਤਨ ਨੰਗ ਸਬੈ ਪਟ, ਨਾਹਿ ਮਿਲੈ ਕਿ ਸੋਭਾਵਤ ਨਾਹੀ।
ਦੈਕਰ ਸੰਤ ਅਸੀਸ ਤਬੈ ਗੁਰ, ਸਾਦਰ ਲੀਨ ਸਮੀਪ ਬਠਾਈ।੨।
ਮੈਂ ਪੁਨ ਕੀਨ ਬਿਨੈ ਗੁਰ ਪੈ ਤੁਮ, ਤਾਤ ਬਪਾਰਕੇ ਹੇਤ ਪਠਾਏ।
ਕੈ ਤੁਮ ਸੰਤ ਮਹੰਤ ਨ ਸੋ ਚਰਚਾ, ਕਰਨੇ ਹਿਤ ਹੋਂ ਇਤ ਆਏ।
ਸੁਧ ਹ੍ਵੈ ਪੰਥ ਪਰੋ ਅਪਨੇਂ ਪੁਰ, ਮਾਹਿੰ ਖਰੀਦ ਕਰੋ ਮਨ ਭਾਏ।
ਪੰਕਜ ਨੈਨ ਭਨ੍ਯੋ ਤਬ ਹੀ, ਹਮ ਹੈ ਬਡ ਲਾਭ ਕੇ ਕਾਜ ਪਠਾਏ।੩।
ਯਾ ਸਮ ਲਾਭ ਨਾਂਕੋ ਜਗ ਮੈਂ ਮਨ, ਮਾਹਿ ਬਿਚਾਰ ਕਰੋ ਤੁਮ ਬਾਲਾ।
ਸੰਤ ਸਮਾਜ ਇਕੰਤ ਮਿਲਿਓ, ਇਨਕੋ ਅਬ ਭੋਜਨ ਦੇਹ ਰਸਾਲਾ।
ਮੈਂ ਕਰ ਜੋਰ ਕਰੀ ਬਿਨਤੀ ਤੁਮਕੋ, ਜੁਤੁਚੈ ਸੁਕਰੋ ਗੁਨ ਆਲਾ।
ਬੂਝਹ ਬਾਪ ਜਬੈ ਗ੍ਰਿਹ ਮੈਂ ਤਬ, ਦੀਜੈ ਜ੍ਵਾਬ ਤੁਮੈ ਤਿਹਕਾਲਾ।੪।
ਪੈਗੁਰ ਸੰਤ ਸੋ ਬੈਨ ਭਨੇਂ ਤੁਮ, ਉਤਰ ਮੋਹਿ ਕਛੂ ਨਹਿ ਦੀਨਾਂ।
ਸੰਤ ਕਹ੍ਯੋ ਸੁਨਹੋ ਬਰ ਬਾਲਕ, ਬੇਖ ਅਤੀਤਨ ਕੋ ਹਮ ਲੀਨਾਂ।

ਹਾਰ ਬਿਹਾਰ ਕਰੈਂ ਜੁਤ ਸੰਜਮ, ਜੋ ਪ੍ਰਭੁ ਦੇਤ ਸੋ ਲੇਤ ਅਧੀਨਾਂ।
ਜਾਚਤ ਨਾਹਿ ਕਬੀ ਕਿਸ ਪੈ, ਹਰਿ ਆਸ ਨਿਵਾਸ ਈਹਾਂ ਹਮ ਕੀਨਾਂ।

ਦੋਹਰਾ—ਨਾਮ ਹਮਾਰਾ ਜਾਨੀਏਂ ਸੰਤਰੇਨ ਨਿਰਬਾਨ।
ਗਜਾਂਨ ਚੀਰ ਤਨਮੈਂ ਸਜਯੋ ਜੋ ਸੰਤਨ ਸੁਖਦਾਂਨ।
ਸੰਤ ਉਕਤ ਅਰ ਨਾਮ ਸੁਨ ਸ੍ਰੀ ਗੁਰੂ ਸੁਖਕੰਦ।
ਧੰਨਯ ਧੰਨਯ ਮੁਖ ਤੇ ਭਨਯੋ ਮਨ ਮੇ ਭਏ ਅਨੰਦ।
ਸੁਨ ਬਾਲਾ ਸੌਦਾ ਖਰਾਯਾਸਮ ਨਹਿ ਆਨਾ।
ਇਮ ਕਹਿ ਦਰਬ ਮਹੰਤ ਪੈ ਰਾਖਯੋ ਨਿਜ ਪਾਨਾ॥
ਤੁਮ ਜਾਚਤ ਨਹਿ ਕਿਸੁਪੈ ਜਾਨਯੋ ਨਿਰਧਾਰਾ।
ਰੁਚਸੋ ਕਰੋ ਅਹਾਰ ਅਬ ਭੇਜਯੋ ਕਰਤਾਰਾ॥

ਛੰਦ—ਸੁਨ ਮਹੰਤ ਬਿਗਸਯੋ ਤਬੈ ਮੁਖ ਗਿਰਾ ਉਚਾਰੀ।
ਪਿਤ ਅਧੀਨ ਬਿਵਹਾਰ ਸਭ ਲਘੁ ਬੈਸ ਤੁਮਾਰੀ॥
ਆਯੋ ਸੌਦਾ ਕਰਨ ਕੋ ਰੀਤਾ ਜੋ ਜੈਹੈ।
ਪਿਤਾ ਕੋਪ ਕਰ ਤੋਹਿਕੋ ਗ੍ਰਿਹਿਤੇ ਨਿਕਸੈ ਹੈਂ॥
ਸੁਨੋਂ ਸੰਤ ਪਿਤਨੇਂ ਪਠਯੋ ਸੁਭ ਸੌਦੇ ਹੇਤਾ।
ਇਹ ਸਮ ਭਲੋਨਾ ਔਰ ਹੈ ਜਗ ਲਾਭ ਸਮੇਤਾ॥
ਭਨਯੋ ਸੰਤ ਜੋ ਉਰ ਵਿਖੇ ਅਸ ਸਰਧਾ ਆਹੀ।
ਆਨੋਂ ਭੋਜਨ ਸੌਜਕੋ ਧਨ ਕੋ ਲੈ ਜਾਹੀ॥
ਸੰਤ ਬੈਨ ਸੁਨ ਨਗਰ ਮੈਂ ਗੁਰ ਗਏ ਪ੍ਰਵੀਨਾਂ।
ਪਾਂਚ ਰਜਤ ਧਨ ਕੋ ਤਬੈ ਲਿਯ ਚੂਨ ਮਹੀਨਾਂ॥
ਤੇ ਤੇ ਹੀ ਚਾਵਰ ਲੀਏ ਸੂਖਮ ਸੁਖ ਦਾਨਾਂ।
ਲੀਨ ਤੀਂਨ ਕੋ ਘ੍ਰਿਤ ਤਬੈ ਪੁਨਸਿਤਾ ਸਮਾਨਾਂ॥
ਤ੍ਰੈ ਖਰਚੇ ਤਬ ਦੂਧ ਹਿਤ ਇਕ ਦੀਨ ਮੰਜੂਰੀ।
ਪੂਰਤੇ ਤਬ ਉਚਵਾਇਕੇ ਆਨੀ ਵਥਰੂਰੀ॥
ਰਾਖੀ ਅਗਰ ਮਹੰਤ ਕੇ ਇਮਕੀਨ ਉਚਾਰਾ।
ਆਇਸ ਦਿਹੁ ਰਸੋਇ ਹ੍ਵੈ ਸਭਕਰੈ ਅਹਾਰਾ॥

ਭਾਵ– ਤਾਂ ਗੁਰੂਜੀ ਬਾਲਾ ਸਹਿਤ ਚਲੇ ਔਰ ਚਲਦਿਆਂ ੨ ਬਨ ਵਿਖੇ ਇੱਕ ਅਤੀਤਾਂ ਦਾ ਝੁੰਡ ਡਿੱਠਾ ਜਿਨਾਂਦੇ ਸਰੀਰ ਤੇ ਭਸਮ ਲੱਗੀ ਹੋਈ ਹੈ ਔਰ ਸਿਰ ਪਰ ਜਟਾਂ ਦਾ ਮੁਕਟ ਹੈ, ਕਈ ਤਾਂ ਖੜੇ ਹੋਕੇ ਤਪ ਕਰ ਰਹੇ ਹਨ ਅਤੇ ਕਈ ਆਸਨ ਪਰ ਬੈਠੇ ਹੀ ਦ੍ਰਿੜ ਤਪਸਜਾ ਕਰ ਰਹੇ ਹਨ। ਕਈ ਉਤਹਾਂ ਨੂੰ ਬਾਹਾਂ ਕਰਕੇ ਖੜੇ ਹਨ ਔਰ ਕਈ ਦਰਖਤਾਂ ਨਾਲ ਲਟਕ ਰਹੇ ਹਨ। ਓਹਨਾਂ ਵਿੱਚ ਇੱਕ ਮਹੰਤ ਸਾਹਿਬ ਜੀ ਸਨ ਜਿਨਾਂਨੂੰ ਦੇਖਕੇ ਗੁਰੂਜੀ ਓਹਨਾਂ ਪਾਸ ਗਏ ਅਤੇ ਦੋਨੋਂ ਹੱਥ ਜੋੜਕੇ ਮੱਥਾ ਟੇਕਕੇ ਪੁੱਛਨ ਲੱਗੇ ਹੇ ਤਪਸੀਜੀ ਮਹਾਂਰਾਜ? ਆਪ ਨਗਨ ਬੈਠੇ ਹੋ ਕੀ ਆਪਨੂੰ ਕਪੜਾ ਮਿਲਦਾ ਨਹੀਂ ਜਾਂ ਆਪਦੇ ਸ਼ਰੀਰ ਨੂੰ ਭੌਂਦਾ ਨਹੀਂ। ਅੱਗੋਂ ਸੰਤਾਂ ਨੇ ਅਸ਼ੀਰਵਾਦਦੇਕੇ ਗੁਰੂਜੀ ਨੂੰ ਅਪਨੇਂ ਪਾਸ ਬੈਠਾਇਆ। ਤਾਂ ਬਾਲਾਜੀ ਕਹਿਨ ਲੱਗੇ ਕਿ ਮੈਨੇਂ ਗੁਰੂਜੀ ਨੂੰ ਆਖਿਆ ਮਹਾਂਰਾਜ ? ਆਪਨੂੰ ਤਾਂ ਪਿਤਾਜੀ ਨੇਂ ਸੌਦਾ ਕਰਨ ਵਾਸਤੇ ਘੱਲਿਆ ਹੈ ਕੋਈ ਸੰਤਾਂ ਵਾਸਤੇ ਚਰਚਾ ਕਰਨ ਵਾਸਤੇ ਤਾਂ ਨਹੀਂ ਭੇਜਿਆ। ਇਸ ਵਾਸਤੇ ਆਪ ਏਥੋਂ ਉਠੋ ਅਪਨੇਂ ਰਸਤੇ ਲੱਗੋ ਅਤੇ ਚੱਲਕੇ ਸੌਦਾ ਖਰੀਦੋ। ਇਸ ਪਰ ਗੁਰੂਜੀ ਨੇਂ ਕਿਹਾ ਭਾਈ ਬਾਲਿਆ ਸਾਨੂੰ ਪਿਤਾ ਜੀਨੇਂ ਲਾਭ ਵੰਦਾ ਸੱਚ ਸੌਦਾ ਕਰਨ ਲਈ ਭੇਜਿਆ ਹੈ। ਹੇ ਬਾਲਾ ? ਇਸਦੇ ਸਮਾਨ ਹੋਰ ਕੋਈ ਲਾਭ ਵਾਲਾ ਸੌਦਾ ਨਹੀਂ। ਸਾਧਾਂ ਦਾ ਸਮਾਜ ਇਕੰਤ ਦੇ ਵਿੱਚ ਬੈਠਾ ਮਿਲਿਆ ਹੈ ਏਨ੍ਹਾਂ ਨੂੰ ਭੋਜਨ ਕਰਾਈਏ। ਇਸਤੇ ਉਤਰ ਵਿੱਚ ਬਾਲਾ ਜੀਨੇਂ ਕਿਹਾ ਅੱਛਾ ਮਹਾਂਰਾਜ ਜੋ ਆਪਨੂੰ ਭਾਵੇ, ਪਰ ਜਦੋਂ ਘਰ ਗਿਆਂ ਨੂੰ ਪਿਤਾਜੀ ਪੁੱਛਨ ਲੱਗੇ ਤਾਂ ਜ਼ੁਾਬ ਆਪਨੇਂ ਹੀ ਦੇਨਾਂ ਹੋਊਗਾ।

ਗੁਰੂਜੀਨੇਂ ਫੇਰ ਦੂਸਰੀ ਵੇਰ ਮਹੰਤਜੀ ਨੂੰ ਕਿਹਾ ਮਹਾਂਰਾਜ ਆਪਨੇਂ ਮੇਰੇ ਕਹਿਨੇਂ ਦਾ ਕੁਛ ਉੱਤਰ ਨਹੀਂ ਦਿਤਾ। ਤਾਂ ਇਸ ਪਰਿ ਮਹੰਤਜੀ ਬੋਲੇ ਸੁਨਹੇ ਸ੍ਰੇਸ੍ਰ ਬਾਲਕ ! ਅਸਾਂ ਅਤੀਤਾਂ ਦਾ ਭੇਖ ਧਾਰਨ ਕੀਤਾ ਹੈ ਅਤੇ ਅਸੀਂ ਕਿਸੀ ਅੱਗੇ ਜਾਚਨਾਂ ਨਹੀਂ ਕਰਦੇ ਜੋ ਪਰਮੇਸ੍ਵਰ ਭੇਜ ਦਿੰਦਾ ਹੈ ਸੋ ਅਸੀਂ ਭੋਜਨ ਕਰ ਲੈਂਦੇ ਹਾਂ। ਪ੍ਰਮੇਸ੍ਵਰ ਦੇ ਆਸਰੇ ਰਹਿ ਕਰਹੀ ਅਸਾਂ ਏਥੇ ਨਿਵਾਸ ਕੀਤਾ ਹੈ। ਸਾਡਾ ਨਾਮ ਸੰਤ ਰੇਨ ਨਿਰਬਾਣ ਹੈ। ਅਸੀ ਗਜਾਨਰੂਪੀ ਵਸਤ੍ਰ ਹੀ ਸਰੀਰ ਊਪਰ ਧਾਰਨ ਕਰਦੇਹਾਂ ਜੋ ਸੰਤਾ ਦਾ ਸੁਖਦਾਈ ਹੈ। ਮਹੰਤ ਜੀਦਾ ਉਕਤ ਕਥਨ ਅਰ ਨਾਂਮ ਸੁਨਕੇ ਗੁਰੂਜੀ ਅਤਜੰਤ ਪ੍ਰਸੰਨ ਹੋਏ ਔਰ ਮੁਖੋਂ ਧੰਨਜ ਧੰਨਜ ਕਹਿਨ ਲਗੇ ਅਰ ਬਾਲੇਜੀ ਨੂੰ ਆ

ਖਿਆ ਸੁਨ ਭਾਈ ਬਾਲੇ ਇਸਥੀ ਬਢਕੇ ਹੋਰ ਕੋਈ ਖਰਾ ਸੌਦਾਂ ਨਹੀਂ। ਏਹ ਕਹਿ ਕੇ ਅਪਨੇਂ ਹੱਥੀ ਧੰਨ ਗੁਰੂਜੀਨੇਂ ਮਹੰਤ ਦੇ ਅੱਗੇ ਰੱਖ ਦਿੱਤਾ, ਅਤੇ ਆਖਯਾ ਮਹਾਂ ਰਾਜ ਆਪ ਤਾਂ ਸੱਚ ਮੁੱਚ ਕਿਸੀਦੇ ਅੱਗੇ ਜਾਚਨਾਂ ਨਹੀਂ ਕਰਦੇ ਪਰ ਏਹ ਧੰਨ ਆ ਪ ਨੂੰ ਕਰਤਾਰ ਵੱਲੋਂ ਆਇਆ ਹੈ ਰੁਚੀ ਸੇ ਅਹਾਰ ਕਰੋ। ਧਨ ਨੂੰ ਦੇਖਕੇ ਮਹੰਤ ਜੀ ਕਹਿਨ ਲੱਗੇ ਹੇ ਬਾਲਕ ? ਤੇਰੀ ਆਯੂ ਅਜੇ ਛੋਟੀ ਹੈ ਸਾਰਾ ਬਿਵਹਾਰ ਤੇਰੇ ਪਿਤਾ ਦੇ ਅਧੀਨ ਹੈ। ਤੈਨੂੰ ਪਿਤਾਨੇਂ ਸੌਦਾ ਕਰਨ ਵਾਸਤੇ ਭੇਜਿਆ ਹੈ ਪਿਤਾ ਕ੍ਰੋਧ ਵਾਂਨ ਹੋਕੇ ਤੈਨੂੰ ਘਰੋਂ ਕਢੂਗਾ। ਇਸ ਪਰ ਗੁਰੂਜੀ ਕਹਿਨ ਲੱਗੇ ਸੁਨੋਂ ਮਹੰਤਜੀ ਮ ਹਾਂਰਾਜ ਪਿਤਾ ਨੇਂ ਮੈਨੂੰ ਖਰਾ ਸੌਦਾ ਕਰਨ ਵਾਸਤੇ ਭੇਜਿਆ ਹੈ। ਇਸਦੇ ਸਮਾਨ ਜ ਗਤ ਦੇ ਅੰਦ੍ਰ ਹੋਰ ਕੋਈ ਭਲਾ ਸੌਦਾ ਨਹੀ। ਏਹ ਸੁਨ ਕਰਤਾਂ ਮਹੰਤਜੀ ਕਹਿਨ ਲ ਗੇ ਹੇ ਬਾਲਕ ਜੇ ਤੇਰੀ ਐਸੀ ਹੀ ਇੱਛਾ ਹੈ ਤਾਂ ਭੋਜਨ ਵਾਸਤੇ ਸੀਧਾ ਲੈਆਓ। ਮਹੰਤ ਜੀਦੇ ਬਚਨ ਸੁਨਕੇ ਗੁਰੂਜੀ ਧਨ ਲੈਕੇ ਸ਼ਹਿਰ ਵਿੱਚ ਗਏ ਔਰ ਨਾਨਾ ਪ੍ਰ ਕਾਰ ਦੇ ਦੂਧ ਚਾਵਲ ਘੀ ਖੰਡ ਆਦੀ ਪਦਾਰਥ ਖਰੀਦਕੇ ਲੈਆਏ ਅਤੇ ਮਹੰਤ ਜੀ ਦੇ ਅੱਗੇ ਰੱਖਕੇ ਕਿਹਾ ਮਹਾਂਰਾਜ ਭੋਜਨ ਬਨਾਓ ਔਰ ਛਕੋ।

ਭਾਈ ਸੰਤੋਖਸਿੰਘਜੀ 'ਨਾਨਕ ਪ੍ਰਕਾਸ਼' ਪੂਰਬਾਰਧ ਅਧਯਾਇ ੧੪ ਸਫਾ ੫੮ ਪਰ ਉਕਤ ਪ੍ਰਸੰਗ ਨੂੰ ਇਸ ਪ੍ਰਕਾਰ ਵਰਨਨ ਕਰਦੇ ਹਨ।

## ਚੌਪਈ।

ਇੱਕ ਬਾਸਰ ਕਾਲੂ ਨਿਜਸਦਨਾਂ – ਬੈਸ ਬੁਲਾਯੋ ਬਾਰਜ ਬਦਨਾਂ।
ਦਰਬ ਕਮਾਵਨ ਸਿਖਵਨ ਹੇਤੂ – ਨਿਕਟ ਬਸਾਯੋ ਕ੍ਰਿਪਾਨਿਕੇਤੂ।
ਪ੍ਰੀਤ ਚਿਤ ਮਹਿ ਸਾਨੀ ਬਾਨੀ – ਬੋਲਜੋ ਰੀਤ ਅਨੀਤ ਪਛਾਨੀ।
ਸੁਤ ਨਾਨਕ ਤੂੰ ਏਕ ਹਮਾਰੈ – ਨਹਿੰ ਦੂਸਰ ਜੋ ਕਾਜਸੰਭਾਰੈ।
ਤੁਮਨੈ ਤਜ ਦੀਨੋਂ ਅਸਰੀਤੂ – ਜਿਉਂ ਵੈਰਾਗ ਦਿਢ ਹੋਤਅਤੀਤੂ।
ਕਹੁ ਗ੍ਰਿਸਤ ਸਿਉਂ ਕਿਉਂ ਬਨ ਆਵੈ – ਨਿਸ ਬਾਸਰ ਇਨਕਾਰ ਬਿਤਾਵੈ।
ਮੁਝ ਜੀਵਤ ਜੇ ਲੇਤ ਸੰਭਾਰੀ – ਹੌਂ ਜਾਨਤ ਸੁਤ ਹੈ ਸੁਖਕਾਰੀ।
ਤੁਝ ਜਨਮਤ ਮਨ ਭਾ ਭਰਵਾਸਾ – ਨਾਨਕ ਕਰਹਿ ਨਾਮ ਪ੍ਰਕਾਸ਼ਾ।
ਦਰਬ ਕਮਾਵਨ ਮਹਿਜਸਮੇਰੋ – ਜਾਨਹਿ ਸਭ ਪੁਰ ਮਾਹਿ ਘਨੇਰੋ।

ਜਿਮ ਰਾਕਾ ਕੋ ਇੰਦ ਨਿਹਾਰੀ _ ਦੇਖ ਸਰਾਹਹਿ ਸਭ ਨਰ ਨਾਰੀ ।
ਰਾਹੁ ਸਰਸ ਤੂੰ ਭਾ ਘਰ ਮਾਹੀ _ ਸਬ ਬਿਧ ਮੰਦ ਕਰਤ ਭਾ ਤਾਹੀਂ ।
ਏਕਨਾਂ ਮਤ ਮਨ ਬਨਜ ਕਰਨਕ। _ ਬਹੁਰ ਨ ਖੱਤ੍ਰੀ ਰੀਤ ਬਰਨਕੀ।
ਹਾਰਜੋ ਅਨਕ ਬਿਧਨ ਮਤਦੇਤੂ _ ਕਬਹਿ ਕਮਾਇ ਨ ਲਜਾਇ ਨਕੇਤੂ ।
ਜਨਕ ਬਚਨ ਤੂਸਨ ਕਰ ਸੁਨੀਆ -- ਜਿਉਅਡੋਲ ਬੈਠੇ ਵਡਮੁਨੀਆ ।
ਬਹੁ ਬਿਧ ਕੀ ਕਹਿ ਗਿਰਾ ਕਠੋਰਾ – ਤੂ ਸਨ ਭਾ ਜਿਮ ਦੋਸ ਨ ਥੋਰਾ ।
ਘਟਕਾ ਯੁਗਲ ਬਿਤੀਤੀ ਜਬਹੀ _ ਤਪਤਰਿਦਾ ਸੀਤਲ ਭਾ ਤਬਹੀ ।
ਬਹੁਰੋ ਬੋਲੈ ਬੋਲ ਅਮੋਲਾ _ ਜਨ ਕਾਲੂ ਸੁਖ ਕੁਲਫਹਿ ਢੋਲਾ ।
ਬਖਸ਼ਖਤਾ ਪਿਤ ਪਾਛਲ ਕੇਰੀ _ ਨਹੀਂ ਬਿਗਾਰੋਂ ਕਾਰਜਫੇਰੀ ।
ਜਿਉ ਰਾਵਰਕੀ ਹੋਇ ਰਜਾਈ _ ਤਿਉਂਮੈਂ ਕਰਹੋਂ ਪ੍ਰੀਤਿ ਲਗਾਈ ।
ਉਚਿਤ ਕਰਨਕੇ ਮੋਕੋ ਜੋਊ – ਅਬ ਕਹੀਏ ਕਰਹੋਂ ਮੈਂ ਸੋਊ ।
ਮ੍ਰਿਦੁਲ ਮਧੁਰ ਨਿੰਮ੍ਰਸੁਨ ਬਾਨੀ – ਭੀ ਕਾਲੂਕੇ ਮਨ ਸੁਖਦਾਨੀ ।
ਜਾਨ ਆਪਨੇਂ ਸੁਤ ਅਨੁਸਾਰੀ – ਧਨਖਾਟਨ ਕੀ ਗਿਰਾ ਉਚਾਰੀ ।
ਸੁਨ ਸੁਤ ਪੂਰਬ ਭਾ ਕ੍ਰਿਸਕਾਰੀ – ਪਸੁ ਚਰਾਇ ਸੋ ਦੀਨ ਉਜਾਰੀ ।
ਮੁਝ ਮਨ ਮੈਥੀ ਐਸ ਵਿਚਾਰਾ – ਦਿਉ ਬਸਾਇ ਇੱਕ ਗਾਮ ਨਿਗਾਰਾ ।
ਮੋਤੇ ਰਹੇ ਮਨੋਰਥ ਮੇਰੇ – ਪਿੰਗਤਕਹਿ ਜਿਉ ਗਿਰਸਿਰ ਹੇਰੇ ।
ਮੁਝਤੇ ਬੀਸ ਕਾਰਖਿਕਲੀਜੈ _ ਆਨ ਸਥਾਂਨ ਪਜਾਨੋਂ ਕੀਜੈ ।
ਹੇਰ ਲਾਭਦਾ ਵਸਤੁ ਵਿਚਾਰੀ _ ਬਨਜਹੁ ਨਿਜ ਮਤਿਕੇ ਅਨੁਸਾਰੀ ।
ਅਬਕੇ ਜੇ ਆਨਹੁ ਸੁਭ ਸੌਦਾ – ਪੁਨ ਬਹੁ ਧਨ ਦਿਉਂ ਉਰ ਭਰ ਮੋਦਾ ।
ਨਿਜ ਪੂੰਜੀ ਤੁਮ ਰਖਹੁ ਨਿਰਾਲੀ _ ਕਰਹੁ ਬਨਜ ਇਹ ਰੀਤੀ ਸੁਖਾਲੀ ।
ਦਿਨ ਪ੍ਰਤਿ ਦਰਬ ਬਧਾਵਹੁ ਭਾਰੀ _ ਬਹੁਤ ਸਪੂਤ ਕਹਹਿ ਨਰਨਾਰੀ ।
ਬਾਲਾ ਲੇਹੁ ਦੂਸਰਾ ਸੰਗਾ _ ਸੁਤ ਜਾਵਹੁ ਅਬ ਸਹਿਤ ਉਮੰਗਾ ।
ਕਹਿ ਬਾਲਾ ਸੁਨ ਗੁਰ ਦੁਖ ਕਦਨੰ _ ਦਾਸ ਪਠਾਯੋ ਤਬ ਮੁਝ ਸਦਨੰ ।
ਗਯੋ ਸੰਗ ਮੈਂ ਤਿਹ ਅਸਥਾਨੰ – ਜਹਿ ਕਾਲੂ ਨਾਨਕ ਗਤਿ ਦਾਨੰ ।
ਮੁਝਕੋ ਸਾਦਰ ਨਿਕਟਿ ਬਠਾਯੋ – ਹਿਤ ਭੋਜਨ ਕੈ ਬਚਨ ਅਲਾਯੋ ।
ਸੁਨਬਾਲੇ ਤੂੰ ਹੈ ਮਤਿਵਾਨੰ – ਕੀਜੈ ਨਾਨਕ ਸੰਗ ਪਜਾਨੰ ।

ਹੋਇ ਲਾਭਦਾ ਸੌਦਾ ਜੋਊ – ਲੇਹ ਸੰਭਾਰ ਆਨਿਯੋ ਸੋਊ।
ਅਸ ਕਹਿ ਬੀਸ ਰਜਤ ਧਨ ਦੀਨੇਂ – ਭਲਿ ਬਿਧਿ ਸੋ ਮੁਝ ਸੌਂਪਨ ਕੀਨੇਂ।
ਭਾ ਤਯਾਰ ਮੈਂ ਮਾਨ ਨਦੇਸਾ – ਚਲੇ ਮੁਕੰਦ ਜਿ ਕਟਿਤ ਕਲੇਸਾ।
ਚਾਰਪਟੰਬਰ ਕੀ ਇਕਲਾਈ – ਸੋ ਲੀਨੀਂ ਮੈਂ ਕੰਧ ਉਚਾਈ।
ਵਹਿਰ ਨਗਰਤੇ ਕੇਤਕ ਦੂਰੀ – ਕਾਲੂ ਦੇਤਹਿ ਸਿਖਵਨ ਭੂਰੀ।
ਬਹੁਰ ਹਟਯੋ ਕਰ ਮੋਹ ਘਨੇਰਾ – ਬਾਰ ਬਾਰ ਪਾਛਲ ਦਿਸਿ ਹੇਰਾ।
ਮੰਦ ਮੰਦ ਪਗ ਧਰ ਗੁਨ ਮੰਦਰ – ਚਲਤਪੰਥ ਭਾਖਤ ਤਬ ਸੁੰਦਰ।
ਭਗਤਿ ਵਿਰਾਗ ਗਯਾਨ ਗੁਨਸਾਨੀ – ਮੁਝ ਉਪਦੇਸ਼ਨ ਕਹਿਤ ਕਹਾਨੀ।
ਗ੍ਰਾਮ ਨਗਰ ਮਾਰਗ ਮਹਿ ਜੇਤੇ – ਸਹਿਜ ਸਹਿਜ ਉਲੰਘੇ ਸਭਤੇਤੇ।
ਚਲਤ ਚਲਤ ਆਯੋ ਇਕ ਕਾਨਨ – ਤਾਹਿਬਿਲੋਕਤ ਸ੍ਰੀਕਮਲਾਨਨ।
ਸੁੰਦਰ ਆਸ਼੍ਰਮ ਏਕ ਨਿਹਾਰੀ – ਜਹਿ ਤਪੀਸ ਤਪ ਤਾਪਹਿ ਭਾਰੀ।
ਕਿਹ ਆਸਨ ਕਿਯ ਊਰਨ ਬਾਹੂ – ਬਿਟਪਨ ਲਟਕਤ ਕੋਊ ਲਟਾਹੂ।
ਏਕ ਚਰਨ ਪਰ ਕੋਇਕ ਠਾਢੇ – ਸੁਖ ਪਰਲੋਕ ਜਨਹਿਤੁਚਿਬਾਢੇ।
ਕਾਹੂ ਸਿਧਾਸਨ ਕੋ ਪਦ ਮਾਸਨ – ਬਾਰ ਪਾਨਕੋ ਰਹਤ ਬਿਨਾਸਨ।
ਸੇਤਰੰਗ ਲਾਗੀ ਭਸਮੰਗਾ – ਜਟਾ ਸੀਸ ਜਿਨਧੂਸਰ ਰੰਗਾ।
ਕਿਨ ਕਲ ਬਲ ਲਿਯਕੋ ਅੰਗਨੰਗਾ – ਅਗਨਿ ਉਸਨ ਸੇਕੋਇ ਉਮੰਗਾ।
ਕੋ ਬੈਠਹਿ ਜਲ ਕੰਠ ਪ੍ਰਮਾਨਾ – ਸਿਮਰ ਇਕਾਕੀ ਕੋ ਭਗਵਾਨਾਂ।
ਕੋ ਠਾਢੇ ਦਿਨ ਰੈਨ ਬਿਤਾਵੈ – ਕੋ ਮੋਨੀਨਹਿਬਚਨ ਅਲਾਵੈ।
ਕੋ ਨਿਜ ਬ੍ਰਿਤਿ ਨਿਰੋਧਨ ਕਰਹੀ – ਸੁਖਜੁ ਸੁਰਗ ਤ੍ਰਿਣ ਸਮਪਰਹਰਹੀ।
ਕੋਮਿਲ ਕਰ ਹਰਿ ਕਥਾ ਰਸਾਲਾ – ਪਢਹਿ ਸੁਨਹਿ ਧਰ ਪ੍ਰੇਮ ਬਿਸਾਲਾ।
ਸਭਕੋ ਇਕ ਮਹੰਤ ਸੋ ਕੈਸਾ – ਮਨਹੁ ਸਰੀਰ ਧਾਰਤਪਬੈਸਾ।
ਤਰਤੁਕ ਕੀ ਕਟ ਕੀਨਕੁਪੀਨਾ – ਮ੍ਰਿਗਛਾਲਾ ਪਰਆਸਨਿ ਕੀਨਾ।
ਭਾਰੀਜਟਾ ਮੁਕਟ ਜਿਹਸੀਸਾ – ਬੈਠਯੋ ਹਿਰਦੈ ਭਜਤ ਜਗਦੀਸਾ।
ਤਿਨਹਿ ਬਿਲੋਕ ਠਾਢਿ ਹੁਇ ਰਹੇ – ਮੁਝਸੋ ਅਸ ਬਚ ਕੋਮਲ ਕਹੇ।
ਬਨਜ ਭਲੋ ਹਮ ਇਹਠਾਪਾਯੋ – ਜਾਕੋ ਤਜਨੋ ਮਨਨਹਿ ਭਾਯੋ।
ਪਾਇ ਅਮੋਲਜੁ ਜਗ ਮਹਿ ਹੀਰਾ – ਛਟਕਨ ਬਨ ਜਹਿਜੋ ਮਤਿ ਧੀਰਾ।

ਖੋਜਤ ਮਧੁ ਪਯੁਖ ਕਰ ਆਈ – ਸੋਜਾਨਹਿ ਨਿਜ ਭਾਗ ਭਲਾਈ।
ਬਹੁਰ ਪਿਤਾਕੀ ਆਗਜ਼ਾ ਜੋਊ -- ਭਲੋਬਨਜ ਕਰਨੇਕੀ ਸੋਊ।
ਯਾਤੇ ਬਨਜ ਲਾਭਦਾ ਔਰਨ – ਫਿਰ ਦੇਖਹੁ ਜੇ ਸਭਹੀ ਠੌਰਨ।
ਏਹ ਰਜਤਪਣ ਇਨਹਿ ਚਢਾਵਹਿ – ਅਸਨ ਬਸਨ ਤੇ ਲੇਸੁਖਪਾਵਹਿ।
ਅਸ ਸੁਨਕਰ ਬਚ ਬੇਦੀਬਰਕੇ – ਮੈਂ ਬੋਲਜੋ ਕਾਲੂ ਦਿਸ ਡਰਕੇ।
ਬਨਕਨ ਜਿਉ ਬਨਜਨ ਧਨਹੇਤੂ – ਤੁਮਕੋ ਭੇਜਜੋ ਕ੍ਰਿਪਾ ਨਿਕੇਤੂ।
ਪੁਨ ਤੁਮ ਜਨਕਹਿ ਕਠਨ ਸੁਭਾਊ -- ਗੁਨਹੁ ਆਪਮੁਝ ਦੋਸੁ ਨ ਕਾਊ।
ਪਿਤਾ ਪੁੱਤ੍ਰ ਕਰ ਲੇਹੁ ਨਿਹੋਰੋ -- ਮੈਹੋਂ ਦਾਸੁ ਨ ਕਰਹਿ ਮੁਝੇਰੋ।
ਜਿਉ ਮਨ ਆਇ ਕਰਹੁ ਤਿਉਕਾਰਾ – ਹੌਤੋ ਨਿਤ ਰਾਵਰ ਅਨੁਸਾਰਾ।
ਖੇਲਤ ਜਬੈ ਬਾਲਕਨ ਮਾਂਹੀ -- ਤਬਹੀ ਸੰਗ ਤਜਜੋ ਮੈਂ ਨਾਹੀ।
ਜਿਉ ਜਿਉ ਮੁਝਕੋ ਦੇਤ ਰਜਾਈ – ਤਿਉ ਤਿਉ ਕਰਤ ਸਦਾ ਸੁਖਪਾਈ।
ਕਰਨੋ ਚਿਤ ਕਰੀਏ ਗੁਨ ਉਰਮੈ -- ਅਸ ਕਹਿ ਮੈਂ ਦੀਨੋਂ ਧਨ ਕਰਮੈ।
ਕਰਮਹਿ ਲੇਯਕਾਰਖਿਕ ਤਬਹੀ – ਗਏਮਹੰਤ ਸੰਤ ਜਿਹ ਸਭਹੀ।
ਕਰ ਬੰਦਨ ਤਿਨਕੇ ਢਿਗ ਬੈਸੇ – ਕੰਭਜ ਨਿਕਟਿ ਰਘੁਤਮ ਜੈਸੇ।
ਮ੍ਰਿਦੁਲ ਮਧੁਰ ਕਰਨਾ ਸੰਗ ਸਾਨੀ -- ਬੋਲੇ ਪਰਮ ਮਨੋਹਰ ਬਾਨੀ।
ਨਗਨ ਅੰਗ ਦਿਨ ਰੈਨ ਬਿਤਾਵਤ – ਪਹਿਰਤ ਨਹੀ ਕਿ ਹਾਥ ਨ ਆਵਤ।
ਇਸ ਰੁੱਤ ਮਹਿ ਤਨ ਸੀਤ ਸੰਤਾਵਤ – ਬਹੁਰੋ ਬਰਖਾ ਉਸਨ ਤਪਾਵਤ।
ਅਚਵਹੁ ਅਸਨ ਕਿ ਰਹਹੁ ਅਨਸਨਾ – ਦੇਤ ਖੇਤ ਤਨ ਜਿਉਬਿਨ ਬਸਨਾ।
ਪ੍ਰਭਾਵਾਂਨ ਸੁੰਦਰ ਸਰਬੰਗਾ – ਭਸਮ ਸੰਗਸੋ ਕੀਨ ਕੁਰੰਗਾ।
ਸੰਤ ਰੂਪ ਮਤ ਭਲੇ ਉਤੰਗਾ – ਉੱਤਰ ਦੀਜੈ ਸੰਗ ਉਮੰਗਾ।
ਰਿਖੀਕੇਸ ਸੁਨ ਬੋਲਯੋ ਬਾਨੀ – ਮੁਕਤਿ ਜੁਮਾਰਗ ਤਾਰਸ ਸਾਨੀ।
ਸਾਧ ਦੇਖ ਜਿਨ ਧਰਯੋ ਸ਼ਰੀਰਾ -- ਤਾਕੋ ਚਹੀਅਤ ਮੰਜਮਚੀਰਾ।
ਬਹੁਰ ਸੁਨਹੁ ਭੋਜਨ ਕੀ ਰੀਤੀ – ਜੇ ਹਮ ਜਾਚਹਿ ਹੋਤ ਅਨੀਤੀ।
ਸਿੰਘਾਸਨ ਸੰਤੋਖ ਸੁਹਾਵਾ -- ਤਾਂ ਪਰ ਬੈਸਪਰਸ ਸੁਖਪਾਵਾ।
ਪਰਾਲਬਧ ਸੋ ਦਾਸ ਹਮਾਰੀ – ਸੇਵਾ ਕਰਹਿ ਅਨਕ ਪ੍ਰਕਾਰੀ।
ਸੁਭਟ ਸੰਗਬਹੁ ਬਿਧਿ ਤਪ ਤਾਵਨ – ਮੋਹਿ ਨ੍ਰਿਪਤਿ ਕੀ ਪ੍ਰਤਿ ਨਾਖਾਵਨ।

ਸਤਕੋ ਛੱਤ੍ਰ ਸੀਸ ਪਰ ਝੂਲੇਂ -- ਜਾਸ ਬਿਲੋਕ ਦਬਤ ਪ੍ਰਤਿਕੂਲੈਂ।
ਅਬਚਲ ਜਬ ਕੋ ਅਸ ਸੁਖਪਾਯੰ -- ਅਨਤਨ ਤਬਕੋ ਮਨ ਬਿਰਮਾਯੰ।
ਸੰਤ ਉਕਤ ਕੀ ਸੁਨਕਰ ਜੁਗਤੰ -- ਹਰਖਤ ਸ੍ਰੀਨਾਨਕ ਬਚਨੁਕਤੰ।
ਰਾਵਰ ਨਾਮ ਸੁਨਨ ਅਭਿਲਾਖਾ -- ਤੁਮਹੋ ਧੰਨ ਧਰਮ ਦ੍ਰਿਢ ਰਾਖਾ।
ਕਿਯ ਆਸਾਇਕ ਏਕੰਕਾਰੰ -- ਪ੍ਰਬ੍ਰਿਤਿ ਤਜਨਿਜ ਬ੍ਰਿਤਿ ਪਧਾਰੰ।
ਸੁਮਤ ਅਗਾਤੀ ਸੰਤ ਸਚਾਲੀ -- ਸਾਂਤਿ ਲਤਾ ਭਲਿ ਬਿਧਿ ਪ੍ਰਤਿਪਾਲੀ।
ਪੁਨ ਭਾਖਤ ਮਹੰਤ ਸੁਭ ਬਾਨੀ -- ਭੇਧੀ ਮਹਿ ਤੁਮ ਹੋ ਗੁਨ ਖਾਨੀ।
ਬੈਸ ਕਿਸ਼ੋਰ ਬਿਸ਼ੈ ਅਪਮਾਨੀ -- ਸਤ ਸੰਗਤਿ ਪਰ ਸੁਮਤ ਲੁਭਾਨੀ।
ਸੰਤਰੈਣ ਹੈ ਨਾਮ ਹਮਾਰਾ -- ਸ੍ਰੀਗੁਰੁ ਬਚ ਸੋ ਧਰਜੋ ਸੁਧਾਰਾ।
ਦੀਨ ਗਰੀਬੀ ਕੋ ਸਿਰ ਪਾਉ -- ਸੁਜਸ ਜਾਸੁ ਬਹੁ ਵਧਤ ਪ੍ਰਭਾਊ।
ਰਿਦੇ ਪ੍ਰਸੀਦੇ ਸੁਨਕਰ ਨਾਮੂ -- ਜਿਉ ਕਵਿ ਉਕਤਿ ਸੁਨਤ ਮਤਿ ਧਾਮੂ।
ਮੁਝ ਸੋ ਕਹਨ ਲਗੇ ਤਿਹਕਾਲਾ -- ਤਜਜੋ ਜਾਇ ਬਨਜ ਇਹਬਾਲਾ।
ਕਰਤੇ ਧਨ ਧਰ ਅਗ੍ਰ ਮਹੰਤਾ -- ਅਸਨ ਕਰਾਬਹੁ ਕਹਿ ਜਗ ਕੰਤਾ।
ਹਮਨੈ ਤੁਮਰੀ ਸਭ ਬਿਧਿ ਜਾਨੀ -- ਕਰਤ ਨ ਪ੍ਰਾਰਥਨਾਂ ਗੁਨ ਹਾਨੀ।
ਬਿਨ ਜਾਚੇ ਸਾਦਰ ਸੋ ਦੇਈ -- ਤਾਕੋ ਰੁਚਿ ਸੋਂ ਅਚਨ ਕਰੇਈ।
ਅਬਹਿ ਪਠਾਏ ਸ੍ਰੀਕਰਤਾਰਾ -- ਲੇਕਰ ਸੁਖਸੋਂ ਕਰਹੁ ਅਹਾਰਾ।
ਕਹਿ ਮਹੰਤ ਲਘੁ ਬੈਸ ਕੁਲੀਨੰ -- ਤਬ ਬਿਵਹਾਰੰ ਜਨਕ ਅਧੀਨੰ।
ਪਠਯੋ ਕਾਜ ਕਿਹ ਤੋਹਿ ਵਿਚਾਰੀ -- ਜਾਹਿ ਛੂਛ ਤੌ ਦੇਹ ਨਿਕਾਰੀ।
ਸੁਨਹੁ ਸੰਤ ਮੈਂ ਪਿਤਾ ਨਿਦੇਸਾ -- ਮੋਕੀਨੋਜਿਸ ਲਾਭਵਿਸੇਸਾ।
ਮੁਝ ਸੋ ਕਹਯੋ ਬਨਜਸੋਕਰੀਏ -- ਯਾਤੇ ਅਨਤ ਨ ਭਲੋ ਬਿਚਰੀਏ।
ਬਾਨੀ ਸੁਨੀ ਸੁਧੀਰ ਮਹੰਤਾ -- ਕਹਿਜੋ ਜਿਤਵ ਉਰਇਹ ਦ੍ਰਿਢਮੰਤਾ।
ਲੇਜਾਵਹੁ ਧਨ ਨਿਜ ਕਿਹ ਨਗਰੀ -- ਭੋਜਨ ਸੌਜ ਆਨ ਦਿਹੁ ਸਗਰੀ।
ਸੁਨੈ ਸ੍ਰਵਨ ਸੰਤਨ ਕੈ ਬੈਨਾ -- ਨਗਰ ਦਿਸਾ ਗਮਨੇ ਗੁਨ ਐਨਾ।
ਲੇ ਬਿਪਨੀ ਤੇ ਚੂਨ ਮਹੀਨਾ -- ਤਿਹ ਹਿਤ ਪੰਚਰਜਤ ਪਣ ਦੀਨਾ।
ਸੂਖਮ ਚਾਵਰ ਚਾਰੁ ਲੰਮੇਰੇ -- ਤਿਹ ਸਮ ਲੇਕਰ ਭਾਰ ਇੰਧੇਰੇ।
ਲੀਨ ਤੀਨ ਕੋ ਘ੍ਰਿਤ ਨਵੀਨਾ -- ਸਿਤਾ ਸ੍ਵੇਤ ਤਾਕੇ ਸਮ ਲੀਨਾ।

ਦੁਗਧ ਹੇਤ ਖਰਚੇ ਪੁਨਤੀਨੋ – ਬਾਕੀ ਭਾਰ ਬਾਹਕੋ ਦੀਨੋ।
ਸਭਹਿ ਸੌਜ ਪੁਰਤੇ ਉਚਵਾਈ – ਮਿਤਨ ਢਿਗ ਗਮਨੇ ਜਗਰਾਈ।
ਸਭ ਸੰਭਾਰ ਮਹੈਤ ਅਗਾਰੀ -- ਧਰ ਦੇਸੈ ਸਿਵਕ ਸੁਖਕਾਰੀ।
ਦੀਜੈ ਆਇਸੁ ਹੋਇ ਰਸੋਈ -- ਅਚਹਿ ਸੰਤ ਰੁਚਿ ਕਹਹਿ ਜਿਤੋਈ।

ਭਾਵ -- ਇਕ ਦਿਨ ਕਾਲੂ ਘਰਵਿਖੇ ਗੁਰੂਨਾਨਕਜੀਨੂੰ ਬੁਲਾਕੇ ਅਪਨੇ ਪਾਸ ਬੈਠਾਕੇ ਧਨ ਕਮਉਨ ਲਈ ਸਿਖਯਾ ਦੇਨ ਲਗਾ। ਦਿਲ ਵਿਖੇ ਬੜੀ ਪ੍ਰੀਤੀ ਹੈ ਪ੍ਰੇਮ ਭਿੰਨੀ ਬਾਨੀਸੇ ਰੀਤੀ ਅਨੀਤੀ ਨੂ ਪਹਿਚਾਂਨਕੇ ਬੋਲਿਆ ਕਿ ਹੇ ਨਾਨਕ ਤੂੰ ਮੇਰੇ ਘਰ ਇੱਕੋ ਪੁੱਤ੍ਰ ਹੈ ਦੂਸਰਾ ਹੋਰ ਕੋਈ ਨਹੀਂ ਜੋ ਘਰੰਦਾ ਕਾਜ ਸੰਭਾਲੇ। ਤੈਨੇਂ ਸੰਸਾਰੀਆਂ ਵਾਲੀ ਸਾਰੀ ਰੀਤੀ ਹੀ ਤਿਆਗ ਦਿੱਤੀ ਹੈ ਅਤੇ ਵੈਰਾਗਵਾਂਨ ਅਤੀਤਾਂਦੀ ਤਰਹਿ ਹੋਗਿ ਆ ਹੈਂ। ਕਹੁ ਤੇਰੀ ਗ੍ਰਿਸਥ ਨਾਲ ਕਿਸਤਰਾਂ ਬਨੂੰਗੀ ਜੋ ਸਾਰਾ ਦਿਨਤੇ ਰਾਤ ਬਿਨਾਂ ਕਿਸੀ ਕਾਰ ਵਿਹਾਰ ਦੇ ਕੀਤੇ ਵਿਹਾ ਦਿੰਦਾ ਹੈਂ। ਜੋ ਮੇਰੇ ਜਿਉਂਦੇ ੨ ਸਾਰਾ ਬਿਵਹਾਰ ਸੰਭਾਲ ਲੈਂਦਾ ਤਾਂ ਮੈਂ ਜਾਂਨਦਾ ਕਿ ਮੇਰਾ ਪੁੱਤ੍ਰ ਵਡਾ ਸੁਖਦੇਨ ਵਾਲਾ ਹੈ। ਤੇਰੇ ਪੈਦਾ ਹੋਨ ਪਰ ਤਾਂ ਮੈਨੂੰ ਏਹ ਨਿਸ਼ਚਾ ਹੋਇਆ ਸੀ ਕਿ ਨਾਨਕ ਮੇਰਾ ਨਾਮ ਪ੍ਰਸਿੱਧ ਕਰੂਗਾ, ਸਾਰੇ ਨਗਰ ਵਿੱਚ ਧਨ ਕਮਉਨੇਂ ਸੇਹੀ ਮੇਰਾ ਜਸ ਬਧਿਆ ਹੈ ਜਿਸਤਰਾ ਰਾਤ੍ਰੀ ਨੂੰ ਚੰਦ੍ਰਮਾ ਦਾ ਪ੍ਰਕਾਸ਼ ਦੇਖਕੇ ਸਭ ਇਸਤ੍ਰੀ ਪੁਰਸ਼ ਰਾਤ੍ਰੀ ਦੀ ਸ਼ੋਭਾ ਕਰਦੇ ਹਨ ਪਰ ਤੂੰ ਮੇਰੇ ਘਰ ਵਿਖੇ ਰਾਹੂਦੀ ਸਦ੍ਰਿਸ਼ ਪੈਦਾ ਹੋਇਆਂ ਹੈ ਜੋ ਸਭ ਤਰਹਿ ਸੇ ਮੰਦਾਹੀ ਮੰਦਾ ਕਰਦਾ ਹੈਂ। ਨਾਤਾਂ ਤੇਰੀ ਇੱਛਾ ਵਣਜ ਕਰਨਦੀ ਹੈ ਅਤੇ ਨਾਹੀਂ ਕੋਈ ਛੱਤ੍ਰੀਆਂ ਵਾਲੀ ਰੀਤੀ ਹੈ। ਮੈਤਾਂਅਨੇਕ ਪ੍ਰਕਾਰਦੀ ਮੱਤ ਦਿੰਦਾਦਿੰਦਾ ਹਾਰਗਿਆ ਪਰ ਤੂੰ ਕਦੇ ਕਮਾਈ ਕਰਕੇ ਨਾਂ ਆਇਆ। ਇਸਪ੍ਰਕਾਰ ਕ੍ਰੋਧ ਯੁਕਤ ਪਿਤਾਦੇ ਕਠੋਰ ਬਚਨ ਸੁਨਕੇਗੁਰੂ ਜੀ ਮੁਨੀਆਂਦੀ ਸਦ੍ਰਿਸ਼ ਅਡੋਲ ਬੈਠੇ ਰਹੇ ਜਦੋਂ ਕਾਲੂਜੀਨੂੰ ਕਠੋਰ ਬਚਨ ਕਹੇ ਦੋ ਘੜੀ ਬੀਤ ਚੁਕੀ ਅਤੇ ਤਪਤ ਹ੍ਰਿਦਯ ਨੂੰ ਕੁਝ ਸ਼ਾਂਤੀ ਆਈ ਤਾਂ ਗੁਰੂਜੀ ਅਮੋਲਕ ਬਚਨ ਬੋਲੇ ਮਾਨੋਂ ਬਚਨਾਂ ਰੂਪੀ ਕੁੰਜੀਸੇ ਕਾਲੂਜੀਦਾ ਸੁਖਰੂਪੀ ਜਿੰਦਰਾ ਖੋਲ ਦਿੱਤਾ ਹੈ। ਹੇਪਿਤਾਜੀ ? ਪਿਛਲੀਖਤਾ ਤਾਂ ਬਖਸ਼ੋ ਅਗੇਨੂੰ ਮੈਂਕਦੀਕੋਈ ਕਾਜਨਹੀ ਵਗਾੜੂਗਾ।

ਜਿਸਤਰਾਂ ਆਪਦੀ ਰਜਾ ਹੋਊਗੀ ਓਸੇਤਰਾਂ ਮੈਂਕਰੂੰਗਾ। ਜੋ ਮੇਰੇ ਕਰਨੇਂ ਲਾਇਕ ਹੈ ਸੋ ਕਹੋ ਮੈ ਕਰਨ ਲਈ ਤਿਆਰ ਹਾਂ। ਗੁਰੂਜੀਦੀ ਬੜੀ ਮੀਠੀ ਨਿੰਮ੍ਰਭਾਵ ਵ ਲੀ ਬਾਣੀ ਸੁਨਕੇ ਕਾਲੂਜੀ ਬੜੇ ਪ੍ਰਸੰਨ ਹੋਏ ਔਰ ਅਪਨੇਂ ਅਨੁਸਾਰ ਪੁੱਤ੍ਰ ਨੂੰ ਜਾਂਨਕੇ ਧਨ

ਘੱਟਨ ਲਈ ਬੋਲੇ। ਹੇਪੁਤ੍ਰ ਸੁਨ ਪਹਿਲਾਂ ਤਾਂ ਤੈਨੇਂ ਖੇਤੀ ਕੀਤੀ ਓਹ ਪਸੂਆਂ ਨੂੰ ਚਰ ਵਾਕੇ ਉਜਾੜ ਦਿੱਤੀ ਮੇਰੇ ਮਨ ਵਿੱਚ ਤਾਂ ਏਹ ਇੱਛਾਸੀ ਕਿ ਤੈਨੂੰ ਇੱਕ ਨਿਆਰਾ ਨਗਰ ਵਸਾਦੂੰਗਾ ਸੋ ਮੇਰੀ ਓਹ ਇੱਛਾ ਤਾਂ ਪਿੰਗਲੇਦੇ ਪਹਾੜ ਚੜਨਦੀ ਇਛਾਦੀ ਤਰਹਿ ਨਿਰਾਰਥਕ ਗਈ ਪਰ ਹੁਣ ਮੇਰੇ ਪਾਸੋਂ ਵੀਸ ਰੁਪਏ ਲੈਜਾਓ ਅਤੇ ਕਿਸੀ ਜਗਾ ਜਾਕੇ ਅਪਨੀਂ ਬੁੱਧੀ ਅਨੁਸਾਰ ਲਾਭਵੰਨ ਵਸਤੂਦਾ ਵਨਜ ਕਰ ਜੇ ਐਤਕੀਂ ਵਾਰ ਚੰਗਾ ਸੌਦਾ ਲਿਆਂਦਾ ਤਾਂ ਅਗੇ ਨੂੰ ਮੈਂ ਦਿਲ ਵਿਖੇ ਪ੍ਰਸੰਨ ਹੋਕੇ ਬਹੁਤ ਸਾਰਾ ਧਨ ਦੇਊਂਗਾ। ਆਪਨੀ ਪੂੰਜੀ ਤੂੰ ਅਲਗ ਹੀ ਰਖ, ਅਤੇ ਸੁਖ ਪੂਰਬਕ ਵਣਜ ਕਰਕੇ ਧਨਦੀ ਬ੍ਰਿਧੀ ਕਰ ਤੇ ਬਾਲੇ ਨੂੰ ਸਾਥ ਲੈਕੇ ਪ੍ਰਸੰਤਾ ਸੇ ਜਾ ਤਾਂ ਬਾਲਾਜੀ ਕਹਿਨ ਲੱਗੇ ਕਿ ਗੁਰੂਜੀ ਨੇ ਨੌਕਰ ਭੇਜ ਕੇ ਮੈਨੂੰ ਅਪਨੇ ਘਰੋਂ ਬੁਲਾਯਾ ਅਤੇ ਮੈ ਉਸਦੇ ਸਾਥ ਗਿਆ ਜਿਥੇ ਕਾਲੂਜੀ ਅਤੇ ਗੁਰੂਜੀ ਬੈਠੇਸਨ, ਤਾਂ ਕਾਲੂ ਜੀਨੇਂ ਆਦਰ ਸਹਿਤ ਮੈਨੂੰ ਅਪਨੇਂ ਪਾਸ ਬੈਠਾਕੇ ਸਾਥ ਭੋਜਨ ਲਈ ਕਹਾ ਕਿ ਹੇ ਬਾਲੇ ਤੂੰ ਬੜਾ ਬੁੱਧੀਵਾਂਨ ਹੈਂ ਨਾਨ ਕਜੀਦੇ ਸਾਥ ਜਾ ਅਤੇ ਜੇਹੜਾ ਲਾਭ ਵਾਂਨ ਸੌਦਾ ਹੋਵੇ ਸੋ ਲੈਣਾ। ਏਹ ਕਹਿਕੇ ਵੀਸ ਰੁਪਏ ਮੈਨੂੰ ਦਿਤੇ ਅਤੇ ਭਲੀ ਪ੍ਰਕਾਰ ਸੌਂਪਨਾਂ ਕੀਤੀ। ਮੈਂ ਆਗਜਾ ਮੰਨਕੇ ਤਿਆਰ ਹੋਗਿਆ ਅਤੇ ਗੁਰੂਜੀ ਚਲੇ ਤਾਂ ਮੈਂ ਬੜੀ ਸੁੰਦਰ ਇੱਕ ਪੱਟ ਦੀ ਚਾਦਰ ਕਾਂਧੇ ਪੁਰ ਉਠਾਲਈ ਅਤੇ ਸਾਥ ਚਲਿਆ ਤਾਂ ਕਾਲੂ ਨਗਰ ਤੋਂ ਕਿਤਨੀ ਦੂਰ ਬਾਹ ਰ ਤੱਕ ਸਿਖਜਾ ਦਿੰਦਾ ਹੋਇਆ ਸਾਥ ਆਇਆ ਫੇਰ ਵਾਪਿਸ ਮੁੜਿਆ ਪਰ ਗੁਰੂਜੀ ਦਾ ਮੋਹ ਇਤਨਾਂ ਸੀ ਕਿ ਪਿਛਾਹਾਂ ਦੇਖਦਾ ੨ ਮੁੜਿਆ ਜਾਂਦਾ ਹੈ। ਗੁਰੂਜੀ ਭਗਤੀ, ਗਿਆਂਨ ਅਤੇ ਵੈਰਾਗ ਦੇ ਗੁਣਾਂ ਦੀ ਭਿੰਨੀ ਹੋਈ ਬਾਨੀ ਸੇ ਮੈਨੂੰ ਉਪਦੇਸ਼ ਦਿੰਦੇ ਹੋਏ ਰਸਤੇ ਜਾ ਰਹੇ ਹਨ। ਜਦੋਂ ਰਸਤੇ ਦੇ ਨਗਰ ਲੰਘਕੇ ਇੱਕ ਬਨ ਵਿਖੇ ਗਏ ਤਾਂ ਓਥੇ ਇੱਕ ਸੁੰਦਰ ਆਸ੍ਰਮ ਦੇਖਿਆ ਜਿਥੇ ਤਪੀਸ੍ਵਰ ਬੈਠੇ ਤਪ ਕਰ ਰਹੇ ਸਨ ਕੋਈ ਤਾਂ ਆਸਨ ਊਪਰ ਬੈਠੇ ਉਤਾਂਹਾਂ ਨੂੰ ਬਹਾਂਕਰੀ ਬੈਠੇਹਨ ਅਤੇ ਕਈ ਦਰਖਤਾਂ ਨਾਲ ਲਟਕ ਰਹੇ ਹਨ ਕਈ ਇੱਕ ਚਰਨ ਤੇ ਖੜੇ ਹਨ ਜਿਨਾਂ ਨੂੰ ਪ੍ਰਲੋਕ ਦੇ ਸੁਖ ਦੀ ਰੁਚੀ ਬਢੀ ਹੋਈ ਹੈ। ਕਈ ਸਿੱਧ ਆਸਨ ਅਤੇ ਪਦਮਾਸਨ ਲਗਾਈ ਭੋਜਨ ਤੋਂ ਬਿਨਾਂ ਰਹਿੰਦੇ ਹਨ ਸ੍ਵੇਤ ਰੰਗਦੀ ਭਸਮ ਲਗੀ ਹੋਈ ਹੈ ਅਤੇ ਸਿਰਪੁਰ ਜਟਾਂ ਧੂਏ ਜੈਸਾ ਰੰਗ ਹੈ। ਕਈ ਬਲਕਲਦੇ ਵਸਤ੍ਰ ਧਾਰਨ ਕੀਤੇ ਹੋਏ ਹਨ ਅਤੇ ਕਈ ਨੰਗੇ ਹਨ ਕਈ ਅਗਨੀਦੀਆਂ ਧੂਣੀਆਂ ਲਗਾ ਬੈਠੇ ਹਨ ਅਤੇ ਕਈ ਕੰਠ ਤੱਕ ਜਲ਼

ਵਿੱਚ ਬੈਠੇ ਇੱਕ ਈਸ੍ਵਰ ਦਾ ਅਰਾਧਨ ਕਰ ਰਹੇ ਹਨ, ਕਈ ਖੜੇ ੨ ਦਿਨ ਰਾਤ ਬਿਤੀਤ ਕਰ ਦਿੰਦੇ ਹਨ ਕੋਈ ਮੋਨੀ ਹਨ ਬੋਲਦੇ ਨਹੀਂ ਅਤੇ ਕਈ ਅਪਨੀ ਬ੍ਰਿਤੀ ਦਾ ਨਿਰੋਧਨ ਕਰਦੇ ਸ੍ਵਰਗਦੇ ਸੁਖਨੂੰ ਤ੍ਰਿਣਦੀ ਤਰਹਿ ਤਿਆਗ ਬੈਠੇ ਹਨ ਕਈ ਮਿਲਕੇ ਹਰੀ ਕਥਾ ਕਰਦੇ ਅਤੇ ਪੜ੍ਹ ਸੁਨ ਰਹੇ ਹਨ, ਸਭਨਾਂ ਵਿੱਚੋਂ ਇੱਕ ਮਹੰਤ ਹੈ ਸੋ ਕੈਸਾ ਹੈ ਮਾਨੋ ਤਪ ਖੁਦ ਹੀ ਸ਼ਰੀਰ ਧਾਰਣ ਕਰੀ ਬੈਠਾ ਹੈ। ਦਰਖਤ ਦੇ ਤ੍ਰਚਾ ਦੀ ਕਪੀਨ ਪਹਿਨੇਂ ਮ੍ਰਿਗ ਛਾਲਾ ਪਰ ਬੈਠੇ ਹਨ। ਜਿਨਾਂ ਦੇ ਸਿਰਪਰ ਬੜਾ ਭਾਰੀ ਜਟਾਂ ਦਾ ਮੁਕਟ ਹੈ ਅਤੇ ਦਿਲ ਵਿਖੇ ਈਸ੍ਵਰ ਅਰਾਧਨ ਕਰ ਰਹੇ ਹਨ। ਓਹਨਾਂ ਨੂੰ ਦੇਖਕੇ ਗੁਰੂਜੀ ਖੜੇ ਹੋਗਏ ਅਤੇ ਮੈਨੂੰ ਇਸ ਪ੍ਰਕਾਰ ਕੋਮਲ ਬਚਨ ਕਹੇ। ਹੇ ਬਾਲਾ ਏਥੇ ਵੜਾ ਚੰਗਾ ਵਣਜ ਸਾਨੂੰ ਮਿਲਗਿਆ ਹੈ ਇਸਦਾ ਛੱਡਨਾ ਯੋਗ ਨਹੀਂ। ਰਸਤੇ ਵਿੱਚ ਅਮੋਲਕ ਹੀਰਾਂ ਪਾਕੇ ਧੀਰਯ ਬੁੱਧੀਵਾਨ ਪੁਰਖ ਪੱਥਰ ਨਹੀਂ ਖਰੀਦਾ ਕਰਦੇ ਜੋ ਮੱਖੀ ਸਹਿਤ ਦੀ ਖੋਜ ਕਰਦੀ ਹੋਈ ਅੰਮ੍ਰਿਤ ਪਾਲਵੇ ਤਾਂ ਜਾਨੋਂ ਉਸਦੇ ਬਡੇ ਭਾਗ ਹੈਨ ਫੇਰ ਆਪਾਨੂੰ ਪਿਤਾ ਦੀ ਆਗਜਾ ਹੀ ਭਲਾ ਵਣਜ ਕਰਨ ਦੀ ਹੈ ਇਸ ਵਾਸਤੇ ਇਸਥੀ ਬਢਕੇ ਹੋਰ ਕੋਈ ਲਾਭ ਵਾਂਨ ਵਣਜ ਨਹੀ ਭਾਵੇਂ ਸਭ ਜਗਾ ਖੋਜ ਦੇਖੋ। ਏਹ ਰੁਪਈਏ ਏਹਨਾ ਦੀ ਭੇਟਾ ਚਢਾ ਦੇਈਏ ਜਿਸਸੇ ਏਹ ਭੋਜਨ ਅਤੇ ਵਸਤ੍ਰ ਲੈਕੇ ਸੁਖ ਪੌਂਣ, ਗੁਰੂਜੀਦੇ ਏਹ ਬਚਨ ਸੁਨਕੇ ਮੈ ਕਾਲੂ ਵਲੋਂ ਡਰਕੇ ਬੋਲਿਆ ਮਹਾਰਾਜ ਆਪਨੂੰ ਬਨੀਆ ਦੀ ਸਦ੍ਰਿਸ ਧਨ ਦੇ ਵਾਸਤੇ ਵਣਜ ਕਰਨ ਵਾਸਤੇ ਭੇਜਿਆ ਹੈ ਹੇ ਕ੍ਰਿਪਾ ਦੇ ਘਰ ਫਿਰ ਆਪਦੇ ਪਿਤਾ ਜੀ ਦਾ ਸੁਭਾਵ ਕਠਿਨ ਹੈ ਆਪ ਜਾਨ ਨਾਂ ਮਹਾਂਰਾਜ ਮੇਰਾ ਕੋਈ ਦੋਸ਼ ਨਹੀ ਆਪਨੇ ਪਿਤਾ ਪੁਤ੍ਰਾਂ ਨੇਂ ਨਿਬੇੜਾ ਕਰਲੈਣਾਂ ਮੈ ਤਾਂ ਮਹਾਂਰਾਜ ਆਪਕਾ ਦਾਸ ਹਾਂ ਮੇਰੇ ਸਾਥ ਕੋਈ ਝਗੜਾ ਨਾ ਹੋਵੇ। ਜਿਸਤਰਾਂ ਆਪਦੀ ਇਛਾ ਹੈ ਕਰੋ ਮੈ ਤਾਂ ਆਪਦੀ ਆਗਜਾਨੁ ਸਾਰੀ ਹਾਂ ਬਾਂਲਕਾਂ ਦੇ ਸੰਗ ਖੇਡਨ ਸਮੇਂ ਭੀ ਮੈਂ ਸੰਗ ਨਹੀ ਤਿਆਗਯਾ ਜਿਉ ੨ ਆਪਦੀ ਆਗਯਾ ਹੁੰਦੀ ਰਹੀ ਹੈ ਤਿਉ ੨ ਹੀ ਮੈ ਕਰਦਾ ਰਿਹਾ ਹਾਂ। ਤਾਂ ਗੁਰੂਜੀ ਹੱਥ ਵਿੱਚ ਰੁਪਈਏ ਲੈਕੇ ਮਹੰਤ ਜੀਦੇ ਪਾਸ ਗਏ ਅਤੇ ਮੱਥਾ ਟੇਕਕੇ ਇਸ ਪ੍ਰਕਾਰ ਪਾਸ ਬੈਠ ਗਏ ਜਿਸਤਰਾਂ ਅਗਸਤ ਮੁਨੀਜੀ ਦੇ ਪਾਸ ਮਰਯਾਦਾ ਪੁਰਸ਼ੋਤਮ ਭਗਵਾਂਨ ਰਾਂਮਚੰਦ੍ਰ ਜੀ ਬੈਠੇ ਸਨ। ਬੜੀ ਮਿੱਠੀ ਅਤੇ ਕ੍ਰਿਪਾ ਸਹਿਤ ਪਰਮ ਮਨੋਹਰ ਬਾਣੀ ਬੋਲੇ, ਮਹਾਂਰਾਜ ਆਪ ਨੰਗੇ ਸਰੀਰ ਦਿਨ ਰਾਤ ਬਿਤੀਤ ਕਰਦੇ ਹੋਂ ਆਪ ਵਸਤਰ ਪਹਿਨ ਦੇਹੀ ਨਹੀ ਯਾਂ ਆਪ

ਨੂੰ ਮਿਲਦਾ ਨਹੀਂ। ਏਸ ਰੁੱਤ ਵਿੱਚ ਤਾਂ ਸ਼ਰਦੀ ਅਤੇ ਅਗੋ ਨੂੰ ਵਰਖਾ ਅਤੇ ਗਰਮੀ ਤਪਉਂਦੀ ਹੈ, ਆਪ ਭੋਜਨ ਛਕਦੇ ਹੋ ਯਾਂ ਨਿਰਾਹਾਰ ਰਹਿੰਦੇ ਹੋਂ ਸ਼ਰੀਰ ਨੂੰ ਬਸਤ੍ਰ ਹੀ ਨਾਂ ਦੀ ਤਰਹਿ ਖੇਦ ਦਿੰਦੇ ਹੋ। ਆਪ ਬੜੇ ਪ੍ਰਭਾਵ ਵਾਲੇ ਸਰਬਾਂਗ ਸੁੰਦਰ ਹੋ ਪਰੰਤੂ ਭਸਮ ਲਗਾਕਰ ਕੁਰੰਗ ਕੀਤਾ ਹੋਇਆ ਹੈ ਅਤੇ ਸਾਧੂ ਰੂਪ ਧਾਰਨ ਕੀਤੇ ਹੋਏਹੋ ਜੋ ਸਬਬੀ ਊਚਾ ਹੈ। ਏਨਾਂ ਸਭ ਬਾਤਾਂ ਦਾ ਉਤਸ਼ਾਹ ਪੂਰਵਕ ਉਤਰ ਦਿਓ। ਗੁਰੂ ਜੀ ਦੇ ਉਕਤ ਕਥਨ ਨੂੰ ਸੁਨਕੇ ਰਿਖੀਆਂ ਦੇ ਮੁਖੀਆ ਮੁਕਤੀ ਮਾਰਗ ਦੇ ਰਸ ਸੇ ਭਿੰਨੀ ਹੋਈ ਬਾਂਨੀ ਬੋਲੇ ਕਿ ਜਿਨਾਂ ਨੇ ਸਰੀਰ ਪਰ ਸਾਧੂ ਭੇਖ ਧਾਰਨ ਕੀਤਾ ਹੋਇਆ ਹੋ ਓਹਨਾਂ ਨੂੰ ਸੰਜਮਦੇ ਵਸਤਰ ਧਾਰਨ ਕਰਨੇਂ ਚਾਹੀਦੇ ਹਨ। ਪੁਨਾ ਭੋਜ ਨ ਦੀ ਰੀਤੀ ਸੁਨੋਂ ਜੇ ਅਸੀਂ ਮੰਗੀਏ ਤਾਂ ਅਨੀਤੀ ਹੈ। ਸੰਤੋਖ ਰੂਪੀ ਸਿੰਘਾਸਨ ਸੋਹਦਾ ਹੈ ਜਿਸਤੇ ਬੈਠਕੇ ਪਰਮ ਸੁਖ ਪ੍ਰਾਪਤ ਕੀਤਾ ਹੈ। ਪ੍ਰਾਲਬਧ ਸਾਡੀ ਦਾਸ ਹੈ ਜੋ ਅਨੇਕ ਪ੍ਰਕਾਰ ਸੇ ਸੇਵਾ ਕਰਦੀ ਹੈ। ਬਹੁਤ ਪ੍ਰਕਾਰਦਾ ਤਪ ਤਾਪਨਾਂ ਏਹੀ ਸਾਡੇ ਸੰਗ ਸੁਭਟ (ਸੂਰਮੇਂ) ਹੈਂ ਜੋ ਮੋਹ ਰੂਪੀ ਰਾਜੇ ਦੇ ਨਸਟ ਕਰਨ ਹਾਰੇ ਹਨ ਅਤੇ ਸਤ ਦਾ ਛਤਰ ਸੀਸ ਪਰ ਝੁਲਦਾ ਹੈ। ਜਿਸਦਾ ਅਵਿਲੋਕਨ ਕਰਕੇ ਵੈਰੀ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਨਸਟ ਹੁੰਦੇ ਹਨ। ਜਦੋਂ ਐਸਾ ਅਬਚਲ ਸੁਖ ਪਾਇ ਆ ਤਾਂ ਮਨ ਨੂੰ ਅਤੀ ਅਨੰਦ ਦੀ ਪ੍ਰਾਪਤੀ ਹੋਈ ਹੈ। ਮਹੰਤ ਜੀਦੀ ਉਕਤ ਜੁਗਤੀ ਸੁਨ ਕਰ ਗੁਰੂਜੀ ਪ੍ਰਸੰਨ ਹੋਕੇ ਬੋਲੇ ਮਹਾਂਰਾਜ ਆਪਦੇ ਨਾਮ ਦੇ ਸੁਨਨਦੀ ਇੱਛਾ ਹੈ ਆਪ ਧੰਨ ਹੋਂ ਜਿਨਾਂ ਨੇਂ ਐਸਾ ਦ੍ਰਿਢ ਧਰਮ ਧਾਰਨ ਕਰ ਰੱਖਾ ਹੈ, ਤੁਹਾਨੂੰ ਇੱਕ ਓਅੰਕਾਰ ਤੋਂ ਬਿਨਾਂ ਹੋਰ ਕੀ ਇੱਛਾ ਹੈ ਜਿਨਾਂ ਨੇ ਪ੍ਰਾਈ ਬ੍ਰਿਤੀ ਤਿਆਗ ਕੇ ਆਪਨੀ ਬ੍ਰਿਤੀ ਧਾਰਨ ਕਰ ਰਖੀ ਹੈ। ਆਪਦੀ ਬੁੱਧੀ ਸ੍ਰੇਸਟ ਔਰ ਅਗਾਧ ਹੈ ਅਤੇ ਆਪਨੇ ਸੀਤਲਿਤਾ ਭਲੀ ਪ੍ਰਕਾਰ ਪਾਲੀ ਹੈ। ਏਹ ਸੁਨਕਰ ਮਹੰਤ ਜੀ ਫਿਰ ਸ਼ੁਭ ਬਾਨੀ ਬੋਲੇ ਹੇ ਬੁੱਧੀਵਾਂਨ ਤੂੰ ਗੁਨਾਂ ਦੀ ਖਾਂਨ ਹੈ ਤੇਰੀ ਆਯੂ ਸੋਲਾਂ ਸਾਲ ਦੀ ਹੈ ਅਤੇ ਸਤ ਸੰਗ ਦੇ ਵਿੱਚ ਤੇਰੀ ਬੁੱਧੀ ਲੁਭਾਇਮਾਂਨ ਹੋ ਰਹੀ ਹੈ। ਸਾਡਾ ਨਾਮ ਸੰਤਰੇਨ ਹੈ ਸ੍ਰੀ ਗੁਰੂਨੇਂ ਅਪਨੇ ਬਚਨਾਂ ਕਰਕੇ ਰਖਿਆ ਹੈ, ਦੀਂਨ ਅਤੇ ਗਰੀਬੀ ਦਾ ਸਿਰੋ ਪਾ ਦਿਤਾ ਹੈ ਜਿਸ ਕਰਕੇ ਸੁਜਸ ਔਰ ਪ੍ਰਭਾਵ ਬ੍ਰਢਦਾ ਹੈ। ਗੁਰੂਜੀ ਨਾਮ ਸੁਨਕਰ ਰਿਦੇ ਵਿਖੇ ਪ੍ਰਸਨ ਹੋਏ ਜੈਸੇ ਕਵਿਆਂ ਦੀ ਉਕਤ ਨੂੰ ਸੁਨਕੇ ਬੁੱਧੀਕੇ ਜੋ ਘਰ ਹੈ ਅਤੇ ਮੇਰੇ ਤਾਂਈ ਉਸੀ ਸਮੇਂ ਕਹਿਨ ਲੱਗੇ ਕਿ ਹੇ ਬਾਲਾ ਏਹ ਬਨਜ ਤਿਆਗ ਨੇਂ

ਜੋਗ ਨਹੀ ਹੈਂ। ਅਪਨੇਂ ਹਥੀ ਮਹੰਤ ਜੀਦੇ ਅੱਗੇ ਧਨ ਰੱਖਕੇ ਕਹਿਨ ਲੱਗੇ। ਮਹਾਂਰਾਜ ਭੋਜਨ ਕਰੋ। ਮੈਨੇਂ ਆਪਦੀ ਸਭ ਬਿਧੀ ਜਾਂਨ ਲਈ ਹੈ ਆਪ ਕਿਸੀ ਦੇ ਅੱਗੇ ਜਾਚਨਾਂ ਨਹੀਂ ਕਰਦੇ ਜੋ ਗੁਣਾਂ ਨੂੰ ਹਾਂਨੀ ਕਰਨ ਵਾਲੀ ਹੈ। ਜੇਹੜਾ ਬਿਨਾਂ ਮੰਗੇ ਆਦਰ ਸਹਿਤ ਦੇਵੇ ਉਸਨੂੰ ਰੁਚੀ ਸੇ ਛਕਨਾਂ ਚਾਹੀਦਾ ਹੈ। ਹੁਣ ਆਪਦੇ ਵਾਸ ਤੇ ਕਰਤਾਰ ਨੇਂ ਭੇਜਿਆਹੈ ਸੁਖ ਪੂਰਵਕ ਅਹਾਰ ਕਰੋ। ਇਸ ਪਰ ਮਹੰਤਜੀ ਕਹਿਨ* ਲਗੇ ਤੇਰੀ ਆਯੂ ਛੋਟੀ ਹੈ ਅਤੇ ਤੇਰਾ ਬਿਵਹਾਰ ਪਿਤਾਦੇ ਅਧੀਨ ਹੈ ਤੈਨੂੰ ਕਿਸ ਕੰਮ ਵਾਸਤੇ ਭੇਜਿਆ ਇਸਬਾਤਦੀ ਵਿਚਾਰ ਕਰੋ ਐਸਾ ਕਰਨੇਂ ਸੇ ( ਖਾਲੀ ਗਏ ) ਪਿਤਾਜੀ ਘਰਸੇ ਨਿਕਾਲ ਦੇਂਗੇ। ਉਤਰ ਵਿੱਚ ਗੁਰੂਜੀ ਕਹਿਨ ਲੱਗੇ ਸੁਨੋਂ ਸੰਤਜੀ ਮੇਰੇ ਪਿਤਾਦਾ ਏਹੀ ਕਥਨ ਹੈ ਕਿ ਸੋ ਬਨਜ ਕਰਨਾਂ ਜੋ ਵਡਾ ਲਾਭ ਵੰਦਾ ਹੋਵੇ ਏਹ ਬਾਨੀ ਸੁਨਕੇ ਮਹੰਤਜੀ ਕਹਿਨ ਲੱਗੇ ਜੇ ਆਪਦੀ ਏਹੀ ਇੱਛਾ ਹੈ ਤਾਂ ਕਿਸੀ ਸ਼ਹਿਰ ਵਿੱਚੋ ਇਸ ਧਨ ਦਾ ਸੀਧਾ ਖਰੀਦ ਲਿਆਓ ਮਹੰਤਜੀਦੇ ਬਚਨ ਸੁਨਕੇ ਨਗਰ ਦੀ ਵੱਲ ਚੱਲੇ ਗੁਰੂਜੀ ਜੋ ਗੁਣਾਂਦੇ ਘਰ ਹਨ , ਪੰਜ ਰੁਪਏ ਦਾ ਮਹੀਨ ਆਟਾ ਸੂਖਮਅਤਿ ਲੰਮੇ ਚਾਵਲ ਲਕੜੀਆਂਦੇ ਭਾਰ ਦੁਕਾਂਨਸੇ ਖਰੀਦੇ ਔਰ ਤਿੰਨ ਰੁਪਏ ਦਾ ਨਵੀਨ ਘ੍ਰਿਤ ਲੀਤਾ ਅਤੇ ਉਸਦੇ ਸਮਾਂਨ ਸ੍ਵੇਤ ਮਿਸਰੀ ਲਈ ਔਰ ਤਿੰਨ ਰੁਪਏ ਦੁੱਧ ਲਿਆ ਤੇ ਬਾਕੀ ਭਾਰ ਵਾਹਾਂ ਨੂੰ ਦਿੱਤੇਸਾਰਾ ਸੀਧਾ ਨਗਰ ਚੋਂ ਚੁਕਾਕੇ ਮਹੰਤਜੀਦੇ ਪਾਸ ਪਹੁੰਚੇ ਸਭ ਵਸਤੂ ਸੰਭਾਰਕੇ ਸੇਵਕਾਂਨੇਂ ਮਹੰਤਜੀਦੇ ਅੱਗੇ ਰੱਖੀ ਅਤ ਕਹਾ ਆਗਯਾ ਕਰੋ ਮਹਾਂਰਾਜ ਰਸੋਈ ਬਨੇਂ ਸਮੂਹ ਸਾਧੂ ਰੁਚੀ ਅਨੁਸਾਰ ਭੋਜਨ ਛਕਨ। ਏਹੀ ਭੰਡਾਰਾ ਦੇ ਕਰ ਚੇਲੇ ਹੁਏ ਸਨ।

ਨੋਟ—ਪੁਸਤਕ ਨਾਨਕ ਵਿਜਯ ਸ੍ਰੀਸਾਧੂ ਸੰਤਰੇਣਕਵੀਜੀ ਕ੍ਰਿਤ ਜੋਪ੍ਰਾਚੀਨ ਹਸਤ ਲਿਖਤ ਪੁਸਤਕ ਹੈ ਅਤੇ ਸਫਾ ੧੯੬੦ ਮੇਂ ਸਮਾਪਤ ਹੋਇਆ ਹੈ। ਜੋ ਮੁਕਾਮ ਭੂਦਨ ਰਿਆਸਤ ਮਲੇਰ ਕੋਟਲਾ ਮੇਂ ਮਹੰਤ ਮਦਨ ਗੋਪਾਲਜੀਕੇ ਪਾਸ ਹੈ ਏਹ ਬਾਵਾ ਸੰਤ ਰੇਣ† ਜੀ ਫਾਲੂਹਸਨਾਂਜੀਕੀ ਪੱਧਤਸੇ ਸਨ ਆਪ ਦੱਖਨ ਵਿੱਚ ਭੀ ਬਹੁਤ ਚਿਰ ਰਹੇ

* ਕੋਈ ਅਗਜਾਨੀ ਕਿਹਾ ਕਰਦੇ ਹਨ ਕਿ ਗੁਰੂਜੀਨੇਂ ਭੁਖੇ ਬੈਠੇ ਸਾਧਾਂ ਨੂੰ ਦੇਖਕੇ ਰੋਟੀ ਖੁਆਈ ਹੋਰ ਕੋਈ ਗੁਰੂ ਜੀਦੀ ਸਾਧਾਂ ਵਿੱਚ ਵਿਸ਼ੇਸ਼ ਪ੍ਰੇਮ ਭਗਤੀ ਨਹੀ ਸੀ , ਓਹਨਾਂ ਨੂੰ ਉਕਤ ਪ੍ਰਸੰਗ ਪੜਕੇ ਸ਼ਰਮ ਕਰਨੀ ਚਾਹੀਦੀ ਹੈ।

† ਆਪਦਾ ਸਰੀਰ ਭੂਦਨ ਵਿੱਚ ਹੀ ਛੁੱਟਿਆਸੀ ਇਸ ਲਈ ਭੂਦਨ ਰਿਆਸਤ ਮਲੇਰ ਕੋਟਲੇਮੇਂ ਆਪਦੀ ਸਮਾਧੀ ਭੀ ਮੌਜੂਦ ਹੈ ਔਰ ਉਕ੍ਤ ਪੁਸਤਕ ਨਾਨਕ ਵਿਜਯ ਆਦਿਭੀ ਇਸੀਜਗਾਹ ਮੌਜੂਦ ਹੈ ਜੇ ਕੋਈ ਮਹਾਤਮਾ ਇਨਾਂਨੂੰ ਛਪਾਦੇਂਵੇ ਤੋ ਲੋਕਾਂ ਤੇ ਬੜਾ ਪ੍ਰਉਪਕਾਰ ਹੋਸੀ ਤੇ ਉਦਾਸੀ ਭੇਖ ਦੀ ਵੀ ਬੜੀ ਉੱਨਤੀ ਹੋਸੀ

ਪਰੰਤੂ ਆਪਕਾ ਗੁਰ ਅਸਥਾਂਨ ਭੂਦਨ ਹੈ ਆਪਦੀ ਜਿੰਦਗੀ ਵਿਚ ਸਿਫਤ ਏਹਸੀ ਕਿ ਆਪਨੇ ਜਿੰਦਗੀ ਭਰਮੇਂ ਲੂਣ ਨਹੀ ਖਾਇ ਆ ਇਸਲੀਏ ਦੱਖਨ ਵਿੱਚ ਆਪਦਾ ਨਾਮ ਅਲੂਣੀਆਂ ਬਾਵਾ ਪ੍ਰਸਿੱਧ ਸੀ ਆਪਦੇ ਰਚਿਤ ਪੁਸਤਕ ਨਾਨਕ ਵਿਜਯ ੧ ਉਦਾਸੀ ਬੋਧ ੨ ਮਨ ਬੋਧ ੩ ਅਨੁਭਵ ਅੰਮ੍ਰਿਤ ਸਾਗਰ ੪ ਨਾਨਕਬੋਧ ੫ ਕੁਲਪੰਜ ਪੁਸਤਕ ਹਨ ਪਹਿਲੇ ਚਾਰੋਂ ਪੁਸਤਕ ਤਾਂ ਭੂਦਨ ਵਿੱਚ ਹਨ ਅਤੇ ਪੰਜਵਾਂ ਨਾਨਕ ਬੋਧ ਬਾਲਾ ਪੁਰ ਦੱਖਨ ਮੇਂ ਹੈ। ਉਕਤ ਨਾਨਕ ਵਿਜਯ ਸਫਾ ੪੧੦ ਅਤੇ ੪੧੧ ਪਰ ਸੱਚੇ ਸੌਦੇਦੇ ਪ੍ਰਸੰਗ ਮੇਂ ਨਿਮਨ ਲਿਖਤ ਲੇਖਲਿਖਾਹੈ ਕਿ ਗੁਰੂਨਾਨਕਜੀਦੇ ਸੰਤ ਰੇਨ ਜੀਨੂੰ ਪੁੱਛਨ ਪਰ ਕਿ ਆਪਦਾ ਨਾਮ ਅਤੇ ਆਪਦੇ ਭੇਖ ਦਾ ਕੀ ਨਾਮ ਹੈ ਉਤਰ ਵਿੱਚ ਸ੍ਰੀਸੰਤਰੇਨਜੀਨੇ ਕਹਾ —

ਸੰਤਰੇਨ ਮਮ ਨਾਮ ਹੈ ਭੇਖ ਉਦਾਸੀ ਜਾਂਨ।
ਉਦਾਸੀਨ ਨਿਰਬਾਣ ਹਮ ਬਨਮੈਂ ਰਹੈ ਮਹਾਂਨ।

ਅਰਥਾਤ— ਸਾਡਾ ਨਾਮ ਸੰਤਰੇਨ ਹੈ ਅਤੇ ਭੇਖ ਉਦਾਸੀ ਹੈ ਅਰਥਾਤ ਅਸੀ ਉਦਾਸੀਨ ਨਿਰਬਾਂਨ ਹਾਂ ਜੋ ਭਾਰੀ ਬਨ ਵਿਖੇ ਰਹਿੰਦੇ ਹਾ। ਮਹੰਤਜੀਦੇ ਮੂੰਹੋਂ ਏਹ ਵਾਕ ਸੁਨਕੇ ਗੁਰੂਜੀ ਫੇਰ ਪੁੱਛਨ ਲੱਗੇ ਯਥਾ —

ਗੁਰੂਨਾਨਕੋਵਾਚ।

ਉਦਾਸੀਨ ਏਹ ਭੇਖ ਤੁਮਾਰਾ— ਕਬਤੇ ਭਯੋ ਸੁ ਕਹੋ ਉਦਾਰਾ।
ਅਬ ਏਹ ਭਯੋ ਕਿਚਲਤਾ ਆਯੋ — ਪੁਨ ਕਿਸਨੈ ਏਹ ਭੇਖ ਚਲਾਯੋ।
ਜਟਾ ਮੁਕਟ ਸਿਰ ਊਪਰਸੋਹੈ— ਅੰਗ ਬਿਭੂਤਿ ਦੇਖਿਜਗਮੋਹੈ
ਤੇਜ ਪ੍ਰਤਾਪ ਦਸੋ ਦਿਸ ਛਾਜੈ — ਦੇਖਿ ਅਗਯਾਨ ਸੋ ਉਰਤੇ ਭਾਜੈ॥
ਫੂਲ ਮਾਲ ਗਲ ਮਾਹੀ ਸੋਹੈ — ਦੇਖਤਿ ਸੁਰ ਨਰ ਤਾਹਿ ਸਮੋਹੈ।
ਬ੍ਰਹਮ ਅੰਚਲਾਸਿਰਮੈ ਸੇਲੀ — ਕਿਸ ਹੂੰ ਨੇ ਗਲ ਖਫਨੀ ਮੇਲੀ।
ਪਾਇ ਖੜਾਵਾ ਸੁੰਦਰ ਭੇਖਿ — ਬੂਝਯੋ ਨਾਨਕ ਆਪ ਸੁ ਦੇਖ।
ਕਹਯੋ ਮਹੰਤ ਬਹੁਰ ਸੁਖ ਦਾਈ — ਸਰਵਨ ਕਰੌ ਆਪ ਮਨ ਲਾਈ।
ਭੇਖ ਸਨਾਤਨ ਏਹੁ ਹਮਾਰਾ -- ਅਬ ਇਹੁ ਭਯੋ ਨਾਂ ਨਯੋ ਉਦਾਰਾ।
ਪਰਮ ਪਰਾਚਲਤਾ ਇਹੁ ਆਯੋ — ਪਰਮੇਸੁਰ ਇਹੁ ਭੇਖ ਚਲਾਯੋ।
ਭਗਵਤ ਭੇਖ ਜਬੈ ਇਹੁ ਸਾਜਾ — ਮਹਾਂ ਸੁੰਨਜਤਬ ਅਨਹਤ ਬਾਜਾ।

ਪ੍ਰਿਥਮ ਭੇਖ ਦੋਇ ਪ੍ਰਭ ਕਰੇ -- ਨਾਮ ਆਪ ਪ੍ਰਭ ਤਿਨਕੇ ਧਰੇ ।
ਉਦਾਸੀਨ ਦੂਜਾ ਸੰਨਯਾਸ -- ਪੰਥ ਸੁ ਦੋਇ ਕਰੇ ਪ੍ਰਗਾਸ ।
ਓਅੰਕਾਰਤੇ ਜਾਨ ਉਦਾਸੀ – ਸੋਹੰ ਤੇ ਜਾਂਨੋਂ ਸਨਯਾਸੀ ।
ਓਅੰ ਸੋਹੰ ਦੋਊ ਸਮਾਨ – ਭੇਦ ਨਹੀਂ ਇਨ ਮਾਹ ਮਹਾਂਨ ।
ਨਿਰਗੁਣ ਸਰਗੁਣ ਦੋਨੋਂ ਏਕ -- ਬਿਨਜਾਨੇਂ ਜਨ ਕਹੇ ਅਨੇਕ ।
ਜਿਨਜਾਂਨਾਂ ਤਿਨਏਕ ਬਖਾਨਉ -- ਭੇਦ ਕਹੈ ਤਿਨ ਤੱਤ ਨ ਜਾਨਉ ।
ਓਅੰਸੋਹੰਓਅੰਕਾਰੰ – ਓਅੰਕਾਰਕਾ ਸਗਲ ਪਸਾਰੰ ।

ਭਾਵ– ਆਪਦਾ ਏਹ ਉਦਾਸੀਨ ਭੇਖ ਕਦੋਂ ਤੋਂ ਹੋਇਆ ਹੈ ਏਹ ਆਪ ਕ੍ਰਿਪਾ ਕਰਕੇ ਕਹੋ ਹੇ ਸ੍ਰੇਸਟ , ਏਹ ਹੁਣੇ ਹੀ ਬਨਿਆ ਹੈ ਜਾਂ ਸ਼ੁਰੂ ਤੋਂ ਚਲਦਾ ਆਇਆ ਹੈ ਅਤੇ ਏਹ ਭੇਖ ਕਿਸਨੇਂ ਚਲਾਯਾ ਹੈ , ਜਟਾਂ ਦਾ ਮੁਕਟ ਸਿਰਦੇ ਉਪਰ ਸੋਂਹਦਾ ਹੈ ਅੰਗਾਂ ਵਿੱਚ ਬਿਭੂਤੀ ਹੈ ਜਿਸਨੂੰ ਦੇਖਕੇ ਜੱਗ ਮੋਹਿਆ ਜਾਂਦਾ ਹੈ , ਤੇਜ ਅਤੇ ਪ੍ਰਤਾਪ ਦਸੋਂ ਦਿਸਾਂਦੇ ਵਿੱਚ ਛਾਰਿਹਾ ਹੈ । ਦੇਖਕਰ ਅਗਜਾਂਨ ਦਿਲਸੇ ਭੱਜ ਜਾਂਦਾ ਹੈ । ਫੁਲਾਂ ਦੀ ਮਾਲਾ ਗਲ ਵਿਖੇ ਸੋਂਹਦੀ ਹੈ ਜਿਸਨੂੰ ਦੇਖਕੇ ਦੇਵਤਾ ਅਤੇ ਮਨੁਖ ਮੋਹੇ ਜਾਂਦੇਹਨ। ਬ੍ਰਹਮ ਅੰਚਲਾ ਅਤੇ ਗਲ ਵਿਖੇ ਸੇਲੀ ਅਤੇ ਗਲ ਵਿਖੇ ਖਫਨੀ ਕਿਸਨੇ ਪਾਈ ਹੈ ਪੈਰਾਂ ਵਿੱਚ ਖੜਾਵਾਂ ਐਸਾ ਸੁੰਦਰ ਭੇਖ ਦੇਖਕੇ ਗੁਰੂਨਾਨਕਜੀਨੇਂ ਪੁਛਿਆ । ਉੱਤਰ ਵਿੱਚ ਮਹੰਤਜੀ ਸੁਖ ਪੂਰਵਕ ਕਹਿਨੇਂ ਲੱਗੇ ਕਿ ਆਪ ਮਨ ਲਗਾਕੇ ਸ੍ਰਵਨ ਕਰੋ । ਏਹ ਸਾਡਾ ਸਨਾਤਨ ਭੇਖ ਹੈ ਹੁਣ ਕੋਈ ਨਵਾਂ ਨਹੀਂ ਬਨਿਆ ਪਰਮਪਰਾ ਤੋਂ ਚਲ ਦਾ ਆਇਆ ਹੈ ਅਤੇ ਇਸਦਾ ਚਲਾਨੇਂ ਵਾਲਾ ਪ੍ਰਮੇਸ੍ਰਰ ਹੈ । ਜਦੋ ਏਹ ਭੇਖ ਭਗਵਾਂਨ ਨੇਂਬਨਾਯਾਂ ਹੈ ਤਬ ਮਹਾਂ ਸੁੰਨਜ ਸੀ ਅਨਹਤ ਸ਼ਬਦ ਦਾ ਬਾਜਾ ਬਜਿਆ । ਪਹਿਲਾਂ ਦੋ ਭੇਖਹੀ ਪ੍ਰਭੂਨੇਂ ਰਚੇ ਹਨ ਅਤੇ ਓਹਨਾਂਦੇ ਨਾਮ ਖੁਦ ਰਖੇ ਹਨ । ਉਦਾਸੀ ਅਤੇ ਸਨਯਾਸੀ ਦੋਹੀ ਪੰਥ ਪ੍ਰਕਾਸ਼ ਕੀਤੇ ਓਅੰਕਾਰਤੋ ਉਦਾਸੀ ਅਤੇ ਸੋਹੰ ਤੋਂ ਸਨਯਾਸੀ ਹੋਏ । ਓਅੰ ਅਤੇ ਸੋਹੰ ਦੋਨੋ ਸਮਾਨ ਹਨ ਏਹਨਾਂ ਵਿੱਚ ਕੋਈ ਵੱਡਾ ਭੇਦ ਨਹੀ । ਨਿਰ ਗੁਣ ਤੇ ਸਰਗੁਣ ਦੋਨੋਂ ਇਕ ਹਨ ਬਿਨਾ ਜਾਨੇ ਪੁਰਸ਼ ਅਨੇਕ ਮੰਨਦੇ ਹਨ । ਜਿਨਾਂ ਨੇਂ ਜਾਨ ਲਿਆ ਹੈ ਓਹ ਇਕੋਹੀ ਕਹਿੰਦੇ ਹਨ ਜੋ ਭੇਦ ਮੰਨਦੇ ਹਨ ਓਹਨਾਂਨੇਂ ਤੱਤ ਨੂੰ ਨਹੀ ਜਾਨਿਆ ਓਅੰ ਅਤੇ ਸੋਹੰ ਦੋਨੋਂ ਓਅੰਕਾਰਦੇ ਵਾਚਕ ਹਨ ਅਤੇ ਏਹ ਸਾਰਾ

ਪਸਾਰ ਓਅੰਕਾਰਦਾਹੀ ਹੈ।*

ਅੱਗੇ ਚੱਲਕੇ ਪ੍ਰਿਸ਼੍ਰ ੬੨੧ ਵਿੱਚ ਸ੍ਰੀਗੁਰੂਨਾਨਕਦੇਵਜੀ ਦਾ ਉਦਾਸੀ ਭੇਖਧਾਰਨ ਕਰ ਉਸਦਾ ਦੇਸ ਦੇਸਾਂਤਰਾਂ ਵਿੱਚ ਪ੍ਰਚਾਰ ਕਰਨਾਂ ਸਾਫਲਿਖਾ ਹੈ।

ਸਵੈਯਾ।

ਪਰ ਪੂਰਨ ਬ੍ਰਹਮ ਉਤਾਰ ਲਯੋ ਗੁਰ ਨਾਨਕ ਨਾਮ ਅਨੰਦ ਪ੍ਰਕਾਸ਼ੀ।
ਨਰ ਨਾਮ ਲਏ ਭਵ ਪਾਰ ਪਏ ਤਰਿ ਕੋਟਿ ਗਏ ਸੁ ਭਏ ਅਬਿਨਾਸ਼ੀ।
ਨਿਜ ਆਤਮ ਰਾਮ ਲਖਾਇ ਗੁਰੂ ਬਹੁ ਜੀਵ ਕਰੇ ਸੁ ਅਖੈ ਪਦਬਾਸੀ।
ਜਗਹੇਤਨ ਤਾਰਨ ਕੋ ਗੁਰ ਨੈ ਪੁਨਿ ਪੰਥ ਕਰਯੋ ਜਗ ਮਾਹਿ ਉਦਾਸੀ।
ਆਇ ਰਿਸੀ ਮੁਨਿ ਸੰਤ ਭਏ ਸਭ ਪੰਥ ਵਿਖੇ ਸੁ ਸਭੈ ਸੁਖਰਾਸੀ।
ਪੂਰਨ ਬੋਧ ਨਿਰੋਧ ਸੁ ਇੰਦ੍ਰਜ ਸੰਤ ਭਜੈ ਸੁ ਸਭੇ ਅਬਿਨਾਸੀ।
ਨਾਮ ਦ੍ਰਿੜ੍ਹਾਯ ਮਿਟਾਯ ਸਭੈ ਭ੍ਰਮ ਜੀਵਨ ਕੀ ਸੁ ਕਟੈ ਭਵ ਫਾਸੀ।
ਤਾਹਿ ਨਮਾਮਿ ਸ੍ਰੀਗੁਰ ਕੋ ਜਿਨ ਪੰਥ ਕਰਯੋ ਜਗ ਮਾਂਹਿ ਉਦਾਸੀ।

ਨੋਟ– ਬੱਸ ਏਹੋਈ ਦਿਨ ਗੁਰੂਨਾਨਕਦੇਵਜੀਦੇ ਸੰਤਰੇਣਜੀ ਨੂੰ ਗੁਰੂਧਾਰਨ ਕਰਨੇ ਦਾ ਹੈ ਕਿਉਂਕਿ ਗੁਰੂਨਾਨਕਜੀਨੇਂ ਸੰਤਰੇਣਜੀ ਤੋਂ ਛੁਟ ਹੋਰ ਕਿਸੀਦੇ ਅੱਗੇਭੀ ਭੇਟਾ ਰੱਖਕੇ ਮਥਾ ਨਹੀਂ ਟੇਕਿਆ ‡ ਅਗਰਉਕਤ ਲੇਖ ਦ੍ਵਾਰਾ ਗੁਰੂਨਾਨਕਦੇਵਜੀਦੇ ਸੰਤਰੇਣਜੀ ਨੂੰ ਅਪਨਾਂ ਗੁਰੂਧਾਰਨ ਕਰਨ ਵਿੱਚ ਕੁਝ ਸੰਸਾ ਬਾਕੀ ਰਹਿੰਦਾ ਹੋਵੇ ਤਾਂ ਓਹ ਸੱਜਨ ਸ੍ਰੀਗੁਰੂਨਾਨਕਦੇਵਜੀਦਾ ਮਾਤ੍ਰਾ ਜੋ ਸੰਬਤ ੧੯੬੧ ਬਿ੦ ਨੂੰ ਹਸਬ ਫਰ ਮਾਇਸ ਭਾਈਹਰੀਸਿੰਘ ਵਾ ਗੁਰ ਦਿੱਤਸਿੰਘ ਲਿਖਾਰੀ ਮਾਲਕ ਬੁੰਗਾਸਿੰਘ ਪੁਰੀਆਂ ਅੰਮ੍ਰਿਤਸਰਨੇਂ ਭਾਈ ਬੁੱਧਸਿੰਘ ਮੈਨੇਂਜਰਦੇ ਪ੍ਰਬੰਧਸੇ ਗੁਰਮਤ ਪ੍ਰੈਸ ਅੰਮ੍ਰਿਤਸਰਮੇਂ ਛਪਾਯਾ ਹੈ ਉਸਦੇ ਵਿਚ ਛਪੇ ਨੀਚੇ ਲਿਖੇ ਲੇਖ ਨੂੰ ਪੜ੍ਹਕੇ ਅਪਨਾਂ ਸੰਸਾ ਮਿਟਾ ਸ

* ਉਕਤ ਗੁਰੂਨਾਨਕਦੇਵਜੀ ਤਥਾ ਨਿਰਬਾਂਨ ਸੰਤਰੇਣਜੀਦੇ ਪ੍ਰਸ਼ਨੋਂ ਤਰਤੋਂ ਭਲੀ ਪ੍ਰਕਾਰ ਸਿੱਧ ਹੁੰਦਾ ਹੈ ਕਿ ਉਦਾਸੀ ਮੱਤ ਸਨਾਤਨ ਹੈ। ਜੋ ਉਦਾਸੀ ਮੱਤ ਨੂੰ ਨਵੀਨ ਮੱਤ ਆਖਦਾ ਹੈ ਓਹ ਅਗਯਾਨੀ ਹੈ

‡ ਓਅੰ ਸੋਹੰ ਸਰਗੁਣੀਹੀਂ ਉਪਦੇਸ ਦੇ ਸਕਤਾ ਹੈ ਨਿਰਗੁਣ ਨਹੀ ਅਤੇ ਸ੍ਰੀਗੁਰੂ ਨਾਨਕਦੇਵ ਜੀਨੇ ਇਨ੍ਹਾਂ ਸਵਾਇ ਹੋਰ ਨੂੰ ਮਥਾ ਵੀ ਨਹੀਂ ਟੇਕਿਆ ਇਸ ਥੀਵੀਂ ਜਾਹਿਰ ਹੈ ਏਹੀ ਗੁਰੂਹੈਂ ਹੋਰਾਨੂੰ ਨਿਰੰਕਾਰ ਨੂੰ ਆਦੇਸ ਹੀਂ ਬੋਲੀ ਬੋਲਦੇ ਰਹੇ॥

ਨੋਟ– ਭਾਈ ਬਾਲਾਜੀਨੇਂ ਜਨਮ ਸਾਖੀ ਗੁਰੂ ਨਾਨਕ ਜੀਦੀ ਕੀਤੀਹੈ ਕੋਈ ਸੰਤਰੇਣ ਜੋਦੀ ਨਹੀਂ ਕੀਤੀ ਜੋ ਵਿਸ੍ਤਾਰ ਕੁਛ ਇਨਾਂ ਦਾ ਹਾਲ ਲਿਖਦੇ ਇਸ ਵਾਸਤੇ ਕੁਛ ਨਹੀਂ ਲਿਖਯਾ ਮਥਾ ਟੇਕਿਨਾਂ ਹੀਂ ਲਿਖਯਾ ਹੈ ਜਿਸ ਥੀਂ ਸਭ ਸਬੂਤ ਹੈ ਕਿ ਏਹੀ ਗੁਰੂ ਸਨ॥

ਕਦੇ ਹਨ ਇਸ ਵਿੱਚ ਓਅੰਕਾਰ ਤੋਂ ਲੈਕੇ ਗੁਰੂਨਨਕ ਦੇਵ ਜੀਦੀ ਗੁਰਪ੍ਰਨਾਲੀ ਲਿਖਦੇ ਹੋਇਆਂ ਏਹ ਲਿਖਾ ਹੈ।

" ਬਿਸ਼ਨੂੰ ਤੇ *ਬਾਵਾ ਰਿਖੀਰਾਮ ਬਾਵਾ ਰਾਮਰਿਖੀ ਤੇ ਬਾਵਾ ਚਤੁਰਭੁਜ ਭ੍ਰਾਸ ਰਿਖੀ ਬਾਵਾ ਰੱਤਾ ਅਤੀਤਰਿਖੀ ਬਾਵਾ ਬੇਦਰਿਖੀ ਕੇ ਸੰਤਰੇਣਰਿਖੀ ਸੰਤਰੇਣਰਿਖੀ ਤੇ ਗੁਰੂਨਾਨਕਜੀ "।

ਔਰ ਏਸੇ ਵਾਸਤੇ ਹੀ ਸ੍ਰੀ ਗੁਰੂਨਾਨਕ ਦੇਵਜੀ ਨੂੰ ਨਾਨਕ ਨਿਰਬਾਂਣ ਆਖਜਾ ਜਾਂਦਾ ਹੈ ਕਿਉਂਕਿ ਗੁਰੂਨਾਨਕਜੀ ਸੰਤਰੇਣਜੀ ਨਿਰਬਾਣ ਦੇ ਸ਼ਿਸ਼ ਸਨ ਪਰ ਸਾਥ ਏਹ ਵੀ ਜਰੂਰੀ ਗੱਲ ਹੈ ਕਿ ਗੁਰੂਜੀਨੇਂ ਅਪਨੀਂ ਸੋਲਾ ਸਾਲ ਦੀ ਉਮਰ ਵਿੱਚ ਹੀ ਸੰਤਰੇਣਜੀ ਨੂੰ ਅਪਨਾਂ ਗੁਰੂ ਧਾਰਨ ਕਰ ਉਦਾਸੀ ਪੰਥ ਤਾਂ ਗ੍ਰਿਹਣ ਕਰ ਲੀਤਾ ਸੀ ਪਰ ਪਿਤਾਜੀ ‡ ਤਥਾ ਬੇਬੇ ਨਾਨਕੀਜੀ ਤਥਾ ਅੰਨਜ ਸੰਬੰਧੀਆਂ ਦੀ ਅਤੀ ਪ੍ਰੇਰਨਾਂਸੇ ਵਿਵਾਹ ਹੋਨੇ ਦੇ ਕਾਰਨ ਇਸਦਾ ਪ੍ਰਚਾਰ ਨਹੀਂ ਕਰ ਸੱਕੇ ਪਰੰਤੂ ਉਦਾਸੀ ਪੰਥ ਵਿੱਚ ਓਹਨਾਂ (ਗੁਰੂਜੀ) ਨੂੰ ਐਹੋ ਜਿਹਾ ਪ੍ਰੇਮ ਸੀ ਕਿ ਓਹ ਦਿਨ ਰਾਤ ਏਸੇ ਦੇ ਪ੍ਰੇਮ ਵਿੱਚ ਮਗਨ ਰਹਿੰਦੇ ਸਨ ਹੋਰ ਕਿਸੀ ਜਗਤ ਰੀਤੀ ਵਿੱਚ ਪ੍ਰੇਮ ਨਹੀਂ ਕਰਦੇ ਸਨ, ਵਿਵਾ. ਹ ਕਰਉਨ ਦੇ ਵਾਵਜੂਦ ਭੀ ਗੁਰੂਜੀ ਸੰਤ ਉਦਾਸੀ ਨਹੀਂ ਕਹਿਲਾਏ ਸਾਧੂ ਉਦਾਸੀ ਹੀ ਕਹਿਲਾਏ ਕਿਉਂਕਿ ਓਹਨਾਂ ਨੇਂ ਗ੍ਰਿਸ਼ਤ ਨਹੀਂ ਕੀਤਾ ਅਤੇ ਸੰਸਾਰਿਕ ਬਿਵਹਾ ਰਾਂ ਵਿੱਚ ਲੁਪਤ ਨਹੀਂ ਹੋਏ। ਅਪਨੀ ਧਰਮ ਪਤਨੀਂ ਜੀਨੂੰ ਪੁੱਤ੍ਰ ਦੀ ਖ੍ਵਾਹਿਸ਼ ਹੋਨੇਂ ਪਰ ਸਤਿਨਾਮ ਦਾ ਮੰਤ੍ਰ ਲਿਖਕੇ ਦੇ ਦਿੰਦੇ ਸੀ। ਉਸਨੂੰ ਜਲ ਵਿੱਚ ਘੋਲਕੇ ਪੀਜਾਂਣ ਦੇ ਨਾਲ ਹੀ ਗਰਭ ਹੋਜਾਂਦਾ ਸੀ ਦੇਖੋ ਗੁਰ ਬਿਲਾਸ ਪਾਤਸ਼ਾਹੀ ੬ ਅਧਯਾਇ ੯ ਕਵਿਤਾ ਅੰਕ ੭੧੩।

ਗੁਰੂਨਾਨਕ ਸੁੱਧ ਪ੍ਰਮਾਤਮਜੀ, ਇਹੁ ਰੀਤ ਕਰੀ ਸੁਨੀਏ ਮਨ ਲਾਈ।
ਸਤਿਨਾਮ ਕੋ ਮੰਤ੍ਰ ਉਚਾਰ ਕੀਓ, ਤਹਿੰ ਚੂਸ ਭਏ ਸੁਤ ਭੋਗ ਮਿਟਾਈ।

ਉਦਾਸੀਨਾਂ ਚਾਰਯ ਸ੍ਰੀ ਸ੍ਰੀਚੰਦਜੀ ਮਹਾਂਰਾਜ ਦੇ ਪ੍ਰਗਟ ਹੋਨ ਦੇ ਪਿਛੋਂ ਜਦੋਂ

* ਇਸਦਾ ਖੁਲਾਸਾ ਪਹਿਲੇ ਅਧਯਾਇ ਦੇ ਆਦਿ ਵਿੱਚ ਮਾਤ੍ਰੇ ਮੇਂ ਦੇਖੋ।

‡ ਪਿਤਾ ਕਾਲੂਜੀ ਦੇ ਘਰਿ ਇਕੋ ਲੜਕਾ ਸੀ ਸਾਧੂ ਉਦਾਸੀਨ ਹੋਯਾ ਦੇਖ ਮੋਹ ਦੇ ਕਾਰਣ ਘਬਿਲੇ ਗਏ ਸਨ ਅਤੋਂ ਨਠਨਸਾਏ ਇਸਥੋਂ ਵਿਵਾਹ ਕਰਾਂਦਿਤਾ ਮਾਤਾ ਪਿਤਾ ਤੇ ਦਯਾਲ ਹੋਏ ਅਤੇ ਕਹਿਨਾਅੰਨ ਘਾਰੰ ਗਏਸੀ ਦੋ ਪੁਤ੍ਰਾਂ ਦੇ ਬਾਦ ਉਦਾਸੀ ਭੇਖ ਵਿਚ ਤੀਰਥ ਯਾਤ੍ਰਾ ਕਰਦੇ ਸਤਿਨਾਮ ਦਾ ਪ੍ਰਚਾਰ ਕਰਦੇ ਰਹੇ ਸੀ॥

ਗੁਰੂਜੀ ਸੁਲਤਾਂਨਪੁਰਮੇਂ ਬਿ੦ਸੰ੦ ੧੫੫੩ ਵਿਸਾਖੀਕੇ ਤਿਨ ਦਿਨ ਮੇਲੇ ਵਿਚ ਮੋਦੀ ਖਾਨਾਂ ਛੋੜਕੇ ਵੇਈ ਨਦੀਮੇਂ ਚੁਬੀ ਲਗਾਈ ਥੀ ਪਿਛੇ ਗੌਰਾਂ ਵਿਚ ਲੋਗਾਨੇਂ ਬੈਠੇ ਦੇਖਿਆ ਰਾਵੀ ਨਦੀ ਵਿੱਚ ਟੁਬਾ ਲਗਾਕੇ ਵਰਨ ਅੱਤੇ ਸ਼ੇਸ਼ ਨਾਗਜੀਨੂੰ ਮਿਲੇ ਹਨ ਔਰ ਸੱਚਖੰਡ* ਦੀ ਯਾਤ੍ਰਾ ਸਮੇਂ ਬਿਸ਼ਨੂੰ ਜੀਨੂੰ ਮਿਲੇ ਹਨ ਅਤੇ ਓਹਨਾਂ ਨੇਂ ਸੰਸਾਰ ਭਰ ਅੰਦ੍ਰ ਸਤਿਨਾਮ ਦੇ ਪ੍ਰਚਾਰ ਲਈ ਆਖਿਆਹੈ ਤਾਂ ਫਿਰ ਉਦਾਸੀਆਂ ਦਾ ਭੇਸ ਬਨਾਕੇ ਸਤਿਨਾਮ ਦਾ ਪ੍ਰਚਾਰ ਕਰਨ ਲੱਗੇ।

ਲੱਖਮੀ ਬਿਲਾਸ ਬੀਬੀ ਲੱਖਮੀ ਕ੍ਰਿਤ ਸਫਾ ੮੫੯ ਪਰ ਇਸਪ੍ਰਸੰਗ ਨੂੰ ਇਸ ਪ੍ਰਕਾਰ ਲਿਖਾ ਹੈ॥

ਕਬਿਤ,

ਵੇਈਕੋ ਵਿਹਾਇ ਜਬ ਆਏ ਪ੍ਰਭੁ ਤੀਰ ਤਬ ਪੇਖਕੇ ਸੁਜਾਨ ਸਭ ਧਾਇ ਧਾਇ ਆਵਹੀ। ਕਰੇ ਪ੍ਰਕਰਮਾ ਪ੍ਰਣਾਮ ਬਹੁਬਾਰ ਮੁਖਤੇ ਗਿਰਾ ਉਚਾਰ ਭਾਲ ਭਾਲ ਭਾਗ ਗਾਵਹੀ। ਦਰਸ ਪਰਸ ਕਰ ਪਾਵਨਸੁ ਭਏ ਨਰ ਏਕ ਚਲ ਆਵੈ ਜਾਵੇ ਜਨ ਕੋ ਸੁ ਨਾਵਹੀ। ਸੁੰਦਰ ਸਮਾਜ ਧਰਾ ਰਾਜ ਜਯਰਾਮ ਮਿਲੇ, ਆਵਤ ਅਨੰਦ ਮਨ ਤਨ ਪੁਲਕਾਵਹੀ।

ਚੌਪਾਈ,

ਕਰ ਪ੍ਰਣਾਮ ਭੇਟ ਬਹੁ ਰਾਖੀ– ਸ੍ਰੀ ਗੁਰੂ ਸੁਖ ਮੁਖ ਆਨੰਦ ਭਾਖੀ।
ਰਚਨਾ ਭੇਖ ਬਿਸੇਖ ਸੁਵੇਖੀ – ਭਏ ਚਕਤ ਮਨ ਮੋਹ ਬਿਸੇਖੀ।

ਦੋਹਾ,

ਦੇਖਯੋ ਤਿਲਕ ਲਲਾਟ ਮੈਂ ਚੌਤਨਯਾਂ ਸਿਰਮਾਂਹ।
ਸੇਲੀ ਮੇਲੀ ਕੰਠ ਮੈਂ ਜਪਨੀ ਹਾਥ ਸੁਹਾਹ॥

ਭਾਵ– ਜਦੋਂ ਵੇਈ ਨੂੰ ਵਿਹਾਕੇ ਗੁਰੂਜੀ ਬਾਹਿਰ ਕਨਾਰੇ ਪਰ ਆਏ ਤਾਂ ਦੇਖਕੇ ਸਭ ਲੋਗ ਦੌੜ ੨ ਕੇ ਅਉਨ ਲੱਗੇ ਅਰ ਬਾਰੰਬਾਰ ਪ੍ਰਕ੍ਰਮਾ ਅਤੇ ਪ੍ਰਣਾਮ ਕਰਕੇ ਮੁਖੋਂ ਬਾਣੀ ਦ੍ਵਾਰਾ ਭਲ ਭਲ ਭਾਗ ਉਚਾਰਨ ਕਰਦੇ ਹਨ, ਦਰਸ਼ਨ ਕਰਕੇ ਸਭ ਪੁਰਸ਼ ਪਵਿੱਤ੍ਰ ਹੋ ਗਏ ਇੱਕ ਅਉਂਦਾ ਹੈ ਅਤੇ ਇੱਕ ਚਲਿਆ ਜਾਂਦਾ ਹੈ ਜਾਕੇ ਹੋਰਾਂ ਆਦ ਮੀਆਂ ਨੂੰ ਖਬਰ ਸੁਨਉਦਾ ਹੈ। ਇਸ ਪ੍ਰਕਾਰ ਸੁੰਦਰ ਸਮਾਜ ਜੁੜਿਆ ਹੈ ਮਾਨੋ ਜੈਰਾਮਜੀ ਨੂੰ ਪ੍ਰਿਥਵੀ ਦਾ ਰਾਜ ਮਿਲਿਆ ਹੈ। ਅਉਂਦੇ ਹਨ ਅਨੰਦਵਾਂਨ ਅਤੇ ਮਨ ਤਨ

* ਕੋਈ ਕਹਿਤੇ ਹੈਂ ਵਰਣਦੇਵ ਜੀ ਕੇ ਮੰਦਰ ਕਾ ਨਾਮ ਸਚ ਖੰਡ ਥਾ ਉਸਮੇਂ ਜਯੋਤਿ ( ਦੀਵਾ ) ਅਖੰਡ ਘਲਤਾਥਾ।

ਪੁਲਕਾਇਵਾਂਨ ਹੋ ਜਾਂਦਾ ਹੈ। ਕਰਕੇ ਪ੍ਰਣਾਮ ਲੋਗਾਂ ਨੇਂ ਗੁਰੂਜੀਦੇ ਅੱਗੇ ਭੇਟਾ ਰੱਖੀ ਸ੍ਰੀ ਗੁਰੂਜੀ ਨੇ ਸਭ ਨੂੰ ਸੁਖ ਅਨੰਦ ਕਹੀ। ਗੁਰੂਜੀਦੇ ਭੇਖ ਦੀ ਰਚਨਾਂ ਦੇਖਕੇ ਸਭ ਇਸਤ੍ਰੀ ਪੁਰਸ਼ ਮਨ ਵਿਖੇ ਚਕ੍ਰਿਤ ਹੋਗਏ। ਮੱਥੇ ਵਿੱਚ ਤਿਲਕ ਅਤੇ ਸਿਰ ਵਿਖੇ ਚੋਤ ਨਯਾ ਗਲ ਵਿਖੇ ਅਤੇ ਹੱਥ ਵਿਚ ਮਾਲਾ ਹੈ। ਅੱਗੇ ਚੱਲਕੇ ਸਫ਼ਾ ੮੭੦ ਪਰ ਲਿਖਾ ਹੈ ਕਿ ਗੁਰੂ ਜੀਦੇ ਇਸ ਭੇਖਨੂੰ ਦੇਖਕੇ ਬੀਬੀ ਨਾਨਕੀ ਜੀਨੇਂ ਪੁਛਿਆ ਯਥਾ–

ਨਦੀ ਨੀਰ ਸੁਖ ਕੀਓ ਪ੍ਰਵੇਸ਼ਾ– ਸੋ ਭਾਖੋ ਪ੍ਰਭੁ ਹਰਨਕਲੇਸ਼ਾ।
ਕਹਾਂ ਗਏ ਸੁਰ ਹੇ ਸੁਖਰਾਸੀ– ਸੁ ਵਰਨੋਂ ਜਿਹ ਤੇ ਦੁਖਨਾਸੀ।
ਪੂਰਬ ਵਰਨ ਲੋਕ ਕੋ ਗਏ– ਦਰਸ ਪਰਸ ਆਨੰਦ ਤ ਭਏ।
ਬਹੁਰੋ ਉਰਗ ਨਾਥਕੇ ਲੋਕਾ– ਭੋਗ ਪੁਰੀ ਵਰਸੇ ਅਸੋਗਾ।

ਸਵੈਯਾ।

ਇਮ ਭਾਤਨ ਪੰਨਗ ਨਾਥ ਕਹਯੋ, ਨਿਜਹਾਥਨ ਤੇ ਵਰ ਭੇਖ ਬਨਾਏ।
ਸਤਿਨਾਮ ਸਮੰਤ੍ਰ ਦੀਓ ਹਮਕੋ, ਜਿਸਕੇ ਜਨ ਜਾਪਨ ਤੇ ਸੁਖ ਪਾਏ।
ਅਬ ਸੋ ਉਰਧਾਰ ਉਧਾਰਨ ਹੇਤ, ਸੁਬਾਲ ਸਮੇਤ ਬਨੇ ਬਨ ਜਾਏ।
ਸੁਨਕੇ ਉਪਦੇਸ਼ ਧਰਯੋ ਇਮ ਭੇਸ, ਕਹੇ ਮੁਖ ਸੇਸ ਵਿਸੇਸ ਕਮਾਏ।
ਅਬ ਨਹਿ ਜਾਵੈ ਹਾਟ ਮਹਿ ਤਜ ਦੀਨੋਂ ਬਿਵਹਾਰ।
ਸੁੰਦਰ ਭੇਖ ਵਿਸੇਖ ਕਰ ਉਦਾਸੀਨ ਸੁਖਕਾਰ।

ਭਾਵ– ਅਪਨੇਂ ਹੱਥੀਂ ਸ੍ਰੇਸ੍ਰ ਭੇਖ *ਬਨਾਕੇ ਸੇਸਰਾਮ ਜੀਨੇਂ ਇਸ ਪ੍ਰਕਾਰ ਕਹਾ ਅਤੇ ਸਤਿਨਾਮ ਦਾ ਸ੍ਰੇਸ੍ਰ ਮੰਤ੍ਰ ਸਾਨੂੰ ਦਿੱਤਾ ਜਿਸਦੇ ਜਪਨੇਂ ਕਰਕੇ ਪੁਰਸ਼ ਸੁਖ ਨੂੰ ਪ੍ਰਾਪਤ ਹੁੰਦਾ ਹੈ ਉਸਨੂੰ ਦਿਲ ਵਿਖੇ ਧਾਰਨ ਕਰਕੇ ਬਾਲੇ ਸਮੇਤ ਬਨ ੨ ਵਿਖੇ ਜਾਕੇ ਪ੍ਰਚਾਰ ਕਰੋ, ਏਹ ਉਪਦੇਸ਼ ਸੁਨਕੇ ਅਸਾਂ ਇਸ ਭੇਖ ਨੂੰ ਧਾਰਨ ਕੀਤਾ ਅਤੇ ਸ਼ੇਸਰਾਮ ਜੀਦੇ ਕਥਨਨੂੰ ਭਲੀ ਪ੍ਰਕਾਰ ਪਾਲਨ ਕੀਤਾ। ਹੁਣ ਅਸੀਂ ਹੱਟੀ ਨਹੀਂ ਜਾਵਾਂਗੇ। ਸਭ ਵਿਵਹਾਰ ਤਿਆਗ ਦਿਤਾ ਹੈ ਅਤੇ ਉਦਾਸੀਨ ਸੁੰਦਰ ਭੇਖ ਧਾਰਨ ਕਰ ਲੀਤਾਹੈ।

ਨੋਟ– ਵਰਨਜੀ ਅਤੇ ਸ਼ੇਸ਼ਰਾਮਜੀ ਅਸਲ ਵਿੱਚ ਸਾਧੂ ਸਨ ‡ਜੋ ਗੁਰੂਨਾਨਕ

* ਸੇਸਰਾਮਜੀ ਨੇ ਦੁਫੇਰੇ ਜਟਾਂ ਬਨਾਇਕੇ ਵਰਣ ਨੇਂ ਦੁਫੇਰੇ ਸੇਲੀ ਟੋਪੀ ਦਿਤੀ ਦੋਵੇਂ ਗੁਰੂ ਜੀਦੇ ਗੁਰਭਾਈ ਸਨ।

‡ ਗਯਾਨੀ ਗਿਯਾਨਸਿੰਘ ਕ੍ਰਿਤ ਤਵਾਰੀਖ ਪਤ੍ਰੇ ੧੦੯–੧੧੦ ਵਿਚ ਇਨਾਂ ਸਾਧੂਆਂ ਦੀ ਪ੍ਰੋੜਤਾ ਕਰਦੇ ਇਓਂ ਲਿਖਦੇ ਹਨ:–

" ਇਕ ਦਿਨ ਬਾਬਾ ਨਾਨਕਜੀ ਅਪਨੀ ਦੁਕਾਨ ਉਤੇ ਬੈਠੇ ਸੀ। ਸੰਤ ਰੱਬ ਦੀ ਸੂਰਤ ਜਿਸਨੂੰ ਕਿਸੇ ਨੇ ਕਦੇ ਨਹੀਂ

ਜੀਦੇ ਗੁਰਭਾਈ ਸਨ ਜਿਨਾਂ ਨੇਂ ਗੁਰੂਜੀ ਨੂੰ ਉਦਾਸੀ ਪਹਿਰਾਵਾ ਪਹਿਰਾਯਾ ਗੁੰਥਕਾ ਰ ਗਲਤੀ ਸੇ ਸ਼ੇਸ਼ਰਾਮਜੀ ਨੂੰ ਸ਼ੇਸ਼ਨਾਗ ਅਤੇ ਵਰਨਦਾਸਜੀ ਨੂੰ ਜਲਾਂ ਦਾ ਰਾਜਾ ਵ ਰਨਮੰਨ ਬੈਠੇ ਹਨ ਏਨ੍ਹਾਂ ਤੋਂ ਇਲਾਵਾ ਗੁਰੂਜੀਦੇ ਹੋਰ ਕਈ ਗੁਰਭਾਈ ਸਨ ਜੈਸਾਕਿ ਸੁਕਦੇਵਜੀ ਹਨ ਅਤੇ ਦੀਨਾਂਨਾਥਜੀ ਹਨ ਜਿਨ੍ਹਾਂ ਦੀ ਸਾਖੀ ਜਨਮਸਾਖੀ ਵੱਡੀ ਭਾਈ ਬਾਲੇ ਵਾਲੀ ਸਫਾ ੫੭੭ ਤਰ ਪਰ ਇਸ ਪ੍ਰਕਾਰ ਲਿਖੀ ਹੈ।

ਤਾਂ ਗੁਰੂ ਅੰਗਦ ਜੀ ਕਿਹਾ ਭਾਈ ਬਾਲਾ ਵਤ ਸ੍ਰੀ ਗੁਰੂਨਾਨਕਜੀ ਕਿਥਾਊ ਗ ਏ ਤਾਂ ਬਾਲੇ ਕਿਹਾ ਹੇ ਗੁਰੂ ਅੰਗਦਜੀ ਇੱਕ ਦਿਨ ਗੁਰੂ ਨਾਨਕਜੀ ਜਾਂਦੇ ਜਾਂਦੇ ਇੱ ਕ ਸ਼ਹਿਰ ਦੇ ਬਾਹਿਰ ਜਾ ਬੈਠੇ ਤਾਂ ਸ਼ਹਿਰ ਦੇ ਵਿੱਚੋਂ ਇੱਕ ਖਤ੍ਰੇਟਾ ਚੌਦਾਂ ਪੰਧਰਾਂ ਵਰਸਾਂ ਦਾ ਸਵਾ ਪਹਿਰ ਰਾਤਿ ਰਹਿੰਦੀ ਸ਼ੈਹਿਰੋਂ ਬਾਹਿਰ ਆਇਆ ਤੇ ਇੱਕ ਬੂਟੇ ਉੱਤੋਂ ਬਰਫ ਦੀ ਗਾਰੀ ਲਾਹਕੇ ਨਾਤਾ ਤਾਂ ਸ੍ਰੀਗੁਰੂਜੀ ਕਿਹਾ ਭਾਈ ਤੇਰਾ ਨੌ ਕਿਆਹੈ ਅਤੇ ਹੁੰਦਾ ਕੌਣ ਹੈ ਤੇ ਸਿਖ ਕਿਸਦਾ ਹੈ ਤਾਂ ਉਸ ਲੜਕੇ ਨੇ ਕਿਹਾ ਤੁਸੀਂ ਕਿਓ ਪੁ ਛਦੇ ਹੋ ਤਾਂ ਸ੍ਰੀ ਗੁਰੂਜੀ ਕਿਹਾ ਭਾਈ ਏਥੇ ਇਕ ਬਿਮਲ ਨਾਮ ਜੋ ਤੰਬੋਲੀਆਰਹਿੰ ਦਾ ਹੈ ਰਾਜੇ ਜਨਕ ਕਾ ਬੇਟਾ ਤਾਂ ਉਸ ਖਤ੍ਰੇਟੇਨੇ ਕਿਹਾ ਸੰਤਜੀ ਤੁਮ ਕਬ ਕੀਆਂ ਬਾ ਤਾਂ ਕਰਦੇ ਹੋ ਰਾਜਾ ਜਨਕ ਤ੍ਰੇਤੇਯੁਗ ਮੇਂ ਹੂਆ ਹੈ ਅਤੇ ਅਬ ਕਲਯੁਗ ਹੈ ਤਾਂ ਗੁਰੂ ਜੀ ਕਿਹਾ ਜੇ ਓਹਿ ਹੋਵੇਗਾ ਤਾਂ ਉਹ ਹਮਕੋ ਆਪੇਹੀ ਪਛਾਣ ਲਵੇਗਾ ਤਾਂ ਉਸ ਖਤ੍ਰੇ ਟੇ ਕਿਹਾ ਸੰਤਜੀ ਤੁਮਾਰਾ ਨਾਮ ਕਿਆ ਹੈ ਤਾਂ ਸ੍ਰੀ ਗੁਰੂਜੀ ਕਹਾ ਬਾਈ ਸਾਡਾ ਨਾਮ

---

ਦੇਖਿਆ ਸੋ ਘੜੇ ਤੇਜ ਵਾਲਾ ਆਯਾ, ਬਾਬੇ ਨੂੰ ਆਖਿਆ ਨਾਨਕ ਨਿਰੰਕਾਰੀ ਹੁਣ ਓਹ ਕੰਮ ਕਰੋ ਜਿਸ ਵਾਸਤੇ ਸੰਸਾਰ ਵਿਚ ਆਏ ਹੋ।

ਓਹ ਫਕੀਰ ਓਦੂੰ ਪਹਿਲਾਂ ਕਦੇ ਕਿਸੇ ਨਹੀਂ ਡਿਠਾ ਸੀ ਤੇ ਨਾਹੀ ਨਾਨਕ ਨਿਰੰਕਾਰੀ ਨਾਮ ਬਾਬੇ ਦਾ ਕਿਨੇਂ ਲੀਤਾ ਸੀ। ਬਾਬਾ ਜੀ ਓਸ ਨਾਲ ਸਹਿਜ ਭਾਵ ਹੋ ਲੀਤੇ ਤੇਵੇਂਈਂ ਨਦੀ ਕਿਨਾਰੇ ਕਿਨਾਰੇ ਥੋੜੀ ਦੂਰ ਤੱਕ ਲੋਕਾਨੇ ਗੱਲਾਂ ਕਰਦੇ ਦੇਖੇ ਫੇਰ ਦੋਵੇਂ ਗਾਇਬ (ਚਲੇ) ਗਏ ਤੀਜੇ ਦਿਨ ਫਕੀਰੀ (ਉਦਾਸੀ ਪੰਥ ਦੇ) ਲਿਬਾਸ (ਭੇਖ) ਵਿਚ ਬਾਬਾਜੀ ਗੋਰਾਂ ਵਿਚ ਬੈਠੇ ਲੋਕਾਂ ਨੇ ਦੇਖੇ ਓਸ ਦਿਨ ਤੋਂ ਫੇਰਨਾ ਘਰ ਨਾ ਮੋਦੀਖਾਨੇ ਕਿਤੇ ਨਹੀਂ ਗਏ ਲੋਕਾ ਨੂੰ ਰੱਬ ਦੇ ਸਚੇ ਰਾਹ ਪਰ ਚਲਾਉਣ ਲਗੇ"

ਨੋਟ -- ਬਿ॰ ਸੰ॰ ੧੫੫੩ ਤੀਰਥ ਤੇ ਵੈਸਾਖੀ ਦੇ ਦਿਨ ਨਦੀ ਕਿਨਾਰੇ ਵਰਨਜੀ ਅਤੇ ਸੇਸਰਾਮਜੀ ਸਾਧੂ ਮਿਲੇ ਸਨ ਤਦ (੨੭ ਬ੍ਰਖ ਕੇ ਗੁਰੂਜੀ ਸਨ) ਆਖਿ ਆਤੁਸੀ ਗ੍ਰਹਸਥਾ ਸ੍ਰਮ ਵਿਚ ਫਸ ਗਏ ਹੋ ਜਗਤਦਾ ਕਲਿਆਨ ਜਲਦੀਕਰੋ।

ਵੇਈਂ ਨਦੀ ਤੇ ਵੈਸਾਖੀ ਦਾ ਤਿਨ ਦਿਨ ਮੇਲਾ ਹੁੰਦਾਸੀ ਵਰਣ ਮੰਦ੍ਰ ਜਿਨ੍ਹੂੰ ਲੋਕੀ ਵਰਣ ਪੁਰੀ ਭੀ ਕਹਿਦੇਸਨ ਉਸਦਾ ਲੋਕੀ ਦ੍ਰਸ਼ਨ ਕਰਦੇ ਸੀ ਬਾਦ ਵਿਚ ਲੋਕਾਦੇ ਕੁੰਢਨ ਨਾਲ ਗੋਰਾਂ ਵਿਚ ਬੈਠਦੇ ਥੇ ਲੋਗਾਂ ਦੇ ਆਉਣ ਨਾਲ ਸਤਿਨਾਮ ਦਾ ਉਪਦੇਸ ਦਿੰਦੇ ਸਨ ਬੇਈਂ ਨਦੀ ਦੇ ਕਨਾਰੇ ਜਿਥੇ ਵਰਨਜੀ ਅਤੇ ਸੇਸਰਾਮਜੀ ਗੁਰੂ ਨਾਨਕਜੀ ਸਾਥ ਬੈਠੇਸੀ ਉਸੀ ਸਥਾਨ ਵਿਚ ਅਜ ਤੀਕ ਮਹੰਤ ਉਦਾਸੀ ਸਾਧੂ ਕਾਇਮ ਹੈ।

ਨਾਨਕ ਨਿਰੰਕਾਰੀ ਹੈ ਤਾਂ ਉਸ ਖਤ੍ਰੂਟੇ ਨੇ ਕਹਾ ਸੰਤਜੀ ਪਿਛੇ ਕਾ ਪਤਾ ਤੋ ਖੂਬਦੀਆ ਹੈ ਅਬ ਮੇਰੇ ਕੋ ਕਹੋ ਤਾਂ ਮੈਂ ਕਹੂ ਤਾਂ ਗੁਰੂਜੀ ਕਹਾ ਕਹੁ ਭਾਈ ਤਾਂ ਓਸ ਖਤ੍ਰੇਟੇ ਨੇ ਕਹਾ ਗੁਰੂਜੀ ਮੇਰੀ ਦੇਹ ਕਬ ਛੁਟੇਗੀ ਇਹ ਦਸੋ ਮੇਰਾ ਨਾਮ ਕਿਆ ਹੈ ਤਾਂ ਸ੍ਰੀਗੁਰੂ ਜੀ ਕਿਹਾ ਤੇਰਾ ਨਾਮ ਤ ਦੀਨਾਨਾਥ ਹੈ ਤੇ ਦੇਹ ਤੇਰੀ ਤਬ ਛੁਟੇਗੀ ਜਦ ਹਮ ਦੇਹ ਛੋਡੇਗੇ ਸੌ ੧੦੦ ਝਰਸ ਪਿਛੇ ਤੁਮਾਰੀ ਦੇਹ ਛੁਟੇਗੀ ਤਾਂ ਦੀਨਾਨਾਥ ਨੇ ਕਿਹਾ ਹੇ ਤ ਪਾਜੀ ਤੁਮ ਹਮਾਰੇ ਬਡੇ ਗੁਰੂ ਭਾਈ ਤੇ ਤ੍ਰੇਤੇ ਮੇਂ ਤਾਂ ਇਕਠੇ ਥੇ ਅਬ ਕਲਯੁਗ ਮੇਂ ਭੀ ਮਿਲੇ ਤੇ ਦੁਆਪੁਰ ਮੇਂ ਹਮ ਤੁਮ ਕਹਾਂ ਥੇ ਤਾਂ ਸ੍ਰੀ ਗੁਰੂਜੀ ਕਿਹਾ ਤੁਮ ਹਰਪਰ ਸਾਦ ਬਾਨੀਏ ਦੇ ਘਰ ਥੇ ਅਤੇ ਹਮ ਪਾਡਵਾਂ ਦੇ ਘ੦ ਹਮਾਰਾ ਨਾਮ ਸੁੰਦ੍ਰ ਥਾ ਤੇਰਾ ਨਾਮ ਰਾਮਸ਼ਾਹ ਥਾ ਤਬ ਦੀਨਾਨਾਥ ਕਹਿਆ ਬਹੁਤ ਭਲਾ ਹੂਆ ਪੁਰਾਤਨ ਯਾਰ ਮਿ ਲੇ ਭਲੀ ਨਿਸਾਂ ਭਈ ਤਾਂ ਗੁਰੂ ਨਾਨਕਜੀ ਕਹਾਂ ਹੇ ਦੀਨਾਨਾਥਜੀ ਅਬ ਹਮਕੋ ਹਜਾ ਏ ਦਿਵੇ ਤਾਂ ਦੀਨਾਨਾਥ ਕਹਾ ਤੁਮ ਮੇਰੇ ਬਡੇ ਗੁਰਭਾਈ ਹੋ ਤੇ ਇਤਨੇ ਓਤਾਵਲੇ ਕਿ ਉਂ ਹੋਤੇ ਹੋ ਏਕ ਤੋ ਕਹਾ ਜੀ ਕਿ ਹਮਾਰੀ ਦੇਹ ਛੋਡਨੇ ਤੇ ਸੌ ੧੦੦ ਬਰਸ ਪੀਛੇ ਦੇ ਹ ਛੋਡੇਂਗੇ ਦੂਸਰਾ ਇਤਨੇ ਉਤਾਵਲੇ ਹੋਤੇ ਹੋ ਅਬੀ ਆਏ ਤੇ ਅਬੀ ਜਾਤੇ ਹੋ ਤਾਂ ਸ੍ਰੀ ਗੁਰੂਜੀ ਕਿਹਾ ਦੀਨਾਨਾਥ ਤੁਮਾਰਾ ਹਮਾਰਾ ਬਚਨ ਥਾ ਉਸ ਬਚਨ ਕੇ ਬਾਂਧੇ ਆਏਹਾਂ ਕਿਉਂ ਜੋ ਭਲੇ ਪੁਰਸ਼ਾਂ ਦਾ ਕੰਮ ਹੈ ਬਚਨ ਕਰੇ ਤਾਂ ਪੂਰਾ ਨਿਭਾਵੇ ਤਾਂ ਦੀਨਾਨਾਥ ਕਿਹਾ ਤਪਾਜੀ ਕੋਈ ਦਿਨ ਤਾਂ ਰਹੋ ਏਹ ਭੀ ਤੁਮਾਰੀ ਜਗਾ ਹੇ ਤਾਂ ਸ੍ਰੀ ਗੁਰੂਜੀ ਕਿ ਹਾ ਦੀਨਾਨਾਥ ਏਧਰ ਓਧਰ ਸਭ ਹੀ ਤੁਮਾਰਾ ਹੈ ਔਰ ਹਮਾਰੇ ਸਿਰ ਪਰ ਬਹੁਤ ਕੰ ਮ ਹੈਨ ਤਾਂ ਦੀਨਾਨਾਥ ਕਿਹਾ ਤਪਾਜੀ ਤੁਸੀਂ ਮੇਰੇ ਬਡੇ ਗੁਰਭਾਈ ਹੋ ਮੇਰਾ ਨਬੇੜਾ ਹਥੀ ਕਰਕੇ ਜਾਓ ਤਾਂ ਭਲੀ ਬਾਤ ਹੈ ਜੀ ਅਤੇ ਆਪ ਮੇਰੇ ਕੋ ਬਹੁਤ ਹੀ ਦੂਰ ਡਾਲ ਚਲੇ ਹੋ ਤਾਂ ਸ੍ਰੀ ਗੁਰੂ ਨਾਨਕਜੀ ਕਿਹਾ ਏਹ ਤਾਂ ਸਭ ਕੁਛ ਕਰਤਾਰਦੇ ਹਥ ਹੈ ਮੇਰੇ ਤਾਂ ਹਥ ਕੁਛ ਨਹੀਂ ਤਾਂ ਦੀਨਾਨਾਥ ਕਹਾ ਤਪਾਜੀ ਆਪ ਜੋ ਕਹਿਤੇ ਹੋ ਸੋ ਸੱਚ ਕ ਹਿਤੇ ਹੋ ਅਤੇ ਸ੍ਰੀ ਗੁਰੂਜੀ ਦਿਨ ਤਿੰਨ ਓਥੇ ਰਹਿਕਰ ਦੀਨਾਨਾਥ ਪਾਸੋਂ ਬਿਦਿਆ ਹੋਤੇ ਭੁਏ ॥

ਇਸਪ੍ਰਕਾਰ ਗੁਰੂਜੀਦੇ ਅੰਨਤ ਕਈ ਗੁਰਭਾਈ ਸਨ ਭਾਈ ਗੁਰਦਾਸਜੀ ਗੁਰੂਜੀ ਦੇ ਉਦਾਸੀ ਸਾਧੂ ਹੋਣਦੀ ਬਾਬਤਿ ਵਾਰ ਇੱਕ ਪੌੜੀ ੨੪ ਵਿੱਚ ਅਉਂ ਪੁਸਟੀ ਕਰਦੇ ਹਨ । ਪਹਿਲਾਂ ਬਾਬੇ ਪਾਯਾ ਬਖਸ਼ਦਰ, ਪਿਛੋਦੇ ਫਿਰ ਘਾਲਕਮਾਈ।

ਰੇਤ ਅੱਕ ਆਹਾਰ ਕਰ, ਰੋੜਾਂ ਕੀਗੁਰ ਕਰੀ ਵਿਛਾਈ।
ਭਾਰੀ ਕਰੀ ਤਪਸਜਾ ਬਡੇ ਭਾਗ, ਹਰਿਸਯੋ ਬਨਿਆਈ।
ਬਾਬਾ ਪੈਧਾ ਸੱਚ ਖੰਡ, ਨਉ ਨਿਧਿ ਨਾਮ ਗਰੀਬੀ ਪਾਈ।
ਬਾਬਾ ਦੇਖੇ ਧਜਾਨ ਧਰ ਜਲਤੀ, ਸਭ ਪ੍ਰਿਥਮੀ ਦਿਸ ਆਈ।
ਬਾਝਹੁ ਗੁਰੂ ਗੁਬਾਰ ਹੈ, ਹੈ ਹੈ, ਕਰਦੀ ਸੁਣੀ ਲੁਕਾਈ।
ਬਾਬੇ ਭੇਖ ਬਨਾਯਾ, ਉਦਾਸੀ ਕੀ ਰੀਤ ਚਲਾਈ॥

ਅਰਥਾਤ ਗੁਰੂ ਨਾਨਕਦੇਵਜੀ ਨੂੰ ਪਹਿਲੇ ਪ੍ਰਮੇਸੂਰ ਦੀ ਦਰਗਾਹੋਂ* ਬਖਸੀਸ ਹੋਈ ਪਿਛੋਂ ਫੇਰ ਘਾਲ ਘਾਲੀ (ਪ੍ਰੇਮਾਂ ਭਗਤੀ ਕੀਤੀ) ਰੇਤਤੇ ਅੱਕਾਂ ਦਾ ਭੋਜਨ ਰੋੜਾਂ ਦਾ ਬਿਸਤਰਾਂ ਕੀਤਾ (ਦੁਖ ਕਲੇਸਾਂ ਨੂੰ ਸਹਾਰਿਆ) ਵਡੀਤਪਸਜਾ‡ ਕੀਤੀ ਵਡੇਭਾਗਾਂ ਸੇ ਹਰਿ ਸੋ ਬਨਿਆਈ। ਗੁਰੂਜੀਨੂੰ ਸਚ ਖੰਡ ਤੋਂ (ਪੱਤਦੀ) ਪੁਸ਼ਾਕ ਮਿਲੀ ਨਵੇਂ ਨਿਧਾਂ ਨਾਮ ਅਤੇ ਗਰੀਬੀ (ਨਿੰਮ੍ਰਤਾ) ਪਾਈ। ਆਪਨੇਂ ਧਿਆਂਨ ਧਰਕੇ ਦੇਖਿਆ ਤਾਂ ਪ੍ਰਿਥਵੀ ਸੜਦੀ ਨਜਰ ਆਈ। ਗੁਰੂਦੇ ਬਾਝ ਵੱਡਾ ਹਨੇਰ ਪੈ ਰਿਹਾ ਹੈ ਤੇ ਲੁਕਾਈ ਹੈ ਹੈ ਕਰਦੀ ਸੁਣੀ ਗਈ। ਬਾਬੇ (ਗੁਰੂਨਾਨਕਨੇ) ਭੇਖ ਬਣਾਕੇ ਉਦਾਸੀ ਕੀ ਰੀਤ ਦੁਬਾਰਾ ਪ੍ਰਚਲਤ ਕੀਤੀ (ਜੋ ਕਮਜੋਰ ਪੜ ਰਹੀ ਸੀ)॥

## ਗੁਰੂਨਾਨਕਜੀਦਾ ਉਦਾਸੀ ਸਾਧੂ ਹੋਣਾਂ

ਦੇਖੋ ਪੁਸਤਕ ਨਾਨਕ ਪ੍ਰਕਾਸ਼ ਅਧਜਾਇ ੩੩

ਪੂਰਬਾਰਧ ਵਿੱਚ ਗੁਰੂਨਾਨਕਜੀਦਾ ਉਦਾਸੀ ਸਾਧੂਹੋਣਾਂ ਇਸਪ੍ਰਕਾਰ ਲਿਖਿਆਹੈ।

ਸਿਰ ਪਰਨਾ ਨੁਕਤਹਿ ਜੁਗਲ – ਗਜ ਖਫਨੀ ਗਰਬਰ ਚੀਰ।
ਸਬਜਾਨ ਭਗਵੇਂ ਸਜੈ – ਧਰਯੋ ਸੁਬੇਖ ਸਰੀਰ।
ਬੈਸੇ ਬੇ ਨਿੰਦਕ ਕੇ ਸੂਲਾ – ਇਤਨੇ ਮੇਂ ਪ੍ਰਾਪਤ ਭਾ ਮੂਲਾ।
ਚੰਦੋ ਰਾਨੀ ਜਿਹਕੇ ਸੰਗਾ – ਅਧਿਕ ਕ੍ਰੋਧ ਤੇ ਉਠਤ ਤਰੰਗਾ।
ਮਨਹੁ ਗਯਾਨ ਨਿਜ ਦਲਸੋ ਬੈਸਾ -- ਸਤਿ ਸੰਤੋਖ ਸਾਂਤਿ ਸਮ ਭੇਸਾ।
ਜਨੁ ਅਗਜਾਨ ਅਪਨ ਤਨ ਧਾਰੀ – ਦਲ ਲੈ ਕਰਯੋ ਕ੍ਰੋਧ ਅਗਵਾਰੀ।

---

* ਓਂਸੋਹੰ ਨਿਰਗੁਣ ਦ੍ਰਿਸ਼੍ਰੀ ਦੇਖਨ ਨਾਲ

‡ ਗੁਰੂਜੀ ਨੂੰ ਤਦ ਕਰ ਲੋਕੀ ਤਪਾ (ਸਾਧੂ ਦੇ ਭੇਖ ਤਪਸਵੀਆਂਦਾ ਦੇਖ ਤਪਸਵੀ ਕਹਿਦੇ ਸਨ) ਜਗਤ ਵਿਚ ਆਖਦੇ ਸਨ।

ਉਰ ਮਹਿ ਚਹਿਤ ਪਲਾਇਨ ਕੀਨਾ _ ਆਇ ਠਾਵ ਜਹਿ ਪ੍ਰਭੁ ਆਸੀਨਾ।
ਧਰ ਨਿਸ ਠੁਰਤਾ ਬਚਨ ਉਚਾਰੇ _ ਅਬ ਫਕੀਰ ਕੋ ਬੇਖ ਸੁਧਾਰੇ।
ਧਰ ਕਰ ਬੇਖ ਦਿਖਾਵਈ – ਸਾਧ ਬਨਯੋ ਜਗ ਮਾਹਿ;
ਉਭੈ ਆਤਮਜ ਭਾਰਜਾ -- ਕਹੁ ਕਿਹ ਭਾਤ ਬਿਤਾਇ।
ਹਮਹਿ ਦੁਸਹਿ ਦੁਖ ਦੇਨੇਂ ਹੇਤੂ _ ਜਨਮਯੋਤੂੰ ਜਿਉ ਭਵ ਉਦ ਕੇਤੂ।
ਇਵ ਜੋ ਹੋਨਾਂ ਹੁਤੋ ਫਕੀਰਾ -- ਕਰਹਿ ਬਿਆਹ ਕਿਉ ਤੋਬ ਅਧੀਰਾ।
ਸਰਬ ਦਰਬ ਕਰ ਦੀਂਨ ਖੁਆਰੂ – ਅਬ ਭਾ ਸਾਧ ਅਵਾਸ ਉਜਾਰੂ।

ਭਾਵ -- ਜਦੋਂ ਸ੍ਰੀਗੁਰੂਨਾਨਕਦੇਵਜੀ ਸਿਰ ਪਰ ਪਰਨਾ ਗਲੇ ਮੇਂ ਖਫਨੀ ਔਰ ਸ਼ਰੀਰ ਪਰ ਭਗਵਾਂ ਵਸਤ੍ਰ ਪਹਿਨ ਕਰ ਬੈਠੇ ਸਨ ਇਤਨੇਂ ਵਿੱਚ ਗੁਰੂਜੀਦਾ ਸੁਸਰ ਮੂਲਚੰਦ ਔਰ ਉਸਦੀ ਧਰਮਪਤਨੀ ਚੰਦੋ ਰਾਨੀ ਆਏ ਔਰ ਗੁਰੂਜੀ ਨੂੰ ਦੇਖਕੇ ਕ੍ਰੋਧ ਵਿੱਚ ਭਰ ਗਏ ਔਰ ਨਿਠੁਰਤਾ ਭਰੇ ਬਚਨ ਕਹੇ ਕਿ ਹੁਣ ਤੈਨੇਂ ਫਕੀਰਦਾ ਭੇਖਧਾਰਨ ਕਰ ਲਿਆ ਹੈ ਔਰ ਲੋਗਾ ਨੂੰ ਸਾਧ ਬਨਕੇ ਦਖੌਂਦਾ ਹਾਂ ਤੇਰੇ ਦੋਨੋ ਪੁਤ੍ਰ ਔਰ ਇਸਤ੍ਰੀ ਕਿਸਦੇ ਆਸਰੇ ਜੀਵਨ ਬਤੀਤ ਕਰਨਗੇ ਸਾਂਨੂੰ ਦੁੱਖ ਦੇਣ ਵਾਸਤੇ ਤੂੰ ਪੈਦਾ ਹੋਇਆਂਹੈਂ। ਅਗਰ ਤੈਨੇਂ ਫਕੀਰ ਹੀ ਹੋਨਾਂ ਸੀ ਤਾ ਵਿਵਾਹ ਕਿਉਂ ਕਰਾਯਾ। ਸਾਰਾ ਧਨਖਰਾਬ ਕਰਕੇ (ਸਾਧਾਂ ਫਕੀਰਾਂ ਨੂੰ ਲੁਟਾ ਖੁਆਕੇ) ਹੁਨ ਸਾਧ ਬਣ ਬੈਠਾਂ ਹੈਂ॥

ਇਸਦੀ ਪੁਸਟੀਦੇ ਲਈ ਦੇਖੋ ਸੂਰਯੋਦਯ ਜਨਮਸਾਖੀ ਗਣੇਸ਼ਾਸਿੰਘ ਵੇਦੀ ਰਚਿਤ ਸਫਾ ੯੭।

ਸ਼੍ਰੀਬਾਲਾ ਸੰਧੁਰੋਵਾਚ।
ਮੋਤੀਦਾਮਛੰਦ।

ਸੁਨੋ ਅਬ ਆਨ ਕਥਾ ਗੁਰੂ ਕੇਰ -- ਸੁਨੈ ਅਘ ਓਘਨਸੈ ਬਿਨ ਬੇਰ।
ਰਹੈ ਘਰ ਬੈਸਤਬੈਸੁਰ ਭੂਪ – ਧਰਜੋ ਜਨ ਸਾਂਤ ਸਰੂਪ ਅਨੂਪ।
ਧਰੀ ਖਫਨੀ ਗਰ ਮੇਂ ਜਗਦੀਸ – ਸਜੈ ਪਟਕਾਗਜਦੋ ਪੁਨਸੀਸ।
ਸੁਭੈ ਤਨ ਪੈ ਭਗਵੇਂ ਸੰਬਜਾਨ – ਧਰੈ ਜਿਹ ਧਜਾਨ ਭਵੈ ਭਵਹਾਂਨ।
ਇਤਨੇ ਮੇ ਮੂਲਾ ਆਵਾ ਤਿਹ ਜਾਨੀਐ – ਚੰਦੋ ਰਾਣੀ ਸੰਗ ਜਾਹਿਕੇਠਾਨੀਏ।
ਰਿਸਕੇ ਉਠੈ ਤਰੰਗ ਰਿਦੈ ਸੁਖਲੋਪ ਹੈ – ਹੋ ਮਨੋ ਗਜਾਨ ਪਰ ਚਢਯੋ ਮੋਹ ਨ੍ਰਿਪ ਕੋਪ ਹੈ।

ਭਨੈ ਆਨ ਗੁਰ ਨਿਕਟ ਬਿਕਟ ਮੁਖਬੈਨ ਹੈ – ਧਰਯੋ ਫਕੀਰੀ ਬੇਖ ਮੁਝੈ ਦੁਖ ਦੈਨ ਹੈ।

ਜਨਮਯੋ ਕੁਲ ਅੰਗਾਰ ਸਾਚ ਹਮਜਾਨਜਾ – ਹੋ ਕਰਨੀਥੀ ਅਸਰੀਤ ਬਜਾਹਕਤ ਠਾਨਿਆ।

ਦਰਬ ਗਵਾਯੋ ਸਗਰੋ ਗੇਹ ਉਜਾਰਕੇ – ਧਾਰਜੋ ਬੇਖ ਫਕੀਰੀ ਲਾਜਬਿਸਾਰਕੈ।

ਹੁਤੀ ਜੋ ਮਤੀ ਧਨ ਦੇਤੋ ਸੁਤ ਤਿਯਕੋਸਬੈ -- ਹੋ ਕਰਤੇ ਖੁਸ਼ ਗੁਜਰਾਂਨ ਬੈਠ ਘਰਮੈਂ ਤਬੈਂ।

ਅਬ ਕਿਸਕੇ ਆਲੰਬਰਹੈ ਸੋ ਜਾਨੀਐ – ਉੱਤਰ ਕਛੁ ਨ ਦੇਤ ਮੌਨ ਮੁਖ ਠਾਨੀਐ।

ਚੰਦੋ ਰਾਣੀ ਕੜਕੀ ਬਿਜਲੀ ਜਯੋਤਬੈ – ਹੋਬਢਜੋ ਕੋਪ ਉਰਮਾਹਿ ਸੁਨਤ ਡਰਪੇ ਸਬੈ।

ਸੁਨਤੋ ਬੇਨਾਨਕ ਕਿਆ ਭਲਕੀਨ ਹੈ – ਤਜ ਕੁਟੰਬ ਕੋ ਮੋਹ ਬੇਖ ਅਸਲੀਨਹੈ॥

ਏਨਾਂ ਉਕਤ ਪ੍ਰਮਾਣਾਂਦੀ ਮੌਜੂਦਗੀ ਵਿੱਚ ਭੀ ਜੋ ਗੁਰੂਨਾਨਕਜੀਨੂੰ ਸਾਧੂ ਉਦਾਸੀ ਨਹੀਂ ਮੰਨਦੇ ਓਹ ਗਲਤੀ ਪਰ ਹਨ। ਗੁਰੂਨਾਨਕਜੀਨੇਂ ਖੁਦਅਪਨੇਂ ਮੁਖਾਰਬਿੰਦ ਸੇ ਸੰਗਲਾਦੀਪਦੇ ਰਾਜੇ ਸ਼ਿਵਨਾਭਦੇ ਪੁੱਛਨੇਂ ਪਰ ਅਪਨੇਂ ਆਪਨੂੰ ਉਦਾਸੀ ਦੱਸਿਆ ਦੇਖੋ ਆਦਿ ਗ੍ਰੰਥਸਾਹਿਬ ਰਾਗ ਮਾਰੂ ਮਹਲਾ ੧ ਘਰ ੧।

ਗੁਰ ਬਚਨੀਂ ਬਾਹਿਰ ਘਰ ਏਕੋ ਨਾਨਕ ਭਯਾ ਉਦਾਸੀ।

ਅਰਥਾਤ – ਗੁਰੋਂ (ਸੰਤਰੇਨਜੀ) ਕੇ ਬਚਨੋਂ ਦ੍ਵਾਰਾ ਹਮਨੇਂ ਬਾਹਿਰ ਤਥਾ ਘਰ ਮੇਂ ਏਕੋ ਹੀ ਜਾਣਿਆਂ ਹੈ ਸ੍ਰੀਗੁਰੂਜੀ ਕਹਿਤੇ ਹੈਂ ਐਸਾ ਮੈਂ ਉਦਾਸੀ ਭਯਾ ਹੂੰ।

ਭਾਈ ਸੰਤੋਖਸਿੰਘਜੀ ਨਾਨਕ ਪ੍ਰਕਾਸ਼ ਪੂਰਵਾਰਧ ਅਧਜਾਇ ੪੨ ਵਿੱਚ ਇਸ ਸ਼ਬਦ ਦੀ ਅਉਂ ਪੁਸਟੀ ਕਰਦੇ ਹਨ।

ਸੁਨੀ ਜਬਹਿ ਬਾਨੀ ਸੁਖਰਾਸੀ – ਜਾਨਹੁ ਨਾਨਕ ਭਯਾ ਉਦਾਸੀ।

ਨਿਸਚਾ ਦ੍ਰਿੜ ਕੀਨੇ ਮਨ ਰਾਉ – ਬਹੁਰ ਨ ਕਬਹੂੰ ਭਯੋ ਡੁਲਾਊ।

ਜਨਮਸਾਖੀ ਭਾਈ ਬਾਲੇਵਾਲੀ ਸਾਖੀ ੧੦੯ ਮੇ ਉਕਤ ਸ਼ਬਦ ਦੀ ਹੋਰ ਭੀ ਪੁਸਟੀ ਕੀਤੀ ਗਈ ਹੈ।

ਤਾਂ ਰਾਜੇ ਸ਼ਿਵਨਾਭ ਕਹਿਆ ਹਮਕੋ ਸਿੱਧਾ ਦਸੀਏ ਜੀ ਮਹਾਂ ਪੁਰਖਾਂਦੀ ਬੋਲੀ

ਹਮਕੋ ਸਮਝ ਨਹੀਂ ਪੈਂਦੀ ਹੈ। ਹੇ ਮਹਾਂਰਾਜਜੀ ਮਹਾਂ ਪੁਰਖਾਂਦੀ ਬੋਲੀ ਮਹਾਂਪੁਰਖ ਹੀ ਜਾਂਨਣ ਪਰ ਆਪਦਾ ਘਰ ਕਿਸ ਧਰਤੀ ਹੈ ਸ੍ਰੀਮੁਖਵਾਕ। ਉਪਰ ਗਗਨਿ ਗਗ ਨਿ ਪਰ ਗੋਰਖ ਤਾਂਕਾ ਅਗਮ ਰੂਪ ਨਿਵਾਸੀ। ਗੁਰਪ੍ਰਸਾਦਿ ਬਾਹਿਰ ਘਰ ਏਕੋ ਨਾਨ ਕ ਭਯਾ ਉਦਾਸੀ। ਜਬ ਸ੍ਰੀਗੁਰੂਨਾਨਕਜੀ ਕਿਹਾ ਉਦਾਸੀ ਤਬ ਰਾਜੇਦੇ ਚਿੱਤ ਪ੍ਰਤੀਤ ਆਇਗਈ।

ਗੁਰੂਨਾਨਕਜੀ ਔਰ ਜੋਗੀਆਂਦੇ ਵਿਚਕਾਰ ਜੋ ਬਟਾਲੇਮੇਂ ਆਤਮਿਕ ਔਰ ਅਧ ਯਾਤਮਿਕ ਵਿਸ਼ੇਪਰ ਬੈਹਿਸ ਹੋਈਸੀ ਔਰ ਜਿਸਪਰ ਗੁਰੂਜੀਨੇਂ ਫਤੇ ਹਾਸਲ ਕੀਤੀਸੀ। ਉਸਦੀ ਬਾਬਤਿ ਐਮ ਬੀ ਮੁਕਾਲਿਫ ਅਪਨੀ ਪੁਸਤਕ "ਸਿਖਧਰਮ ਔਰ ਉਸਕੇ ਗੁਰੂਓਂਕੀ ਪਾਵਿਤ੍ਰ ਤਾਲੀਮ, ਸਨ ੧੯੦੯ ਕੇ ਐਡੀਸ਼ਨਮੇ ੧੫੯ ਸਫੇ ਪਰ ਅਊਂ ਲਿਖਦੇ ਹਨ।

The jogis enquired if he lived by begging. The given replied why should he who is absorved in the formless go to beg alms.

They three asked if he were an udasi. The Guru replied; He who knoweth taketh the sword of knowledge and wreshleth with the heard, Who knoweth the secrets of the ten organs of action and reception and of the five evils Passion.

Who can not divine knowledge to his mind.

Who maketh Piigrimage on each of the three hundred and sixty days of the year.

Who washeth the fittli of pride from his heart. Nank sayeth he is a hermit.

ਅਨੁਵਾਦ – ਜੋਗੀਆਂਨੇਂ ਪੁਛਿਆ ਆਪ ਅਪਨੀਂ ਗੁਜਰ ਮਾਂਗਨੇਂਸੇ ਕਰਤੇ ਹੈਂ ਉੱਤਰ ਵਿੱਚ ਗੁਰੂਜੀਨੇਂ ਕਹਾਕਿ ਜਦ ਅਸੀਂ ਪ੍ਰਮਾਤਮਾਂਦੇ ਵਿੱਚ ਲੀਂਨ ਹਾਂ ਤਾਂ ਸਾਂਨੂੰ ਖੈਰ ਮੰਗਨਦੀ ਕੀ ਲੋੜ ਹੈ। ਫਿਰ ਓਹਨਾਂਨੇਂ ਗੁਰੂਜੀ ਤੋਂ ਪੁਛਿਆ ਕਿ ਕੀ ਆਪ ਉਦਾਸੀ ਹੈਂ। ਜਿਸਦੇ ਜੁਾਬ ਵਿੱਚ ਗੁਰੂਜੀਨੇਂ ਬਤਲਾਯਾ ਕਿ ਜਿਸਦੇ ਪਾਸ ਗਜ਼ਾਂਨਦੀ ਤਲਵਾਰ ਹੈ। ਔਰ ਅਪਨੇਂ ਅੰਤਹਿਕਰਨਸੇ ਲੜਦਾ ਰਹਿੰਦਾ ਹੈ ਜੋ ਕਿ ਦਸਕਰਮ ਇੰਦ੍ਰੀਆਂਦੇ ਔਰ ਪੰਜ ਸ਼ਾਂਨੀ ਇੰਦ੍ਰੀਆਂਦੇ ਭੇਦੋਂਸੇ ਵਾਕਿਫ ਹੈ ਔਰ ਜੋਕਿ ਪ੍ਰਮਾਤਮਾਂਦੇ ਗਜ਼ਾਂਨਦੀ ਗਾਂਠ ਅਪਨੇਂ ਦਮਾਗਮੇਂ ਦੇਸ਼ਕਦਾ ਹੈ। ਔਰ ਜੋਕਿ ਅਪਨੇ ਸਾਲਦੇ ਤੀਨ

ਸੌਸਾਠਦਿਨ ਯਾਤ੍ਰਾ ਪਰਲਗੌਂਦਾ ਹੈ ਔਰ ਜੋਕਿ ਅਪਨੇਂ ਹ੍ਰਿਦੇਸੇ ਘੁਮੰਡਦੇ ਗੰਦਨੂੰ ਧੋਂਦਾ ਹੈ ਨਾਨਕ ਕਹਿੰਦੇ ਹਨ ਵੋਹ ਸਾਧੂ ਹੈ।

## ਗੁਰੂਜੀ ਉਦਾਸੀ ਭੇਖਵਿੱਚ ਰਹਿਕੇ ਪ੍ਰਚਾਰ ਕਰਦੇ ਰਹੇ ਹਨ।

ਦੇਖੋ ਜਨਮਸਾਖੀ ਭਾਈ ਬਾਲੇਵਾਲੀ ਜੋ ਸੰਮਤ ੧੯੬੩ ਬਿ੦ ਨੂੰ ਮੁਫੀਦ ਆਮ ਪ੍ਰੈਸ ਲਾਹੌਰ ਮੇਂ ਛਪੀ। ਸਫਾ ੩੧੯ ਸਾਖੀ ੭੭।

੧ ਓਸ੍ਰੀਸਤਿਗੁਰਪ੍ਰਸਾਦਿ * ॥

ਦੁਤੀ ਉਦਾਸੀ ਪੂਰਬਕੀ ਚੱਲੀ। ਸ੍ਰੀ ਮਹਾਰਾਜ ਪੂਰਬ ਨੂੰ ਚੱਲੇ। ਬਿ੦ਸੰ੦ ੧੫੬੬ ਜਦ ਗੁਰਨਾਨਕਜੀ ਇਸ ਉਦਾਸੀ ਕਉ ਚਲੇ ਤਾਂ ਆਰਬਲਾ ਗੁਰੂਮਹਾਰਾਜਦੀ ਵਰਿਆਂ ਚਾਲੀਆਂ ਦੀ ਮਹੀਨੇਂ ਘੱਟ ਆਹੀ। ਅਤੇ ਮਹਾਂਰਾਜਦਾ ਦਾੜ੍ਹਾ ਸੀਆਹ ਸੀ। ਏਹ ਉਦਾਸੀ ਵਰਿਆਂ ਨਵਾਂਦੀ ਹੋਈ ਹੈ। ਜੋਹੜੀ ਸੱਚ ਖੰਡ ਨੂੰ ਗਏ ਸਨ, ਫੇਰ ਸ੍ਰੀਗੁਰੂਜੀ ਚਲਣੇਂ ਲਗੇ ਤਾਂ ਮਰਦਾਨੇਂ ਆਖਿਆਜੀ ਵੱਤ ਕਿਧਰ ਜਾਂਦੇ ਹੋ ਤਾਂ ਗੁਰੂਨਾਨਕਜੀ ਆਖਿਆ ਮਰਦਾਨਿਆਂ ਇਸ ਗਿਰਦ ਨਵਾਹੀਦੇ ਜੋ ਤੀਰਥ ਹੈਨ ਸੋ ਦੇਖਕਰ ਵੱਤ ਘਰ ਨੂੰ ਆਜਾਵਾਂਗੇ। ਤਾਂ ਸ੍ਰੀ ਗੁਰੂਜੀ ਏਸ ਉਦਾਸੀ ਦਾ ਭੇਖ ਕੀਆ ਪਵਣ ਦਾ ਅਹਾਰ ਕੀਆ ਪਹਿਰਾਵਾ ਏਕ ਵਸਤ੍ਰ ਚਿੱਟਾ ਏਕ ਪੈਰ ਜੁੱਤੀ ਏਕ ਪੈਰ ਕਉਸ ਗਲ ਵਿਖੇ ਕਫਨੀ ਅਤੇ ਸੀਸ ਉਤੇਟੋਪੀ ਧਾਰਨ ਕਰੀ ਔਰ ਕਲੰਦਰੀ ਨਾਲਾ ਮੱਥੇ ਤਿਲਕ ਕੇਸਰ ਕਾ ਲੰਬਾ ਨਿਰੰਕਾਰੀ ਭੇਖ ਉਦਾਸੀ ਕਾ ਕੀਆ।

ਏਸੇ ਜਨਮਸਾਖੀ ਦੀ ਸਾਖੀ ੮੧ ਵਿੱਚ ਜੋ ਗੰਗਾਜੀਕੀ ਸਾਖੀ ਹੈ ਲਿਖਾ ਹੈ।

" ਤਾਂ ਸ੍ਰੀਬਾਬੇਜੀ ਪਹਿਲੋਂ ਉਨਾਂ ਤਾਂਈ ਲੰਗੋਟ ਬੰਧ ਉਦਾਸੀ ਕੀਤਾ ਨਿਰ ਬਾਣੀ ਪੰਥ ਬਨਾਯਾ ਤੇ ਪਹਿਲਾ ਪੰਥ ਸ੍ਰੀਗੁਰੂਜੀ ਗੰਗਾਦੇ ਕਿਨਾਰੇ ਬਨਾਯਾ "

ਨੋਟ - ਜਦੋਂ ਸ੍ਰੀਗੁਰੂਨਾਨਕਦੇਵਜੀਨੇਂ ਉਦਾਸੀ ਸਾਧੂ ਨਿਰਬਾਣ ਸੰਤਰੇਣਜੀ ਨੂੰ ਅਪਨਾਂ ਗੁਰੂ ਬਨਾਯਾ ਅਤੇ ਸੰਤਰੇਨਜੀ ਪਾਸੋਂ ਅਪਨੀਂ ਚੋਟੀ ਕਟਾਈ ਦੇਖੋ ਮਾਤ੍ਰਾ ਸ੍ਰੀਗੁਰੂਨਾਨਕਦੇਵਜੀਕਾ ਜੋ ਸੰਬਤ ੧੯੬੧ ਬਿ੦ ਨੂੰ ਹਸਬ ਫਰਮਾਇਸ਼ ਭਾਈ ਹਰੀ ਸਿੰਘ ਵਾ ਗੁਰਦਿੱਤਸਿੰਘ ਲਿਖਾਰੀ ਮਾਲਕ ਬੁੱਗਾਸਿੰਘ ਪੁਰੀਆ ਅੰਮ੍ਰਿਤਸਰਨੇਂ ਭਾਈ

* ੧ ਓ ਸਤਿਨਾਮ ਸੇਂ ਲੇਕੇ ਗੁਰਪ੍ਰਸਾਦਿ ਤਕ ਮਿਲਾਏ ਨੂੰਹੀ ੧ ਓ ਸਤਿਗੁਰਪ੍ਰਸਾਦਿ ਲਿਖਿਆ ਜਾਂਦਾ ਹੈ ਬਾਕੀ ਦੇ ਅਖਰ ਭੀਤਰ ਆਜਾਂਦੇ ਹਨ ॥

ਬੁੱਧਸਿੰਘ ਮੈਨੇ ਜਰਦੇ ਪ੍ਰਬੰਧਸੇ ਛਪਾਸਫ਼ਾ ੩

॥ ਚੋਟੀਕੀ ਮਾਤ੍ਰਾ ॥

ੴਪ੍ਰਾਣਮਾਤ੍ਰਾ ਸ੍ਰੀਗੁਰੂਨਾਨਕ ਸਾਹਿਬਜੀਕੀ। ੴਕੌਣ ਉਸਤਰਾਕੌਣ ਦਰਵੇਸ। ਕੌਣ ਗੁਰੂਨੇਂ ਮੂੰਡੇ ਕੇਸ। ਮਨ ਉਸਤਰਾ ਦਿਲਦਰਵੇਸ। ਕੌਣ ਉਸਤਰਾ ਕੌਣ ਪਾਣੀ। ਮੂੰਡ ਮੂੰਡਾਯਾ ਕਿਸਕੀ ਬਾਣੀ। ਕਿਸਨੇਂ ਮੂੰਡਿਆ ਕਿਸਨੇਂ ਮੁੰਡਾਯਾ। ਕਿਸਨੇ ਗਲ ਦਲਕ ਕਾ ਚਲਾਇਆ। ਚੋਟੀ ਕਾਟੀ ਅੰਮ੍ਰਿਤ ਪੀਆ। ਤੋ ਸਤਗੁਰਕਾ ਸਰਣਾ ਲੀਆ। ਬ੍ਰਹਮ ਅੱਛਰ ਲੈ ਚੋਟੀ ਕਾਟੀ। ਚੰਦ੍ਰਮਾਂ ਸੂਰਜ ਦੋਨੋਂ ਸਾਖੀ। ਜੋ ਸਤਗੁਰ ਕੋ ਦੀਨੀ ਆਨ। ਤੋ ਸਤਗੁਰਨੇਂ ਦੀਨੀ ਦਲਕ ਦਾਨ। ਸਾਚਾ ਸਬਦ* ਸਾਚੀ ਟਕਸਾਲ। ਤੋ ਨਾਨਕ ਨਿਰੰਕਾਰੀ ਲੀਏ ਸੀਸਕੇ ਢਾਈਵਾਲ। ੴਪ੍ਰਾਣ ਮਾਤ੍ਰਾ ਸ੍ਰੀਸ੍ਵਾਮੀ ਸ੍ਰੀਗੁਰੂ ਨਾਨਕਸਾਹਿਬਕੀ ਸੰਪੂਰਣ ਹੋਈ। ਲਿਖੰਤੇ ਪੜੰਤੇ ਮੋਖ ਮੁਖਤ ਲਹੰਤੇ। ਨਮਸਤੇ ਨਮ ਸਤੇ ਨਮਸਤੇ ਨਮਸਤੇ ਸ੍ਰੀਸ੍ਵਾਮੀ ਸ੍ਰੀਗੁਰੂਨਾਨਕਸਾਹਿਬਜੀਕੇ ਚਰਨ ਕਮਲ ਪਾਦਕਾ ਕੋ ਨਮਸਤੇ।

ਸ੍ਰੀਗੁਰੂਨਾਨਕਦੇਵਜੀਦਾ ਸਤਿਗੁਰਾਂ ਕਰਕੇ ਭੇਖ ਧਾਰਣਦਾ ਪ੍ਰਸੰਗ ਅਪਨੀਂ ਪ੍ਰਿਯਾਇ ਵਿਚ ਗਜਾਨੀ ਚੰਦਾਸਿੰਘਜੀ ਕ੍ਰਿਤ ਗ੍ਰੰਥ ਸਾਹਿਬ ਜੀਦੀ ਪ੍ਰਿਯਾਇ ਗੁਰਮਤ ਪ੍ਰੈਸ ਸੰਮਤ ਨਾਨਕਜੀ ੪੩੮ ਅੰਮ੍ਰਿਤਸਰ ਛਪੀ ਸਿਧਗੋਸ੍ਟ ਪ੍ਰਿਸ੍ਟਾਂਕ ੨੪੭ -- ਅੰਕ ੧੮-- ੧੯ ਵਿਚ ਇਉਂ ਲਿਖਦੇ ਹਨ। ਸੰਤਾਂਕੇ ਦਰਸਨ ਤਾਈਂ ਭੇਖਕੇ ਨਿਵਾਸੀ ਹੋਏ ਹਾਂ ॥੧੯॥ ਸਤਿਗੁਰਾਂ ਕਰਕੇ ਜਨਮੇ ਕਿਆ ਭੇਖ ਧਰਿਆ ਤਾਂ ਏਹ ਜਨਮ ਵਟਾਇਆ ਵਾ ਸਤਿਗੁਰਾਂਕੇ ਸਮੀਪ ਜਦ ਆਏ ਤਾਂ ਜਨਮਅਰੁ ਗਵਣ ਮਿਟਾਇਆ ਕਥਨ ਕਰੀਦਾਹੈ

ਨੋਟ – ਸਤਿਗੁਰੂ ਸੰਤਰੇਣਜੀਸੇ ਭੇਖ ਧਰਿਯਾ ਯਾਨੇ ਲੀਤਾ

ਸ੍ਰੀਗੁਰੂਨਾਨਕਦੇਵਜੀਦੀ ਦੀਖਯਾਮੇਂ ਸ੍ਰੀਗੁਰੂਅਰਜਨਦੇਵਜੀ ਇਸਪ੍ਰਕਾਰ ਕਹਿਤੇ ਹੈਂ ਆਸਾ ਮਹਲਾ ੫ ਚਰਣ ਕਮਲ ਸਿਉ ਲਾਗੋਮਾਨੁ। ਸਤਿਗੁਰਿਤੂਠੈਕੀਨੋਦਾਨੁ। ਨਾਨਕ ਕਉ ਗੁਰਿਦੀਖਿਆ ਦੀਨ। ਪ੍ਰਭੁ ਅਬਿਨਾਸੀ ਘਟਿ ਘਟਿ ਚੀਨ – ੪ – ੨੩

ਸ੍ਰੀਗੁਰੂਨਾਨਕਦੇਵਜੀ ਭੀ ਇਸਪ੍ਰਕਾਰ ਕਹਿਤੇ ਹੈਂ ਗਉੜੀ ਗੁਆਰੇਰੀ ਮਹਲਾ

† ੴਸੋਹੰ ਮੰਤ੍ਰ ਦੋਆ ਜਿਸ ਮੰਤ੍ਰਕੋ ਸਮਦ੍ਰ ਪਰਿ ਜਪਦੇ ਜਾਂਦੇਸੀ ਵਹੀ ਮੰਤ੍ਰ ਦੇਖੋ ਵਡੀ ਜਨਮਸਾਖੀ ਸੰਤ ਘਾਲਾ ਰਾਮਵਾਲੀ ਸੰਮਤ ੪੨੮ ਨਾਨਕ ਸ਼ਾਹੀ ਛਪੀ ਮੁਨਸੀ ਗੁਲਾਬਸਿੰਘ ਐਂਡ ਸਨਜ਼ ਮੁਫੀਦ ਆਮ ਪ੍ਰੈਸਮੇਂ ਸਾਖੀ ਸਮੁਦ੍ਰਦੀ ਪਤ੍ਰਾ ੫੪੬

੧ ਜੰਮਣੁ ਮਰਣਾ ਠਾਕਿਰਹਾਏ। ਪੂਰੇ ਗੁਰਤੇ ਇਹ ਮਤਿਪਾਏ।੭। ਕਥਨੀਕਥਉਨ ਆਵੈ ਓਰੁ। ਗੁਰ ਪੂਛਿ ਦੇਖਿਆ ਨਾਹੀ ਦਰੁ ਹੋਰੁ। ਦੁਖੁ ਸੁਖੁ ਭਾਣੈ ਤਿਸੈਰਜਾਇ। ਨਾਨਕ ਨੀਚੁ ਕਹੈ ਲਿਵਲਾਇ।੮-੪ ਹੋਰ ਭੀ ਵਚਨ॥ ਆਸਾ ਮਹਲਾ ੧ ਨਿਵਿ ਨਿਵਿ ਪਾਇਲਗਉ ਗੁਰ ਅਪੁਨੇ ਆਤਮ ਰਾਮੁ ਨਿਹਾਰਿਆ। ਕਰਤ ਬੀਚਾਰੁ ਹਿਰਦੈ ਹਰਿ ਰਵਿਆਹਿਰਦੈ ਦੇਖਿ ਬੀਚਾਰਿਆ॥੧॥ ਬੋਲਹੁ ਰਾਮ ਕਰੇ ਨਿਸਤਾਰਾ। ਗੁਰਪ੍ਰਸਾਦਿ ਰਤਨੁ ਹਰਿ ਲਾਭੈ ਮਿਟੈ ਅਗਿਆਨੁ ਹੋਇ ਉਜੀਆਰਾ॥੪॥ ੧੬॥

ਆਸਾ ਮਹਲਾ ੧ ਇਕਤੁਕੀ। ਗੁਰਸੇਵੇ ਸੋਠਾਕੁਰਜਾਨੈ। ਦੂਖਿ ਮਿਟੈ ਸਚੁ ਸਬਦਿ ਪਛਾਨੈ॥੮॥-੧੦॥

ਸ੍ਰੀਗੁਰੂਨਾਨਕਦੇਵਜੀ ਅਪਨੇਂ ਗੁਰੂਕੀ ਉਸ੍ਤਤਿ ਕਰਤੇ ਬਾਵਾਸੰਤਰੇਣਕੀ ਸੰਗਤਿ ਕਰਤੇ ਕਹਿਤੇ ਹੈਂ ਮਾਰੂ ਮਹਲਾ ੧ ਨਿਰਮਲ ਜੋਤਿ ਸਰਬ ਜਗ ਜੀਵਨੁ ਗੁਰਿ ਅਨਹਦ ਸਬਦਿ ਦਿਖਾਇਆ।੪। ਊਤਮਜਨ ਸੰਤਭਲੇ ਹਰਿਪਿਆਰੇ। ਹਰਿਰਸਮਾਤੇ ਪਾਰਿ ਉਤਾਰੇ। ਨਾਨਕਰੇਣ ਸੰਤਜਨ ਸੰਗਤਿ ਹਰਿ ਗੁਰਪ੍ਰਸਾਦੀ ਪਾਇਆ।੧੫।੧।੧੮ ਸ੍ਰੀਰਾਗੁ ਮਹਲਾ ੧

ਲਾਲੁ ਗੁਲਾਲੁ ਗਹਬਰਾ ਸਚਾਰੰਗੁ ਚੜਾਉ। ਸਚੁਮਿਲੈ ਸੰਤੋਖੀ ਆਹਰਿਜਪਿ ਏਕਾ ਭਾਇ। ਭਾਈਰੇਸੰਤਜਨਾਕੀਰੇਣੁਸੰਤਸਭਾਗੁਰਪਾਈਐਮੁਕਤਿਪਦਾਰਥੁਧੇਣੁ॥੪-੧੨

ਨੋਟ-ਸ੍ਰੀਗੁਰੂ ਨਾਨਕ ਦੇਵਜੀ ਲੋਗੋਂ ਕੇ ਪੂਛਨੇਂਸੇਂ ਅਪਨਾਂ ਗੁਰੂ ਸੰਤਰੇਣਹੀਂ ਕਹਿਤੇਥੇ ਜੋ ਉਕ੍ਤ ਵਚਨੋਂ ਸੇਂ ਸਿਧ ਹੈ।

ਉਦਾਸੀਨ ਭੇਖਧਾਰਨ ਕੀਤੇ ਇਸਦੇ ਲਈ ਅਪਨੇਂ ਸੱਸ ਸਹੁਰੇਦੇ ਤਾਂਨੇ ਸਹਾਰੇ ਪਰ ਉਦਾਸੀ ਪੰਥਨੂੰ ਨਹੀਂ ਛਡਿਆ। ਬਲਿਕ ਹਰਿਦ੍ਵਾਰ ਗੰਗਾਪਰ ਜਾਕੇ ਜਗਜਾਸੀਆਂ ਨੂੰ ਉਦਾਸੀ ਬਨਾਯਾ। ਫਿਰ ਗੁਰੂਨਾਨਕਜੀਦੇ ਉਦਾਸੀ ਹੋਣਦੀ ਵਿਰੋਧਤਾ ਕਰਨੀ ਗਲਤੀ ਹੀ ਨਹੀਂ ਸਗੋਂ ਬੇਵਕੂਫ਼ੀ ਹੈ।

## ਸ੍ਰੀਗੁਰੂਨਾਨਕਦੇਵਜੀਦਾ ਮੁੱਖ ਉਦੇਸ ਸਤਿਨਾਮਦਾ ਪ੍ਰਚਾਰਸੀ।

ਸ੍ਰੀਗੁਰੂਨਾਨਕਦੇਵਜੀਦੇ ਪ੍ਰਗਟ ਹੋਨਦਾ ਮੁਖਯ ਉਦੇਸ਼ ਸਤਿਨਾਮਦਾ ਪ੍ਰਚਾਰਸੀ। ਦੇਖੋ ਸੂਰਜਪ੍ਰਕਾਸ਼ ਜਿਲਦ ੧ ਅੰਸੂ ੬ ਕਵਿਤਾ ਅੰਕ ੪ ਸੇ ੯ ਤੱਕ।

ਪ੍ਰਿਥਮ ਚਰਨ ਕਲੀਕਾਲ ਬਿਸਾਲਾ-ਜਹਿਂਤਹਿਂ ਲਾਗੇ ਕਰਨ ਕੁਚਾਲਾ।

ਮਤ ਬਿਸਤਰੇ ਅਨੇਕ ਕੁਢਾਲੇ – ਨਹਿ ਸਿਮਰਹਿ ਸਤਿਨਾਮ ਸੁਖਾਲੇ।
ਕੇਤਕ ਮੱਤ ਗਿਆਨੀ ਏ ਜਗ ਭਏ – ਤਨਕ ਸਿੱਧ ਲੈ ਪੰਥ ਚਲਏ।
ਪ੍ਰਮੇਸ੍ਰਰ ਕੋ ਨਹਿ ਪਹਿਚਾਨੈ – ਅਪਰ ਬਿਧਿਨ ਉਪਦੇਸ ਬਖਾਨੈ।
ਪੂਰਬ ਜੁਗਨ ਬਿਖੈ ਤਪ ਜੱਗਜ – ਕਰ ਕਰ ਸਾਧਨ ਭਏ ਤਤੱਗਜ।
ਕਲਮਹਿਸ਼ਕਤ ਹੀਨ ਨਰ ਰਹੇ – ਕਿਸ ਪ੍ਰਕਾਰ ਮੁਕਤੀ ਕਹੁ ਲਹੇ।
ਕਰਤਾਪੁਰਖ ਬਿਚਾਰਨਕੀਨ। ਜਾਨੋ ਕਲਿ ਮਹਿ ਜੀਵ ਜਿ ਦੀਨ।
ਸਤਿਨਾਮਸਿਮਰਹਿ ਸੁਖ ਹੋਇ। ਇਸ ਬਿਨ ਆਂਨ ਉਪਾਇ ਨ ਕੋਇ।
ਆਪ ਜਾਇਕਰ ਸੁਮਤਿ ਬਤਾਵੋਂ – ਪਰੇ ਕੁਮਗਤੇ ਸੁਗਮ ਚਲਾਵੋਂ।
ਮੋ ਬਿਨ ਸਰੇ ਕਾਰ ਏਹ ਨਾਹੀ – ਯਾਤੇ ਨਰ ਤਨ ਧਰ ਜਗ ਮਾਹੀ।
ਘਰ ਕਾਲੂਕੇ ਜਨਮੇਂ ਆਈ – ਜਨਨਿ ਤ੍ਰਿਪਤਾ ਪਿਖਿਹਰਖਾਈ।

ਇਸਦੀ ਪੁਸਟੀਦੇ ਵਾਸਤੇ ਦੇਖੋ ਜਨਮਸਾਖੀ ਭਾਈ ਬਾਲੇਵਾਲੀ ਜੋ ਸੰਬਤ ੧੯੬੩ ਬਿ੦ ਨੂੰ ਮੁਫੀਦ ਆਮਪ੍ਰੈਸ ਲਾਹੌਰਮੇਂ ਛਪੀ ਸਫਾ ੨੭੫। ਸਾਖੀ ਸੱਚ ਖੰਡਕੀ॥

ਭਗਵੰਤਜੀਨੇਂ ਕਹਿਆ ਆਉ ਨਾਨਕ ਭਗਤ ਤੂੰ ਸਦਾਹੀ ਮੇਰੇਮੇਂ ਮਿਲਿਆ ਹੈ। ਤੇਰੇ ਔਰ ਮੇਰੇਮੇਂ ਕੋਈ ਭੇਦ ਨਹੀਂ। ਪਰ ਜਿਸ ਵਾਸਤੇ ਸੰਸਾਰਮੇਂ ਸਤਿਨਾਮਕੇ ਉਪਦੇਸਕੇ ਜਪਉਂਨਕੇ ਵਾਸਤੇ ਗਏ ਸੇ· ਸੋ ਦ੍ਰਿੜਾਯਾ ਹੈ ? ਤਾਂ ਸ੍ਰੀਗੁਰੂਨਾਨਕਜੀ ਕਹਿਆ ਹੇਸਰਬੱਗਸ੍ਵਾਮੀ ਜਹਾਂ ਆਪਕੀ ਆਗਜ਼ਾਭਈ ਤਹਾਂ ਸਤਿਨਾਮਕਾ ਚੱਕ੍ਰ ਫੇਰਿਆ ਹੈ। ਜਹਾਂ ਜਹਾਂ ਆਪਕਾ ਹੁਕਮ ਹੋਇਗਾ ਤਹਾਂ ਤਹਾਂ ਸਤਿਨਾਮ ਕਾ ਚੱਕ੍ਰ ਫੇਰੋਂਗਾ।

ਭਾਈ ਗੁਰਦਾਸਜੀ ਵਾਰਾਂ ਵਿੱਚ ਇਸਦੀ ਹੋਰਭੀ ਪੁਸਟੀ ਕਰਦੇ ਹਨ ਯਥਾ –

(੧) ਨਮਸਕਾਰਗੁਰਦੇਵ ਕੋ ਸਤਿਨਾਮ ਜਿਸ ਮੰਤ੍ਰ ਸੁਣਾਯਾ। ਵਾਰ ੫ ਪਉੜੀ ੧।

(੨) ਕਲਿਯੁਗ ਬਾਬੇ ਤਾਰਿਆ ਸਤਿਨਾਮ ਪੜ੍ਹ ਮੰਤ੍ਰ ਸੁਣਾਯਾ। ਕਲਿਤਾਰਣ ਗੁਰੂਨਾਨਕ ਆਯਾ ਵਾਰ ੧ ਪਉੜੀ ੨੩।

(੩) ਜਿਤੀ ਨਵਖੰਡ ਮੇਦਨੀ ਸਤਿਨਾਮਦਾਚਕ੍ਰ ਫਿਰਾਯਾ। ਵਾਰ ੫ ਪਉੜੀ ੩੭।

(੪) ਸਤਿਨਾਮ ਬਿਨਬਾਦਰ ਛਾਈ। ਵਾਰ ੧ ਪਉੜੀ ੪੩। ਮਾਰੂ ਸੋਲਹੇ ਮਹਲਾ ੫ (ਸਹਸ੍ਰਨਾਮ ਕ੍ਰਿਤੰਮਨਾਮਕਥੇਤੇਰੇ ਜਿਹਬਾ, ਸਤਿਨਾਮ ਤੇਰਾ ਪਰਾਪੂਰਬਲਾ॥ ਤਥਾ ਸਿਰਨਾਥਾਂ ਕੇ ਏਕਨਾਥ ਸਤਿਨਾਮ ਕਰਤਾਰ, ਨਾਨਕ ਤਾਕੀ ਕੀਮਤਨਾ ਪਵੈ ਬੇਅੰਤ

ਬੇਸੁਮਾਰ॥ ਭਟਸਵੈਯੋਂ ਕੇ ਅੰਤਮੇ ਸਲੋਕ ਮਹਲਾ ੧ ਅਤੇ ਅੰਕ ਪਹਿਲਾ

ਸਤਿਨਾਮ ਪ੍ਰਭਕਾ ਸੁਖ ਦਾਈ। ਬਿਸਵਾਸੁ ਸਤਿਨਾਨਕ ਗੁਰਤੇ ਪਾਈ। ਸਤਿ ਵਚਨ ਸਾਧੂ ਉਪਦੇਸ॥ ਸਤਿਤੇ ਜਨ ਜਾਕੈ ਰਿਦੈ ਪ੍ਰਵੇਸ॥ ਅਸਟਪਦੀ ੧੬ ਵੀ ਪਉੜੀ ੬-੭ ਸੁਖਮਨੀ॥

ਸਤਿਨਾਮ ਕਰਤਾਰ ਨਿਰਭਉ ਭਾਲਿਆ, ਨਿਰਵੈਰ ਜੈਕਾਰ ਅਜੂਨੀ ਅਕਾਲਿਆਵਾਰ ੩ ਪਉੜੀ ੧੫॥ ਸਤਿਗੁਰ ਸਤਿਸਰੂਪ ਹੈ ਧਿਆਨ ਮੂਲ ਗੁਰਮੂਰਤਿਜਾਣੈ। ਸਤਿ ਨਾਮੁ ਕਰਤਾਪੁਰਖ ਮੂਲਮੰਤ੍ਰ ਸਿਮਰਣਪਰਵਾਣੈ॥੬-੧੯ ਸਤਿਨਾਮ ਕਰਤਾ ਪੁਰਖ ਪਾਰਬ੍ਰਹਮ ਪ੍ਰਮੇਸਰ ਧਿਆਯਾ। ਸਤਿਗੁਰ ਸ਼ਬਦ ਗਜਾਨ ਸਚ ਅਨਹਦ ਧੁਨਵਿਸਮਾਦ ਸੁਣਾਯਾ ॥੨੩-੧

ਸਤਿ ਰੂਪ ਸਤਿਨਾਮ ਕਰ ਸਤਿਗੁਰੂ ਨਾਨਕਦੇਵ ਜਪਾਯਾ ੨੪-੧ ਸਤਿਨਾਮ ਕਰਤਾ ਪੁਰਖ ਨਿਰਭਉ ਹੁਇ ਨਿਰਵੈਰ ਸਦਾਇਆ॥ ਅਕਾਲ ਮੂਰਤਿ ਪਰਤਖ ਸੋਇ ਨਾਂਉਂ ਅਜੂਨੀ ਸੈਭੰਭਾਇਆ॥੩੬-੧ ਸਤਿਨਾਮ ਕਰਤਾ ਪੁਰਖ ਸਤਿਸਰੂਪ ਨਕਦਰੀ ਊਰਾ।੪੦-੧

ਏਕਾ ਏਕੰਕਾਰ ਲਿਖ ਦਿਖਾਲਿਆ। (੧ਓ) ਊੜਾਓਅੰਕਾਰ ਪਾਸਬ ਹਾਲਿਆ॥ ਸਤਿਨਾਮ ਕਰਤਾਰ ਨਿਰਭਉ ਭਾਲਿਆ। ਨਿਰਵੈਰਹੁਜੈਕਾਰ ਅਜੂਨਿ ਅਕਾਲਿਆ। ਸਚਨੀਸਾਣ ਅਪਾਰ ਜੋਤ ਉਜਾਲਿਆ ਪੰਚ ਅੱਖਰ (੧ਓਸਤਿਨਾਮ) ਉਪਕਾਰ ਨਾਮ ਸਮਾਲਿਆ ਵਾਰਤ੍ਰ ਪਉੜੀ ੧੫॥ ਸਤਿਨਾਮੁ ਕਰਤਾਪੁਰਖ ਮੂਲਮੰਤ੍ਰ ਸਿਮਰਣ ਪਰਵਾਣੈ ਵਾਰ ੬ ਪਉੜੀ ੧੯॥ ਸਤਿਨਾਮ ਕਰਤਾ ਪੁਰਖ ਪਾਰਬ੍ਰਹਮਪਰਮੇਸਰਧਿਆਯਾ ਵਾਰ ੨੩ ਪਉੜੀ ੧

ਸਤਿਰੂਪਸਤਿਨਾਮਕਰ ਸਤਿਗੁਰਨਾਨਕਦੇਉ ਜਪਾਯਾ। ਧਰਮਸਾਲ ਕਰਤਾਰਪੁਰ ਸਾਧ (ਮਹਾਤਮਾਂ) ਸੰਗਤਿ (ਸੇਵਕ) ਸਚਖੰਡ ਵਸਾਯਾ ਵਾਰ ੨੪ ਪਉੜੀ ੧

ਏਕੰਕਾਰਹੁਸ਼ਬਦ ਧੁਨਿ ਓਅੰਕਾਰ (ਸਰਗੁਣ) ਬਨਾਯਾ ਵਾਰ ੨੬ ਪਉੜੀ ੨ ਭਾਉ ਭਗਤਿ ਉਪਦੇਸ਼ ਕਰ ਨਾਮਦਾਨ ਇਸ਼ਨਾਨ ਦ੍ਰਿੜਾਯਾ। ਅੰਮ੍ਰਿਤਵੇਲੇ ਨਾਵਣਾ ਗੁਰਮੁਖ ਜਪ (ਜਪੁਜੀਕਾ ਓਂਸਤਿਨਾਮ) ਗੁਰਮੰਤ੍ਰ ਜਪਾਯਾ ਵਾਰ ੨੬ ਪਉੜੀ ੪

ਮੰਤ੍ਰ ਮੂਲ (੧ਓਸਤਿਨਾਮ) ਸਤਿਗੁਰ ਚਰਣ ਇਕਮਨ ਹੋਇ ਅਰਾਧੈ ਕੋਈ। ਮੋਖ ਮੂਲ ਕਿਰਪਾ ਗੁਰੂਜੀਵਨ ਮੁਕਤਿ ਸਾਧ ਸੰਗਸੋਈ ਵਾਰ ੨੬ ਪਉੜੀ ੬

ਏਕੰਕਾਰ ਇਕਾਂਗ ਲਿਖ ਊੜਾ ਓਅੰਕਾਰ ਲਖਾਇਆ। ਸਤਿਨਾਮ ਕਰਤਾਪੁਰਖੁ ਨਿਰਭਉ ਹੁਇ ਨਿਰਵੈਰ ਸਦਾਇਆ। ਅਕਾਲ ਮੂਰਤਿ ਪਰਤਖ ਸੋਇਨਾਉਂ ਅਜੂਨੀ ਸੈਭੰਭਾਇਆ। ਗੁਰਪ੍ਰਸਾਦਿ ਸੁਆਦਿ ਸੱਚ ਜੁਗਹ ਜੁਗੰਤਰ ਹੋਂਦਾ ਆਯਾ। ਹੈਭੀ ਹੋਸੀ ਸਚਨਾਉਂ ਸਚ ਦਰਸਣ ਸਤਿਗੁਰੂ ਦਿਖਾਯਾ ਵਾਰ ੩੯ ਪਉੜੀ ੧

ਸ੍ਰੀਗੁਰੂਗ੍ਰੰਥਸਾਹਿਬ ਤੋਂ ਲੈਕੇ ਸਾਖੀਆਂ ਤੱਕ ਗੁਰੁਮੱਤਦੇ ਪੁਸਤਕਾਂ ਵਿੱਚ ਸਤਿਨਾਮ ਦੀ ਮਹਿਮਾਂ ਇਸਪ੍ਰਕਾਰ ਲਿਖੀ ਹੈ।

ਆਦਿਗ੍ਰੰਥ ਸਾਹਿਬ ਰਾਗਧਨਾਸਰੀ ਮਹਿਲਾ ਪ ਮੇਂ ਗੁਰੂਜੀ ਫੁਰਮਉਦੇ ਹਨ।

ਜਪਿ * ਮਨ ਸਤਿਨਾਮ ਸਦਾ ਸਤਿਨਾਮ। ਹਲਤ ਪਲਤ ਮੁਖ ਊਜਲ ਹੋਈ ਹੈ ਨਿੱਤ ਧਿਆਈਐ ਹਰਿ ਪੁਰਖਾ ਨਿਰੰਜਨਾ।

ਸ੍ਰੀਗੁਰੂਗ੍ਰੰਥਸਾਹਿਬ ਸਵਈਏ ਮਹਲੇ ਚੌਥੇ ੪ ਦੇ ਵਿਚ ਇਸਦੀ ਹੋਰਭੀ ਪੁਸ੍ਰੀ ਗੁਰੂਰਾਮਦਾਸਜੀ ਜਿਸਦਾ ਹਰਦਮ ਜਪ ਕਰਦੇ ਹਨ ਯਥਾ ਸ੍ਰੀਸਤਿਨਾਮ ਕਰਤਾ ਪੁਰਖ ਗੁਰਰਾਮਦਾਸ ਚਿਤਹਿਬਸੈ ॥੧॥

ਯਥਾ ਮਾਰੂ ਮਹਲਾ ੪ ਨਿਰਭਉ ਨਿਰੰਕਾਰੁ ਸਤਿਨਾਮੁ ॥ ਜਗ ਮਹਿ ਸ੍ਰੇਸਟੁ ਊਤਮ ਕਾਮੁ ॥ ਪ–੨–੮ ॥

ਸ੍ਰੀਗੁਰੂਨਾਨਕਦੇਵਜੀਦੇ ਅਨੁਸਾਰ ਗੁਰੂਦਸਮਜੀਭੀ ਸਤਿਨਾਮਦੇ ਉਪਾਸ਼ਕ ਸਨ ਦੇਖੋ ਦਸਮ ਗ੍ਰੰਥ ਸਾਹਿਬ ਬਚਿੱਤ੍ਰ ਨਾਟਕ ਅਧਜਾਇ ੬

ਜੇ ਪ੍ਰਭੁ ਪਰਮ ਪੁਰਖ ਉਪਜਾਏ – ਤਿਨ ਤਿਨ ਅਪਨੇ ਰਾਹ ਚਲਾਏ।
ਮਹਾਂ ਦੀਨ ਤਬ ਪ੍ਰਭੁ ਉਪਰਾਜਾ – ਅਰਬ ਦੇਸਕੋ ਕੀਨੋਂ ਰਾਜਾ।
ਤਿਨਭੀ ਏਕ ਪੰਥ ਉਪਰਾਜਾ – ਲਿੰਗ ਬਿਨਾਂ ਕੀਨੇਂ ਸਭਰਾਜਾ।
ਸਭਤੇ ਅਪਨਾਂ ਨਾਮ ਜਪਾਯੋ – ਸੱਤਨਾਮ ਕਾਹੂੰ ਨ ਦ੍ਰਿੜਾਯੋ।
ਸਭ ਅਪਨੀ ਅਪਨੀ ਉਰਝਾਨਾ – ਪਾਰਬ੍ਰਹਮ ਕਾਹੂੰ ਨ ਪਛਾਨਾ।
ਤਪਸਾਧਤ ਹਰਿ ਮੋਹਿ ਬੁਲਾਯੋ – ਇਮ ਕਹਿਕੈ ਇਹ ਲੋਕ ਪਠਾਯੋ।
ਮੈਂ ਅਪਨਾਂ ਸੁਤਤੋਹਿ ਨਿਵਾਜਾ – ਪੰਥ ਪ੍ਰਚੁਰ ਕਰਬੇਕਹੁ ਸਾਜਾ।

ਓਁ ਕੋ ਉਥਾਰਿ ਜਪਨਾਂ ਸਤਿਨਾਮ ਕੋ ਬਾਹਿਰ ਜਪਨਾਂ ਅਥਵਾ ਸੁਵਾਸੋਂ ਦੁਵਾਰਾਂ ਦੋਨੋਂ ਕੋ ਜਪਨਾਂ ਏਹੀ ਸ਼ਬਦ ਸੁਰਤ ਕਾ ਧਿਆਨ ਹੈ।

ਨੋਟੁ – ਮੁਖਸੇਂ ਜਪਨਾਂ ਸਰਗੁਣ ਕਹਿਤੇਹੈਂ ਸੁਵਾਸੋਂ ਦੁਵਾਰਾ ਜਪਨਾਂ ਨਿਰਗੁਣ ਵਿਧੀ ਹੈ।

ਨੋਟੁ – ਬੈਖਰੀ ਬਾਣੀ ਔਸ ਕੋ ਲੇਕੇ ਸ੍ਰਗੁਣ ਕਹਾ ਹੈ ॥

ਜਾਇ ਤਹਾਂ ਤੈਂ ਧਰਮ ਚਲਾਯ – ਕੁਬੁਧਿ ਕਰਨ ਕਰਨਤੇ ਲੋਕਹਟਾਏ।

ਸਰਬ ਮੱਤ ਮਤਾਂਤਰਾਂ ਦਾ ਖੰਡਨ ਕਰਦੇ ਹੋਏ ਗੁਰੂਜੀ ਲਿਖਦੇ ਹਨ ਜੋ ਜੋ ਸੁਧਾਰਕ ਪ੍ਰਭੂਨੇ ਭੇਜੇ ਓਹਨਾਂਨੇਂ ਅਪਨਾਂ ੨ ਰਾਹ ਚਲਾਯਾ। ਈਸ਼੍ਵਰਨੇਂ ਮਹੰਮਦ ਸਾਹਿਬ ਨੂੰ ਪ੍ਰਗਟ ਕਰਕੇ ਅਰਬ ਦੇਸਦਾ ਰਾਜਾ ਕੀਤਾ ਉਸਨੇਂ ਭੀ ਇਸਲਾਮ ਪੰਥ ਚਲਾਯਾ ਅਤੇ ਸੁੰਨਤਦੀ ਰਵਾਜ ਡਾਲੀ। ਸਭਨਾਂ ਤੋਂ ਅਪਨਾਂ ਹੀ ਨਾਮ ਜਪਾਯਾ ਸਤਿਨਾਮ ਦ੍ਰਿੜ ਨਹੀ ਕੀਤਾ ਸਭ ਅਪਨੀਂ ਅਪਨੀ ਵਿੱਚ ਉਰਝ ਗਏ ਪਾਰਬ੍ਰਹਮ ਕਿਸੀਨੇਂ ਨਹੀਂ ਪਛਾਨਾਂ। ਤਪ ਕਰਦੇ ਹੋਏ ਮੈਨੂੰ ਬੁਲਾਕੇ ਹਰੀਨੇਂ ਏਹ ਕਹਿਕੇ ਭੇਜਿਆ ਮੈਂ ਤੈਨੂੰ ਅਪਨਾਂ ਪੁੱਤ੍ਰ ਠਹਿਰਾਯਾ ਉਦਾਸੀ* ਪੰਥਦੇ ਪ੍ਰਚਾਰ ਕਰਨ ਲਈ ਪ੍ਰਗਟ ਕੀਤਾ ਜਹਾਂ ਤਹਾਂ ਵੈਦਿਕ ਧਰਮਦਾ ਪ੍ਰਚਾਰ ਕਰਕੇ ਕਬੁੱਧੀ ਕਰਨਤੇ ਲੋਕਾਂ ਨੂੰ ਵਰਜ।

ਅਗੇ ਚੱਲਕੇ ਤ੍ਰਿਯਾ ਚਲਿਤ੍ਰ ੮੧ ਕਵਿਤਾਅੰਕ ੧੧ ਵਿੱਚ ਸਤਿਨਾਮਦੀ ਮਹਿਮਾ ਗੁਰੂਦਸਮਜੀ ਇਸਪ੍ਰਕਾਰ ਲਿਖਦੇ ਹਨ।

ਯਹ ਸਭ ਭੇਦ ਸਾਧ ਕੋਊ ਜਾਨੈ – ਸੰਤ ਨਾਮਕੋ ਤੱਤ ਪਛਾਨੈ।

ਜੋ ਸਾਧਕ ਯਾਂਕੋ ਲਖਪਾਵੈ -- ਜਨਨੀ ਜਠਰ ਬਹੁਰ ਨਹੀਆਵੈ।

ਹਜ਼ੂਰ ਸਾਹਿਬ ਵਿਖੇ ਸ਼ਰੀਰ ਤਿਆਗਨ ਸਮੇਂ ਗੁਰੂਦਸਮਜੀ ਸਰਬ ਸੰਗਤ ਨੂੰ ਏਹ ਅੰਤਮ ਉਪਦੇਸ਼ ਕਰ ਗਏ ਹੈ ਕਿ :–

---

* ਸ੍ਰੀਗੁਰੂਨਾਨਕਦੇਵਜੀਦੇ ਉਦਾਸੀ ਹੋਨੇਦੇ ਕਾਰਨ ਗੁਰੂਦਸਮਜੀਭੀ ਉਦਾਸੀ ਅਤੇ ਸਤਿਨਾਮਦੇ ਪ੍ਰਚਾਰਕ ਸਨ ਪਰ ਗੁਰੂ ਦਸਮਜੀਨੂੰ ਜੁੱਧਦੇ ਕਾਰਨ ਇੱਕ ਜੰਗੀ ਫਿਰਕਾ ਬਨਉਣਾ ਪਿਆ ਜੋ ਸਿਖਨਾਮਸੇ ਉਦਾਸੀਓਂਸੇ ਭਿੰਨ ਵਰਤਮਾਨ ਵਿੱਚ ਪ੍ਰਚਲਤ ਹੈ। ਜਿਨਾਂਦੇ ਮੂਲ ਸ੍ਰੀਗੁਰੂਨਾਨਕਜੀ ਉਦਾਸੀ ਸਿਧ ਹੈਨ ਅਤੇ ਉਨਾਂਦੀ ਗਦੀ ਬੈਠਨਤੇ ਹੀ ਪਾਤਸ਼ਾਹੀ ਗੁਰੂ ਕਹਿਲਾਨ ਲਗੇ ਹਨ ਇਸਥੀ ਏਹ ਭੀ ਉਦਾਸੀ ਸਨ। ਸਿੰਘ ਪਦਵੀ ਦੇਵੀਨੇਂ ਰਾਖਸੋਂਕੇ ਨਾਸ ਕਰਣੇ ਵਾਸ੍ਤੇ ਦੀਆ ਯਥਾ:– ਸਿੰਘ ਜਪਦ ਦੇਵੀਨੇਂ ਦੀਨ। ਰਾਖਸ ਹਤੇ ਕਰੋਰਹੁ ਚੀਨ। ਗੁਰੂ ਸ੍ਰੀਨਾਨਕ ਜੋਤਮਿਲੈ। ਯਾ ਤੇ ਗੁਰਗੋਬਿੰਦਸਿੰਘ ਭਏ ਸੂਰਜ ਪ੍ਰਕਾਸ਼ ਰਾਸ ੧੨ ਅੰਸੂ ੧੩ ਪਤਿਰਾ ੩੧੨ ਗੁਰੂ ਦਸਮਜੀ ਜੰਗੀ ਫਿਰਕੇਂ ਕੋ ਸਾਥ ਲੀਏ ਆਪ ਜੰਗੀ ਫਕੀਰ ਹੁਏ ਕੁਰਖੇਤ ਕੋ ਗਏ ਤਦ ਮਦਨਨਾਥ ਜੋਗੀਨੇਂ ਕਹਿਯਾ ਬੁਰਕਾਸਿੰਘ ਕਾਯਾਨੇਂ ਲੜਾਈ ਕਾ ਕਰਣੀ ਸਿਯਾਂਕੀ ਯਾਨੇਂ ਫਕੀਰੋਂ ਕੀ ਏਹ ਦੋਨੋਂ ਬਾਤਾਂ ਕਠੀਆਂ ਨਹੀਂ ਰਹਿਸਕਤੀਆ ਤਦ ਗੁਰੂਜੀਨੇਂ ਕਹਿਆ ਤੁਰਕ ਗੁਫਤਾਰ ਦੰਡਬਿਨਾ ਵਸ ਨਹੀਂ ਆਵਤੇਂ ਤਦ ਜੋਗੀ ਕਹਿਆ ਦੋਨੋਂ ਠੀਕ ਹੈ ਜੋਗੀ ਕਹਿਆ " ਸਿਧੀਕਬੂਲ ਪਾਤਸਾਹ। ਰਹਿਣੀ ਸਿਧ ਨਾਨਕ ਫਕੀਰ। ਭੇਖ ਖੇਰਜਾ ਕਾਰਜ ਦਸਤਕੀਰ ਜੋਗੀਕੇ ਕਹਿਨੇਂ ਸੇਂ ਗੁਰੂਜੀ ਨੇਂ ਤੀਰ ਚਲਾਕੇ ਦਿਖਾਇਆ ਜੋਗੀਨੇ ਕਹਿਆ ਬਾਲਗੁੰਦਾਈ ਸਿਧ ਕੇ ਆਸਣ ਪਰ ਦ੍ਰਸਨ ਦੇਣਾਂ ਗੁਰੂਜੀਨੇ ਕਹਿਆ ਹਮਾਰਾ ਪੰਥ ਉਦਾਸੀ ਆਵੇਗਾ ਐਸਾ ਕਹਿਗਏ।

ਨੋਟ – ਇਸਥੇਭੀ ਸਾਬਿਤ ਹੁੰਦਾ ਹੈ ਗੁਰੂ ਦਸਮ ਜੀ ਗੁਰੂ ਨਾਨਕਦੇਵ ਜੀਕੇ ਉਦਾਸੀ ਫਕੀਰ ਕਹਿਲਾਤੇ ਥੇ।

ਸੌਉ ਸਾਖੀਦੇ ੪੯ ਸਾਖੀ ਵਜੀਰ ਹਿੰਦ ਪ੍ਰੈਸ ਅੰਮ੍ਰਿਤਸਰ ਭਾਈ ਵਜ਼ੀਰਸਿੰਘ ਮੈਨੇਜਰ ਪ੍ਰਬੰਧਸੇ ਛਪੀ ਭਾਈ ਦਇਆਸਿੰਘ ਤਥਾਂ ਮਯਰਸਿੰਘ ਜਿਲਾ ਅੰਮ੍ਰਿਤਸਰ ਪਿੰਡ ਚੇਲੇ ਕੇ ਤਥਾ ਖਿਹਾਲੇ ਵਾਲੇ ਨੇ ਬਿ० ਸੰ० ੧੯੪੭ ਦੀ ਛਪੀ ਪੁਸ੍ਤਕ ਵਿਚ ਦੇਖਲੇਵੇਂ॥

ਸ਼ੋਕ ਨਾਂ ਚਿੰਤ ਕਰੋ ਚਿੱਤ ਮਹਿ ਸਤਿਨਾਮ ਜਪਹੁ ਹੋਇ ਅੰਤ ਸਹਾਈ।

ਏਹੀ ਗੁਰੂਜੀਦੇ ਅੰਤਦੇ ਬਚਨ ਸਨ ਜੈਸਾਕਿ ਸੂਰਜ ਪ੍ਰਕਾਸ਼ ਕਲਗੀਧਰ ਪ੍ਰਬੰਧ ਵਰਨਨ ਐਨ ੧ ਅੰਸੂ ੩੬ ਮੇਂ ਲਿਖਾ ਹੈ।

ਧਰਹਿ ਸ਼ਸ਼ਤ੍ਰ ਸਿਮਰਹਿ ਸਤਿਨਾਮੁ – ਧਰਮ ਧਰਹਿ ਪਹੁੰਚੇ ਸੁਰ ਧਾਮੂ।
ਸੋਕ ਨ ਚਿੰਤ ਕਰੋ ਚਿਤ ਮਾਹਿ, ਸਤਿਨਾਮ ਜਪਹੁ ਹੋਇ ਅੰਤ ਸਹਾਈ।
ਯੋਂ ਕਹ ਸ੍ਰੀਪ੍ਰਭੁ ਜਾਤ ਭਏ, ਸੁਨਕੇ ਗੁਰਬਾਤ ਸਭੈ ਬਿਸਮਾਈ।
ਸੰਮਤ ਸਤ੍ਰਾ ਸੈ ਬਿਤੇ ਪੁਨ ਪੈਹਠ ਪਹਿਚਾਨ।
ਕਾਤਕ ਸੁਦੀ ਕੀ ਪੰਚਮੀ ਨਿਸ ਬੈਕੁੰਠ ਪਿਯਾਨ॥

ਨੋਟ – ਐਹੋਜੇਹੇ ਪ੍ਰਮਾਣਾਂਦੀ ਮੌਜੂਦਗੀ ਵਿੱਚ ਨਵੀਨਸਿੰਘਾਂਦਾ ਸਤਿਨਾਮਦੇ ਪ੍ਰਚਾਰਕਾਂ ਦਾ ਵਿਰੋਧ ਕਰਨਾਂ ਭਾਰੀ ਕੁਮੱਤ ਹੈ।

## ਸਤਿਨਾਮ ਦ੍ਵਾਰਾ ਮਨ ਬਾਂਛਤ ਫਲ ਪ੍ਰਾਪਤ ਹੁੰਦਾ ਹੈ।

ਸੂਰਜ ਪ੍ਰਕਾਸ਼ ਰਾਸ ੧ ਅੰਸੂ ੨ ਵਿੱਚ ਲਿਖਾ ਹੈ ਕਿ ਸਤਿਨਾਮਦੇ ਸਿਮਰਨ ਕਰ ਕੇ ਮਨਬਾਂਛਤ ਫਲਪ੍ਰਾਪਤ ਹੁੰਦਾ ਹੈ ਅਤੇ ਸਰਬ ਪਾਪ ਨਸਟ ਹੁੰਦੇ ਹਨ ਅਰ ਉੱਜਲ ਬੁੱਧੀ ਹੋਕੇ ਸੁਖਾਂਦੇ ਘਰ ਨੂੰ ਪ੍ਰਾਪਤ ਹੁੰਦਾ ਹੈ। ਯਥਾ --

ਮਨਬਾਂਛਤ ਫਲ ਪ੍ਰਾਪਤ ਹੋਵੇ -- ਸੰਚਿਤ ਪਾਪ ਸਭਨ ਕੋ ਖੋਵੇ।
ਬਿਮਲ ਮਤੀ ਹੁਇ ਲਹਿ ਸੁਖ ਧਾਮੂ ਲਿਵ ਲਾਗੇ ਸਿਮਰਨ ਸਤਿਨਾਮੂ।

ਨੋਟ - ਜੇਕਰ ਏਕੇ ਅੰਕ ਨੂੰ ਓਂਦੇ ਨਾਲ ਸਬੰਧ ਵਿਚ ਜੁੜਦਾ ਹੋਵੇ ਤਦ ਜਿਸਦਾਨਾਮ ਹੀਂ ਓਂਕਾਰ (ਬਾਣੀ) ਹੈ ਤੇ ਪਹਿਲੀ ਪਾਤਸਾਹੀ ਦੀ ਕੀਤੀ ਹੈ ਓਥੇ ਏਕਾ ਅੰਕ ਕਿਉ ਨਓਂਕਾਰ ਨਾਲ ਜੋੜ ਦੇ ਉਥੇ ਅਠ ਵੇਰੀ ਇਉਂ ਲਿਖਯਾ ਹੈ ਓਅੰਕਾਰਿ ਬ੍ਰਹਮਾ ਉਤਪਤਿ। ਓਅੰਕਾਰੁ ਕੀਆ ਜਿਨ ਚਿਤ। ਓਅੰਕਾਰਿ ਸੈਲ ਜੁਗ ਭਏ ਓਅੰਕਾਰਿ ਬੇਦ ਨਿਰਮਏ। ਓਅੰਕਾਰਿ ਸਬਦਿਉ ਧਰੇ। ਓਅੰਕਾਰਿ ਗੁਰਮੁਖਿਤਰੇ। ਓਨਮਅਖਰ ਸੁਣਹੁ ਬੀਚਾਰੁ। ਓਨਮਅਖਰ ਤ੍ਰਿਭਵਣ ਸਾਰ ॥੧॥

ਇਸਥੀਂ ਸਬੂਤ ਹੈ ਕਿ ਜਪੁਜੀ ਵਿਚਵੀ ਏਕਾਅੰਕ ਪਹਿਲੀ ਪਾਤਸ਼ਾਹੀਦੀ ਬਾਣੀ ਨੂੰ ਪ੍ਰਗਟ ਕਰਦਾ ਹੈ

# ਸਤਿਨਾਮ ਰਿੱਧੀ ਸਿੱਧੀ ਦਾਘਰ ਹੈ।

ਜਨਮਸਾਖੀ ਭਾਈਬਾਲੇਵਾਲੀ ਸਫਾ ੨੭੪-- ਸਾਖੀ ਧਰੂੰ ਭਗਤਕੇ ਮੰਡਲਕੀਚਲੀ।

ਧਰੂੰਅਨੇਂ ਮੱਥਾ ਟੇਕਿਆ ਤੇ ਕਹਿਆ ਈਹਾਂ ਆਵਨਕੀ ਗੰਮਤਾ ਕਿਸੀਕੋ ਨਾਹੀਂ ਬਿਨਾਂ ਤੁਮਾਰੇ ਐਸੇ ਬਿਖਮ ਥਾਂਨਮੇਂ ਤੁਮਹੀਆਏਹੋਂ ਤਾਂ ਗੁਰੂਜੀ ਕਹਿਆ ਭਗਤਜੀ ਸ੍ਰੀਸਤਿਨਾਮਕੇ ਪ੍ਰਤਾਪ ਕਰਕੇ ਪਵਨਤੇ ਅਸਵਾਰ ਹੋਇਕਰ ਸੁਖਾਲੇਹੀ ਆਇ ਪਹੁੰਚੇਹਾਂ।

ਜਨਮਸਾਖੀ ਸਾਖੀ ੩੧ ਸਫਾ ੧੦੦।

ਗੁਰੂਨਾਨਕ ਕਹਿਆ ਮਰਦਾਨਾਂ ਜਿਸ ਸਿਖਦੇ ਮੂੰਹ ਵਿੱਚ ਏਹ ਸ਼ਲੋਕ ਹੋਵੇਗਾ "੧ ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈ ਭੰ ਗੁਰਪ੍ਰਸਾਦਿ। ਜਪੁ*ਆਦਿ ਸਚੁ ਜੁਗਾਦਿ ਸਚੁ ਹੈ ਭੀ ਸੱਚੁ ਨਾਨਕ ਹੋਸੀ ਭੀ ਸੱਚੁ। ਅਤੇ ਪੜਦਾ ਜਾਵੇਗਾ ਅਤੇ ਜਿਤਨੀਂ ਸੁਣੇਗੀ ਤਿਤਨੀ ਪਾਰ ਲੰਘੇਗੀ। ਸ੍ਰੀਗੁਰੂਨਾਨਕਦੇਵਜੀਦਾ ਅਰਥਾਤ ਗੁਰੂਮਤਦਾ ਬੀਜ(ਮੂਲ)ਮੰਤ੍ਰ ਓਮ ਸਤਿਨਾਮ ਹੈ ਏਕਾ ਪਹਿਲੀ ਪਾਤਸ਼ਾਹੀਦਾ ਵਾਚਕ ਹੈ ਜੈਸਾਕਿ ਦੂਸਰੀ ਜਗਾ ਮਹਲਾਸੇ ਪਤਾ ਲਗਦਾ ਹੈ ਕਿ ਏਹ ਅਮੁਕ ਪਾਤਸ਼ਾਹੀਦੀ ਬਾਣੀ ਹੈ ਇਸੀਪ੍ਰਕਾਰ ਓਮਦੇ ਸਾਥ ਏਕਾ ਲਗਾਨੇਂ ਸੇ ਪਹਿਲੀ ਪਾਤਸ਼ਾਹੀਦੀ ਬਾਣੀ (ਜਪੁਜੀਸਾਰੀ) ਨੂੰ ਪ੍ਰਗਟ ਕਰਦਾ ਹੈ। § ੨

ਜਨਮਸਾਖੀ ੧੬੩ -- ੬੪ ਸਫਾ ੫੮੩ – ੮੪ – ੮੫। ਜਿਥੇ ੨ ਸ੍ਰੀ ਗੁਰੂਨਾਨਕਜੀ ਜਾਂਦੇ ਰਹੇ ਉਥੇ ੨ ਚਰਨ ਪਾਹੁਲ ਦੇਕਰ ਸਤਿ ਨਾਮਦੇ ਪ੍ਰਚਾਰਦਾਚਕ੍ਰ ਚਲਾਉਂਦੇਸੀ ਕਰਤਾਰਪੁਰ ਬਹਿਕੇ ਭੀ ਏਹੀ ਪ੍ਰਚਾਰ ਕਰਦੇਸੀ

---

* ਸਤਿਨਾਮਸੇਂ ਲੇਕਰ ਜਪੁ ਤਕ ੩੬ ਅਖਰ ਹੈਨ –ਰ– ੧ਓ ਸਹਿਤ ਗਿਨਤੀ ੩੯ ਹੁੰਦੀ ਹੈ।

ਸਤਿਨਾਮਕਾ ( ਸਕਾਰ ਅਰਥ ਸੋਹੰ ਹੋਤਾ ਹੈ ) ਇਸਥੀਂ ( ਸ ) ਸੇਂ ਸੋਚੇ ਸੋਚਨ ਪੌੜੀ ( ਹ ) ਸੇਂ ਹੁਕਮੀ ਹੋਵਨ ਆਕਾਰ ਪੌੜੀ ( ਜ ) ਕੀ ਜਤਪਹਾੜਾ।

( ੫ ) ਪਵਨ ਗੁਰੂ ਭੇਂਗਮੇਂ ੧ਓ ਕੋ ਸੰਪੁਟ ਕਰ ੩੯.ਅਖਰ ਔਰ ਪਉੜੀਓਂ ਸਹਿਤ ਸਲੋਕ ਗਿਨਤੀ ਵੀ ਇਤਨੀ ਪੂਰਣ ਕੀਤੀ ਹੈ।

ਨੋਟ ਇਕ ੨ ਅਖਰਦੀ ਇਕ ੨ ਪੌੜੀ ਹੈ।

ਨੋਟ— ਵਾਸ੍ਤੇ ਜਪੁ ਨਾਮ ਜਪਣੇਂਦਾ ਹੈ ਇਸਥੀ ਜਪੁਜੀ ਕਹਿੰਦੇ ਹਨ।

§ ੨ ਸ੍ਰੀਗੁਰੂਨਾਨਕਜੀਦੇ ਉਦਾਸੀ ਸਾਧੂ ਸੰਤ ( ਨਾਦੀ – ਬਿੰਦੀ ) ਸੇਵਕ ਸਿਖ ਸਭੀ ਸਤਿਨਾਮੀ ਕਹੇ ਜਾਂਦੇਸੀ ਤੇ ਹੁਨ ਭੀ ਕਹੇ ਜਾਂਦੇ ਹਨ ਇਸਦੀ ਛਤ੍ਰ ਛਾਯਾ ਹੇਠ ਸਾਰੇ ਗੁਰੂਘਰਦੇ ਆਸ੍ਰਂਦੇ ਹਨ। ਸਭਦਾ ਮੂਲ ਮੰਤ੍ਰ ਵੀ ਏਹੀ ਹੈ ਚਰਨ ਪਾਹੁਲ ਦੇਕਰ ਉਦਾਸੀ ਆਣੇਂ ਇਸੀ ਸਤਿਨਾਮਸੇ ਸੇਵਕ ਸਿਖ ਕੀਤੇ ਹੈਨ ਤੇ ਇਸੀ ਸਤਿਨਾਮਦਾ ਪ੍ਰਚਾਰ ਥਾਂਇ ੨ ਕੀਤਾ ਹੈ ਜਿਸ ਗਰਾਂਦਾ ਹੁਣ ਹਰਿਆ ਭਰਿਆ ਬ੍ਰਿਛ ਅਖਾਂ ਅਗੇ ਨਜ਼ਰ ਆਉਂਦਾ ਹੈ

ਗੁਰਾਂਨੇ ਂ ਇਸੀ ਸਤਿਨਾਮਦੇ ਜੋਰਨਾਲ ਪੌਣ ਖਿਚਣ ਨਾਲ ਗੋਰਖਾਦਿਖਿਚੇ ਚਲੇ ਆਏ ਤੇ ਇਸੇ ਸਤਿਨਾਮਦੇ ਕਹਿਣ ਨਾਲ ਮਰੇ ਹੁਏ ਪੰਛੀਆਂਨੂੰ ਜਿਲਾਆਸੀ ਇਸੇ ਸਤਿਨਾਮ ਦੇ ਕਹਿਣ ਨਾਲ ਪਤਿਤ ਕਲਜੁਗੀ ਜੀਵਾਂ ਦਾ ਉਧਾਰ ਕੀਤਾ ਕਿਥੋਂ ਤਾਂਈ ਇਸ ਸਤਿਨਾਮਦੀ ਮਹਿਮਾ ਕੀਤੀ ਜਾਵੇ ਅਪਾਰ ਹੈ

## ਸਤਿਨਾਮਦੇ ਪ੍ਰਤਾਪਸੇ ਸੰਤਾਂਨਦੀ ਉੱਤਪੱਤੀ ਹੁੰਦੀ ਹੈ।

ਦਸੋਂ ਗੁਰੂ ਸਾਹਿਬਾਂਨ ਔਰ ਓਹਨਾਂਦੀ ਸੰਤਾਨਦੀ ਉਤਪੱਤੀ ਗੁਰਮੱਤ ਗ੍ਰੰਥਾਂ ਵਿੱਚ ਸਤਨਾਮ ਮੰਤ੍ਰਦੇ ਪ੍ਰਤਾਪਸੇ ਹੋਨੀ ਲਿਖੀ ਹੈ " ਸਥਾਲੀ ਪੁਲਾਕਨਿਆਇ " ਸੇਦੇਖੋ ਗੁਰ ਬਿਲਾਸ ਪਾਤਸ਼ਾਹੀ ੬ ਅਧਜਾਂਇ ੬ ਵਿੱਚ ਬਾਬੇ ਅਟੱਲਜੀਦੀ ਉਤਪੱਤੀ ਮਹਾਂਮੰਤ੍ਰ ਸਤਿਨਾਮਦੇ ਪ੍ਰਤਾਪਸੇ ਹੋਨੀ ਲਿਖੀ ਹੈ ਦੇਖੋ ਕਵਿਤਾ ਅੰਕ ੬੭੩। ਬਾਬਾ ਅਟਲਜੀਦਾ ਉਤਰ ਮਾਤਨਾਨਕੀਜੀ ਪ੍ਰਤੀ।

ਸੁਨੋਂ ਮਾਤ ਜਾਤੇ ਭਵ ਪਾਯੋ – ਸ੍ਰੀਗੁਰੂ ਤੋਕੋ ਬਚਨ ਅਲਾਯੋ।
ਮੰਤ੍ਰ ਪਾਨਕਰ ਧਿਆਂਨ ਸੁਧਾਰਾ – ਕੀਨਾਂ ਤੁਮ ਇਹ ਹੇਤ ਦਿਦਾਰਾ।
ਮਹਾਂ ਮੰਤ੍ਰ ਸਤਿਨਾਮ ਪਛਾਨੋਂ -- ਬਿਧ ਯੁਤ ਇਕਚਿਤ ਜਿਨਕਰ ਧਿਆਨੋ।
ਪ੍ਰਗਟੈ ਸੋਇ ਸੰਸ ਕੋ ਨਾਹੀ _ ਦੇਖ ਵਿਚਾਰ ਸੰਸ ਮਨ ਮਾਹੀ।

ਭਾਵ – ਸੁਨੋ ਮਾਤਾਜੀ ਜਿਸਪ੍ਰਕਾਰ ਅਸਾਂ ਜਨਮ ਲੀਤਾ ਸ੍ਰੀਗੁਰੂ ( ਹਰਿਗੋਬਿੰਦ ) ਜੀਨੇ ਆਪਦੇ ਪ੍ਰਤੀ ਬਚਨ ਕੀਤਾਸੀ ਅਤੇ ਆਪਨੇ ਸਤਨਾਮ ਮੰਤ੍ਰਦਾ ਪਾਨ ਕਰਕੇ ਧਿ ਆਂਨ ਕੀਤਾ ਜਿਸ ਕਰਕੇ ਆਪਨੂੰ ਏਹ ਦਰਸ਼ਨ ਹੋਯਾ। ਸਤਿਨਾਮਨੂੰ ਮਹਾਂਮੰਤ੍ਰ ਜਾਨੋਂ ਬਿਧੀ ਸੰਯੁਕਤ ਹੋਕੇ ਜੋ ਜਿਸਦਾ ਧਿਆਂਨ ਕਰਦਾ ਹੈ ਸੋ ਪ੍ਰਗਟ ਹੁੰਦਾ ਹੈ ਇਸ ਵਿੱਚ ਕੁਝ ਸੰਸਾ ਨਹੀ ਮਨ ਵਿਖੇ ਵਿਚਾਰ ਕਰਕੇ ਦੇਖਲੋ।

ਇਸੀਪ੍ਰਕਾਰ ਸਤਿਨਾਮ ਮਹਾਂਮੰਤ੍ਰਦੇ ਪ੍ਰਤਾਪਸੇ ਗੁਰੂਤੇਗ ਬਹਾਦੁਰ ਆਦਿਕ ਗੁਰੂ ਆਂਦੀ ਉਤਪੱਤੀ ਹੋਨੀ ਗੁਰਬਿਲਾਸ* ਆਦਕ ਗੁਰੂਘਰਦੀ ਪ੍ਰਮਾਣੀਕ ਪੁਸਤਕਾਂਵਿੱਚ ਲਿਖੀ ਪ੍ਰਸਿੱਧ ਹੈਂ

* ਐਂਗ ਲੋਸੈਂ ਸਕ੍ਰਿਤ ਪ੍ਰੇਸ ਚੁਨੀਲਾਲ ਪ੍ਰਿੰਟਰ ਅਧਿਕਾਰ ਸੇਂ ਲਾਹੌਰ ਬਿ੦ ਸੰ ੧੯੫੧ ਛਪੀ ਪ੍ਰਸ੍ਰ ੨੭੦ ਚੌਪਈ— ਸੱਤਿਨਾਮ ਮੰਤਰ ਲਿਖ ਦੀਨੋ ।ਕਰ ਮਜੱਨ ਸੋਊ ਸੁਖਲੀਨੋ। ਗੁਰਕੀ ਆਇਸ ਮਨ ਮੈਂ ਧਾਰੀ। ਮਾਤਨਾਨਕੀ ਹਰਿਖਤ ਭਾਰੀ ॥ ੧੦੦੮ ॥ ਦੋਹਾ -- ਮਾਤਨਾਨਕੀ ਨਾਇ ਕੈ ਗੁਰਕੋ ਧਿਆਨ ਧਰਾਇ। ਸੱਤਿਨਾਮ ਇਕਚਿੱਤ ਹੁਇ ਚੁਸਿਓ ਗਹੁਰ ਬਿਹਾਇ ॥ ੧੦੦੯ ॥

## ਸਤਿਨਾਮਸੇ ਸੁੱਕੇ ਦਰਖਤ ਹਰੇ ਹੋ ਜਾਂਦੇ ਹਨ।

ਗੁਰਦੁਆਰਾ ਨਾਨਕ ਮੱਤਾ ਜੋ ਜਿਲਾ ਨੈਨੀ ਤਾਲ ਪੀਲੀ ਭੀਤਸੇ ੨੦ ਕੋਸ ਪਰ ਹੈ ਉਸਮੇਂ ਗੁਰੂਨਾਨਕਜੀਦਾ ਇੱਕ ਪਿਪਲ ਹੈ ਜਿਸਦੇ ਨੀਚੇ ਬੈਠਕੇ ਗੁਰੂਜੀਨੇਂ ਸਿੱਧਾਂ ਨਾਲ ਗੋਸਟ ਕੀਤੀਸੀ ਗੁਰੂਜੀਦੇ ਪਿਛੋਂ ਓਥੇ ਸ੍ਰੀਅਲਮਸਤਜੀ ਰਹਿੰਦੇ ਸਨ ਸਿਧਾਂਨੇਂ ਓਹਨਾਂ ਨਾਲ ਈਰਖਾ ਕਰਕੇ ਗੁਰੂਜੀਦਾ ਪਿੱਪਲ ਜਲਾ ਦਿੱਤਾ, ਇਸਸੇ ਅਲਮਸਤ ਜੀ ਵਡੇ ਦੁਖੀ ਹੋਏ ਔਰ ਛੀਮੇਂ ਗੁਰੂਜੀਨੂੰ ਯਾਦ ਕਰਨੇਂ ਲੱਗੇ ਛੀਮੇਂ ਗੁਰੂ ਹਰਿ ਗੋਬਿੰਦ ਜੀਨੇਂ ਓਥੇ ਪਹੁੰਚਕੇ ਸਤਿਨਾਮਦਾ ਮੰਤ੍ਰ ਪੜਕੇ ਜਲ ਡਾਰਕੇ ਜਲੇ ਹੋਏ ਪਿੱਪਲ ਨੂੰ ਦੁਵਾਰਾ ਹਰਾ ਕੀਤਾ ਦੇਖੋ ਗੁਰਬਿਲਾਸ ਪਾਤਸ਼ਾਹੀ ੬ ਅਧਜਾਇ ੯ ਕਵਿਤਾ ਅੰਕ ੧੧੩। ਧੀਰ ਦੀਓ ਤਿਨਕੋ ਕਰ ਪੰਕਜ, ਨੀਰ ਕਮੰਡਲ ਪੂਰ ਮੰਗਾਯੋ।

ਸਤਨਾਮਕੋ ਮੰਤ੍ਰ ਉਚਾਰ ਕੀਓ, ਜਲ ਡਾਰ ਦੀਓ ਭਵ ਪੀਪਰ ਆਯੋ।
ਟਾਸ ਔ ਪਾਤ ਹਰੇ ਸਭ ਅੰਗਨ, ਦੇਖਕੈ ਮਸਤ ਰਿਦੈ ਹਰਖਾਯੋ।
ਘੋਰ ਕੈ ਕੁੰਕਮਛਿਰਕ ਦੀਓ, ਸਬ ਪੀਪਰ ਪਾਤਨਮੇਂ ਲਪਟਾਯੋ।

## ਜੋਧੇ ਸਤਿਨਾਮਦਾ ਸਿਮਰਨ ਕਰਕੇ ਪ੍ਰਾਣ ਛੋਡਦੇ ਸਨ।

ਜਾਤੀਮਲਕ ਬ੍ਰਾਹਿਮਣਨੇਂ ਅਪਨਾਂ ਅੰਤਸਮਾਂ ਜਾਂਨਕੇ ਸਤਿਨਾਮਦਾ ਪ੍ਰਚਾਰ ਕਰਨਾਂ ਦੇਖੋ ਸੂਰਜ ਪ੍ਰਕਾਸ ਰਾਸ ੮ ਅੰਸੂ ੫੬।

ਜਾਂਨਜੋ ਪ੍ਰਾਂਨ ਅੰਤ ਅਬ ਹ੍ਵੈ ਹੈ – ਸਤਿਨਾਮ ਸਿਮਰਨ ਗੁਨਗੈ ਹੈ।

## ਸਿਖਾਂ ਪ੍ਰਤੀ ਸਤਿਨਾਮਜਪਨੇ ਦੀ ਗੁਰੂ ਆਗਯਾ ਹੈ।

ਸ੍ਰੀ ਮੁਖਤੇ ਸਤਿਗੁਰ ਕਹਿਯੋ ਮਹਿਮਾ ਸਤਿਨਾਮੁ –
ਆਨ ਸਮਾਨ ਨਾਂ ਜਾਨੀਏ ਮਹੀ ਆਨ ਭਿ ਰਾਮੁ॥
ਜੋ ਸਿਮਰਹਿ ਸਤਿਨਾਮ ਕੋ ਤਿਨਸਮ ਨਹੀ ਕੋਈ।
ਜੋ ਨਰ ਐਸੇ ਨਾਮਕੋ ਨਹਿ ਸਿਮਰਹਿ ਅੰਧੇ।
ਤਿਨਕੋ ਤੋਟਾ ਬਡ ਅਹੈ ਲਪਟੇ ਜਗ ਧੰਧੇ॥
ਸਿਮਰਯੋ ਜਬ ਸਤਿਨਾਮਕੋ ਭਾ ਬਗਤ ਕਬੀਰੰ।
ਯਾਂਤੇ ਸੁਨੀਏ ਸਿਖ ਸਭ ਜੋ ਸਿਮਰਹਿ ਸਤਿਨਾਮੁ।
ਸੋਈ ਗੁਰਕਾ ਸਿੱਖਬਡ ਸਭ ਤੇ ਅਭਿਰਾਮੁ॥

( ਸੂਰਜ ਪ੍ਰਕਾਸ਼ ਰੁੱਤ ੧ ਅੰਸੂ ੪੩ )

ਸਿਖੀ ਧਰਹੁ ਸਿਦਕ ਨਹੀ ਹਾਰਹੁ – ਸਤਿਨਾਮਜਪ ਜਨਮ ਸੁਧਾਰਹੁ ।

( ਰੁੱਤ ੪ ਅੰਸੂ ੩੪ )

ਨੋਟ – ਉਕਤ ਪ੍ਰਮਾਣਾਂਦੀ ਮੌਜੂਦਗੀ ਵਿੱਚ ਜੋ ਨਵੀਨਸਿੰਘ ਸਤਿਨਾਮਦੇ ਪ੍ਰਚਾਰਕ ਉਦਾਸੀ ਲੀਡਰਾਂ ਦਾ ਵਿਰੋਧ ਕਰਦੇ ਹਨ ਕੀ ਓਹਵੀ ਗੁਰੂਜੀਦੇ ਸਿੱਖ ਹੋਨ ਦਾ ਦਾਵਾ ਕਰਸਕਦੇ ਹਨ , ਕਦਾਪੀ ਨਹੀ , ਗੁਰੂਦੇ ਸਿਖ ਹੋਕੇ ਸਤਿਨਾਮਦੇ ਪ੍ਰਚਾਰ ਦਾ ਵਿਰੋਧ ਕਰਨਾਂ ਗੁਰੂ ਸਿਖੀ ਤੋਂ ਖਾਰਜ ਹੋਨਾਂ ਹੈ । ਅਤੇ ਭਵ ਸੰਸਾਰਰੂਪੀ ਸਮੁੰਦਰ ਵਿੱਚ ਗੋਤਾ ਖਾਨਾਂ ਹੈ ਕਿਉਂਕਿ ਗੁਰੂਜੀ ਸਤਿਨਾਮਦ੍ਵਾਰਾ ਹੀ ਭਵ ਸੰਸਾਰਰੂਪੀ ਸਮੁੰਦਰ ਤੋ ਪਾਰ ਉਤਾਰਾ ਹੋਨਾਂ ਕਥਨ ਕਰ ਗਏ ਹਨ ਦੇਖੋ ਸੂਰਜਪ੍ਰਕਾਸ਼ ਰਾਸ ੧੨ ਅੰਸੂ ੫ ।

ਸਤਿਨਾਮ ਸਿਮਰਨ ਆਚਰੀ ਅਹਿ – ਜਨਮੁ ਮਰਨ ਬੰਦਨ ਨਿਰਵਰੀ ਅਹਿ ।

ਭਵਸਾਗਰ ਦੁਸਤਰ ਕੋ ਤਰੀਅਹਿ – ਇਹੁ ਉਪਦੇਸ਼ ਗੁਰੂ ਮਨ ਧਰੀਅਹਿ ।

ਨੋਟ – ਲੇਖ ਬ੍ਰਿਧੀਦੇ ਭਯਸੇ ਚੰਦ ਪ੍ਰਮਾਣ ਹੀ ਏਥੇ ਲਿਖੇ ਗਏ ਹਨ ਵਿਸ਼ੇਸ਼ ਦੇਖਨਾਂ ਹੋਤਾਂ " ਸ੍ਰੀਚੰਦ੍ਰ ਟ੍ਰੈਕਟ ਸੁਸਾਇਟੀ ਰਿਖੀਕੇਸ਼ ਸਖਰ ਸਿੰਧੁ " ਸੇ ' ਸ੍ਰੀਸਤਿ ਨਾਮ ਮਹਿਮਾਂ' ਮੰਗਾਕੇ ਦੇਖੋ ਜਿਸ ਵਿੱਚ ਸ੍ਰੀਸਤਿਨਾਮਦੀ ਮਹਿਮਾਂ ਵਿਸਤਾਰਦੇ ਸਾਥ ਲਿਖੀ ਗਈ ਹੈ । ਸ਼ੋਕ ਹੈ ਕਿ ਗੁਰੂਮੱਤਦੇ ਮੂਲ ਮੰਤ੍ਰ ਸਤਿਨਾਮਦਾ ਪ੍ਰਚਾਰ ਗੁਰੂਮੱਤ ਵਿੱਚ ਘੱਟ ਹੋ ਗਿਆਸੀ ਜਿਸਦਾ ਉਦਾਸੀਆਨੇਂ ਸਤਿਨਾਮਦਾਪੂਨਾ ਪ੍ਰਚਾਰ ਕਰਕੇ ਗੁਰੂ ਮੱਤਾ ਬਿਲੰਬੀਆਂ ਉੱਤੇ ਭਾਰੀ ਅਹਿਸਾਂਨ ਕੀਤਾ ਹੈ ।

## ਗੁਰੂਨਾਨਕਜੀ ਅਪਨੇਂ ਆਪਨੂੰ ਸਾਧੂ ਉਦਾਸੀ ਆਖਦੇ ਰਹੇ ਹਨ ।

ਦੇਖੋ ਉਕਤ ਜਨਮਸਾਖੀ ਭਾਈ ਬਾਲੇਵਾਲੀ ਸਾਖੀ ੩੨ ਰਾਜੇ ਮਧੁਰ ਬੈਨ ਦੀ।

" ਰਾਜੇ ( ਮਧੁਰ ਬੈਨ ) ਨੇੜੇ ਹੋਕੇਂ ਆਖਿਆ ਮਹੰਤਜੀ ਕਰਤਾਰ ਕਰਤਾਰ ਤਾਂ ਗੁਰੂਨਾਨਕਦੀ ਸਮਾਧ ਖੁੱਲੀ ਤਾ ਗੁਰੂਨਾਨਕਜੀ ਬੋਲਿਆ ਸਤਿਕਰਤਾਰਜੀ ਸਤਿ ਕਰਤਾਰ ਆਓ ਭਾਈ ਬੈਠੋ ਤਾਂ ਰਾਜੇ ਮੱਥਾ ਟੇਕਿਆ ਤਾਂ ਗੁਰੂਨਾਨਕਜੀ ਕਿਹਾ ਆਓ ਰਾਜਾ ਮਧੁਰਬੈਨ ਤਾਂ ਰਾਜੇ ਕਿਹਾ ਤੁਮ ਨਗਰੀ ਮੇਂ ਚਲੋ ਉਜਾੜ ਮੇਂ ਬੈਠਨਾਂ ਕਿਆ ਫੈਦਾ ਹੈ । ਤਾਂ ਗੁਰੂਨਾਨਕਜੀ ਕਿਹਾ ਰਾਜਾ ਅਸੀਂ ਫਕੀਰ ਅਤੀਤ ਆਹੇ ।

ਰਾਜੇਤਾਂਈ ਗਜਾਨ ਦਿੰਦੇ ਹੁਏ ਹਰਿਦਾ ਉਪਦੇਸਦਿਤਾ ਅਤੇ ਉਦਾਸੀ ਭੇਖ

ਦੀ ਬੜਾਈ ਕਰੀ ਅਤੇ ਉਦਾਸੀਆਂਦੇ ਦਾਸਖੀ ਹੋਂਦਦੀ ਆਗਜਾ ਦਿਤੀ ਉਨਾਂਦੇ ਪਾਸੋਂ ਦੁਤੀਆ ਭਾਵ ਉਠਾਇਕੇ ਤੇ ਉਨੋਂਸੇ ਸਚਾ ਸਬਦ ਲੇਕੇ ਉਸੀਮੇਂ ਮਨਕੋ ਲਗਾਵੇ ਪ੍ਰਭਾਤੀ ਮਹਲਾ ੧ ਸੰਤਾਂ ਕੀ ਰੇਣੁ ਸਾਧਜਨ ਸੰਗਤਿ ਹਰਿਕੀਰਤਿਤਰੁ ਤਾਰੀ।

ਕਹਾ ਕਰੈ ਬਪੁਰਾ ਜਮੁਡਰਪੈ ਗੁਰ ਮੁਖਿ ਰਿਦੇ ਮੁਰਾਰੀ ।੧। ਜਲਿ ਜਾਉਜੀਵਨੁ ਨਾਮ ਬਿਨਾ। ਹਰਿ ਜਪਿਜਾਪੁ ਜਪਉਜਪਮਾਲੀਗੁਰਮੁਖਿ ਆਵੈ ਸਾਦੁਮਨਾ। ੧। ਰਹਾਉ। ਗੁਰ ਉਪਦੇਸ ਸਾਚੁ ਸੁਖੁ ਜਾਕਉ ਕਿਆ ਤਿਸੁ ਉਪਮਾ ਕਹੀਐ। ਲਾਲ ਜਵੇਹਰ ਰਤਨ ਪਦਾਰਥ ਖੋਜਤ ਗੁਰਮੁਖਿ ਲਹੀਐ ।੨।

ਚੀਨੈ ਗਿਆਨੁ ਧਿਆਨੁ ਧਨੁ ਸਾਚੌ ਏਕ ਸਬਦਿ ਲਿਵ ਲਾਵੈ। ਨਿਰਾਲੰਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ ।੩। ਸਾਇਰ ਸਪਤ ਭਰੇਜਲ ਨਿਰਮਲਿ ਉਲਟੀ ਨਾਵਤਰਾਵੈ।

ਬਾਹਿਰਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ ।੪। ਸੋਗਿਰਹੀ ਸੋਦਾਸੁ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ। ਨਾਨਕ ਕਹੈ ਅਵਰਨਹੀ ਦੂਜਾ ਸਾਚ ਸਬਦਿਮਨੁ ਮਾਨਿਆ ॥੫॥੧੭॥

ਇਸਦੀ ਪੁਸਟੀਦੇ ਵਾਸਤੇ ਦੇਖੋ ਲੱਛਮੀ ਬਿਲਾਸ ਸ੍ਰੀਬੀਬੀ ਲੱਛਮੀਜੀ ਕ੍ਰਿਤ ਜੋ ਬਿ੦ਸੰ੦ ੧੯੭੩ ਵੈਸਾਖ ੧ ਕੋ ਮੁਫੀਦ ਆਮ ਪ੍ਰੇਸ ਲਾਹੌਰਮੇਂ ਛਪਾ ਸਫਾ ੮੭੪।

ਰਾਇ ਕਲਿਆਨਨੇਂ ਗੁਰੂਨਾਨਕਜੀ ਤੋਂ ਪੁਛਿਆ
ਤਬ ਇਮਕਲ ਬੈਨ ਬਖਾਂਨੇਂ – ਕੌਨ ਭੇਖ ਭਾਖੇ ਭਗਵਾਨੇ ॥
ਤੁਮ ਸਭ ਤੀਰਥ ਕੋਂ ਕਰ ਆਇ – ਵਡੇ ਭਾਂਗ ਭਵ ਦਰਸ਼ਨ ਪਾਇ।
ਹਮਰੇ ਔਰ ਅਲੰਬ ਨਾਂ ਕੋਈ – ਤੁਮ ਨਿਜ ਮੁਨਵਰ ਭੇਖ ਧਰਯੋਈ।

॥ ਸ੍ਰੀਗੁਰੋਵਾਚ ॥

ਉਦਾਸੀਨ ਮਮ ਭੇਖ ਹੈ ਤਮ ਮਨ ਦਿੱਤੇ ਹੀਨ।
ਭੈ ਬਿਨ ਵਿਚਰੋਂ ਭਵ ਵਿਖੇ ਆਤਮ ਸੁਖ ਮਨ ਲੀਨ।
ਅਗੇ ਦੇਖੋ ਸਫਾ ੮੭੯ ਗੁਰੂਨਾਨਕਜੀਨੇਂ ਲੱਖਮੀ ਚੰਦ ਨੂੰ ਕਿਹਾ।
ਲਖਮੀਚੰਦ ਗੁਰ ਪ੍ਰਭੁ ਪਿਖ ਬਦਨ ਮਦਨ ਛਬਿਵਾਰ।
ਉਨ ਪ੍ਰਭ ਇਮ ਭਾਖਜੋ ਸੁਖਗ੍ਰਹ ਪ੍ਰਮ ਉਦਾਰ ॥
ਤੁਮ ਗ੍ਰਹ ਰਹੁਪਾਲਨ ਕਰਹੁ ਹਮਅਬ ਕਾਨਨਜਾਇ।

ਮੁਨਿਨ ਬ੍ਰਿਤੀ ਬਲਕਲ ਧਰੇ ਸੁਖਕਰ ਔਦ ਵਿਹਾਹਿ ॥

## ਗੁਰੂਨਾਨਕਜੀ ਹਿੰਦੂ ਫਕੀਰਸਨ।

ਉਕਤ ਜਨਮਸਾਖੀ ਭਾਈ ਬਾਲੇਵਾਲੀ ਜੋ ਸੰਬਤ ੧੯੬੩ ਬਿ੦ ਨੂੰ ਮੁਫੀਦ ਆਮ ਪ੍ਰੈਸ ਲਾਹੌਰ ਮੇਂ ਛਪੀ ਸਫਾ ੧੨੯ ਸਾਖੀ ੩੬। ਵਿੱਚ ਗੁਰੂਨਾਨਕਜੀਨੇਂ ਹਾਜੀਆਂ ਨੂੰ ਅਪਨੇਂ ਆਪਨੂੰ ਹਿੰਦੂ ਫਕੀਰ ਦੱਸਿਆ ਹੈ ਜੋ ਕਈ ਅਗਜਾਨੀ ਮੁਸਲ ਮਾਂਨ ਸ੍ਰੀਗੁਰੂਜੀ ਨੂੰ ਮੁਸਲਮਾਂਨ ਫਕੀਰ ਮੰਨਦੇ ਹਨ ਓਹਨਾਂਨੂੰ ਨੀਚੇ ਲਿਖੇ ਲੇਖਨੂੰ ਪੜ੍ਹਕੇ ਸ਼ਰਮਖਾਂਣੀ ਚਾਹੀਦੀ ਹੈ। ਯਥਾ –

"ਇਤਨੇ ਨੂੰ ਬਾਬਾਜੀ ਭੀ ਹਾਜੀਆਂ ਦੇ ਵਿੱਚ ਆਇ ਵੜਿਆ ਇਕੱਠੇ ਹੋਏ ਚਲੇ ਤਾਂ ਹਾਜੀਆਂ ਆਪਸਿ ਵਿਚ ਕਹਿਆ ਕਿ ਏਹ ਹਿੰਦੂ ਫਕੀਰ ਹੈ ਕਿ ਮੁਸਲਮਾਨ ਹੈ ਤਾਂ ਇਕ ਸਹਾਜੀ ਪੁਛਿਆ ਫਕੀਰਜੀ ਤੂੰ ਹਿੰਦੂ ਹੈ ਕਿ ਮੁਸਲ ਮਾਂਨ ਹੈ ਤਾਂ ਬਾਬੇਜੀ ਕਹਿਆਜੀ ਅਸੀਂ ਹਿੰਦੂ ਫਕੀਰ ਹਾਂ ਤਾਂ ਹਾਜੀਆਂ ਕਹਿ ਆ ਜੋਜੀ ਇਹ ਰਾਹ ਹਿੰਦੂਆਂ ਕਾ ਨਹੀਂ ਹਿੰਦੂਆਂ ਦੀ ਹੱਦ ਦੁਆਰਕਾ ਤੱਕ ਹੈ। ਅੱਗੇ ਤੁਰਕਸਤਾਂਨ ਹੈ ਤਾਂ ਕਿਤਨੀ ਇਕ ਮੁੱਦਤ ਪਿਛੋਂ ਦੁਆਰਕਾ ਜਾਇ ਪਹੁੰਚੇ ਜਾਂ ਅੱਗੇ ਚਲੇ ਤਾਂ ਫੇਰ ਹਾਜੀਆਂ ਕਹਿਆ ਜੋਜੀ ਹਿੰਦੂ ਫਕੀਰ ਹੋਇ ਕਰ ਅਗੇ ਕਿਉਂ ਚਲੇ ਹੋਂ ਅਗੇ ਜੋ ਇੱਕ ਜਾਹਿਗਾ ਆਵੇਗੀ ਓਥੇ ਹਿੰਦੂਆਂ ਨੂੰ ਮਾਰ ਛਡਦੇ ਹੈਨ ਅਤੇ ਜਿਨਾਂ ਮੁਸਲਮਾਨਾਂ ਨਾਲ ਹਿੰਦੂ ਜਾਂਦਾ ਹੈ ਉਨਾ ਨੂੰ ਭੀ ਉਥੋਂ ਦੇ ਹਾਜੀ ਬਜੇਗਾਰ ਕਰਤੇ ਹੈਨ ਤਾਂ ਫੇਰ ਬਾਬਾ ਬੋਲਿਆ ਜੋਜੀ ਜਿਥੇ ਓਹ ਜਹਗਾ ਆਵੇਗੀ ਤਿੱਥੇ ਅਸਾਂਨੂੰ ਛਡ ਜਾਇ ਆਹੋ ਅਸੀਂ ਆਂਪਨਾਂ ਆਪ ਬਚਾਇ ਲਵਾਂਗੇ। ਤਦ ਬਾਬਾਜੀ ਉਥੋਂ ਚਲਦੇ ਰਹੇ ਉਥੇ ਗਏ ਜਿਥੋਂ ਦਾ ਡਰ ਦਿਖਾਉਦੇ ਸੀ ਉਥੇ ਇਕ ਮੁਸਲਮਾਨ ਮਿਲਯਾ ਆਖਨ ਲਗਾ ਤੁਸੀਂ ਕੌਨ ਹੂੰਦੇ ਹੋ ਤਦ ਸ੍ਰੀ ਗੁਰੂ ਨਾਨਕ ਦੇਵਜੀਨੇਂ ਆਖਿਆ॥ ਹਿੰਦੂ ਕਹੋ ਤੋ ਮਾਰੀਏ ਮੁਸਲਮਾਂਨ ਭੀ ਨਾਂਹਿ ਪਾਂਚਤਤ ਕਾ ਪੂਤਲਾ ਖੇਲੇ ਉਦਾਸੀ ਮਾਂਹਿ॥ ਇਥੇ ਗੁਰੂ ਜੀਨੇਂ ਅਪਨੇਂ ਆਪਨੂੰ ਉਦਾਸੀ ਫਕੀਰ ( ਸਾਧੂ ) ਕਹਿਕੇ ਦਸਿਆ ਹੈ ਇਸੀ ਬਾਨੇਂ ਸਚੇ ਵਿਚਰਹਿਕੇ ਉਪਦੇਸ ਕਰਦੇ ਸੀ ਅਪਨੇਂ ਬਾਨੇਂ ਭੇਖ ਨੂੰ ਕਦੇ ਛਿਪਾਉਂਦੇ ਨਹੀ ਸੀ।

## ਗੁਰੂ ਨਾਨਕਜੀ ਨੂੰ ਲੋਗ ਸਾਧੂ ਫਕੀਰ ਆਖਦੇ ਸਨ

ਦੇਖੋ ਉਕਤ ਜਨਮਸਾਖੀ ਭਾਈ ਬਾਲੇ ਵਾਲੀ ਸਾਖੀ ੧੬ ਸਫਾ ੬੩। "ਬੇਬੇ

ਨਾਨਕੀ ਨੇਂ ਆਖਿਆ ਭਾਈਜੀ ਅਸੀਂ ਬਹੁਤ ਸ਼ਰਮਿੰਦੇ ਹੋਂਦੇ ਆਹੇ ਜੋ ਤੂੰ ਭਾਬੀ ਨੂੰ ਦਿਲਾਸਾ ਨਹੀਂ ਦਿੰਦਾ ਅਤੇ ਤੀਮਤਾਂ ਦਾ ਦਿਲਾਸਾ ਨਹੀਂ ਹੁੰਦਾ ਤਾਂ ਬਹੁਤ ਸ਼ਰ ਮਿੰਦਾ ਹੋਵੀਦਾ ਹੈ। ਅਰ ਤੂੰ ਤਾਂ ਸਾਧ ਹੈ ਸੋ ਤੂੰ ਆਪਣੇਂ ਜੀਆ ਵਿਚਾਰ ਕਰ ਦੇਖ।

ਅਗੇ ਦੇਖੋ ਸਾਖੀ ੧੮॥

ਦੌਲਤਖਾਂਨ ਹਸਿਆ ਅਰ ਕਹਿਨੇ ਲੱਗਾ ਕਹੁਕਾਜੀ ਨਾਨਕ ਕਿਆ ਕਹਿੰਦਾ ਹੈ ਸੱਚ ਕਹਿਓ ਤਾਂ ਕਾਜੀ ਕਹਿਆ ਖਾਂਨਜੀ ਐਸੀਹੀ ਬਾਤ ਹੈ ਤਾਂ ਨਵਾਬ ਕਹਿਆ ਕਾਜੀ ਨਾਨਕ ਕਾਮਲ ਫਕੀਰ ਹੋਯਾ ਹੈ।

ਅਗੇ ਦੇਖੋਸਾਖੀ ੧੯॥

ਜਾਂ ਬਿ੦ਸੰ੦ ੧੫੫੩ ਹੋਯਾ ਤਾਂ ਨਾਨਕ ਨਿਕਲ ਖੜਾ ਹੋਇਆ ਤਾਂ ਚੰਦੋ ਅਤੇ ਮੂਲਾ ਆਪਣੀ ਧੀਨੂੰ ਛੱਡ ਸੱਕੇ ਨਾਹੀਅਤੇ ਨਾਨਕੀ *ਤੇ ਜੈਰਾਮ ਦੇ ਵੱਸ ਨਾਹੀ ਅ ਤੇ ਏਹ ਸਲਾਂਹ ਹੋਈ ਭਲਾ ਸ੍ਰੀਚੰਦ ਮੇਰੇ ਪਾਸ ਰਹੇ ਅਤੇ ਭਾਬੀਨੂੰ ਅਤੇ ਲੱਖਮੀਦਾਸ ਨੂੰ ਲੈਜਾਓ ਚੰਦੋਰਾਨੀ ਜਿਉਂ ਗੁਰੂ ਨਾਨਕ ਨੂੰ ਡਿੱਠਾ ਤਿਉ ਕੜਕੀ ਜਿਉਂ ਬਿਜਲੀ ਕੜਕਦੀ ਹੈ। ਆਖਣ ਲਗੀ ਸੁਣ ਤੋ ਵੇ ਨਾਨਕ ਏਸੇ ਗੱਲ ਨੂੰ ਵਿ ਆਹ ਕਰਦਾ ਸੈਂ ਜੋ ਟੱਬਰ ਵਧਾਇਕੇ ਛੱਡ ਚੱਲਿਓ ਤਾਂ ਗੁਰੂਨਾਨਕਜੀ ਮਾਰੂ ਰਾਗ ਵਿੱਚ ਸ਼ਬਦ ਬੋਲਿਆ॥

ਮਾਤ ਪਿਤਾ ਮਿਲ ਪਿੰਡ ਕਮਾਇਆ – ਤਿਨ ਕਰਤੇ ਲੇਖ ਲਖਾਇਆ।
ਲਿਖ ਨਾਉ ਜੋਤ ਵਡਿਆਈ – ਮਿਲ ਮਾਇਆ ਸੁਰਤ ਗਵਾਈ।
ਮੂਰਖ ਮਨ ਕਾਹੇ ਕਰ ਸਹਿ ਮਾਨਾ – ਉਠ ਚਲਸੀ ਖਸਮੈ ਭਾਣਾ। ਰਹਾਉ।
ਤਜ ਸਾਦ ਸਹਿਜ ਸੁਖ ਹੋਈ – ਘਰ ਛਡਣੇ ਰਹੈ ਨ ਕੋਈ।
ਕਿਛ ਖਾਜੈ ਕਿਛ ਧਰ ਜਾਈਐ – ਜੇ ਬਾਹੁੜ ਦੁਨੀਆਂ ਆਈਐ।
ਸਜ ਕਾਇਆ ਪੱਟ ਹੰਢਾਏ – ਫੁਰ ਮਾਇਸ ਬਹੁਤ ਚਲਾਏ।
ਪੈ ਸੇਜ ਸੁਖਾਣੀ ਸੋਵੈ -- ਹਥੀ ਪਊਂਦੀ ਕਾਹੇ ਰੋਵੈ।
ਘਰਘੁੰਮਣ ਵਾਣੀ ਭਾਈ - ਪਾਪ ਪੱਥਰ ਤਰਿਆ ਨ ਜਾਈ।
ਭਉ ਬੇੜਾ ਜੀਉ ਚੜਾਊ – ਕਹੁਨਾਨਕ ਦੇਵੈ ਕਾਹੂ।

* ਬਿ੦ ਸੰ੦ ੧੫੨੦ ਮਾਘ ਸੁਦੀ ੭ ਸੋਮਵਾਰ ਅਮ੍ਰਿਤ ਵੇਲੇ ਚਾਰ ਘੜੀ ਰਾਤਕੋ ਸਾਥ ਭਰਨੀਨਖਤ੍ਰ ਵਿਚ ਬੀਬੀ ਨਾਨਕੀ ਜਨਮ ਲੀਤਾ ( ਲਖਮੀ ਬਿਲਾਸ ਪਤ੍ਰ ੭੦੩।

ਫਿਰ ਕਿਤਨਿਆਂਕ ਦਿਨਾਂ ਕੋ ਤਲਵੰਡੀਓਂ ਮਰਦਾਨੇਂ ਨੂੰ ਕਾਲੂਨੇਂ ਖਬਰ ਲੈਣੇ ਨੂੰ ਭੇਜਿਆਸੀ। ਜੋ ਜਾਹ ਨਾਨਕਦੀ ਖਬਰ ਲੈ ਆਉ ਮੈਂ ਉਡਦੀ ਜੇਹੀ ਗੱਲ ਸੁਣੀ ਹੈ ਜੋ ਨਾਨਕ ਫਕੀਰ ਹੋਇਆ ਹੈ। ਤਾਂ ਮਰਦਾਨਾਂ ਸੁਲਤਾਂਨਪੁਰ ਆਯਾ ਮਰਦਾਨਾਂ ਦੇਖੇ ਤੋ ਕਿਆ ਦੇਖੇ ਜੋ ਨਾਨਕ ਤਪਾ ਹੋਇ ਬੈਠਾ ਹੈ।

ਅਗੇ ਦੇਖੋ ਸਾਖੀ ੨੧॥

ਤਾਂ ਮਰਦਾਨੇਂ ਕਿਹਾਜੀ ਮੇਰਾ ਵਤਨ ਰਾਇ ਭੋਏ ਦੀ ਤਲਵੰਡੀ ਹੈ। ਨਾਉ ਮਰਦਾਨਾ ਹੈ। ਭੇਜਿਆ ਨਾਨਕ ਵੇਦੀ ਫਕੀਰ ਹੈ। ਅਗੇ ਦੇਖੋ ਸਾਖੀ ੨੨

'ਤਾਂ ਨਾਨਕੀਜੀ ਨੂੰ ਮਨ ਧ੍ਰੋਹ ਪਿਆ ਕਹਿਨ ਲੱਗੀ ਮਰਦਾਨਾਂ ਏਹ ਰਬਾਬ ਕਿਤਨੇਂ ਨੂੰ ਆਇਆ ਬਹੁਤੇ ਦਿਨ ਪਿਛੋਂ ਆਏਹੋਂ ਅਤੇ ਮੇਰਾ ਭਾਈ ਕਿਥੇ ਛਡਿਓ ਤਾਂ ਮਰਦਾਨਾਂ ਆਖਨ ਲੱਗਾ ਬੇਬੇਜੀ ਓਹ ਤਾਂ ਸਾਧ ਫਕੀਰ ਹੈ।

ਅੱਗੇ ਦੇਖੋ ਸਾਖੀ ੨੩। ਭਾਈ ਲਾਲੋ ਕੀ॥

ਤਾਂ ਲਾਲੋ ਆਖਿਆਜੀ ਤੁਸੀਂ ਪ੍ਰਮੇਸ੍ਰਦੀ ਜਾਤ ਹੋਂ ਤੁਸਾਂ ਪਾਸੋਂ ਕਿਆ ਕੋਈ ਦੁਖੇਗਾ ਤੁਸਾਂ ਕਿਸੇ ਨਾਲ ਕੋਈ ਸਾਂਝ ਰੱਖੀ ਨਾਂਹੀ ਤੁਸਾਡੀ ਸਾਂਝ ਪ੍ਰਮੇਸ੍ਰ ਨਾਲ ਇਕੋ ਸਾਧਾਂ ਸੰਤਾਂ ਨਾਲ ਹੈ। ਗੁਰੂਨਾਨਕ ਕਿਹਾ ਲਾਲੋ ਤੁਸੀਂ ਸੱਚ ਆਖਦੇ ਹੋਂ*।

ਅੱਗੇ ਦੇਖੋ ਸਾਖੀ ੩੨।

ਇੰਦ੍ਰ ਸੈਨ ਤੇ ਝੰਡਾ ਬਾਢੀ ਇੱਕ ਪਹਿਰ ਰਾਤ ਗਈ ਆਹੀ ਤਾਂ ਦੋਹਾਂ ਗੁਰੂ ਨਾਨਕਜੀ ਨੂੰ ਕਰਤਾਰ ਕਰਤਾਰ ਆਂਨ ਆਖਿਆ ਤਾਂ ਗੁਰੂਨਾਨਕਜੀ ਆਖਿਆ ਆਓ ਭਾਈ ਸਤਿਕਰਤਾਰ ਆਓ ਭਾਈ ਪੁਰਾਤਮੀ ਯਾਰ ਤਾਂ ਬਾਢੀ ਆਖਿਆਜੀ ਤੁਸੀਂ ਤਾਂ ਸਾਨੂੰ ਹੁਣ ਮਿਲੇਹੋਂ ਅਸੀ ਕਦੋਕੁਨੇਂ ਪੁਰਾਤਮੀ ਯਾਰ ਆਹੇ। ਤਾਂ ਗੁਰੂ ਨਾਨਕ ਆਖਿਆ ਪੁੱਛੋ ਭਾਈ ਇੰਦ੍ਰ ਸੈਨ ਨੂੰ ਪੁੱਛ, ਤਾਂ ਝੰਡੇ ਇੰਦ੍ਰਸੈਨਨੂੰ ਪੁਛਿਆਜੀ ਏਹ ਸਾਧ ਕਿਆ ਆਖਦਾ ਹੈ।

* ਸ੍ਰੀਗੁਰੂਨਾਨਕਦੇਵਜੀ ਉਦਾਸੀ ਭੇਖ ਵਿਚ ਫਿਰਦੇ ਹੁਏਹੀ ਬਿ॰ ਸੰ॰ ੧੫੬੦ ਸ੍ਰਾਵਣ ਸੁਦੀ ੧੫ ਏਮਨਾਂ ਬਾਦ ਭਾਈ ਲਾਲੋਦੇ ਘਰਿ ਆਏ ਤੇ ਬਾਦ ਲਾਲੋਦੇ ਅਤਿ ਪ੍ਰੇਮ ਨਾਲ ਇਸੀ ਸਾਲ ਭਾਦੋਂ ਵਦੀ ੮ ਨੂੰ ਸਿਖੀ(ਸੇਵਕੀ) ਪ੍ਰਚਾਰ ਕਰਨ ਵਾਸ੍ਤੇ ਪਹਿਲਾ ਇਸਗ੍ਰਹਸਥੀ ਨੂੰ ਸੇਵਕ (ਸਿਖ) ਕੀਤਾ ਅਪਣੇਂ ਚ੍ਰਨਾਂਦੇ ਜਲ ਵਿਚ ਪਤਾਸੇ ਪਾਇ ੩ ਵਾਰੀ ੧ਓ ਸਤਿਨਾਮ ਕਰਤਾਪੁਰਖ ੦ ਪਹਿਲੀ ਪੌੜੀਦਾ ਪਦ ਉਚਰਾਂਵਦੇ ਹੁਏ ਪੌੜੀ ੨ ਪਿਛੋਂ ਚ੍ਰਨਾਂਮ੍ਰਿਤ ਪਿਲਾਉਂਦੇਰਹੇ ਤਿਨਵਾਰੀ ਪਾਹੁਲ ਦੇਕਰ ਗੁਰਾਨੇਂ ਆਸੀਰਵਾਦ ਦਿਤੀ ਹੁਣਤੋਂਸੇਵਕੀ ਕਰਣੇਂ ਸ਼ੁਰੂਕੀਤੀ ਅਤੇ ਤਾਂ ਫਿਰ ਉਦੇ ਪ੍ਰੇਮਸੇਂ ਉਸੇਏਮਨਾਂਬਾਦਮੇਂਹੀ ਸਦਾਬਰਤ ਲੰਗਰਾਂਦੇ ਬਿਸਤ੍ਰਪਰ ਤਪਕਰਨਦਾ ਸੰਕਲਪਕੀਤਾ ਅਤੇ ਤਦੇਤੂੰ ਲੇਕੇ ਦੁਨਤਾਂਈ ਏਹ ਇਸਥਾਨ ਸੰਤਉਦਾਸੀ ਸਾਧੂਦੇਕਬਜ਼ੇਹੈ

ਅੱਗੇ ਦੇਖੋ ਸਾਖੀ ੩੪ ਸਫ਼ਾ ੧੨੦। ਰਾਜੇ ਕਵਲ ਨੈਨ ਨਾਲ ਹੋਈ।

ਰਾਜੇ ਕਵਲਨੈਨ ਧਰਮਸਿੰਘਨੂੰ ਕਹਿਆ ਦੇਖ ਧਰਮਸਿੰਘ ਇਨਕੀ ਅਵਾਜ ਕਿਆ ਹੈ। ਤਾਂ ਧਰਮਸਿੰਘ ਕਹਿਆਜੀ ਏਹ ਪੂਰਨ ਸਾਧ ਹੈਨ ਤਾਂ ਰਾਜੇ ਕਹਿਆ ਹਮ ਕਿਉਂ ਕਰ ਜਾਣੈਂ ਧਰਮਸਿੰਘ ਕਹਿਆ ਜੀ ਤੁਮ ਇਨਕੋ ਬੁਲਾਵੋ ਤਾਂ ਰਾਜੇ ਕਹਿਆ ਕਿਉਂ ਕਰ ਬੁਲਾਈਐ ਤਾਂ ਧਰਮਸਿੰਘ ਕਹਿਆਜੀ ਤੁਮ ਇਨਕੋ ਕਹੋ ਸਾਧ ਜੀ ਕਰਤਾਰ ਕਰਤਾਰ ਤਾਂ ਰਾਜੇ ਕਹਿਆ ਇਉਂ ਹੀ ਕਹੀਐ ਤਾਂ ਧਰਮਸਿੰਘ ਕਹਿਆ ਜੀ ਇਉਂ ਹੀ ਕਹੀਐ ਤਾਂ ਰਾਜੇ ਨੇੜੇ ਹੋਇਕੇ ਆਖਿਆ ਸਾਧਜੀ ਕਰਤਾਰ ਕਰਤਾਰ ਤਾਂ ਗੁਰੂਨਾਨਕਜੀਦੀ ਸਮਾਧ ਖੁੱਲੀ ਤਾਂ ਗੁਰੂਨਾਨਕਜੀ ਕਹਿਆ ਸਤਿਕਰਤਾਰ ਸਤਿ ਕਰਤਾਰ ਭਾਈਜੀ ਆਵੋਜੀ ਆਵੋਜੀ ਬੈਠੋਜੀ ਬੈਠਕਰ ਰਾਜੇ ਕਹਿਆ ਮਹੰਤਜੀਤੁਮਤੋਂ ਭੰਡਾਰ ਨਾਂ ਅਚਵਿਆ ਅਰ ਹਮਕੋ ਦੇਖਲਗਾਯਾ ਸੋਤੋ ਹਮਕੋ ਦੇਖ ਬਤਾਵੋ।

ਨੋਟ -- ਗੁਰੂਨਾਨਕਦੇਵਜੀ ਸਾਧੂ ਉਦਾਸੀ ਹੋਣ ਨਾਲ ਮਹੰਤਸੀ ਇਸੀ ਕਰ ਉਦਾਸੀ ਸਾਧਾਂ ਸੰਤਾਂ ਵਿਚ ਮਹੰਤ ਬਨਦੇ ਹਨ ਅਨਜਗ੍ਰਿਹਸਥੀ ਮਹੰਤ ਨਹੀਂ ਹੋਸਕਦਾ ਹੈ ਯਦਿ ਕੋਈ ਹੁੰਦਾ ਹੈ ਤੋਂ ਸਰਾਸਰੀ ਭੁਲ ਹੈ।

ਅੱਗੇ ਦੇਖੋ ਸਾਖੀ ਮਦੀਨੇਂਦੀ ਸਫ਼ਾ ੧੯੯।

ਤਦ ਬਾਬਾਨਾਨਕ ਮੱਕੇ ਵਿੱਚ ਬਰਸ ਇੱਕ ਰਹਿਆ ਸਭਨਾਂ ਹਾਜੀਆਂ ਬਾਬੇਦੀ ਆਂਨਮੰਨੀ ਮੱਕੇਦੇ ਸਭ ਹਾਜੀ ਨਿਵਾਇਕਰ ਬਾਬਾ ਮਦੀਨੇਂਕੋ ਚਲਿਆ ਅੱਗੇ ਜਦ ਬਾਬਾਜੀ ਮੱਕੇ ਕਉ ਚੱਲੇਥੇ ਤਉਂ ਹੋਰ ਹਾਜੀਭੀ ਮੱਕੇ ਕਉ ਚਲੇਥੇ ਤਉ ਓਹ ਹਾਜੀ ਬਰਸ ਇੱਕ ਪਿਛੋਂ ਮੱਕੇ ਵਿੱਚ ਆਇ ਪਹੁੰਚੇ ਜਾਂ ਦੇਖਨ ਤਾਂ ਓਹ ਜੋ ਫਕੀਰ ਅਸਾਂ ਨਾਲ ਮੱਕੇ ਕਉ ਚਲਿਆਥਾ ਸੋ ਆਗੈਹੀ ਬੈਠਾ ਹੋਇਆਂ ਹੈ ਓਥੋਂ ਚਲਕੇ ਗੁਰੂਜੀ ਬਗਦਾਦ ਨੂੰ ਪਹੁੰਚੇ *

---

* ਅਗੇ ਚਲਕੇ ਗੁਰੂਜੀ " ਓਂ ਸਤਿਨਾਮੁ ਨੂੰ ਬਾਂਗ ਨਜਾਈ ਅਵਾਜ਼ਾ ਕਰਦੇ ਹੁਏਦੇਵੀ ਬਗਦਾਦਵਾਲੇ ਲੋਕੀ ਬਾਬਾਜੀ ਨੂੰ ਫਕੀਰ (ਸਾਧੂ) ਮੰਨਦੇਸੀ ਸੰਤ ਗੁਰਦਾਸਜੀ ਪਹਿਲੀਵਾਰ ਪਉੜੀ ੩੫ ਵਿਚ ਇਉਂ ਲਿਖਦੇ ਹਨ। ਦੇਖੈ ਧਿਆਨ ਲਗਾਇ ਕਰ ਇਕ ਫਕੀਰ ਵਡਾ ਮਸਤਾਨਾ। ਪੁਛਿਆ ਫਿਰਕੇ ਦਸਤਗੀਰ ਕੌਨ ਫਕੀਰ ਕਿਸਕਾ ਘਰਾਨਾ (ਫਿਰਮਰਦਾਨੇ ਪੀਰਨੂੰ ਜੁਵਾਬ ਦਿਤਾ) ਨਾਨਕ ਕਲ ਵਿਚ ਆਇਆ ਰੱਬ ਫਕੀਰ ਇਕ ਪਹਿਚਾਨਾ। ਧਰਤ ਅਕਾਸ਼ ਚਹੁੰ ਦਿਸ ਜਾਨਾ ਅਰ ਬਾਤ ਇਸ ਰਬਦੇ ਫਕੀਰਨੇਂ ਇਕ ਪ੍ਰਮੇਸਰ ਨੂੰ ਪਛਾਣਿਆ ਹੈ ਅਤੇ ਏਨੂੰ ਸਮੀਨ ਅਸਮਾਨ ਤੇ ਚਾਰੋਂ ਦਿਸਾਂਦੇ ਲੋਕ ਜਾਨ ਦੇ ਹਨ ਪੁਛੇ ਪੀਰ ਤਕਰਾਰ ਕਰ ਏਹ ਫਕੀਰ ਵਡਾ ਆਤਾਈ। ਏਸੇ ਵਿਚ ਬਗਦਾਦਦੇਵਡੀ ਕਰਾਮਾਤ ਦਿਖਲਾਈ ਵਾਰ ੧ ਪਉੜੀ ੩੬ ਪੀਰਨੇਂ ਵੀ ਗੁਰੂਜੀਦੀ ਕਰਮਾਤਾਂਦੇਖ ਭਾਲਕਰਉਨੇਂ ਫਕੀਰ (ਸਾਧੂ) ਆਖਿਆ ਹੈ

ਅਗੇ ਦੇਖੋ ਉਕਤ ਸਾਖੀ ਸਫਾ ੧੯੩।

ਪੀਰ ਬਹਾਵਦੀਂਨ ਤੇ ਆਦਿ ਲੈਕਰ ਸਭ ਮਦੀਨੇਂ ਕਉ ਆਏ ਅੱਗੇ ਚਾਰ ਇਮਾਮ ਮਦੀਨੇਂ ਕੇ ਜਾਇਕਰ ਹਾਜੀਆਂ ਕੋ ਲੈਆਏ। ਜਾਂਮਦੀਨੇਂ ਵਿੱਚ ਆਇਦੇਖਨ ਤਾਂ ਕਿਆ ਦੇਖਨ ਜੋ ਦਰਵੇਸ ਨਾਨਕਜੀ ਕਲੰਦਰ ਧੂੰਆਂ ਪਾਈ ਬੈਠਾ ਹੈ।

ਨੋਟ – ਗੁਰੂਨਾਨਕਜੀ ਨਾਨਕ ਮਤੇ ਅਤੇ ਮਦੀਨੇਂ ਆਦਿ ਜਗਾਹੋਂ ਵਿਚ ਜਿਥੇ ਕਿਥੇ ਜਾਂਦੇਸੀ ਉਥੇ ਗੁਰੂਜੀ ਧੂੰਆਂ ਪਾਇ ਬੈਠਦੇ ਸੀ ਇਸਥੀਂ ਸਬੂਤ ਹੈ ਕਿ ਗੁਰੂਜੀ ਭਬੂਤਭੀ ਲਗਾਂਵਦੇਸੀ ਅਤੇ ਭਬੂਤਕਾ ਗੋਲਾ ਭੀ ਰਖਦੇਸੀ। ਸ੍ਰੀ ਗੁਰੂ ਨਾਨਕਜੀ ਸੰਤ ਰੈਣਜੀ ਨ੍ਰਿਬਾਣ ਦੇ ਚੇਲੇ ਹੋਨਕਰ ਗੁਰੂ ਨਾਨਕ ਜੀ ਵੀ ਨ੍ਰਿਬਾਣ ਜਟਾਧਾਰੀ ਸਨ।

ਅੱਗੇ ਦੇਖੋ ਸਾਖੀ ੪੬। ਸਫਾ ੬੬।

ਮੰਗਲ ਨਾਥ ਤੇ ਘੁੱਘੁਨਾਥ ਤੇ ਗੋਪੀਚੰਦ ਤੇ ਗੋਰਖਨਾਥ ਤੇ ਪ੍ਰਣਕਾ ਨਾਥ ਇਨਾਂ ਸਭਨਾਂ ਮਿਲਕਰ ਆਖਿਜਾ ਹੇਨਾਨਕ ਤਪਾ (ਤਪਸ੍ਵੀ) ਜੀ ਤੁਮ ਕਿਉਂ ਰਮਤੇ ਹੋਂ ਈਹਾਂ ਹੀ ਰਹੋ ਸਿੱਧ ਮੰਡਲੀਮੇਂ ਗੁਜਾਰਾ ਕਰੋ ਤੁਮਾਰਾ ਤਾਂ ਜੰਜਾਲ ਕੋਈ ਨਾਹੀ ਤਾਂ ਸ੍ਰੀ ਗੁਰੂਨਾਨਕ ਜੀ ਇੱਕ ਸ਼ਬਦ ਕਹਿਆ।

ਰਾਗ ਆਸਾਂ ਮਹਲਾ ੧ ॥

ਏਕ ਜੰਜਾਲ ਹਮਾਰਾ ਕਹੀਐ ਸਾਧ ਮੂਰਤਕੇ ਪਰਸਨਿ।

ਲਾਖ ਚਉਰਾਸੀ ਹਮਤੇ ਛੂਟੀ ਏਕ ਸਤਿਗੁਰਕੇ ਦਰਸਨਿ॥

ਤਾਂ ਮੰਗਲਨਾਥ ਆਖਿਆ ਨਾਨਕ ਤਪਾਜੀ ਤੁਮਕੋ ਨਿਰੰਜਨਨੇਂ ਐਸਾਹੀ ਕੀਆ ਹੈ ਪਰ ਹਮਤਾਂ ਅਪਨੇਂ ਵਾਸਤੇ ਕਹਿਤੇਹਾਂ ਜੋ ਤੁਮ ਸਾਧ ਮੂਰਤ ਹੋਂ ਤੁਮਾਰਾ ਦਰਸ਼ਨ ਦੁਰਲਭ ਹੈ।

ਨੋਟ – ਸਿਧ ਲੋਕ ਗੁਰੂਨਾਨਕਜੀਨੂੰ ਸਾਧੂ ਜਾਨ ਕਰ ਸੰਬਾਦ ਕਰਦੇਸੀ ਅਤੇ ਅਪਨੀਂ ਮੰਡਲੀਮੇਂ ਰਖਕਰ ਗੁਜਾਰਾ ਕਰਨਾਂ ਆਖਦੇਸੀ ਅਤੇ ਪੂਰਨ ਸਾਧੂਜਾਨਦੇਸੀ।

ਅਗੇ ਦੇਖੋ ਸਫਾ ੨੬੮। ਸਾਖੀ ਦੱਤਾਤ੍ਰੇਉ ਨਾਲ ਹੋਈ॥ ਦੱਤਾ ਤ੍ਰੇਉ ਨੇਂ ਗੁਰੂ ਨਾਨਕਜੀਕੋ ਕਹਾ।

ਧੰਨ ਸੁ ਗੁਰੂ *ਤੁਮਾਰਾ ਕਹੀਐ ਜਿਨ ਤੁਮਕੋ ਦੇਖ ਦਖਾਯਾ।

---

* ਬਾਬਾ ਸੰਤਰੇਣ ਨਿਰਬਾਣ ਉਦਾਸੀ ਗੁਰੂਨਾਨਕਜੀਦੇ ਗੁਰੂ ਸਨ ਕਿਉਂਕਿ ਨਿਰਗੁਣ ਉਪਦੇਸ ਕਰ ਸਕਦਾ ਨਹੀ ਸਤਗੁਣਹੀ ਕਰ ਸਕਦਾ ਹੈ ਇਸਥੀ ਏਹੀ ਦੇਹ ਧਾਰੀ ਗੁਰੂ ਸਨ।

ਆਸਾ ਮਹਲਾ ੧ ਗੁਰਮੁਖਿ ਗਿਆਨੁ ਧਿਆਨੁ ਮਨਿਮਾਨੁ। ਗੁਰਮੁਖਿ ਮਹਲੀ ਮਹਲੁ (ਆਤਮ ਸਰੂਪ) ਪਛਾਨੁ। ਗੁਰਮੁਖਿ ਸੁਰਤਿ ਸਬਦੁ (ਓਂ ਸੋਹੰ ਵਾਓਂ ਸਤਿਨਾਮ) ਨੀਸਾਨੁ। ਬੂਡਤ ਜਗੁ ਦੇਖਿਆ ਤਉ ਡਰਿ ਭਾਗੇ। ਸਤਿਗੁਰ ਰਾਖੇ ਸੇਵਕ

ਐਸਾ ਆਗੇ ਔਰ ਨਾਂ ਸਾਧੂ ਜੋ ਨਾਨਕ ਤਪਾ ਬਨਾਯਾ ॥

ਅੱਗੇ ਦੇਖੋ ਸਫ਼ਾ ੨੭੨ ਸਾਖੀ ਪ੍ਰਹਿਲਾਦ ਨਾਲ ਹੋਈ ॥ ਗੁਰੂਨਾਨਕਜੀਕੋ ਪ੍ਰਹਿਲਾਦਜੀਨੇਂ ਕਹਾ ।

ਪ੍ਰਹਿਲਾਦੋ ਵਾਚ ।

ਧੰਨ ਗੁਰੂ ਜਿਨ ਦੀਆ ਗਿਆਂਨ -- ਕਲਿਜੁਗ ਅੰਦ੍ਰ ਆਛਾ ਧਿਆਂਨ ।
ਆਛੀ ਕਰਨੀ ਆਛਾ ਭੇਖ – ਆਛਾ ਬੁੱਧਿ ਆਛਾ ਬਿਬੇਕ ॥
ਸੁਣ ਨਾਨਕ ਪ੍ਰਤੱਖ ਸਾਧ – ਰਾਮ ਨਾਰਾਯਣ ਤੁਮਰੇ ਸਾਥ ॥

ਸਫ਼ਾ ੨੮੮ । ਗੁਰੂਜੀ ਜੰਬੂ ਦੀਪਮੇਂ ਗਏ ।

ਜਾਂ ਗੁਰੂਜੀ ਓਥੋਂਦੇ ਲੋਕਾਂ ਨੂੰ ਜਾਇ ਮਿਲੇ ਤੇ ਓਹ ਕਿਆ ਦੇਖਨ ਜੋ ਸਾਧ ਬੈਠੇ ਹੈਨ ਤਾਂ ਓਹਨਾਂ ਸ੍ਰੀਗੁਰੂਜੀਦੇ ਚਰਣਾਂ ਤੇ ਮੱਥਾ ਟੇਕਿਆ ।

ਅੱਗੇ ਦੇਖੋ ਸਾਖੀ ੯੭ ਸਫ਼ਾ ੩੬੮ । ਸਾਖੀ ਬਿਸੀਅਰ ਦੇਸਦੀ ਝੰਡਾ ਬਾਢੀ ਰਾਜੇਦੇ ਪਹਿਲਵਾਂਨ ਨਾਲ ਘੁਲਿਆ ।

ਝੰਡੇ ਜਾਇਕਰ ਰਾਜੇਦੇ ਭਲਵਾਂਨ ਨਾਲ ਦਸਤ ਪੰਜਾ ਲਿਆ ਤਾਂ ਉਸ ਭਲਵਾਂਨਨੇਂ ਵਿਚਾਰਿਆ ਕਿ ਏਹ ਤਾਂ ਕਦੀ ਨਹੀਂ ਘੁਲਿਆ ਉਸਨੇਂ ਆਖਿਆ ਭਾਈ ਤੂੰ ਕਿਉਂ ਆਇਆ ਹੈਂ । ਤਾਂ ਉਸਨੈਂ ਕਹਿਆ ਭਾਈ ਮੇਰੇ ਘਰ ਸਾਧ* ਆਏ ਹੈਨ ਓਹਨਾਂਦੇ ਵਾਸਤੇ ਆਯਾ ਹਾਂ ਕਿ ਜੋ ਮਿਲੇਗਾ ਉਨਕੋ ਸੇਵਾ ਕਰੂੰਗਾ ।

ਦੇਖੋ ਸਾਖੀ ੧੦੨ ਸਫ਼ਾ ੩੯੩ । ਸ੍ਰੀਗੁਰੂਜੀ ਰਾਵੀ ਗਏ ।

ਜਿਮੀਦਾਰ ਰਾਂਵੀ ਮੈ ਨ੍ਹਾਇ ਕਰ ਅਪਨੇਂ ਘਰਕੋ ਆਯਾ ਤੇ ਅਪਨੀਂ ਘਰਵਾਲੀ ਕੋ ਕਹਾ ਹੇ ਪ੍ਰਮੇਸ੍ਵਰਦੀ ਪਿਆਰੀ ਤਿੰਨ ਸਾਧ ਬੈਠੇ ਹਨ ਓਹਨਾਂਦੇ ਵਾਸਤੇ ਕੁਝ ਪ੍ਰਸ਼ਾਦ ਤਿਆਰ ਕਰਦੇਵੇਂ ।

ਅੱਗੇ ਦੇਖੋ ਸਾਖੀ ੧੪੪ ਸਫ਼ਾ ੫੦੬ । ਸਾਖੀ ਕਾਬਲਦੀ ਮਸੀਤਦੀ । ਪੈਰ ਖੜਾਵਾਂ ਤੇ ਇੱਕ ਭਗਵੀਂ ਚਾਦਰ ਉਪਰ ਅਤੇ ਇੱਕ ਚਾਦਰਤੇੜ ਸਿਰ ਉਪਰ ਟੋਪੀ ਮਸ

---

ਭਾਗੋ । ਨਾਨਕ ਗੁਰ (ਦੇਹਧਾਰੀਕੇ ਚਰਣ ਹੁੰਦੇ ਹਨ) ਕੀ ਚਰਣੀ ਲਾਗੋ।

ਸ੍ਰੀਰਾਗੁ ਮਹਲਾ ੧ ਘਰੁ ੧

ਹਰਿਘਿਨੁਜੋ ਉਜਲਿ ਘਲਿਜਾਉ। ਮੈਆਪਣਾ ਗੁਰੁਪੁਛਿਦੇਖਿਆ ਅਵਰੁ ਨਾਹੀ ਥਾਉ ੪-੧ ਇਸਥੰਤੀ ਗੁਰੂ ਦੇਹਿਧਾਰੀ ਸਿਧ ਹੈ ਜਿਸਥੀ ਪੁਛਿਕੇ ਦੇਖਿਆ ਹੈ ।

* ਸ੍ਰੀਗੁਰੂਨਾਨਕਦੇਵਜੀ , ਭਾਈਬਾਲਾ ਅਤੇ ਮਰਦਾਨੇਂਨੂੰ ਸਾਧ ਆਖਿਆਹੈ ਕਿਉਂਕਿ ਗੁਰੂਜੀ ਝੰਡੇਦੇ ਘਰਗਏ ਸਨ।

ਤਕ ਉਪਰ ਟਿੱਕਾ ਏਸ ਤਰਹਿ ਦਾ ਭੇਸ ਸ੍ਰੀਗੁਰੂਨਾਨਕ ਸਾਹਿਬ ਕੀਤਾ ਅਤੇ ਆਪਨੀਂ ਮੌਜ ਨਾਲ ਫਿਰਦੇ ਰਹੇ। ਤੇ ਗਲ ਵਿੱਚ ਅੰਬੂਏ ਰੰਗਦਾ ਪਹਿਰਾਨ ਪਾਯਾ।

ਅੱਗੇ ਦੇਖੋ ਸਾਖੀ ਅਹਾਰ ਪਰਬਤਕੀ ਸਫਾ ੨੭੯

ਮਰਦਾਨੇਂ ਆਖਿਆਜੀ ਤੁਸੀ ਜੋ ਏਥੇ ਸਾਧ ਆਖਦੇ ਸਾਉ ਸੋ ਕਿਥੇ ਹੈ ਤਾਂ ਗੁਰੂ ਨਾਨਕਜੀ ਕਿਹਾ ਮਰਦਾਨਾਂ ਇਥੇ ਹੀ ਹੈ ਤਾਂ ਮਰਦਾਨੇਂ ਆਖਿਆਜੀ ਚੱਲੋ ਤਾਂ ਗੁਰੂਜੀ ਆਖਯਾ ਮਰਦਾਨਾਂ ਤੂ ਉਤਾਵਲਾ ਨਾਂ ਹੋਇਆ ਕਰ ਤਿਚਰੀਂ ਨੂੰ ਓਹ ਸਾਧ ਕੁਟੀਆਦੇ ਵਿੱਚੋਂ ਬਾਹਿਰ ਨਿੱਕਲ ਆਇਆ। ਤਾਂ ਉਸ ਸਾਧਨੇਂ ਕਹਿਆ ਅਰੇ ਭਾਈ ਤੁਮ ਕੌਣ ਹੋਂ ਜੋ ਈਹਾਂ ਆਇ ਪਹੁਚੇਹੋਂ ਤਾਂ ਗੁਰੂਜੀ ਕਹਿਆ ਅਰੇ ਭਾਈ ਮੇਰਾ ਨਾਮ ਨਾਨਕ ਨਿਰੰਕਾਰੀ ਹੈ। ਤਬ ਓਹ ਸਾਧ ਬੋਲਿਆ ਅਰੇ ਭਾਈ ਹਮ ਤੇਰਾ ਨਾਮ ਨਾਨਕ ਤਪਾ (ਤਪਸ੍ਵੀ) ਸੁਣਿਆਥਾ ਤਾਂ ਗੁਰੂਨਾਨਕਜੀ ਕਹਿਆ ਅਰੇ ਸਾਧ ਤੂੰ ਕਿਆ ਜਾਣਤਾਥਾ ਓਸ ਸਾਧ ਕਹਿਆ ਅਰੇ ਭਾਈ ਹਮਕੋ ਗੁਰੂਨੇਂ ਬਤਾਯਾਥਾ ਤਾਂ ਗੁਰੂਜੀ ਕਹਿਆ ਅਰੇ ਸਾਧ ਤੇਰਾ ਨਾਓਂ ਕਿਆ ਹੈ ਔਰ ਤੇਰੇ ਗੁਰੂਕਾ ਨਾਓਂ ਕਿਆ ਹੈ ਤਾਂ ਓਸ ਸਾਧ ਕਹਿਆ ਨਾਨਕ ਤਪਾ (ਤਪਸ੍ਵੀਜੀ) ਮੇਰੇ ਗੁਰੂਕਾ ਨਾਓਂ ਤਾਂ ਸੀਲਸੈਂਣਹੈ ਅਤੇਮੇਰਾ ਨਾਉਂ ਕਲਿ ਆਣ ਹੈ। ਤਾਂ ਗੁਰੂਜੀ ਕਹਾ ਅਰੇ ਸਾਧ ਓਹ ਮੁਝੇ ਜਾਣਤਾਥਾ ਤਾਂ ਕਲਿਆਣ ਕਹਿਆ ਭਾਈ ਨਾਨਕ ਤਪਾ (ਤਪਸ੍ਵੀ) ਜੀਮੇਟੇਕੋ ਸੀਲ ਸੈਣ ਕਹਿਆਥਾ ਜੋ ਨਾਨਕ ਅਵਤਾਰ ਲੀਆ ਹੈ ਤ੍ਰੇਤੇ ਜੁਗ ਹਮ ਉਸਕੇ ਪਾਸ ਰਹਿਤੇਥੇ ਮੇਰਾ ਗੁਰੂ ਇਉਂ ਕਹਿਤਾਥਾ ਤਾਂ ਗੁਰੂ ਨਾਨਕਜੀ ਕਹਿਆ ਅਰੇ ਭਾਈ ਕਲਯਾਣ ਅਬ ਤੇਰਾ ਗੁਰੂ ਕਿਥੇ ਹੈ। ਤਾਂ ਕਲਿਆਣ ਕਹਿਆ ਮੇਰਾ ਗੁਰੂ ਏਥੇ ਹਾਜਰ ਹੈ। ਤਾਂ ਸ੍ਰੀਗੁਰੂਨਾਨਕਦੇਵਜੀ ਕਹਿਆ ਭਾਈ ਸੀਲ ਸੈਣ ਕਹਾਂ ਬੈਠੇ ਹੈਂਨ। ਹਮ ਕਉ ਦਰਸ਼ਣ ਕਰਵਾਉ ਤਾਂ ਕਲਿਆਣ ਨੇਂ ਕਹਿਆ ਮੈਂ ਆਪਣੇ ਗੁਰੂ ਨੂੰ ਖਬਰ ਕਰਨਾਂ ਹਾਂ। ਤਾਂ ਸ੍ਰੀ ਗੁਰੂਜੀ ਕਹਿਆ ਜਾਹ ਭਾਈ ਖਬਰ ਕਰਤੇ ਜਾਇ ਕਹੁ ਕਿ ਗੁਰੂਨਾਨਕ ਬਾਹਿਰ ਖੜਾ ਹੈ। ਤਾਂ ਕਲਿਆਣਨੇਂ ਕਹਾ ਭਲਾ ਭਾਈ ਸੋ ਕਲਿਆਣ ਆਪਣੇਂ ਗੁਰੂਜੀ ਕੋ ਕਹਿਆ ਗੁਰੂਜੀਬਾਹਿਰ ਤਿੰਨ ਸਾਧ ਖੜੇ ਹੈਂ।

ਆਗੇ ਦੇਖੋ ਸਾਖੀ ਕੁਰਖੰਡਮੇ ਗਏ ਸਫਾ ੨੮੪ (ਕੁਰਖੰਡਦੇ ਲੋਕਾਂਨੂੰ) ਮਰਦਾ ਨੇਂ ਪੁਛਿਆ ਭਾਈ ਕਲਜੁਗਦੇ ਜੀਵਾਂਦੀ ਉਮਰ ਸੌ ਬਰਸ ਦੀ ਹੁੰਦੀ ਹੈ ਤੇ ਚਾਲੀ ਬਰਸ ਦਾ ਹੋਕੇ ਬੁੱਢਾ ਹੋ ਜਾਂਦਾ ਹੈ ਤੇ ਤੁਸਾਡੇ ਲੋਕਾਂਦੀ ਹਜਾਰਾਂ ਬਰਸਦੀ ਉਮਰ ਹੈ ਤੇ ਜੁਆ

ਨਹੀ ਹਉਂ ਤੁਸਾਡੇ ਵਿਚਕੀ ਗੁਣ ਹੈ। ਤਾਂ ਓਹਨਾਂ ਲੋਕਾਂ ਕਹਿਆ ਭਾਈ ਹਮ ਝੂਠ ਨਹੀਂ ਬੋਲਤੇ ਸਦਾ ਸਚਹੀ ਬੋਲਤੇ ਹੈਂ। ਤੇ ਪ੍ਰਾਣਾਂਦਾ ਸੰਜਮ ਕਰਦੇ ਹਾਂ ਇਸੀਤੇ ਕਲ ਜੁਗ ਦਾ ਝਲ ਏਥੇ ਨਹੀਂ ਪੈ ਸਕਦਾ ਅਸੀਂ ਸ਼ਾਸਤ੍ਰ ਬੇਦਾਂਦੇ ਅਨੁਸਾਰ ਚਲਦੇ ਹਾਂ ਤੇ ਸੰਤਾਂਦਾ ਸੰਗਤੀ ਕਰਦੇ ਹਾਂ ਤਾਂ ਸ੍ਰੀਗੁਰੂਜੀ ਕ੍ਰਹਿਆ ਭਾਈ ਸੱਤਨਾਮਦਾ ਜਾਪਭੀ ਕਰਿਆ ਕਰੋ।

ਅਗੇ ਦੇਖੋ ਸਫਾ ੩੨੧ ਸਾਖੀ ਨਾਨਕ ਮਤੇ ਕੀ

ਸ੍ਰੀਬਾਬਾਜੀ ਇਕ ਬੋੜ੍ਹ ਤਲੇ ਜਾਇ ਬੈਠੇ ਪਰ ਓਹ ਬੋੜ੍ਹ ਕਈ ਬਰਸਾਂਦਾ ਸੁੱਕ ਗਿਆਸੀ ਉੱਹਾ ਜਾਇ ਧੂਆਂ ਪਾਇਆ ਤਾਂ ਓਹ ਬੋੜ੍ਹ ਹਰਾ ਹੋਗਿਆ ਤਾਂ ਸਿੱਧਾਂ ਦੇਖਿਆ ਕਿ ਭਾਈ ਏਹ ਕੋਈ ਸਾਧ ਆਇ ਬੈਠਾ ਹੈ।*

ਅਗੇ ਦੇਖੋ ੩੦੪ ਸਾਖੀ ਇੱਕ ਜਿਮੀਦਾਰ ਭੂਮੀਏ ਨਾਲ ਹੋਈ ਇੱਕ ਜਿਮੀਦਾਰ ਭੂਮੀਆਂ ਸੀ ਢਾਕੇਮੇਂ ਰਹਿੰਦਾਸੀ ਪਰ ਉਸ ਦਾ ਏਹ ਕੰਮਸੀ ਕਿ ਦਿਨੇਂ ਰਸਤੇ ਵਿੱਚ ਧਾੜਾ ਪਾਵਣਾਂ ਤੇ ਰਾਤ ਨੂੰ ਲੋਕਾਂਦੇ ਘਰ ਚੋਰੀ ਕਰਾਵਨੀ ਏਹ ਰੁਜਗਾਰ ਕਟਨਾਂ ਅਤੇ ਉਸ ਨਗਰੀ ਵਿੱਚ ਉਸ ਭੂਮੀਏਨੇਂ ਲੋਕਾਂ ਨੂੰ ਏਹ ਗੱਲ ਆਖੀ ਕਿ ਭਾਈ ਇਸ ਨਗਰੀ ਵਿੱਚ ਜੇ ਕੋਈ ਸਾਧ ਫਕੀਰ ਆਵੇ ਤਾਂ ਰਾਤ ਨਹੀਂ ਰਹਿਣ ਦੇਣਾਂ ਜੇ ਕੋਈ ਰਾਤ ਰਹਿਣ ਦੇਵੇਗਾ ਤਾਂ ਉਸਦਾ ਘਰ ਬਾਰ ਮੈਂ ਸਭ ਲੁਟ ਲਵਾਂਗਾ ਫੇਰ ਉਨਾਂ ਨਗ ਰਵਾਸੀਆਂ ਆਖਿਆ ਭਾਈ ਜੇ ਕੋਈ ਵਸਤੀ ਵੇਖ ਆਇ ਵੜੇ ਤਾਂ ਅਸੀਂ ਉਸਨੂੰ ਕੀ ਆਖੀਏ ਤਾਂ ਉਸ ਭੂਮੀਏ ਕਹਾ ਭਾਈ ਜੋ ਕੋਈ ਰਾਤ ਰਹਿਨ ਵਾਸਤੇ ਆਵੇ ਸੋ ਉਸਨੂੰ ਤੁਸੀਂ ਮੇਰੇ ਘਰ ਭੇਜ ਦੇਣਾਂ ਏਹ ਜਿਮੀਦਾਰਨੇਂ ਓਹਨਾਂ ਲੋਕਾਂ ਨੂੰ ਕਹਿਕੇ ਆਪਣੇ ਘਰ ਮੇਂ ਇੱਕ ਧਰਮਸਾਲ ਬਣਵਾਈ। ਅਤੇ ਅੱਠੇ ਪਹਿਰ ਲੰਗਰ ਪਕਦਾ ਰਿਹਾ ਕਰੇ ਤੇ ਜੇ ਕੋਈ ਉਸਦੇ ਘਰ ਆਵੇ ਸੋ ਪ੍ਰਸਾਦ ਖਵਾਏ ਬਗੈਰ ਨਾਂ ਜਾਂਣ ਦੇਵੇ। ਤਾਂ ਸ੍ਰੀਗੁਰੂ ਨਾਨਕਦੇਵਜੀਵਾਂਦਾ ਉਧਾਰ ਕਰਦੇ ੨ ਇੱਕ ਦਿਨ ਓਸੇ ਗਿਰਾਂ ਵਿੱਚ ਜਾ ਪਹੁਚੇ ਤਾਂ ਇੱਕ ਭਲੇ ਆਦਮੀਦੇ ਅਸਥਾਂਨ ਉਪਰ ਜਾ ਬੈਠੇ ਤਾਂ ਓਹਨਾਂ ਲੋਕਨਾਂ ਇਕੱਠੇ ਹੋਇ ਕਰ ਸ੍ਰੀਗੁਰੂਜੀ ਅਗੇ ਮੱਥਾ ਟੇਕਿਆ ਅਤੇ ਕਹਿਓਨੇਂ ਹੇ ਨਾਥਜੀ ਏਥੇ ਆਪਨਾਂ ਬੈਠੋ

---

* ਬਾਬਾਨਾਨਕਜੀ ਜਿਥੇ ਜਾਂਦੇਸੀ ਉਥੋਂਦੇ ਲੋਕ ਉਨਾਂਨੂੰ ਸਾਧੂ ਉਦਾਸੀ ਜਾਣ ਪੂਜਦੇਸੀ ਤੇ ਲੋਕੀਂ ਸਤਿਸੰਗ ਕਰ ਦੇ ਸੀ ਉਨਾਂ ਤਾਈਂ ਗੁਰੂਜੀ ਉਪਦੇਸ ਦਿੰਦੇਸੀ ਜਿਨਾਂਦੇ ਸ਼ਾਣ ਕਰ ਸਥਾਨ ਹੁਣਤਾਂਈਂ "ਨਾਨਕਮਤਾ" ਪ੍ਰਸਿਧ ਹੈ ਭੈਤਗੁਰਦਾਸਜੀ ਅਪਨੀ ਵਾਰ ਪਹਿਲੀ ੧ ਪਉੜੀ ੨੭ ਵਿੱਚ ਇਉਂ ਲਿਖਦੇ ਹਨ। ਜਿਥੇ ਬਾਬਾ ਪਗ ਧਰੈ ਪੂਜਾ ਆਸਣ ਥਾਪਣ ਸੋਆ ਸਿਧ ਆਸਣ ਸਭ ਜਗਤਦੇ ਨਾਨਕ ਆਦਿਮਤੇਜੇਕੋਆ।

ਤਾਂ ਸ੍ਰੀਗੁਰੂਜੀ ਕਹਿਆ ਭਾਈਜੀ ਵਸਤੀ ਵੇਖਕਰ ਹਰਇੱਕਨੇਂ ਅਊਂਣਾਂ ਹੈ ਕਿਉਂ ਜੋ ਉਜਾੜ ਵਿਚ ਤਾਂ ਕੋਈ ਨਹੀਂ ਬੈਠਦਾ ਤਾਂ ਓਹਨਾਂ ਆਖਿਆ ਹੇਸਾਧਜੀ ਏਸ ਜਗਾ ਦਾ ਜੋ ਸਰਦਾਰ ਹੈ ਉਸਦਾ ਏਹ ਹੁਕਮ ਹੈ ਜੀ ਕਿ ਜੋ ਸਾਧ ਫਕੀਰ ਏਥੇ ਆਵੇ ਸੋ ਉਸਨੂੰ ਮੇਰੇ ਘਰ ਭੇਜ ਦੇਨਾਂ ਤੇ ਤੁਸੀਂ ਕਿਸੇ ਨੂੰ ਪਾਸ ਬੈਠਣ ਨਹੀਂ ਦੇਣਾਂ ਤਾਂ ਸ੍ਰੀ ਗੁਰੂਜੀ ਕਹਾ ਚਲੋ ਭਾਈ ਬਾਲਾ ਤੇ ਮਰਦਾਨਾਂ ਅਸੀਂ ਉਸਦੇ ਘਰ ਚਲ ਬੈਠੀਏਂਗੇ ਤਾਂ ਗੁਰੂਜੀ ਮੈਂ ਭੀ ਤੇ ਮਰਦਾਨੇਂ ਭੀ ਹੱਥ ਜੋੜਕੇ ਆਖਿਆ ਚਲੋ ਗੁਰੂਜੀ ਤਾਂ ਫੇਰ ਗੁਰੂ ਨਾਨਕਜੀ ਓਥੋਂ ਉਠਕਰ ਓਸ ਭੂਮੀਂਏਦੇ ਘਰ ਜਾਇ ਬੈਠੇ ਤਾਂ ਉਸ ਜਿਮੀਦਾਰ ਭੂਮੀਏਂਨੂੰ ਖਬਰ ਹੋਈ ਜੋ ਸਾਧ ਤਿੰਨ ਪਰਮੇਸ੍ਵਰਦੇ ਪਿਆਰੇ। ਏਥੇ ਆਏ ਹੈਨ ਤਾਂ ਓਹ ਭੂਮੀਆਂ ਸ੍ਰੀਗੁਰੂਜੀਦੀ ਚਰਨੀਂ ਆਇ ਪਿਆ।

ਨੋਟ – ਗੁਰੂਜੀਨੇਂ ਇਸਨੂੰ ਉਪਦੇਸ਼ ਦੇਕੇ ਉਕਤ ਕਰਮ ਛੁਡਵਾਇਕੇ ਸਾਧਾਂ ਸੰਤਾਂਦਾ ਦਾਸ ਬਨਵਾਇਆ।

ਅਗੇ ਦੇਖੋ ਸਫਾ ੩੫੪ ਸਾਖੀ ਤਿਲੰਗ ਦੇਸਕੀ।

ਤਾਂ ਗੁਰੂਨਾਨਕਜੀ ਜਾਂਦੇ ਜਾਂਦੇ ਤਿਲੰਗ ਦੇਸਵਿੱਚ ਜਾਇਵੜੇ ਤੇ ਇੱਕ ਨਗਰਦੇ ਦੁਆਲੇ ਬਾਗਸੀ ਗੁਰੂਜੀ ਉਸ ਬਾਗ ਵਿੱਚ ਜਾਇ ਬੈਠੇ ਅਤੇ ਓਥੇ ਇੱਕ ਖੱਤ੍ਰੀ ਜਾਤ ਖੋਸਲਾ ਰਹਿੰਦਾਸੀ ਪਰ ਉਸਦਾ ਸਦਾ ਵਰਤ ਲੱਗਾ ਰਹਿੰਦਾਸੀ ਤਾਂ ਉਸਨੇਂ ਸੁਣਿਆਂ ਕਿ ਬਾਗ ਵਿੱਚ ਤਿੰਨ ਅਤੀਤ ਆਏ ਹੈਨ ਪਰ ਕਮ ਸੁਆਲ਼ ਹੈਨ। ਤਾਂ ਓਹ ਖੱਤ੍ਰੀ ਸ੍ਰੀ ਗੁਰੂਜੀਕੇ ਦਰਸ਼ਨ ਕੋ ਆਇਆ ਤੇ ਆਇਕਰ ਮੱਥਾ ਟੇਕਿਆ ਅਰਦਾਸ ਕੀਤੀ ਹੇ ਦੀਂ ਨਦਿਆਲਜੀ ਆਪ ਬਚਨ ਕਰੋਂ ਤਾਂ ਸੀਧਾ ਪਹੁੰਚਾਈਏ ਤਾਂ ਸ੍ਰੀਗੁਰੂਜੀ ਕਹਿਆ ਜੋ ਕੁਛ ਨਿਰੰਕਾਰ ਭੇਜੇਗਾ ਸੋਈ ਲਈਏਗੇ। ਤਾਂ ਓਸਨੇਂ ਆਪਨੇਂ ਆਦਮੀ ਕੋ ਆਖਜਾ ਭਾਈ ਛੱਤੀ ਪ੍ਰਕਾਰਦੇ ਭੋਜਨ ਤਿਆਰ ਕਰਕੇ ਲੈਆਵੋ ਮੈਂ ਅੱਗੇ ਬਹੁਤ ਸਾਧ ਦੇਖੇਹੈਨ ਸਭ ਮਾਇਆਮੇਂ ਬਾਂਧੇ ਹੁਏ ਦੇਖੇ ਹੈਨ ਪਰ ਏਹ ਅਤੀਤ ਨਿਰੰਕਾਰਕੇ ਸੁਆਲੀ ਹੈਨ॥

## ਗੁਰੂਨਾਨਕਜੀ ਸਾਧੂ ਜਾਤੀਦੇ ਸੱਚੇ ਹਿਤ ਚਿੰਤਕ ਸਨ

ਅਸੀਂ ਇਸ ਗੱਲਨੂੰ ਭਲੀ ਪ੍ਰਕਾਰ ਪਿਛੇ ਸਿੱਧ ਕਰ ਚੁਕੇਹਾਂ ਕਿ ਸ੍ਰੀਗੁਰੂਨਾਨਕ ਦੇਵਜੀ ਉਦਾਸੀ ਸਾਧੂਸਨ ਜਿਸਦੇ ਲਈ ਓਹਨਾਂਨੇਂ ਅਪਨੇਂ ਸੱਸ ਸਹਰੇਦੇ ਤਾਂਨੇ ਸਹਾਰੇ ਪਰ ਉਦਾਸੀ ਭੇਖਦਾ ਤਿਆਗ ਨਹੀ ਕੀਤਾ ਅਤੇ ਗੁਰੂਜੀ ਜਿੱਥੇ ਜਾਂਦੇ ਸਨ ਅਪਨੇਂ

ਆਪਨੂੰ ਸਾਧੂ ਫਕੀਰ* ਆਖਦੇ ਸਨ ਅਤੇ ਲੋਗਭੀ ਓਹਨਾਂਨੂੰ ਸਾਧੂ ਫਕੀਰ ਹੀ ਆਖ ਦੇਸਨ। ਗੁਰੂਜੀਦੇ ਖੁਦ ਸਾਧੂ ਹੋਨ ਤੋਂ ਇਲਾਵਾ ਗੁਰੂਜੀ ਸਾਧੂ ਜਾਤੀਦੇ ਇਸਪ੍ਰਕਾਰ ਦੇ ਹਿਤ ਚਿੰਤਕ ਸਨ ਜੋ ਨੀਚੇ ਲਿਖੇ ਪ੍ਰਮਾਣਾਂ ਤੋ ਕਮਾਲੀਯਤ ਹੀ ਪਾਈ ਜਾਂਦੀ ਹੈ॥

ਪੰਥ ਪ੍ਰਕਾਸ਼ ਐਡੀਸ਼ਨ ੧ ਸੰਬਤ ੧੯੪੬ ਮੇਂ ਜੋ ਯੰਤ੍ਰਾਲਯ ਆਫਤਾਬ ਪੰਜਾਬ (ਲਾਹੌਰ) ਮੇਂ ਆਗਜਾਨੁਸਾਰ ਦੀਵਾਨ ਬੂਟਾਸਿੰਘਜੀ ਕੇ ਮੁਦ੍ਰਿਤ ਹੂਆ ਪੂਰਵਾਰਧ ਕਥਾ ਗੁਰੂ ੧ ਸਫਾ ੭੨ ਪਰ ਗਿਆਨੀ ਗਿਆਨਸਿੰਘ ਲਿਖਦਾ ਹੈ।

ਤਹਿ ਤੈ ਚਲ ਗੁਰ ਦੇਹਲੀ ਆਏ_ ਟੀਲੇ‡ ਮਜਨੂ ਪਰਸੁਥਿਰਾਏ।
ਇਬ੍ਰਾਹੀਮ ਪਠਾਨ ਤਬ ਲੋਦੀਬਾ ਪਾਤਸਾਹਿ।
ਕਰ ਰਾਖੇ ਥੇ ਕੈਦ ਉਨ ਸੰਤ ਕਈ ਸੌ ਆਹਿ॥
ਚੱਕੀ ਸਬ ਤੈ ਹੁਤੇ ਪਿਸਾਵਤ- ਅਨਕ ਮੁਸਕੱਤ ਅਪਰ ਕਰਾਵਤ॥
ਕਰਾਮਾਤ ਦਿਹੁ ਸਾਹਿ ਸੁਨਾਵੈ- ਆਵਹੁ ਸਰਾਵੀਚ ਕੈ ਗਾਵੈ॥
ਫੀਲ ਸੁਫੈਦ ਸਾਹਿਕਾ ਮਰਜੋ- ਰੋਵਨ ਅਧਕ ਮਹਾਵਤ ਕਰਯੋ।
ਪਿਖ ਗੁਰ ਦਯਾ ਪਰੀ ਮਨ ਆਈ- ਸਤਿਨਾਮ ਕਹਿ ਦਯੋ ਜਿਵਾਈ।
ਬਾਦਸਾਹਿ ਸੁਨ ਹੋਯੋ ਰਾਜੀ- ਕਾਜੀ ਬਾਤ ਬਨਾਈ ਪਾਜੀ।
ਫੇਰਜੋ ਹੁਕਮ ਖੁਦਾ ਕਾ ਇਨੋਂ_ ਕੈਦ ਸਖਤ ਕੀ ਲਾਇਕ ਗਿਨੋਂ।
ਪਕਰ ਚਕੀਆਂ ਦੀਨੀ ਭਾਰੀ_ ਕਣਕ ਸਵਾਮਣ ਧਰੀ ਅਗਾਰੀ।
ਸਤਗੁਰ ਸਬਦ ਲਗੇ ਤਬ ਗਾਨੇ- ਫਿਰੀ ਚੱਕੀਆਂ ਆਪ ਮੁਹਾਨੇ।

---

* ਨੀਚੇ ਲਿਖੇ ਪ੍ਰਮਾਣ ਇਸ ਗੱਲਦੀ ਹੋਰ ਭੀ ਪੁਸਟੀ ਕਰਦੇ ਹਨ। ਉਕਤ ਜਨਮਸਾਖੀ ਸਫਾ ੪੭੯ ਸਾਖੀ ੧੩੪। ਸਾਖੀ ਕਾਬਲਦੀ।

ਪਠਾਣਨੇਂ ਸ੍ਰੀਗੁਰੂਨਾਨਕਜੀ ਨੂੰ ਕਹਿਆ ਅਰੇ ਗੁਚੇ ਬੰਦੇ ਤੋ ਸਭੀ ਖੁਦਾਇਕੇ ਹੈਨ ਪਰ ਆਪਜੋ ਏਥੇ ਬੈਠੇ ਹੋਂ ਸੋ ਕਿਸਨਾਲ ਕੰਮ ਹੈ ਸੋ ਕਹੋ ਤਾਂ ਸ੍ਰੀਗੁਰੂਨਾਨਕਜੀ ਕਹਿਆ ਰੇ ਪਠਾਣ ਹਮ ਫਕੀਰ ਹੈਂ।

ਅੱਗੇ ਦੇਖੋ ਸਾਖੀ ੧੬੪ ਸਫਾ ੫੮੬। ਸਾਖੀ ਅਬਦੁਲ ਰਹਿਮਾਨ ਨਾਲ ਹੋਈ। ਸ੍ਰੀਗੁਰੂਨਾਨਕਜੀ ਕਹਾ ਮੀਆਂ ਤੇਰਾ ਪ੍ਰਮੇਸਰ ਭਲਾ ਕਰੇ ਅਪਨੇ ਨਾਮਦੀ ਮੇਹਿਰ ਕਰੇ ਮੀਆਂ ਅਸੀਂ ਫਕੀਰ ਹਾਂ ਸਾਨੂੰ ਐਸੇ ੨ ਚੰਗੇ ਕਪੜੇ ਨਹੀ ਲੋੜੀਦੇ ਏਹ ਸਾਨੂੰ ਪਹੁੰਚ ਗਿਆ ਹੈ ਅਸੀਂ ਤੇਰੇ ਪਰ ਖੁਸ਼ੀਹਾਂ ਏਹ ਤੁਸੀ ਪਹਿਨੋਂ ਤਾਂ ਉਬਾਰੇ ਖਾਂਨੇ ਕਹਾ ਮੇਰੇਕੋ ਖੁਦਾਇ ਤੇ ਬਖਸਾਵੋ ਤੇ ਮਰਵਾਵੋ ਨਹੀ ਏਹ ਰੋਜਾ ਤੁਮਾਰੀ ਅਨੰਤ ਹੁਆਹੈ ਅਤ ਤੁਮਾਰਾ ਹੈ। ਤੁਸੀ ਲੇਵੋ ਤਾਂ ਸ੍ਰੀ ਬਾਬਾਜੀ ਕਹਾ ਮੀਆਂ ਤੁਮਾਰੀ ਮਰਜੀ ਦਰਜੀ ਪਾਸੋਂ ਦੋਇ ਚਾਦਰਾਂ ਸਵਾਓ ਤਾਂ ਉਬਾਰੇ ਖਾਂਦੋਇ ਚਾਦਰਾਂ ਸਾਇਕੇ ਬਣਵਾ ਇ ਲਿਆਇਆ ਤਾਂ ਇੱਕ ਸ੍ਰੀਬਾਬੇਜੀ ਆਪਲੀਤੀ ਤੇ ਦੂਸਰੀ ਚਾਦਰ ਬਾਲੇਕੋ ਦਿੱਤੀ।

‡ ਉਸੀ ਮਜਨੂ ਟੀਲੇ ਦੀ ਜਗਾ ਤੇ ਹੁਣ ਗੁਰੂ ਨਾਨਕ ਉਦਾਸੀ ਦੇ ਭੇਖ ਵਿਚੋਂ ਉਦਾਸੀ ਸਾਧੂ ਰਹਿੰਦਾ ਹੈ ਅਤੇ ਉਦਾਸੀ ਮਹੰਤ ਦੀ ਜਗਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਹੁੰਦਾ ਹੈ ਜੋ ਗੁਰੂ ਸਾਧੂ ਸੰਤ ਉਦਾਸੀਆਂਦਾ ਬਣਾਯਾ ਹੈ।

ਕਰਾਮਾਤ ਯਹਿ ਸੁਨ ਕਰ ਸਾਹਿ– ਆਇ ਪਰਯੋ ਗੁਰਕੇ ਪਗ ਮਾਹਿ।
ਨਿਜ ਗੁਨਾਹ ਬਖਸਾਵਨ ਚਾਹਾ– ਤਾਂ ਪ੍ਰਤਿ ਗੁਰੁ ਪੁਨ ਐਸ ਪ੍ਰਾਹਾ।
ਭੇਖ ਅਲੇਖ ਰੂਪ ਪਹਿਚਾਨੋਂ – ਸਾਧੁ ਸੰਤਾਵਨ ਬੁਰਾ ਪਛਾਨੋਂ।
ਜਿਨ ਜਿਨ ਜਗ ਮੈਂ ਸਾਧੁ ਦੁਖਾਏ– ਤਿਨਕੇ ਬੰਸ ਖੁਦਾਇ ਗਮਾਏ।
ਤੇਜ ਧਰਮ ਤਿਨਕਾ ਸਬ ਨਸਹੈ। ਮੂਤ ਦੁਖੀ ਹ੍ਵੈ ਨਰਕਹਿ ਬਸਹੈ।
ਸਾਧੁ ਦੁਖਾਏ ਹੋਤ ਹੈ ਧਰਮ ਥੰਮ ਧਨਹਾਂਨ।
ਰਾਵਨ ਕੌਰਵ ਕੰਸ ਪਰ ਕਰ ਤੀਨੋਂ ਪ੍ਰਵਾਂਨ॥
ਬਾਦਸ਼ਾਹ ਸੁਨ ਮਨ ਪਛਤਾਯੋ– ਤਬ ਗੁਰ ਸਬ ਸੰਤਹਿ ਛੁਡਵਾਯੋ।

ਭਾਵ-- ਪਾਨੀ ਪਤ ਆਦਕਾਂ ਤੋਂ ਹੁੰਦੇ ਹੋਏ ਗੁਰੂਜੀ ਦਿੱਲੀ ਪਹੁੰਚੇ ਔਰ ਮਜਨੂੰ ਟਿੱਲੇ ਠਹਿਰੇ। ਉਸਸਮੇਂ ਓਥੋਂ ਦਾ ਇਬ੍ਰਾਹੀਮ ਪਠਾਨ ਲੋਦੀ ਬਾਦਸ਼ਾਹ ਸੀ ਉਸਨੇਂ ਕਈ ਸੌ ਸਾਧੂ ਕੈਦ ਕਰ ਰਖੇ ਸੀ ਅਤੇ ਓਹਨਾਂ ਪਾਸੋ ਚੱਕੀ ਪਿਸਵਉਂਦਾਸੀ ਹੋਰਭੀ ਕਈ ਮੁਸ਼ਕੱਤਾਂ ਦਿੰਦਾ ਸੀ ਅਰ ਕਹਿੰਦਾ ਸੀ ਜਾਂ ਤਾਂ ਕਰਾਮਾਤ ਦਿਖਾਓ ਨਹੀ ਸਾਡੀ ਸਰਾ ਕਬੂਲ ਕਰੋ। ਇਤਨੇਂ ਵਿੱਚ ਬਾਦਸ਼ਾਹ ਦਾ ਸਫੈਦ ਹਾਥੀ ਮਰ ਗਿਆ ਤਾਂ ਮਹਾ ਵਤ ਬਹੁਤ ਰੋਨੇ ਲੱਗਾ ਵੇਖਕੇ ਗੁਰਾਂ ਦੇ ਮਨ ਵਿਖੇ ਦਿਆ ਆਈ ਔਰ ਸਤਿਨਾਮ ਕ ਹਿਕੇ ਉਸਨੂੰ ਜਿੰਦਾ ਕਰ ਦਿੱਤਾ ਏਹ ਸੁਨਕੇ ਬਾਦਸ਼ਾਹ ਬਡਾ ਖੁਸ਼ ਹੋਇਆ। ਪਰ ਕਾ ਜੀ ਨੇ ਪਾਜੀ ਬਨਾਕੇ ਬਾਦਸ਼ਾਹ ਨੂੰ ਆਖਿਆ ਇਸਨੇਂ ਖੁਦਾ ਦਾ ਹੁਕਮ ਫੇਰ ਦਿੱਤਾ ਹੈ ਇਸ ਵਾਸਤੇ ਏਹ ਸਖਤ ਕੈਦ ਦੀ ਲਾਇਕ ਹਨ। ਸ੍ਰੀ ਗੁਰੂ ਨਾਨਕਜੀ ਨੂੰ ਪਕੜ ਕਰ ਭਾਰੀ ਚੱਕੀਆਂ ਪੀਸਨਦੇ ਲਈਦੇ ਦਿੱਤੀਆਂ ਔਰ ਸਵਾਮਣ ਕਣਕ ਅੱਗੇ ਰੱਖ ਦਿੱਤੀ ਸ੍ਰੀ ਗੁਰੂਜੀ ਤਬ ਸ਼ਬਦ ਗਉਂਨ ਲੱਗੇ ਔਰ ਚੱਕੀਆਂ ਖੁਦਬ ਖੁਦ ਫਿਰਨ ਲੱ ਗ ਪਈਆਂ ਏਹ ਕਰਾਮਾਤ ਸੁਨਕੇ ਬਾਦਸ਼ਾਹ ਗੁਰਾਂ ਦੀ ਚਰਨੀਂ ਆਪਿਆ ਔਰ ਅਪਨੇਂ ਗੁਨਾਹ ਬਖਸ਼ਉਨ ਦੀ ਚਾਹ ਕੀਤੀ ਤਾਂ ਉਸਦੇ ਪ੍ਰਤੀ ਗੁਰੂਜੀਨੇਂ ਕਹਾ ਹੇ ਭਾਈ ਏਹ ਭਗਵਾਂ ਭੇਖ ਲਖਨੇਂ ਤੋਂ ਰਹਿਤ ਹੈ ਸਾਧੂਆਂਦਾ ਸਤਉਨਾਂ ਬਹੁਤ ਬੁਰਾ ਹੈ ਜਿਨਾਂ ੨ ਨੇਂ ਦੁਨੀਆਂ ਦੇ ਅੰਦ੍ਰ ਸਾਧੂ ਦੁਖਾਏ ਹਨ ਖੁਦਾਨੇਂ ਓਹਨਾਂ ਦੀ ਬੰਸਦਾ ਨਾਸ ਕਰ ਦਿੱਤਾ ਹੈ। ਤੇਜ ਤੇ ਧਰਮ ਓਹਨਾਂ ਦਾ ਸਭ ਨਾਸਹੋ ਜਾਂਦਾਹੇ ਤੇਮਰਕੇ ਨਰਕਾਂ ਵਿੱਚ ਪੈਂਦੇ ਹਨ। ਸਾਧੂ ਦੁਖਉਨੇਂ ਸੇ ਧਰਮ ਦਾ ਥੰਮ ਅਤੇਧਨਦਾ ਨਾਸ ਹੁੰਦਾ ਹੈ। ਰਾਵਨ ਕੈਰੋਂ ਤੇ ਕੰਸਦੀ ਵੱਲਤਕੋ। ਬਾਦਸ਼ਾਹ ਸੁਨਕੇ ਮਨ ਵਿਖੇ ਬੜਾ ਪ

ਛੁਡਾਯਾ ਤਾਂ ਸਤਗੁਰਾਂ ਨੇਂ ਸਭ ਸਾਧੂਆਂ ਨੂੰ ਛੁਡਾ ਦਿੱਤਾ॥

ਔਰ ਗੁਰੂਜੀ ਜਿੱਥੇ ਜਿੱਥੇ ਜਾਂਦੇ ਰਹੇ ਹਨ ਸਤਿਨਾਮ ਦਾ ਜਾਪ ਸਾਧੂ ਦੀ ਸੇਵਾ ਔਰ ਸਾਧੂ ਸੰਗਤ ਕਰ ਜਨਮ ਸੁਫਲ ਹੁੰਦਾ ਹੈ ਏਹੀ ਉਪਦੇਸ਼ ਦਿੰਦੇ ਰਹੇ ਹਨ 'ਸ ਥਾਲੀ ਪੁਲਾਕ ਨਯਾਇ' ਸੇ ਚੰਦ ਪ੍ਰਮਾਣ ਅਸੀ ਏਥੇ ਲਿਖਦੇ ਹਾਂ॥

ਉਕਤ ਜਨਮਸਾਖੀ ਸਫਾ ੩੮੭ ਸਾਖੀ ੧੦੩। ਕਰੋੜੀਏ ਦੇ ਪ੍ਰਸੰਗ ਵਿੱਚ। "ਗੁਰੂਜੀ ਕਹਿਆ ਸੁਣੋਂ ਪਿਤਾਜੀ ਲਕੜੀਆਂ ਹਜਾਰ ਬਰਸਾਂ ਦੀਆਂ ਇਕਠੀਆਂ ਕੀਤੀਆਂ ਹੋਈਆਂ ਹੋਵਨ ਅਗਨੀ ਪੱਥਰ ਵਿੱਚੋਂ ਚਿਨਗਾਰੀ ਦੀ ਨਿਆਈ ਹੈ ਸੋ ਤੈਸੇਹੀ ਸਾਧ ਸੰਤ ਦੀ ਅਤੇ ਨਾਮ ਦੀ ਪ੍ਰੀਤ ਅਗਜ਼ਾਂਨ ਨੂੰ ਅਤੇ ਪਾਪਾਨੂੰ ਨਾਸ ਕਰਦੀ ਹੈ।

ਅਗੇ ਦੇਖੋ ਸਫਾ ੩੯੪ ਸਾਖੀ ੧੦੬। ਦੁਨੀਂਚੰਦ ਖੱਤ੍ਰੀ ਨਾਲ ਹੋਈ। ਗੁਰੂ ਨਾਨਕਜੀ ਦੇ ਮਨ ਮੇਹਿਰ ਆਈ ਤੇ ਕਹਿਓਨੇਂ ਹੇ ਦੁਨੀਚੰਦ ਏਸ ਮਾਯਾ ਨੂੰ ਪਰਮੇਸੂਰ ਦੇ ਅਰਥ ਸੰਤਾਂ ਸਾਧਾਂ ਪਰਮੇਸ੍ਵਰਦੇ ਪਿਆਰਿਆਂ ਕੋ ਖੁਵਾਇ ਦੇਹ ਇਸ ਬਾਤਦੇ ਜਾਮਨ ਹਮ ਹੈਂ ਇਹ ਕਾਰਜ ਕਰਨੇਂ ਕਰ ਤੇਰੀ ਨਾਲ ਚਲੇਗੀ।

ਇਸਦੀ ਪੁਸਟੀ ਦੇ ਵਾਸਤੇ ਦੇਖੋ ਉਕਤ ਜਨਮਸਾਖੀ ਸਫਾ ੨੮੨ ਸਾਖੀ ਨਵਾਂ ਖੰਡਾਂ ਦੀ। ਅਭਜਨੀ ਖੰਡਕੇ ਰਾਜਾਨੇਂ ਗੁਰੂ ਜੀਕੋ ਕਹਾ। "ਸੰਤ ਤਾਂ ਪਰਮੇਸ੍ਵਰ ਰੂਪ ਹੁੰਦੇ ਹੈਨ ਤੇ ਸਭ ਕੇ ਸੁਖਦਾਈ ਹੋਤੇ ਹੈਂ ਤਾਂ ਗੁਰੂਜੀ ਪ੍ਰਸੰਨ ਹੋਕਰ ਰਾਜੇ ਦੇ ਪੁੱਤ੍ਰ ਨੂੰ ਪਹੁਲ ਦੇਕਰ ਸਿੱਖ ਕੀਆ ਔਰ ਧਰਮਸਾਲ ਬਨਵਾਣੀ ਤੇ ਕੜਾਹ ਪ੍ਰਸ਼ਾਦ ਕਰਵਾਕੇ ਵਰਤਾਯਾ"।

ਨੋਟ - ਅੱਜ ਕੱਲ ਦੇ ਨਵੇਂ ਖਾਲਸੇ ਖੰਡੇਦੀ ਪਹੁਲ ਵਾਲੇ ਨੂੰ ਹੀ ਪੱਕਾ ਸਿੱਖ ਮੰਨਦੇ ਹਨ ਕੀ ਜੇਹੜੇ ਗੁਰੂਨਾਨਕਜੀਨੇਂ ਚਰਨ ਪਹੁਲ ਦੇਕੇ ਸਿੱਖ ਬਨਾਏ ਸੀ ਓਹ ਸਿੱਖ ਨਹੀ ਹਾਲਾਂ ਕਿ ਗੁਰੂ ਜੀਦਾ ਵਾਕ ਹੈ।

ਤੀਨ ਪ੍ਰਕਾਰਕੇ ਸਿੱਖਮਮ, ਸਹਿਜੇ ਚਰਨੀ ਖੰਡ।

ਅਰਥਾਤ – ਤਿੰਨ ਪ੍ਰਕਾਰਦੇ ਮੇਰੇ ਸਿੱਖਹਨ ਅੱਬਲ ਸਹਿਜ ਧਾਰੀ, ਦੂਸਰੇ ਚਰਨ ਪਹੁਲੀ, ਤੀਸਰੇ ਖੰਡੇ ਕੀ ਪਹੁਲਵਾਲੇ।

ਪਰੰਤੂ ਗੁਰੂ ਨਾਨਕਜੀਦੀ ਸਿੱਖੀ * ਚਰਨ ਪਹੁਲਦੀਸੀ ਏਸੇ ਵਾਸਤੇ ਅੱਜਤੀਕ

* ਅਗਰ ਇਸ ਵਿਸ਼ੇ ਨੂੰ ਵਿਸਤਾਰਦੇ ਸਾਥ ਦੇਖਨਾਂ ਹੋਤਾਂ ਜਨਮਸਾਖੀ ਭਾਈ ਬਾਲੇ ਵਾਲੀ ਸੰਪੂਰਣ ਪੜ੍ਹਦੇਖੋ॥
੧ ਅਬਲ ਨੰਬਰ ਸਹਿਜ ਧਾਰੀ ੨ ਦੂਸਰੇ ਨੰਬਰ ਚਰਨ ਪਹੁਲੀ ੩ ਤੀਸਰੇ ਨੰਬਰ ਖਾਲਸਾ ਖੰਡੇਦੀ ਪਹੁਲ ਵਾਲੇ
ਬਾਰ ਸਿਮਰ ਮਨਾਈ ਖਾਲਸਾ ਖੰਡੇ ਕੀ ਵੇਲਾ। ਗੁਰਦਾਸ ਵਾਰ ੪੮ ਪਉੜੀ ੧

ਉਦਾਸੀ ਅਪਨੇਂ ਸੇਵਕਾਂ ਨੂੰ ਚਰਨ ਪਹੁਲ ਪਿਲਾਂਦੇ ਹਨ।

ਅੱਗੇ ਦੇਖੋ ਸਫਾਂ ੨੮੮ ਸਾਖੀ ਸ੍ਵੇਤ ਦੀਪਦੀ।

ਓਥੋਂਦੇ ਲੋਕ ਗੁਰੂਜੀ ਨੂੰ ਦੇਖਕੇ ਆਂਣ ਚਰਨੀ ਲੱਗੇ ਗੁਰੂਜੀ ਓਹਨਾਂ ਉਪਰ ਖੁਸ਼ੀ ਹੋਏ ਨਾਮ ਦ੍ਰਿੜ੍ਹਾਇਆ ਤੇ ਕਹਾ ਕਰਤਾਰ ਨੂੰ ਸੱਤ ਜਾਨੋ ਜਹਾਂ ਕਹਾਂ ਵਣ ਤ੍ਰਿਣ ਪ੍ਰਮੇਸ੍ਰੁਰ ਸਮਝਨਾਂ ਨਾਮ ਜਪ ਨਾਂ ਆਏ ਸਾਧਦੀ ‡ ਸੇਵਾ ਕਰਨੀ।

ਗੁਰੂਜੀ ਜਿੱਥੇ ਕਿਧਰੇ ਜਾਂਦੇ ਸਾਧੂਮਹਿਮਾਂ ਦਾ ਵਰਨਨ ਕਰਦੇ ਔਰ ਸਾਧੂਆਂ ਦੀ ਸੇਵਾ ਕਰਾਂਦੇਸਨ ਜਿਸ ਕਰਕੇ ਬਹੁਤ ਸਾਰੇ ਸਾਧੂ ਗੁਰੂ ਜੀਦੇ ਸੰਗ ਰਹਿੰਦੇ ਸਨ ਦੇਖੋ ਉਕਤ ਜਨਮਸਾਖੀ ਸਫਾ ੩੫੭ ਸਾਖੀ ੯੨। ਔਰ ਦੇਸਕੀ ਚੱਲੀ ਜਿੱਥੇ ਰਾਜਾਮੀਂਹ ਵਰਸਉਂਦਾਸੀ।

ਗੁਰੂਜੀ ਓਥੇ ਜਾਇ ਡੇਰਾ ਲਾਯਾ ਇੱਕ ਜਿਮੀਦਾਰ ਦੇ ਖੇਤ ਵਿੱਚ ਸ੍ਰੀ ਗੁਰੂਜੀ ਬੈਠ ਰਹੇ ਅਤੇ ਸ੍ਰੀ ਬਾਬੇ ਜੀਦੇ ਨਾਲ ਦਸ ਬਾਰਾਂ ਲੰਗੋਟ ਬੰਧ ਫਕੀਰ ( ਉਦਾਸੀ ) ਰਹਿਨ ਤੇ ਸ੍ਰੀ ਗੁਰੂਜੀ ਉਜਾੜ ਵਿੱਚ ਬੈਠੇ ਰਹਿਣ। §

## ਗੁਰੂਜੀਦੇ ਉਦਾਸੀ ਭੇਖ ਛੱਡਨ ਦਾ ਪ੍ਰਸੰਗ।

ਕਈ ਅਗਯਾਨੀ ਵਾਰ ਭਾਈ ਗੁਰਦਾਸ ਅਤੇ ਨਾਨਕ ਪ੍ਰਕਾਸ਼ ਵਿੱਚ ਲਿਖੇ ਲੇਖ ਨੂੰ ਪੜ ਸੁਣਕੇ ਆਖਿਆ ਕਰਦੇ ਹਨ ਕਿ ਹਾਂਜੀ ਊਂਵ ਤਾਂ ਠੀਕ ਹੀਸ੍ਰੀ ਗੁਰੂ ਨਾਨਕ ਜੀ ਉਦਾਸੀ ਸਾਧੂਸਨ ਪਰ ਅੰਤ ਨੂੰ ਗੁਰੂਜੀਨੇਂ ਉਦਾਸੀ ਭੇਖਦਾ ਤਿਆਗ ਕਰਦਿੱਤਾ ਸੀ। ਜਿਸ ਕਰਕੇ ਗੁਰੂਨਾਨਕ ਪੰਥ ਉਦਾਸੀ ਪੰਥ ਨਹੀ॥

ਗੁਰੂ ਨਾਨਕ ਜੀਨੇਂ ਉਦਾਸੀ ਭੇਖਦਾ ਤਿਆਗ ਕਿਉਂ ਕੀਤਾ ਅਤੇ ਗੁਰੂਨਾਨਕ ਪੰਥ ਕਿਸਤਰਾਂ ਉਦਾਸੀ ਪੰਥ ਹੈ ਇਸ ਪ੍ਰਸੰਗ ਨੂੰ ਅਸੀਂ ਵਿਸਤਾਰ ਦੇ ਸਾਥ ਲਿਖਦੇ ਹਾਂ।

ਜਿਸ ਵਕਤ ਸ੍ਰੀ ਗੁਰੂ ਨਾਨਕ ਜੀ ਨੇ ਉਦਾਸੀ ਭੇਖ ਵਿੱਚ ਰਹਿਕੇ ਦੇਸ ਦੇਸਾਂ ਤਰਾਂ ਵਿੱਚ ਵਿਚਰ ਕੇ ਦੇਸਦਾ ਸੁਧਾਰ ਕੀਤਾ ਅਤੇ ਇਸ ਪ੍ਰਕਾਰ ਦੀ ਕਠਿਨ ਫਕੀਰੀ ਕਮਾਈ ਜੋ ਸਮੂਹ ਭਾਰਤ ਵਰਸ਼ ਵਿੱਚ ਗੁਰੂਜੀਦੀ ਫਕੀਰੀ ਦੀ ਧੂਮਮੱਚਗਈ ਹਿੰਦੂਆਂ

‡ਗੁਰੂ ਨਾਨਕ ਜੀਦੀ ਸਿਖੀ ਚਰਨ ਪਹੁਲ ਦੀ ਕਰੀ ਹੁਈ ਰੀਤੀ ਪ੍ਰਚਲਤ ਸਨ ਸ਼ੁਰ ਔਰ ਠੀਕ ਹੈ ਜਿਸਨੂੰ ਦਸਪਾਤ ਸਾਹੀ ਤਕ ਕਰਾਂਦੇਆਏ ਜਿਸ ਨੂੰ ਹੁਣ ਤਾਂਈ ਉਦਾਸੀ ਸਾਧ ਸੰਤ ਅਪਨੇਂ ਸੇਵਕਸਿਖਾਂ ਨੂੰ ਚਰਨ ਪਹੁਲ ਪਿਲਾਂਦੇ ਹਨ।

§ ਤਬੀਸੇਂ ਉਦਾਸੀ ਸਾਧੂ ਜਮਾਤ ਫੇਰ ਦੇ ਹੈਨ ਤੇਵਹੀ ਰਵਾਜ ਅਜ ਤਕ ਕਰਦੇ ਹਨ।

ਤੋਂ ਇਲਾਵਾ ਬਡੇ ੨ ਮੁਸਲਮਾਨ ਲੋਗ ਭੀ ਗੁਰੂਜੀਦੀ ਫਕੀਰੀ ਦੀ ਸਲਾਘਾ ਕਰਨੇਂ ਲੱਗੇ। ਮੁਲਤਾਂਨ ਦੇ ਪੀਰਾਂ ਨੇਂ ਗੁਰੂਜੀਦੀ ਫਕੀਰੀ ਦੀ ਇਸ ਪ੍ਰਕਾਰ ਸਲਾਘਾਕੀਤੀ ਦੇਖੋ ਨਾਨਕ ਪ੍ਰਕਾਸ਼ ਅਧਿਯਾਇ ੩੭ ਉਤਰਾਰਧ॥

ਬੰਦਹਿ ਹਾਥ ਪੀਰ ਪੁਨ ਕਹਿਹੀ – ਧੰਨ ਧੰਨ ਸ੍ਰੀ ਨਾਨਕ ਅਹਿਹੀ।
ਬੈਠਿਸੁਧਾ ਸਮਮ੍ਰਿਤ ਦੁਖਟਾਰੇ – ਰਾਵਰ ਕੋ ਅਮੋਘ ਦਰਸਾਰੇ।
ਧੰਨ ਫਕੀਰੀ ਤੁਮ ਜੋ ਕਮਾਈ – ਹੈ ਜਿਸਕੀ ਏਹ ਵਡ ਵਡਿਆਈ।
ਸਰਬ ਜਗਤਕੀਜੋ ਗੁਰਿਆਈ – ਸੋ ਤੁਮਰੀ ਲਾਇਕ ਬਨਿਆਈ।
ਕਲੀਕਾਲ ਨਰ ਦੇ ਉਪਦੇਸ਼ਾ – ਕੋਟ ਓਧਾਰੇ ਸ੍ਰੀ ਜਗਤੇਸ਼ਾ।
ਅਹੈ ਫਕੀਰੀ ਜਾਕੋ ਨਾਮ – ਜੋ ਕੀਨੀ ਤੁਮ ਕਰਨਾ ਧਾਮ॥

ਅੰਤ ਨੂੰ ਗੁਰੂ ਜੀਨੇਂ ਕਰਤਾਰ ਪੁਰ ਆਕੇ ਉਦਾਸੀ ਭੇਖਦੀ ਵਿਸ਼ੇਸ਼ ਬ੍ਰਿਧੀ ਕਰਨ ਵਾਸਤੇ ਜਾਂਦੀ ਵਾਰ ਉਦਾਸੀ ਭੇਖ ਉਤਾਰਕੇ ਗੁਰੂਅੰਗਦਜੀਨੂੰ ਧਾਰਨ ਕਰਵਾਦਿੱਤਾ

ਭਾਈ ਗੁਰਦਾਸਜੀ ਵਾਰ ਇੱਕ ਪਉੜੀ ੩੮ ਵਿੱਚ ਇਸ ਪ੍ਰਸੰਗ ਨੂੰ ਅਉਂ ਲਿਖਦੇ ਹਨ।

ਬਾਬਾ ਆਯਾ ਕਰਤਾਰਪੁਰ ਭੇਖ* ਉਦਾਸੀ ਸਗਲ ਉਤਾਰਾ।
ਪਹਿਰਸੰਸਾਰੀ ਕੱਪੜੇ ਮੰਜੀ ਬੈਠ ਕੀਆ ਅਵਤਾਰਾ।
ਉਲਟੀਗੰਗ ਵਹਾਈ ਉਨ ਗੁਰ ਅੰਗਦ ਸਿਰ ਉਪਰ ਧਾਰਾ।

ਕਈ ਲੋਕ ਗੁਰੂਜੀਨੂੰ ਉਦਾਸੀ ਭੇਖ ਧਾਰਆ ਮੰਨਕੇ ਫਿਰ ਉਤਾਰਿਆ ਮੰਨਦੇ ਹੈਨ ਸੋ ਉਨਾਂਦੀ ਭੁਲ ਹੈ ਜਿਸਦਾ ਪ੍ਰਸੰਗ ਸ੍ਰੀਗੁਰੂਨਾਨਕ ਜਨਮਸਾਖੀ ਵਡੀ ਭਾਈ ਬਾਲੇਵਾਲੀ ਵਿਚਵਿਕ੍ਰਮ ਸੰ० ੧੯੬੩ ਰਾਇ ਸਾਹਿਬਮੁਨਸੀ ਗੁਲਾਬਸਿੰਘ ਐਂਡਸਨਜ਼ ਮੁਫੀਦ ਆਮ ਪ੍ਰੇਸ ਲਾਹੌਰਮੇਂ ਛਪੀ ਪ੍ਰਸ੍ਰ ੫੮੧ ਮੇਂ ਇਉਂ ਲਿਖਯਾਂ ਹੈ ਯਦ "ਗੁਰੂ ਨਾਨਕਜੀ ਕਰਤਾਰਪੁਰ ਆਏ ਮਾਤਾ ਪਿਤਾ ਨੁ ਭੀ ਅਪਨੇਂ ਮੋਹਕਰ ਦੁਖੀ ਦੇਖ ਉਥੇ ਮੰਗਵਾਂਲੀਯਾ" ਗੁਰੂਜੀ ਨੂੰ ਉਦਾਸੀ ਭੇਖ ਵਿਚ ਰਹਿਦੇਨੂੰ ਦੇਖਤੇ ਅਨੇਕ ਲੋਕ ਦ੍ਰਸੰਨ ਕਰਨਆਂਵਦੇ ਤੇ ਗੁਰੂਜੀ ਉਨਾਂਨੂੰ ਧਰਮ ਉਪਦੇਸ ਦਿੰਦੇ ਰਹਿੰਦੇ ਇਕ ਦਿਨ ਗੁਰੂਜੀਨੇਂ

*ਇਸ ਪ੍ਰਸੰਗ ਤੋਂ ਗੁਰੂਜੀਦਾ ਉਦਾਸੀ ਭੇਖ ਤਿਆਗਨਾਂ ਸਿੱਧ ਨਹੀ ਹੁੰਦਾ ਸਗੋਂ ਸਾਰੀ ਉਮਰ ਉਦਾਸੀ ਭੇਖਵਿੱਚ ਰਹਿਕੇ ਜਾਂਦੀ ਵੇਰ ਅਪਨੇਂ ਉਤਰਾ ਧਿਕਾਰੀ ਅੰਗਦ ਜੀਦੇ ਸਿਰ ਉਦਾਸੀ ਭੇਖਦੇ ਪ੍ਰਚਾਰ ਦਾ ਭਾਰ ਰੱਖਨਾਂ ਇਸਤੋਂ ਗੁਰੂਜੀਦੇ ਉਦਾਸੀ ਹੋਨਦੀ ਹੋਰਭੀ ਪੁਸ਼ਟੀ ਹੁੰਦੀ ਹੈ।

ਕਾਲੂਜੀ ਨੂੰ ਨਾਮ ਵਿਚ ਲਗਾ ਉਨਵਾਸ੍ਤੇ ਕਹਿੰਦੇ ਰਹੇ ਤਦ ਪਿਤਾਜੀ ਕਹਿਨ ਲਗੇ " ਹੇ ਬੇਟਾ ਤੂੰ ਮਹਾਂ ਪੁਰਖ ਹੂਆ ਅਤੇ ਅਸਾਂ ਤੈਨੂੰ ਜਾਤੋ ਨਹੀਂ ਪਰ ਬੱਚਾ ਸਾਡਾ ਕਿਆ ਹਾਲਹੋਵੇਗਾ ਅਤੇ ਨ ਅਸਾਂਪ੍ਰਮੇਸ਼ਰਦਾ ਨਾਮਹੀ ਕਦੀ ਲਿਆਹੈ ਤਾਂ ਸ੍ਰੀਗੁਰੂਜੀਨੇ ਸਹਿਜ ਸੁਭਾਵਕ ਆਖਿਆ ਹੇ ਪਿਤਾਜੀ ਜੋ ਸਾਡਾ ਹਾਲ ਸੋ ਤੁਸਾਡਾ ਹਾਲ ਤਾਂ ਏਹ ਸੁਣਕੇ ਕਾਲੂਨੇਂ ਸ੍ਰੀ ਗੁਰੂ ਨਾਨਕ ਜੀਦੇ ਅਗੇ ਮਥਾ ਟੇਕਿਆ ਤਾਂ ਗੁਰੂ ਨਾਨਕਜੀ ਮਾਤਾ ਪਿਤਾ ਉਪਰਦਯਾਲ ਹੋਏ ਤਾਂ ਲਗੇ ਵਾਹਿਗੁਰੂ ਵਾਹਿਗੁਰੂ ਜਪਣ ਤਾਂ ਸ੍ਰੀਬਾਬਾਜੀ ਕਰਤਾਰਪੁਰ ਵਿਚ ਬੈਠਕਰ ਉਦਾਸੀ ਭੇਖ ਦੂਰ ਕਰਕੇ ਤੇ ਗ੍ਰਸਤੀਆਂ ਦਾ ਬਾਣਾ ਪੈ ਹਰਿਆ ਸੁੰਦ੍ਰ ਕਪੜੇ ਪੈਹਰੇ ਪਿਤਾਜੀਕੀ ਆਗਜਾ ਮੰਨ ਕਰ ਮੰਜੀ ਉਪਰ ਬੈਠਕਰ ਸਿਖਾਂ ਨੂੰ ਲਗੇ ਉਪਦੇਸ਼ ਦੇਵਨ ਔਰ ਬਾਣੀ ਉਚਾਰੀ ਜਿਸ ਵਾਣੀਕੋ ਪੜਕੇ ਸਿਖਾਂਦੇ ਮਨ ਵਿਚ ਉਜਾਲਾ ਹੋਵੇ ਦਿਨਦਿਨ ਸੰਗਤਾਂ ਚਲੀਆਂ ਔਨ ਤਾਂ ਸ੍ਰੀਗੁਰੂਜੀਕਾ ਦਰਸ਼ਨ ਕਰਨ ਤੇ ਆਪਣਾ ਉਧਾਰ ਕਰਨ ਅਤੇ ਸਾਧ ਸੰਗਤ ਇਕਠੀ ਹੋਵੇ ਤੇ ਗਜਾਨ ਚਰਚਾ ਕਰਨੀ ਅਠੀ ਪਹਰੀ ਤੇ ਸ੍ਰੀਗੁਰੂਜੀਕੇ ਮਾਤਾ ਪਿਤਾ ਸਤਸੰਗ ਕਰਨ ਔਰ ਦੂਰੋਂ ਦੂਰੋਂ ਸੰਗਤਾਂ ਆਵਣ ਔਰ ਦਰਸ਼ਨ ਕਰਨ ਨਾਮਕਾ ਜਹਾਜ਼ ਸ੍ਰੀਗੁਰੂਨਾਨਕਜੀ ਸੰਸਾਰਮੇਂ ਚਲਾਯਾ ਜੋ ਕੋਈ ਇਸ ਜਹਾਜ਼ ਉਪਰ ਅਸਵਾਰੀ ਕਰਤਾ ਹੈ ਸੋਈ ਗਤੀਕੋ ਪ੍ਰਾਪਤ ਹੋਵੇ ਤੇ ਸ੍ਰੀਗੁਰੂਨਾਨਕਜੀ ਚਰਨ ਪਾਹੁਲ ਦੇਕਰ ਸਿਖਾਂਕੋ ਸਤਿਨਾਮਕਾ ਉਪਦੇਸ਼ ਦੇਵਨ ਨਿਤਾਪ੍ਰਤਸਿਖ ਆਵਨ ਦਰਸ਼ਨ ਕਰਨ ਨਾਮ ਜਪਣ "।

ਨੋਟ –ਇਸ ਕਥਨ ਨਾਲ ਕੋਈ ਉਦਾਸੀਭੇਖ ਛਡ ਨਹੀਂਦਿਤਾ ਮਾਤਾ ਪਿਤਾਦੇ ਮੋਹਨੂੰ ਵੇਖਕੇ ਤੇ ਉਨਾਂਦੇ ਉਤੇ ਦਯਾਲਤਾਦੇ ਕਾਰਨ ਉਨਾਂਨੂੰ ਖੁਸ਼ਕਰਨ ਲਈ ਭਗਵਾਂ ਵਸਤ੍ਰ ਉਤਾਰ ਗ੍ਰਹਸਤੀਆਂਦਾ ਬਾਣਾਂ ਸੁਪੇਦ ਸੁੰਦ੍ਰ ਕਪੜੇ ਪੈਹਰੇ ਪਿਤਾਜੀਕੀ ਆਗਜਾ ਮੰਨੀ ਸੰਸਾਰ ਵਿਚ ਮਾਤਾ ਪਿਤਾਦੀ ਆਗਯਾ ਅਸੀਂ ਨਹੀਂ ਮੰਨਾਗੇ ਤੋਂ ਅਗੇ ਲੋਕੀ ਮਾਤਾ ਪਿਤਾਦਾ ਕਿਵੇਂ ਕਹਿਨਾਂ ਮੰਨੂਗੀ ਇਸ ਉਪਦੇਸਦੇ ਮਤਲਬਨੂੰ ਰਖਕੇ ਚਿਟੇ ਕਪੜੇ ਕੀਤੇ ਜੇਕਰ ਗੁਰੂਨਾਨਕਜੀਨੇਂ ਉਦਾਸੀ ਭੇਖ ਉਤਾਰਿਆ ਹੁੰਦਾ ਤਾਂ ਕਾਲੂ ਪੁਤ੍ਰ ਨੂੰ ਪਲਟਕੇ ਕਿਵੇਂ ਮਥਾ ਟੇਕਿਦਾ ਇਕੇ ਪੁਤ੍ਰ ਮੇਂ ਮਾਤਾ ਪਿਤਾਦਾ ਮੋਹ ਵੇਖਕੇ ਦਯਾਲ ਹੋਕੇ ਉਸਦੇ ਖੁਸੀ ਵਾਸ੍ਤੇ ਏਹ ਕੀਤਾ ਜੇਕਰ ਉਦਾਸੀ ਭੇਖ ਉਤਾਰਿ ਦਿਤਾ ਹੂੰਦਾ ਤਾਂ ਮੰਜੀ (ਗਦੀ) ਉਤੇ ਕਿਵੇਂ ਬੈਠਕੇ ਸਿਖਾਂਨੂੰ ਉਪਦੇਸ ਦਿੰਦੇਤੇ ਲੋਕੀ ਕਿਵੇਂ ਮੰਨਦੀ ਤੇ ਦਿਨ ਦਿਨ ਸੰਗਤਾਂ ਕਿੰਵੇਂ ਚਲੀਆ ਆਵਦੀ ਤੇ ਦਰਸ਼ਨ ਕਰਨਤੇ ਆਪਣਾ ਉਧਾਰ ਕਰਨਤੇ ਉਨਾਂਦਾ

ਵਚਨ ਮੰਨਕੇ ਲੋਕੀ ਗੁਰੂਜੀ ਦੀ ਬਾਨੀ ਉਚਾਰਨ ਕੀਤੀ ਹੁਈ ਨੂੰ ਸੰਗਤ ਨਿਤਾਪ੍ਰਤਿ ਜਪਾਦਿ ਪਾਠ ਕਰਦੇ ਤੇ ਗ੍ਰਿਹਸਥਾਂਦਾ ਕਹਿਨਾਂ ਗ੍ਰਿਹਸਥ ਨਹੀਂ ਮੰਨਦੇ ਭਾਈ ਨੂੰ ਭਾਈ ਜਾਣਕੇ ਬਰਾਬਰਦਾ ਤੇ ਉਪਦੇਸਦਾ ਅਸਰ ਨਹੀਂ ਪੜਦਾ ਇਸਥੀਂ ਵੀਂ ਜਾਣੀਂ ਦਾ ਹੈ ਭੇਖ ਨਹੀਂ ਉਤਾਰਿਆਸੀ ਦੂਜੀ ਭੇਖਦੀ ਨਉਤਾਰਣਦੀ ਦ੍ਰਿੜਤਾ ਏਹ ਹੈ ॥

ਲੋਕ ਸਾਧੂ ਮਹਾਂਤਮਾਂ ਜਾਨ ਸੰਗਤ ਕਰਣੇਂ ਆਵਦੇ ਇਸਥੇ ਭੀ ਸਾਬਤ ਹੈ ਭੇਖ ਨਹੀਂ ਉਤਾਰਿਆ ਸਾਧ ਹੀਂ ਬਨੇ ਰਹੇ ਦੂਜੀ ਗੁਰੂਜੀ ਚਰਨ ਪਾਹੁਲ ਦੇਕਰ ਸਿਖਾਂ ਕੋ ਸਤਿਨਾਮਕਾ ਉਪਦੇਸ ਦਿੰਦੇ ਸੀ ਜੇਕਰ ਸਾਧ ਭੇਖ ਨ ਹੁੰਦਾ ਤਾਂ ਲੋਕੀ ਗੁਰੂਜੀਦੇ ਚਰਨ ਪਾਹੁਲ ਕਿਵੇਂ ਲੇਂਦੇ ਤੇ ਕਿਵੇਂ ਸਤਿਨਾਮਦਾ ਉਪਦੇਸ ਲਿੰਦੇ ਗ੍ਰਿਹਸਥ ਥੀਂ ਗ੍ਰਿਹਸਥ ਪਾਸੋਂ ਕਦੀ ਵੀ ਚੂਨਾਂਦੀ ਪਾਹੁਲ ਨਹੀਂ ਲੇਸਕਦਾ ਸਾਧੂ ਪਾਸੋਂ ਹੀਂ ਲੇਸਕਦਾ ਹੈ ਇਸਥੀ ਵੀਂ ਸਬੂਤ ਹੈ ਕਿ ਗੁਰੂਜੀਨੇਂ ਉਦਾਸੀ ਭੇਖ ਕਾਇਮ ਹੀ ਰਖਜਾ ਹੈ ਇਸਦੀ ਪ੍ਰੋੜ੍ਹਤਾ ਕਰਨ ਵਾਸ੍ਤੇ ਸੰਤ ਗੁਰਦਾਸਜੀ ਅਪਨੀ ਵਾਰ ਵਿਚ ਇਉਂ ਲਿਖਦੇ ਹਨ –

ਮੂਲ:– ਮੇਲਾ ਸੁਣ ਸ਼ਿਵ ਰਾਤ੍ਰ ਦਾ ਬਾਬਾ ਅਚਲਵਟਾਲੇ ਆਈ। ਦਰਸ਼ਨ ਵੇਖਨ ਕਾਰ ਨੇ ਸਗਲੀ ਉਲਟਪਈ ਲੋਕਾਈ ਪਹਿਲੀਵਾਰ ਪਉੜੀ ੩੯।

ਗੁਰੂਜੀ ਅਚਲਵਟਾਲੇ ਸ਼ਿਵਰਾਤ੍ਰੀਦਾ ਮੇਲਾ ਸੁਨਕੇ ਗਏ ਜਿਥੇ ਖਟਦ੍ਰਸਨ ਜੋਗੀ ਆਦਿਕ ਆਏਥੇ ਉਥੇ ਗੁਰੂਨਾਨਕਜੀਨੂੰ ਮਾਤਾ ਪਿਤਾਦੀ ਆਗਯਾ ਦਯਾਲਤਾਦੇ ਅਧੀਨ ਹੁਏ ਚਿਟੇਕਪੜੇ ਪਹਿਰੇ ਦੇਖੇ ਤੇ ਭਗਵੇਂ ਵਸਤ੍ਰ ਉਤਰੇ ਦੇਖ ਭੰਗਰਨਾਥਨੇ ਟੋਕਚ ਲਾਈ।

(੧) ਮੂਲ:– ਖਾਧੀ ਖੁਨਸ ਜੋਗੀਸਰਾਂ ਗੋਸਟ ਕਰਨ ਸਭੇ ਉਠਆਈ।
(੨) ਪੁਛੇ ਜੋਗੀ ਭੰਗ੍ਰਨਾਥ ਤੁਹਿ ਦੁਧ ਵਿਚ ਕਿਉਂ ਕਾਂਜੀ ਪਾਈ।
(੩) ਫਿੱਟਿਆ ਚਾਟਾ ਦੁਧਦਾ ਰਿੜ ਕਿਆ ਮਖੱਣ ਹਥ ਨ ਆਈ।
(੪) ਭੇਖ ਉਤਾਰ ਉਦਾਸਦਾ ਵਤਕਿਉਂ ਸੰਸਾਰੀ ਰੀਤਚਲਾਈ।

(੧) ਅਰਥ:– ਜੋਗੀਸਰਾਂ ਗੁਸਾ ਖਾਇਕੇ ਉਠਕੇ ਸਭੇ ਗੋਸ੍ਟ ਕਰਨ ਆਏ

(੨) ਤਦ ਭੇਗਰਨਾਥ ਜੋਗੀ ਨੇਂ ਪੁਛਿਆ ਤੈਨੇ ਦੁਧ ਵਿਚ ਕਾਂਜੀ ਕਿਉਂ ਪਾ ਦਿਤੀ ਹੈ।

(੩) ਏਹ ਚਾਡੀ ਦੁਧ ਦੀ ਫਿਟਿ ਗਈ ਹੈ ਇਸ ਦੇ ਰਿੜਕਨ ਤੇ ਮਖਨ ਹਥ ਨਹੀਂ ਆਵਸੀ।

(੪) ਤੈਨੇ ਉਦਾਸੀ ਦਾ ਭੇਖ ( ਸੇਲੀਟੋਪੀ ਭਗਵਾਂਵਸ੍ਤ੍ਰ ) ਉਤਾਰ ਕਰਕੇ ਫਿਰ

ਸੰਸਾਰੀ ਰੀਤਿ ਕਿਉਂ ਚਲਾਈ ਹੈ।

ਨੋਟ–ਸ੍ਰੀ ਗੁਰੂਜੀ ਨੇਂ ਉਦਾਸੀ ਭੇਖ ਦੇ ਉਤੇ ਟੋਕ ਸੁਨਕੇ ਤੇ ਸੰਸਾਰੀ ਰੀਤ ਨੂੰ ਸਿਧ ਕਰਦੇ ਵੇਖਕੇ ਬਹੁਤ ਗੁਸੇ ਹੋਕੇ ਟੋਕ ਦੇ ਨਾਲ ਦਾ ਜਵਾਬ ਦਿਤਾ।

(੫) ਮੂਲ:– ਨਾਨਕ ਆਖੇ ਭੰਗਰਨਾਥ ਤੇਹੀ ਮਾਉਂ ਕੁਚੱਜੀ ਆਈ

(੬) ਭਾਂਡਾ ਧੋਇਨ ਜਾਤਿਓਨ ਭਾਇ ਕੁਚੱ ਜੇ ਫੁਲਸੜਾਈ। ੪੦।

(੫) ਅਰਥ:– ਗੁਰੂ ਨਾਨਕ ਜੀਨੇਂ ਭੰਗਰਨਾਥ ਨੂੰ ਆਖਿਆ ਤੇਰੀ ਬੁਧੀ ਸੁਧ ਨਹੀਂ ਯਾਂਨੇਂ ਅਕਲਵੰਦੀ ਨਹੀਂ।

(੬) ਹਿਰਦੇ ਰੂਪੀ ਭਾਂਡੇ ਨੂੰ ਧੋਣੇ ਦੀ ਜਾਚ ਨਹੀਂ ਆਈਹੈ ਮੂਰਖਤਾਦੇ ਨਾਲ ਦੁਧ ਨੂੰ ਯਾਂ ਗਯਾਨ ਦੇ ਵਿਚਾਰ ਫੁਲਾ ਨੂੰ ਸਾੜ ਬੈਠਾ ਹੈ।

ਨੋਟ–ਤੂੰ ਅਪਨੇਂ ਵਲ ਭੀ ਧਿਆਨ ਦੇਕਰ ਦੇਖ ਤੇਰੇ ਵਲ ਭੀ ਤੋਂ ਓਹੀ ਗਲ ਹੈ ਜੋ ਅਸਾਨੂੰ ਕਹਿੰਦਾ ਹੈ ਵਿਚਾਰ ਕਰਕੇ ਦੇਖ।

(੭) ਮੂਲ:–ਹੋਇ ਅਤੀਤ ਗ੍ਰਿਹਸਤਤਜ ਫਿਰ ਉਨਹੂੰਕੇ ਘਰ ਮੰਗਨ ਜਾਈ।

(੮) ਬਿਨ ਦਿਤੇ ਕੁਛ ਹੱਥ ਨ ਆਈ ਵਾਰ ਪਹਿਲੀ ਪਉੜੀ ੪੦॥

(੭) ਅਰਥ:– ਤੂੰ ਤਿਆਗੀ ਵਿਰਕਤ ਹੋਕੇਤੇ ਗ੍ਰਿਹਸਥ ਨੂੰ ਵੀ ਤਿਆਗ ਦਿਤਾ। ਫਿਰ ਉਨ੍ਹਾ ਹੀ ਗ੍ਰਿਹਸਥੀਆਂ ਦੇ ਘਰ ਬੂਹੇ ਮੰਗਨ ਲਈ ਜਾਂਦੇ ਹੋ।

(੮) ਅਤੇ ਉਨ੍ਹਾਂ ਦੇ ਦਿਤੇ ਬਿਨਾਂ ਕੁਛ ਪ੍ਰਾਪ੍ਤ ਨਹੀਂ ਹੂੰਦਾ।

ਨੋਟ– ਗੁਰੂ ਨਾਨਕ ਜੀਕੇ ਏਹ ਵਚਨ ਸੁਨ ਕਰ ਬਹੁਤ ਦੁਖੀਹੁਏ ਤੇ ਇਨਾਂਦੇ ਪਿਛੜੇ ਪੜਦੇ ਖੋਲਨਵਾਸ੍ਤੇ ਇਨਾਂ ਦੇ ਗੁਰਾਂ ( ਸੰਤਰੈਣ ) ਜੀਦਾ ਨਾਮ ਨ ਲੇਕਰ ਇਨਾਂਦੇ ਪਿਛਲੇ ਪਿਉ ਦਾ ਨਾਮ ਤੇ ਬੇਦੀਆ ਦੇ ਬੰਸ ਖਤ੍ਰੇਟਾ ਨਾਨਕ ਨਾਮ ਐਸਾ ਕਹਿ ਟੋਕ ਦਿੰਦੇ ਹੁਏ ਤੇ ਕਰਾਮਾਤ ਦਿਖਾਵਨੇਂ ਲਗ ਪਏ ਤੇ ਮੁਖੋਂ ਕਹਿਨ ਲਗ ਪਏ ਕਿ ਇਸਨੇਂ ਖਟਦ੍ਰਸੰਨ ਕਉ ਬਹੁਤ ਦੁਖ ਦੀਆ ਹੈ ਅਸੀਂ ਭੀ ਇਸਕੋ ਦੁਖ ਦੇਆਂਗੇਲਗੇ ਭਯ ਦਿਖਾਉਣ।

ਮੂਲ:– ਏਹਸੁਣ ਬਚਨ ਜੁਗੀਸ਼ਰਾਂਮਾਰ ਕਿਲਕਬਹੁਰੂਅ ਉਠਾਈ। ਖਟ ਦਰਸ਼ਨ ਕਉ ਖੇਦਿਆ ਕਲਿਜੁਗ ਬੇਦੀ ਨਾਨਕ ਆਈ। ਸਿੱਧ ਬੋਲਨ ਸਭ ਅਉਖਧੀਆਂ ਤੰਤ੍ਰ ਮੰਤ੍ਰ ਕੀ ਧੁਨੋ ਚੜ੍ਹਾਈ। ਰੂਪ ਵਟਾਯਾ ਜੋਗੀਆਂ ਸਿੰਘ ਬਾਘ ਬਹੁ ਚਲਿਤਾਦਿਖਾਈ। ਇਕ ਪਰ ਕਰਕੇ ਉਡਰਨ ਪੰਖੀ ਜਿਵੇਂ ਰਹੇ

ਲੀਲਾਈ। ਇਕ ਨਾਗ ਹੋਇ ਪਵਨ ਛੋਡ ਇਕ ਨਾ ਵਰਖਾ ਅਗਨ ਵਸਾਈ। ਤਾਰੇ ਤੋੜੇ ਭੰਗਰਨਾਥ ਇਕ ਚੜ ਮਿਰਗਾਨੀ ਜਲ ਤਰਜਾਈ। ਸਿੱਧਾਂ ਅਗਨਿਨ ਬੁਝੈ ਬੁਝਾਈ ਵਾਰ ਪਹਿਲੀ ਪਉੜੀ ੪੧

ਮੂਲ:- ਸਿਧ ਬੋਲੇ ਸੁਣ ਨਾਨਕਾ ਤੁਹ ਜਗਨੂੰ ਕਰਾਮਾਤ ਦਿਖਲਾਈ। ਕੁਝ ਦਿਖਾਇ ਅਸਾਨੂੰ ਭੀ ਤੂੰ ਕਿਉਂ ਢਿਲ ਅਜੇ ਹੀ ਲਾਈ। ਬਾਬਾ ਬੋਲੇ ਨਾਥਜੀ ਅਸਾਂ ਵੇਖੇ ਜੋਗੀ ਵਸਤੁ ਨਕਾਈ। ਵਾਰ ੧ ਪਉੜੀ ੪੨

ਨੋਟ- ਜਦ ਅਨੇਕ ਕਰਾਮਾਤਾਂ ਵਿਖਾਈਆ ਤੇ ਗੁਰੂਜੀ ਨੂੰ ਅਚਲ ਅਡੋਲ ਵੇਖ ਕੇ ਅਤੇ।

ਗੁਰੂਜੀ ਨੂੰ ਸਿਧਾਂਨੇਂ ਬਹੁਤ ਆਖਆਂ ਕਿ ਅਸਾਂ ਨੂੰ ਕਰਾਮਾਤ ਦਿਖਾਓ ਕਿਉ ਢਿਲ ਲਾਤੀ ਹੈ ਬਾਬੇ ਨੇਂ ਜਵਾਬ ਦਿਤਾ ਅਸੀਂ ਬਹੁਤ ਕੁਛ ਤੁਸਾਡੀ ਕਰਾਮਾਤਾਂ ਦੇਖੀਆਂ ਹਨ ਜੋਗੀ ਕੁਝ ਵਸਤੁਨਹੀਂ ਜੋਅਸਾਨੂੰ ਚਲਾਇ ਨਹੀਂ ਸਕੇ ਹੈਨ ਫਿਰਸਿਧਾਨੇਂ ਆਖਯਾ ਤੁਸੀ ਕਰਾਮਾਤ ਦਿਖਾਓ ਤਦ ਗੁਰੂਜੀ ਕਰਾਮਾਤ ਨੂੰ ਟਾਲਦੇ ਰਹੇ ਸਤਿ ਨਾਮ ਦੀ ਮਹਿਮਾ ਉਚੀ ਕਹੀ॥

ਮੂਲ:-ਬਾਬਾ ਬੋਲੇਨਾਥਜੀ ਸ਼ਬਦ ਸੁਨਹੁ ਸਚ ਮੁਖਹੁ ਅਲਾਈ। ਬਾ ਝਹੁ ਸੱਚੇ ਨਾਮ ਦੇ ਹੋਰ ਕਰਾਮਾਤ ਅਸੱਥੇ ਨਾਹੀ। ਸਤਿਨਾਮ ਬਿਨਬਾਦ ਰਛਾਈ॥ ਵਾਰ ੧ ਪਉੜੀ ੪੩।

ਇਸ ਥੀਂ ਪਿਛੋਂ ਸ੍ਰੀ ਗੁਰੂਜੀ ਵਲ ਕਰਤਾਰਪੁਰ ਆਏਤੇ ਭੰਗਰਨਾਥ ਸਾਰੇ ਅਪਨੇ ਗੁਰੂ ਗੋਰਖਨਾਥ ਕੋਲ ਆਇ ਸਾਰਾ ਹਾਲ ਕਹਾ ਤੇ ਕਰਾਮਾਤ ਇਸਦੀ ਚਲਕੇ ਦੇਖੀਏ ਗੋਰਖ ਨੇਂ ਸਾਰੇ ਸਿਧਾਂ ਹੋਰਾਂ ਨੂੰ ਵੀ ਬੁਲਾਇਕੇ ਚਲਨ ਵਾਸ੍ਤੇ ਆਖਯਾ ਔ ਉਦਾਸੀ ਭੇਖਦੀ ਪਰੀਖਯਾ ਕਰਨ ਚਲਿਆ ਜੇਕਰ ਸਾਧੂ ਉਦਾਸੀ ਭੇਖ ਬਨਯਾ ਰਹਿਆ ਤਾਂ ਉਸਦੇ ਅਸੀਂ ਪੈਰੀ ਪਵਾਂਗੇ ਇਸਦੀ ਪ੍ਰੌਢਤਾ ਦੇ ਵਾਸ੍ਤੇ ਜਨਮਸਾਖੀ ਭਾਈ ਬਾਲੇ ਵਾਲੀ ਸਭ ਤੋਂ ਵਡੀ ਮੁਫੀਦ ਆਮ ਪ੍ਰੇਸ ਮੇਂ ਵਿ० ਸੰ० ੧੯੬੩ ਦੀ ਛਪੀ ਰਾਇਸਾਹਿਬ ਮਨਸੀ ਗੁਲਾਬਸਿੰਘ ਐਂਡ ਸਨਜ਼ ਦੇ ਪ੍ਰੇਸ ਵਿਚ ਜਿਸਦਾ ਸਫਾ੫੮੩ ਸਾਖੀ੧੬੪ਸਿਧਾਂ ਨਾਲ ਕਰਤਾਰਪੁਰ ਹੋਈ "ਤਾਂ ਭਾਈ ਬਾਲਾ ਕਹੇਹੇ ਗੁਰੂ ਅੰਗਦ ਜੀ ਇਕ ਦਿਨ ਸਿਧਾਂ ਦੀ ਮੰਡਲੀ ਵਿਚ ਬੈਠਿਆਂ ਗੋਰਖ ਨੇ ਕਹਾਹੇ ਸਿਧੋ ਜਤੀਓ ਇਕ ਮਾਤ ਲੋਕਮੇਂ ਨਾਨਕ ਤਪਾ (ਤਪਸ੍ਵੀ) ਹੋਯਾ ਹੈ ਉਸਨੇ ਸੰਪੂਰਨ ਸਾਧ ਹਿੰਦੂ ਮੁ

ਸਲਮਾਨ ਸਭ ਜਿਤੇ ਹਨ ਅਤੇ ਕਿਸੇ ਸਾਧ ਨੇਂ ਉਨਕੋ ਨਹੀਂ ਰੋਕਿਆ ਤਾਂ ਸਿਧਾਂ ਕਿਹਾ ਚਲੋ ਗੁਰੂਜੀਇਕ ਵਾਰ ਇਕਠੇ ਹੋਇ ਕਰ ਉਨਕੋ ਪੁਛੀਏ ਅਤੇ ਕੋਈ ਐਸੀ ਤਰਾਂ ਕਰੀਏ ਜਿਸ ਤਰਾਂ ਨਾਲ ਓਹ ਝੂਠੇ ਹੋਜਾਵਨ ਜਦ ਏਹ ਕੌਂਸਲ ਮੰਡਲੀ ਵਿ ਚ ਹੋਈ ਤਾਂ ਮੰਗਲਨਾਥ ਨੇ ਕਿਹਾ ਗੁਰੂਜੀ ਅਗੇ ਨਾਨਕ ਤਪਾ (ਤਪਸ੍ਵੀ) ਹੈ ਆਪ ਸਭ ਕੁਛ ਜਾਨਤੇ ਹੋ ਪਰ ਸਿਧ ਹੰਕਾਰ ਕੇ ਭਰੇ ਸਭ ਇਕਠੇ ਹੋਇ ਕਰ ਕਰਤਾਰ ਪੁਰ ਵਿਚ ਆਇ ਪ੍ਰਾਪਤ ਹੂਏ ਅਗੇ ਗੁਰੂ ਨਾਨਕਜੀ ਮੰਜੀ (ਗਦੀ) ਉਪਰ ਬੈਠੇ ਹਨ ਤਾਂ ਸਿਧਾਂ ਆਇ ਕੇ ਆਦੇਸ ਆਦੇਸ ਕੀਤੀ ਤਾਂ ਗੁਰੂਜੀ ਕਹਾ ਆਓ ਸਿਧੋਜਤੀ ਓ ਤਪੀਓ ਆਦੇਸ ਨਿਰੰਕਾਰਜੀ ਕੋ ਆਦੇਸ ਆਈਏ ਬੈਠੀਏ ਜੀ ਤਾਂ ਸਿਧਾਂ ਬੈਠ ਕਰ ਚਰਚਾਕੀਤੀ ਤਾਂ ਫੇਰ ਕਹਿਓਨੇ ਗੁਰੂਜੀ ਸਾਨੂੰ ਕੁਛ ਕਰਾਮਾਤ ਵਖਾਓ ਤਾਂ ਸ੍ਰੀ ਗੁਰੂਜੀ ਕਹਿਆ ਭਾਈ ਕਰਾਮਾਤ ਤਾਂ ਨਾਮ ਕਹਿਰ ਦਾ ਹੈ ਤਾਂ ਸਿੱਧਾਂ ਕਹਿਆ ਗੁਰੂ ਜੀ ਅਸੀ ਲੁਕਨੇ ਹਾਂ ਤੁਸੀ ਸਾਨੂੰ ਲੱਭੋ ਅਤੇ ਫੇਰ ਤੁਸਾਂ ਲੁਕਣਾਂ ਤੇ ਅਸੀ ਲਭਾਂਗੇ ਤਾਂ ਸਿੱਧ ਸਭਜਾਇ ਲੁਕੇ ਕੋਈ ਪਤਾਲ ਕੋਈਅਕਾਸ ਸੋਗੁਰੂਜੀ ਸਤਿਨਾਮਕਹਿ ਕਰ ਜਿਉਂ ਪੌਣ ਕੋ ਖਿਚਿਆ ਸਭ ਖਿੱਚੇ ਆਏ ਤਾਂ ਗੋਰਖ ਪਤਾਲ ਵਿੱਚ ਜਾਇਕੇ ਮੱਛਰ ਦਾ ਰੂਪ ਧਾਰ ਬੈਠਾ ਤਾਂ ਸ੍ਰੀ ਗੁਰੂਜੀ ਐਸਾ ਕੀਤਾ ਜੋ ਜਿਸ ਪੱਥਰ ਵਿਚ ਲੁਕਿਆ ਸੀ ਉਸਦੇ ਸਮੇਤ ਚੁੱਕਿਆ ਚਲਿਆ ਆਯਾ ਤਾਂ ਬਹੁਤ ਸ਼ਰਿਮਿੰਦਾ ਹੂਆ ਤਾਂ ਫੇਰ ਸਿਧਾਂ ਕੀ ਕੀਤਾ ਕੋਈ ਸੇਰ ਬਨਿਆ ਕੋਈ ਬਘਿਆੜ ਬਨਿਆ ਅਤੇ ਉਤੇ ਚੜ੍ਹ ਕ ਰ ਅਕਾਸ਼ ਵਿਚ ਜਾਇਕੇ ਪੱਥਰਾਂ ਦੀ ਬਰਖਾ ਕਰਨ ਲੱਗੇ ਤਾਂ ਸ੍ਰੀ ਗੁਰੂਜੀ ਕਹਿਆ ਉਠ ਭਾਈ ਬਾਲਾ ਉਠਕੇ ਲਾਠੀ ਪਕੜ ਕੇ ਉਦਾਲੇ ਡੇਰੇ ਦੇ ਰਾਮ ਦੇ ਨਾਮ ਦੀ ਕਾ ਰ ਦੇਹ ਤਾਂ ਫੇਰ ਮੈਂ ਉਠਕੇ ਸਾਰੇ ਉਦਾਲੇ ਰਾਮ ਦੀ ਕਾਰ ਕਰ ਦਿੱਤੀ ਤਾਂ ਜੋ ਕੁਝ ਸਾਧ ਆਪਨੀ ਸ਼ਕਤ ਕਰਨ ਪੱਥਰ ਮਾਰਨ ਜੋ ਹੋਰ ਕਈ ਤਰਹਦੀ ਬਰਖਾ ਕਰਨ ਓਹ ਕਾਰਥੀਂ ਬਾਹਰ ਪਵੇ ਅਤੇ ਸਾਰਾ ਜ਼ੋਰ ਸਿਧਾਂ ਲਾਇਆ ਪਰ ਇਕ ਪੇਸਨ ਗ ਈ ਓੜਕ ਨੂੰ ਝਖ ਮਾਰਦੇ ਰਹੇ ਤੇ ਸਰਮਿੰਦੇ ਹੋਇਕੇ ਆਇ ਪੈਰੀ ਪਏ ਅਤੇ ਕਹਿ ਓਨੇ ਹੇ ਤਪਾ (ਤਪਸ੍ਵੀ) ਜੀ ਅਸੀ ਭੁਲੇ ਹਾਂ ਸਾਨੂੰ ਮਾਫ ਕਰੋ ਤਾਂ ਸ੍ਰੀ ਗੁਰੂਜੀ ਕ ਹਿਆ ਸੁਣੋਂ ਸਿਧੋ ਜਤੀਓ ਤਪੀਓ ਅਬ ਹਮ ਲੁਕਤੇਹਾਂ ਤੁਮ ਹਮਕੋ ਲੱਭੋਜੀ ਜੇਕਰ ਧੁਆਂ ਨੂੰ ਮੈਂ ਨਾ ਲੱਭਾ ਤਾਂ ਭਾਈਬਾਲਾ ਆਪਨੇ ਏਕ ਟਕਾ ਰੱਖਕੇ ਅਰਦਾਸ ਕਰ ਨੀ ਤਾਂ ਅਸੀ ਹਾਜਰ ਹੋ ਜਾਵਾਂਗੇ ਤਾਂ ਸ੍ਰੀ ਗੁਰੂਨਾਨਕ ਸਾਹਿਬਜੀ ਤੱਤਾਂ ਨਾਲ ਤੱਤ

ਮਿਲਾਇ ਦਿੱਤੇ ਅਤੇ ਚੇਤਨ ਸਤਾ ਉਸ ਨਿਰੰਕਾਰ ਕੀ ਸਤਾਮੇ ਲੀਨਕਰ ਦਿਤੀ ਤਾਂ ਲਗੇ ਸਿਧ ਸ੍ਰੀ ਗੁਰੂਜੀ ਕਉ ਢੂੰਢਣ ਸਾਰੇ ਅਕਾਸ਼ ਪਤਾਲ ਵੇਖ ਰਹੇ ਸ੍ਰੀ ਗੁਰੂ ਨਾਨਕਜੀ ਕਹੀਂ ਨਾਂ ਨਜ਼ਰੀ ਪਏ ਬਤੇਰਾਹੀ ਟੱਕਰਾਂ ਮਾਰ ਰਹੇ ਓੜਕ ਸ਼ਰਮਿੰਦੇ ਹੋਕਰ ਆਇ ਕਰ ਭਾਈਬਾਲੇ ਕਉ ਆਖਣ ਲੱਗੇ ਹੇ ਸੰਤਰੂਪ ਬਾਲਾ ਤੇਰੇ ਮੈਂ ਅਤੇ ਸ੍ਰੀ ਗੁਰੂ ਨਾਨਕਜੀ ਵਿਚ ਭਰਮ ਭੇਦ ਕੋਈ ਨਾਂਹੀਂ ਅਤੇ ਹੁਣ ਤੂੰ ਗੁਰੂਜੀ ਕੋ ਢੂੰਢ ਹਮਾਰੇ ਤਾਈਂ ਤੋਕਹੀਂ ਨਹੀ ਲਭਦੇ ਤਾਂ ਭਾਈ ਬਾਲੇ ਆਖਿਆ ਭਾਈ ਗੁਰੂ ਨਾਨਕ ਜੀਕਾ ਤੋ ਅੰਤ ਨਹੀਂ ਪਾਯਾ ਜਾਤਾ ਪਰ ਜੇ ਤੁਸਾਂ ਲੱਭਣਾ ਹੈ ਤਾਂ ਏਹ ਕੰਮ ਕਰੋ ਜੋ ਹੱਥ ਜੋੜ ਕਰ ਬੇਨਤੀ ਕਰੋ ਤੇ ਟੱਕਾ ਰੱਖਕੇ ਅਰਦਾਸ ਕਰੋ ਤਾਂ ਸਿਧਾਂ ਏਹੋ ਕੰਮ ਕੀਤਾ ਹੱਥ ਜੋੜਕੇ ਅਰਦਾਸ ਕੀਤੀ ਜਾਂ ਧਿਆਨ ਕੀਤਾ ਤਾਂ ਸ੍ਰੀਗੁਰੂ ਨਾਨਕਜੀ ਓਸ ਜਗਾ ਆਪਨੇ ਆਸਨ ਉਪਰ ਬੈਠੇ ਹੈਨ ਜਾਂ ਸਿਧਾਂ ਦੇਖਿਆ ਤਾਂ ਗੁਰੂਜੀ ਬੈਠੇ ਹੈਂ ਏਹ ਕੌਤਕ ਦੇਖਕੇ ਸਿਧਾਂ ਮੱਥਾਂ ਟੇਕਿਆ ਤੇ ਕਹਿਓਨੇ ਧੰਨ ਹੋ ਨਾਨਕ ਨਿਰੰਕਾਰੀ ਤੇਰੇ ਮੇਂ ਤੇ ਪਰਮੇਸ਼ਰ ਮੇਂ ਭੇਦ ਕੋਈ ਨਾਂਹੀਂ ” ਜਨਮਸਾਖੀ ਦੀ ਸਾਖੀ ॥ ੧੬੪ ॥

ਨੋਟ- ਇਸ ਉਕ੍ਤ ਲੇਖਸੇਂ ਵੀ ਜਾਨਾਂ ਜਾਂਦਾਹੈ ਕਿ ਗੁਰੂਨਾਨਕਜੀ ਨੂੰ ਉਦਾਸੀ ਭੇਖ ਵਾਲਾ ਸਾਧੂ ਜਾਨ ਗੋਰਖ ਜੈਸੇ ਉਚ ਮਹਾਤਮਾਂ ਪੁਰਖ ਨੇਂ ਤਪਾ ( ਤਪਸ੍ਵੀ ) ਕਹਿਆਤੇਉਸਦੇਫਕੀਰੀ (ਉਦਾਸੀ ਸਾਧੂਪਣੇ) ਦੀਪਰੀਛਾ ਕਰਨੀ ਚਾਹੀ ਜਿਸਥੋਂ ਫਕੀਰੀ ਨਾਲੋਂ ਝੂਠੇ ਹੋਜਾਵਨ ਇਸਥੀਂ ਵਿਚਾਰ ਕਰਤਾਰਪੁਰ ਗਏ ਤੇ ਤਪਸ੍ਵੀਜੀ ਨੂੰ ਗਦੀ ਉਤੇ ਬੈਠਾ ਦੇਖਕੇ ਆਦੇਸ ਕੀਤੀ ਹੈ ਇਸ ਥੋਂ ਸਾਬਿਤ ਹੁੰਦਾ ਹੈ ਕਿ ਗੁਰੂਜੀ ਨੇਂ ਉਦਾਸੀ ਭੇਖ ਨਹੀਂ ਉਤਾਰਿਆ ਜੇਕਰ ਉਤਾਰਿਆ ਹੁੰਦਾ ਤਾਂ ਅਹੰਕਾਰੀ ਸਿਧ ਕਿਵੇਂ ਆਇ ਆਦੇਸ ( ਨਿਮਸਕਾਰ ) ਕਰਦੇ ਸਾਧੂ ਉਦਾਸੀ ਭੇਖ ਜਾਨਕੇ ਤੇਹੀਂ ਨਿਮਸਕਾਰ ਕੀਤੀ ਹੈ ਅਤੇ ਗੁਰੂਜੀ ਨੇਂ ਭੀ ਸਿਧਾ ਨੂੰ ਸਾਧੂ ਭੇਖ ਜਾਨ ਕੇਤੇਆਈਏ ਬੈਠੀਏ ਜੀ ਕਹਿ ਆਦਰ ਕੀਤਾਸੀ ਜੇਕਰ ਉਦਾਸੀ ਭੇਖ ਉਤਾਰਿਆ ਹੁੰਦਾ ਸੀ ਤਾਂ ਸਿਧਾਂ ਨੂੰ ਆਯਾ ਦੇਖ ਉਠ ਖੜੇ ਹੋ ਆਦਰਸਤਿਕਾਰ ਕਰਦੇ ਪ੍ਰੰਤੂ ਸਾਧੂ ਉਦਾਸੀ ਭੇਖ ਵਿਚ ਆਪਸੀਤੇ ਉਨਾਂ ਨੂੰ ਭੀ ਸਾਧੂ ਭੇਖ ਸਮੁਝ ਸਮਤਾ ਦ੍ਰਿਸ਼੍ਟੀ ਆਤਮਾਂ ਦੀ ਰਖੀ ਤੇ ਆਦਰਸਤਿਕਾਰ ਕੀਤਾ ਸਿਧ ਹੰਕਾਰੀ ਕਦੇ ਭੀ ਗ੍ਰਿਹਸਥ ਸੇਂ ਚਰਚਾਨ ਕਰਦੇ ਤੇ ਨਾਹੀ ਗ੍ਰਿਹਸਥ ਹੀਂ ਸ਼ਾਧੂ ਸੇਂ ਚਰਚਾ ਕਰਦੇ ਪ੍ਰਸਿਪਰ ਸਾਧੂ ਹੋਣ ਨਾਲ ਹੀਂ ਆਪਸਿ ਵਿਚ ਗਜਾਨ ਗੋਸ੍ਟ ਚਰਚਾ ਕੀਤੀ ਹੈ ਇਸਥੋਂ ਭੀ ਸਬੂਤ ਹੁੰਦਾਹੈ ਕਿ ਉਦਾਸੀ

ਭੇਖ ਨਹੀਂ ਉਤਾਰਿਆ ਸਿਧਾ ਨੇਂ ਸ੍ਰੀਗੁਰੂ ਨਾਨਕਜੀ ਨੂੰ ਉਦਾਸੀ ਭੇਖ ਸਾਧੂ ਸਮਝ ਕੇ ਕਰਾਮਾਤ ਵੇਖਣ ਆਏ ਸੀ ਗੁਰੂਜੀਨੇ ਕਰਾਮਾਤ ਦਾ ਟਾਵਾਂ ਟੋਲਵੀ ਕੀਤਾ ਪ੍ਰੰਤੂ ਸਿਧਾਂ ਨੇ ਨਹੀਂ ਮੰਨਿਆਂ ਆਪ ਹੀਂ ਪਹਿਲੇ ਸਿਧਾ ਨੇ ਪਰੀਛਾ ਕਰਨ ਵਾਸ੍ਤੇ ਲੁਕੇ ਤੇਸੇਰਗਦਿ ਬਣੇਂ ਤੇ ਗੁਰੂਜੀ ਨੇਂ ਰਾਮ ਨਾਮ ਦੀ ਕਾਰ ਅੰਦਰ ਬੈਠੇ ਰਹੇ ਤੇ ਸਿਧਾਂ ਦੀ ਕੋਈ ਪੇਸ਼ ਨਹੀਂ ਗਈ ਤੇ ਉਦਾਸੀ ਭੇਖ ਅਪਨੇਂ ਥੋਂ ਉਚਾ ਜਾਨਕੇ ਆਇ ਪੈਰੀਂ ਪਏ ਤੇ ਤਪਸ੍ਵੀਜੀ ਕਹਿਕੇ ਬੋਲਦੇ ਰਹੇ ਗ੍ਰਿਹਸਥ ਨੂੰ ਤਪਸ੍ਵੀ ਨਹੀਂ ਕਹਿਆ ਜਾਂਦਾ ਤੇ ਨਾਹੀਂ ਭੁਲ ਬਖਸ਼ਾਂਵਦੇ ਇਸਥੀਂ ਸਬੂਤ ਹੈ ਕਿ ਗੁਰੂਜੀ ਨੇਂ ਉਦਾਸੀ ਭੇਖ ਨਹੀਂ ਉਤਾਰਿਆ।

ਜੇਕਰ ਗੁਰੂਜੀ ਉਦਾਸੀ ਭੇਖ ਉਤਾਰਿਆ ਹੁੰਦਾ ਤਾਂ ਆਪਸ ਵਿਚ ਪ੍ਰੇਮਰੂਪੀ ਲੁਕਨਾਂ ਛਿਪਨਾਂ ਏਕ ਦੂਸ੍ਰੇ ਨੂੰ ਲਭਨਾਂਦਿਨਕਰਦੇ ਤੇ ਗੁਰੂਜੀ ਭਾਈਬਾਲੇ ਨੂੰ ਲੁਕਣ ਵੇਲੇ ਇਉਂ ਨ ਆਖਦੇ ਕਿ ਮੈਨੂੰ ਬੁਲਾਵਨ ਸਮੇਂ ਸਿਧੋਂਸੇਟਕਾ ( ਭੇਟਾ ) ਰਖਵਾਕੇ ਅਰਦਾਸ ਕਰਣੀਂ ਤਾਂ ਮੈਂ ਆਇ ਜਾਵਾਂਗਾ ਇਸਥੀ ਵੀ ਸਬੂਤ ਹੈ ਗੁਰੂਜੀ ਨੇਂ ਉਦਾਸੀ ਭੇਖ ਨਹੀਂ ਉਤਾਰਿਆ।

ਅਤੇ ਬਾਲਾ ਰਾਮ ਭੀ ਸਾਧੂ ਹੀ ਸੀ ਜਿਸ ਥੀਂ ਸਿਧੋਂ ਨੇਂ ਕਹਿਆ ਹੇ ਸੰਤ ਬਾਲਾਰਾਮ ਤੇਰੇ ਮੇਂ ਤੇ ਗੁਰੂ ਨਾਨਕਜੀ ਵਿਚ ਕੋਈ ਭੇਦ ਨਹੀਂ ਹੈ ਤਦੋਂ ਬਾਲੇ ਨੇਂ ਸਬ ਥੀਂ ਹਥ ਜੁੜਾਏ ਤੇ ਟਕਾ ਰਖਾਇ ਅਰਦਾਸ ਕੀਤੀ ਤਦੋਂ ਗੁਰੂਜੀ ਆਇ ਪ੍ਰਗਟ ਹੁਏ ਤੇ ਅਪਨੇਂ ਆਸਨ ਊਪਰਿ ਆਇ ਬੈਠੇ ਅਤੇ ਸਿਧਾਂ ਨੇਂ ਉਦਾਸੀ ਭੇਖ ਜਾਨ ਕੇ ਮਥਾ ਟੇਕਿਆ ਇਸ ਥੋਂ ਭੀ ਸਬੂਤ ਹੁੰਦਾ ਹੈ ਉਦਾਸੀ ਭੇਖ ਨਹੀਂ ਉਤਾਰਿਆ ਸਿਧਾਂ ਦੇ ਚਲੇਜਾਨਦੇ ਪਿਛੋਂ ਗੁਰੂਜੀ ਸੰਸਾਰੀ ਕਪੜੇ ਪਹਿਨਨਦੀ ਰੋਜ ੨ ਟੋਕ ਸੁਨਕੇ ਸਰੀਰ ਨੂੰ ਛੋੜਨ ਦੀ ਤਿਆਰੀ ਕਰਨ ਲਗੇ ਅਤੇ ਦੂਜਾ ਕਾਰਨ "ਸਤਿਨਾਮ ਦੇ ਕਹਿਨ ਨਾਲ ਪੰਖੀ ਉਡ ਗਏ ਪ੍ਰਮੇਸ੍ਵਰ ਦਾ ਭਾਣੇਂ ਦੇ ਨਾਲ ਬੜਾ ਭੈ ਕੀਤਾ ਦੋਨੋਂ ਕਾਰਨ ਕਰਤਤੋਂ ਮੇਂ ਤਤ ਮਿਲਾਨ ਕਰਦੇ ਦੇਖ ਨਿਰੰਕਾਰਜੀ ਪ੍ਰਤਖ ਹੋਏ ਆਖਯਾਸ ਜੋ ਮੇਰੀ ਮਰਜੀ ਹੈ ਤਾਂ ਤੇਰੇ ਸਰੀਰ ਮੇਂ ਪ੍ਰਵੇਸ ਕਰਕੇ ਕਾਰਜ ਸੋ ਕਰਤਾ ਹੂੰ ਤੂੰ ਇਸ ਬਾਤਕੀ ਚਿੰਤਾ ਮਤ ਕਰ ਹੇ ਨਾਨਕਜੀ ਜੋ ਮੈਂ ਹਾਂ ਸੋ ਤੂੰ ਹੈ ਜੋ ਤੂੰ ਹੈ ਸੋ ਮੈਂ ਹਾਂ ਤੇਰੇ ਮੇਰੇ ਮੇਂ ਕੁਛ ਭੇਦ ਨਹੀਂ ਜੋ ਮੇਰੇ ਚਿਤ ਦਾ ਫੁਰਨਾਂ ਹੈ ਸੋ ਮੇਰੇ ਪਿਆਰਿਆਂ ਭਗਤਾਂ ਦੇ ਅੰਤ: ਕਰਣ ਮੇਂ ਪ੍ਰਵੇਸ ਕਰਕੇ ਕਾਰਜ ਹੋਤੇ ਹੈਨ ਤੂੰ ਚਿੰਤਾ ਨਾ ਕਰ ( ਅ

ਜੇ ਤੂੰ ਮੇਰੇ ਕਹਿਨੇ ਪਰਿ ) ਸੰਸਾਰ ਕੇ ਲੋਕਾਂ ਕਾ ਉਧਾਰ ਕਰ ਸਤਿਨਾਮ ਕਾ ਉਪਦੇਸ਼ ਦੇਕਰ ਪਤਿਤ ਜੋ ਕਲਜੁਗੀ ਜੀਵ ਹੈਨ ਤਿਨਾਂਦਾ ਉਧਾਰ ਕਰ ਜੋ ਤੇਰਾਂਵਚਨ ਮੰਨੇਗਾ ਔਰ ਤੇਰੀ ਬਾਣੀ ਪੜ੍ਹੇਗਾ ਤੇਰੀ ਸਿਖੀ ਵਿਖੇ ਸਿਦਕ ਰੱਖੇਗਾ ਉਸ ਜੀਵ ਕੋ ਮੈਂ ਅਪਨੀ ਪੁਰੀ ਵਿਚ ਨਿਵਾਸ ਦੇਵਾਂਗਾ ਤੇ ਜੀਵਨ ਮੁਕਤ ਹੋਵਨਗੇ ਅਤੇ ਤੇਰੇ ਨਾਮ ਦੇ ਆਸਰੇ ਕਈ ਕੋਟ ਜੀਵ ਉਧਰਨਗੇ ਜਾਂ ਏਹ ਬਚਨ ਸ੍ਰੀ ਨਿਰੰਕਾਰਜੀ ਕੀਤਾ ਤਾਂ ਸ੍ਰੀ ਨਾਨਕਜੀ ਮਥਾੱ ਟੇਕਿਆ ਤਾਂ ਨਿਰੰਕਾਰਜੀ ਅੰਤਰ ਧਿਆਨ ਹੋਏ ਅਤੇ ਸ੍ਰੀ ਬਾਬਾ ਜੀ ਬਾਲੇ ਸਹਿਤ ਇਸਨਾਨ ਜਪਜੀ ਕਾ ਨਿਤ ਨੇਮ ਪਾਠ ਦਾ ਉਪਦੇਸਾਦਿ ਉਦਾਸੀ ਭੇਖ ਵਿਚ ਰਹਿਕੇ ਹੀਂ ਧਰਮਸਾਲਾ ਵਿਚ ਨਾਂਮ ਦਾ ਉਪਦਸ ਹੋਂਦਾ ਰਹਿਆ।

" ਅਤੇ ਕਰਤਾਰਪੁਰ ਵਿਚ ਰਹਿੰਦੇ ਹੁਏ ਸਿਧਾਂਦੀ ਟੋਕਹਰਦਮ ਚਿਤ ਵਿਚ ਫੁਰ ਆਂਵਦੀ ਰਹੀ ਤੇ ਪ੍ਰਾਰਬਧਦਾ ਭੋਗ ਬਾਹਿਰ ਭੋਗਕੇ ਤੇ ਸਤਿਨਾਮਦਾ ਉਪਦੇਸ ਬਾਹਿਰ ਵੀ ਦੇਕਰ ਤੇ ਅੰਤਸਮੇਂ ਇਥੇ ਆਇ ਦੇਹ ਤਿਆਗਨ ਕਰਾਂਗੇ ਏਹ ਵਿਚਾਰ ਕਰ ਇਸ ਧਰਤੀ ਤੇ ਉਦਾਸ ਹੁਏ ਕਰਤਾਰਪੁਰਸੋਂ ਪਸ਼ਮਦੀ ਵਲ ਉਪਦੇਸ ਦੇਣੇਂਦੀ ਇਛਾ ਰਖਦੇ ਹੁਏ ਉਦਾਸੀ ਭੇਖ ਵਿਚ ਰਹਿਕੇ ਹੀਂ ਤੁਰਕਿਸਤਾਨਦੇ ਵਿਚ ਆਏ ਫਕੀਰ ਅਬਦੁਲ ਰੈਹਿਮਾਨ ਪੀਰਸੇ ਉਬਾਰੇਖਾਂ ਪਠਾਨਨੇਂ ਸ੍ਰੀਗੁਰੂਨਾਨਕਜੀ ਫਕੀਰਦੀ ਉਸ੍ਤਤ ਕੀਤੀ ਅਤੇ ਉਬਾਰੇਖਾ ਗੁਰੂਜੀਨੂੰ ਮਿਲਯਾ ਅਤੇ ਕਪੜਾ ਆਨ ਰਖਜਾ ਗੁਰੂਜੀ ਦੇ ਚਰਨਾਂ ਉਤੇ ਹਥ ਰਖਕੇ ਅਪਨੇਂ ਮੂੰਹ ਉਤੇ ਫੇਰੇ ਗੁਰੂਜੀਨੇਂ ਅਸੀਰਵਾਦ ਦਿਤੀ ਮੀਆਂ ਤੇਰਾ ਪ੍ਰਮੇਸ੍ਰ ਭਲਾ ਕਰੇ ਅਪਨੇਂ ਨਾਮਦੀ ਮੇਹਰ ਕਰੇ ਮੀਆਂ ਅਸੀਂ ਫਕੀਰ ਹਾਂ ਸਾਨੂੰ ਐਸੇ ੨ ਚੰਗੇ ਕਪੜੇ ਨਹੀਂ ਲੋੜੀਦੇ ਏਹ ਸਾਨੂੰ ਪੌਂਹਚ ਗਿਆ ਹੈ ਅਸੀਂ ਤੇਰੇ ਪਰ ਖੁਸ਼ੀ ਹਾਂ ਏਹ ਤੁਸੀਂ ਪਹਿਨੋ ਤਾਂ ਉਬਾਰੇ ਖਾਂਨੇ ਕਹਾ ਮੇਰੇਕੋ ਖੁਦਾਇ ਤੇ ਬਖਸਾਵੋ ਤੇ ਮਰਵਾਵੋ ਨਹੀਂ ਏਹ ਕਪੜਾ ਆਪਦਾਂਹੀ ਹੈ ਤਦ ਬਾਬੇਜੀਨੇਂ ਕਹਿਕੇ ਦੋ ਚਾਦਰਾਂ ਬਨਵਾਇ ਏਕ ਚਾਦਰ ਆਪ ਤੇ ਦੂਜੀ ਬਾਲੇਨੂੰ ਦਿਤੀ ਤਦ ਗੁਰੂਜੀਨੇਂ ਸੇਖ ਅਬਦੁਲ ਰਹਿਮਾਨਦੀ ਖਬਰ ਪੁਛਨ ਲਗੇ ਉਬਰੇਖਾ ਗੁਰੂਜੀਨੋਂ ਤਪਾਜੀ ਤਪਾ ਜੀ ਬੋਲ ਕਰਿ ਸਾਰੀ ਬਾਤ ਕਹਿੰਦੇ ਰਹੇ ਹੇਤਪਾਜੀ ਓਹ ਕੈਹਤਾ ਹੈ ਜੋ ਹਿੰਦੂਕੀ ਕਿਆ ਤਾਰੀਫ ਕਰਦਾ ਹੈ ਤਾਂ ਸੇਖਨੇਂ ਗੁਸਾ ਖਾਧਾ ਹੈ ਪਰ ਵਸ ਕੁਛ ਚਲੇ ਨਹੀਂ ਤਦ ਗੁਰੂਜੀ ਅਬਦੁਲ ਰਹਿਮਾਨ ਪਾਸ ਗਏ ਤਦ ਲੋਕਾਂਨੇਂ ਸੇਖਜੀਨੂੰ ਆਖਆ ਨਾਨਕ ਤਪਾ ਆਯਾ ਹੈ ਸੇਖਜੀਨੇਂ ਅਸਵਾਰੀ ਛਡ ਦਿਤੀ ਤੇ ਗੁਰੂਜੀਕੀ ਭੇਟਾ ਕੀਤੀ ਅਤੇ ਸੇਖਨੇਂ ਦਸਤ

ਬੋਸੀ ਲੀਤੀ ਤੇ ਮੁਖੋਂ ਕਹਿ ਓਸ ਤਪਾਜੀ ਖੈਰ ਹੈ ਆਪਸ ਵਿਚ ਪੁਛਿਆ ਤੇ ਸੇਖਨੇਂ ਉਬਾਰੇਖਾ ਨੂੰ ਆਖ ਆਸੂ ਤਪਾਜਾਨੇਂ ਜਾਂ ਹਮਜਾਨੇ ਤੁਮੇ ਕਿਆ ਪਹੁੰਚਤਾ ਹੈ ਹਮ ਦੋਨੋਂ ਫ਼ਕੀਰ ਹੈਂ ਆਪਸਮੇਂ ਸਮਝ ਲੇਂਗੇ ਪਠਾਣਨੇਂ ਕਹਿਆ ਹਮਾਰਾ ਠਿਕਾਣਾਂ ਤਪੇਕੇ ਸਾਥ ਹੈ ਔਰ ਹਮ ਤਪੇਕੇ ਮੁਰੀਦ ਹੈ ਗੁਰੂਜੀਦੀ ਸੇਖਸੇ ਚਰਚਾ ਚਲਦੇਮੇਂ ਏਕੰਕਾਰ ਸਤਿਨਾਮਕੇ ਉਪਾਸ਼ੀ ਹੈ ਸਭ ਸੂਰਤਮੇਂ ਹੈ ਐਸਾ ਗੁਰੂਜੀਨੇਂ ਆਖਿਆ ਅੰਤਮ ਸੇਖਨੇਂ ਸ੍ਰੀਗੁਰੂਜੀਦੇ ਚਰਨਾਂ ਤੇ ਹਥ ਰਖੇ ਫੇਰ ਆਪਣੇਂ ਮੂੰਹ ਉਤੇ ਫੇਰੇ ਮੂੰਹੋਂ ਕਹਿਆ ਤਪਾਜੀ ਮੇਰੀ ਗੁਸ੍ਤਾਖੀ ਮਾਫ ਕਰਨੀ ਜਨਮਸਾਖੀ ਦੀ ਸਾਖੀ ੧੬੫

ਨੋਟ—ਜੇਕਰ ਗੁਰੂਜੀ ਉਦਾਸੀ ਭੇਖ ਉਤਾਰਿਆ ਹੂੰਦਾ ਤਾਂ ਤੁਰਕਿਸ੍ਤਾਨ ਵਿਚ ਕਿਵੇਂ ਜਾਂਦੇ ਉਥੇ ਤਾਂ ਹਿੰਦੂ ਨੂੰ ਮਾਰ ਹੀਂ ਸੁਟਦੇ ਸਨ ਉਦਾਸੀ ਨਿਰੰਕਾਰੀ ਭੇਖ ਫਕੀਰੀਦੇਕਰ ਬਚਦੇ ਆਉਂਦੇ ਸੀ ਤੇ ਫਕੀਰ ਉਦਾਸੀ ਜਾਨਕੇ ਹੀ ਪਠਾਨਨੇਂ ਚਰਨੋਂ ਤੇ ਮਥਾ ਟੇਕਿਆ ਅਤੇ ਗੁਰੂਜੀਨੇਂ ਆਪਨੂੰ ਉਦਾਸੀ ਫਕੀਰ (ਸਾਧੂ) ਸਮਝਕੇਹੀ ਉਸ ਨੂੰ ਅਸੀਰਵਾਦ ਦਿਤੀ ਖਾਂਨੇਂ ਫਕੀਰ ਜਾਨਕੇ ਤੇ ਆਖਿਆ ਖੁਦਾਇਸੇਂ ਮੈਨੂੰ ਬਖਸਾਇ ਦੇਵੋ ਚਦਰੇਂ ਦੋਦਿਤੀ ਆਪਲੀਤੀ ਉਦਾਸੀਭੇਖ ਉਤਾਰਿਆਹੂੰਦਾ ਤੋਂ ਕਿਵੇਂਆਪ ਲੈਂਦੇ ਤੇ ਪਠਾਣਕਿਵੇਂਦਿੰਦਾਤੇਤਪਾਜੀਨੂੰਕਿਵੇਂਕਹਿਦਾਖੁਦਾਇਸੇਂਮੈਨੂੰਬਚਾਇਦੇਵੋਸੇਖਜੀਵੀਉਦਾਸੀ ਭੇਖਫਕੀਰੀਦਾਨਹੂੰਦਾ ਦੇਖਦੇਤਾਂ ਅਸਵਾਰੀਕਿਵੇਂ ਛਡਭੇਟਾਕਰਦਾਅਤੇਸੇਖਜੀਵੀ ਗੁਰੂਜੀ ਨੂੰ ਤਪਾ ਹੀ ਕਰ ਬੋਲਦੇ ਸੀ ਅਪਨੇਂ ਆਪਨੂੰ ਤੇ ਗੁਰੂਜੀਨੂੰ ਫਕੀਰ ਆਖਜਾ ਹੈ ਅਸੀ ਆਪਸ ਵਿਚ ਸਮੁਝੋ ਤਾ ਕਰਲੇਵਾਂਗੇ ਇਸਥੀ ਭੀ ਸਾਬਤ ਹੂੰਦਾ ਹੈ ਗੁਰੂਜੀਨੇਂ ਉਦਾਸੀ ਭੇਖ ਨਹੀਂ ਉਤਾਰਿਯਾ ਉਦਾਸੀ ਭੇਖ ਫਕੀਰ ਜਾਨਕੇ ਹੀਂ ਤਪਾ ਆਖਕੇ ਗੁਸ੍ਤਾਖੀ ਮਾਫ ਕਰਾਈ ਇਸਥੀਂ ਸਬੂਤ ਹੂੰਦਾ ਹੈ ਉਦਾਸੀ ਭੇਖ ਨਹੀਂ ਉਤਾਰਿਆ॥

"ਸ੍ਰੀਗੁਰੂਨਾਨਕਜੀ ਸਤਿਨਾਮਦਾ ਉਪਦੇਸ ਕਰਦੇ ੨ ਸਿਕਾਰਪੁਰਦੀ ਧਰਤੀ ਆਏ ਅਗੇ ਇਕ ਨੂਰਨਸ਼ਤਰਨਾਮ ਬੱਕਰੀਆਂ ਚਰਉਂਦਾਸੀ ਤਾਂ ਉਸਨੇਸ੍ਰੀਗੁਰੂਜੀ ਨੂੰ ਦੇਖਕਰ ਇਕ ਲੋਟਾ ਦੁਧਦਾ ਭਰਆਂਦਾ ਤਾਂ ਸ੍ਰੀਗੁਰੂਨਾਨਕਜੀ ਕਹਿਨ ਲਗੇ ਕਿਸ ਭਾਉਣੀ ਨਾਲ ਆਂਦਾ ਹੈ ਤਾਂ ਉਸਨੇ ਕਹਿਆਜੀ ਮੈਂ ਧਨਹੀਨਹਾ ਤੇ ਮੈਂ ਸੁਣਿਆਂ ਹੈਕਿ ਫ਼ਕੀਰ ਜੋ ਚਾਹਿਨ ਸੋ ਕਰਦੇ ਹੈਨ ਏਸ ਵਾਸਤੇ ਮੈਂ ਆਖਿਆ ਕਿ ਮੈਂ ਭੀ ਸੰਤਾਂ ਨੂੰ ਦੁਧ ਪਿਲਾਵਾਂ ਜੇ ਮੇਰੇ ਤਾਂਈਂ ਏਸ ਦੇਸਦਾ ਰਾਜਦੇਜਾਵਨ ਤਾਂ ਸ੍ਰੀਗੁਰੂਜੀ ਕਹਿਆ ਪਿਛਲੀ ਰਾਤ ਉੱਠਕੇ ਇਸ ਨਾਨਕਰਕੇ ਨਾਮ ਜਪਿਆਕਰਤੇ ਆਏ ਸਾਧ ਸੰਤਦੀ ਸੇਵਾ ਕਰਿ

ਆ ਕਰਤਾਂਤੇਰੀ ਭਾਵਨੀ ਭੀ ਪੂਰੀ ਹੋਇਜਾਵੇਗੀ ਤਾਂ ਉਥੇਹੀ ਇਕ ਦਾਊਦ ਜੁਲਾ ਹਾਗਲੀਚਾ ਬੁਣ ਕਰਲਿਆ ਯਾ ਤੇ ਆਖਿ ਓਸ ਹੇ ਗ਼ਰੀਬ ਨਿਵਾਜ਼ਜੀ ਏਹ ਗ਼ਲੀਚਾ ਵਿਛਾਇ ਲੇਵੋਜੀ ਤਾਂ ਸ੍ਰੀਗੁਰੂਜੀ ਕਹਿਆ ਐਸਾਗ਼ਲੀਚਾ ਪ੍ਰਮੇਸ਼ਰਨੇ ਧਰਤੀਦਾ ਵਿਛਾਯਾ ਹੈ ਜੇਹੜਾ ਕਦੇਭੀ ਪੁਰਾਣਾ ਨਾ ਹੋਵੇ ਅਤੇ ਏਸ ਇਕ ਕੁਤੀਦੇ ਉਤੇ ਗਲੀਚਾ ਪਾਇ ਦੇਹ ਅਤੇ ਇਸਨੂੰ ਚੂਰੀ ਖਵਾਇਆ ਕਰ ਤੇਰੀ ਭਾਵਨੀ ਕਿਆ ਹੈ ਤਾਂ ਉਸਨੇ ਕਹਿਆ ਹੇ ਸ੍ਰੀਗੁਰੂਨਾਨਕਜੀ ਮੇਰੇ ਘਰ ਬਹੁਤ ਉਲਾਦ ਹੋਵੇ ਤੇ ਮੈਂ ਸੁਖ ਪਾਵਾਂ ਤਾਂ ਸ੍ਰੀਗੁਰੂਜੀ ਕਹਿਆ ਭਾਈ ਸਾਧਾਂਦੀ ਟਹਿਲ ਕਰਿਆ ਕਰ ਅਤੇ ਨਾਮ ਪਰਮੇਸ਼ਰ ਦਾ ਜਪਿਆ ਕਰ ਤੇਰੀ ਭਾਵਨਾਂ ਪੂਰੀ ਹੋਵੇਗੀ ਤਾਂ ਗੁਰੂਜੀ ਓਥੋਂ ਦੁਹਾਂਕੋ ਅਸੀਸ ਦੇਕਰ ਉਠ ਚਲੇ ਸਿੰਧ ਨਦੀਦੇ ਕਿਨਾਰੇ ੨ ਅਗੇ ਔਏ ਤਾਂ ਇਕ ਬੰਦਾ ਤਪ ਕਰਦਾ ਹੈ ਪਰ ਉਸਦਾ ਨਾਮ ਸਰਵਰ ਹੈ ਸੀ ਤਾਂ ਸ੍ਰੀਬਾਬੇਜੀ ਓਥੇ ਇਕ ਸ਼ਬਦ ਉਚਾਰਨ ਕੀਤਾ। ਦੇਵਤਿਆਂ ਦਰਸ਼ਨ ਕੈਤਾਈ ਦੂਖ ਭੂਖ ਤੀਰਥ ਕੀਏ। ਜੋਗੀ ਜਤੀ ਜੁਗਤ ਮੇਹਿ ਰਹਿਤੇ ਕਰ ਕਰਿ ਭਗਵੇ ਭੇਸ ਭਏ। ਤਉ ਕਾਰਣ ਸਾਹਿਬਾ ਰੰਗ ਰਾਤੇ। ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਿਨ ਜਾਹੀਂ ਤੇਰੇ ਗੁਣਕੇਤੇ ॥੧॥ ਤਾਂ ਏਹ ਸੁਣਕਰ ਸਰਵਰ ਚਿਲੇ ਵਿੱਚੋਂ ਨਿਕਲ ਕੇ ਸ੍ਰੀਬਾਬੇਜੀ ਦੀ ਚਰਨੀ ਆਇ ਲੱਗਾ ਤਾਂ ਸ੍ਰੀਗੁਰੂਜੀ ਕਹਿਆ ਕਹੁ ਭਾਈ ਤੇਰੀ ਕਿਆ ਭਾਵਨੀ ਹੈ ਤੂੰਕਦੇਂਦਾ ਚਿਲੇ ਬੈਠਾ ਹੈਂ ਤਾਂ ਉਸਨੇ ਕਹਿਆ ਹੇਸੰਤਜੀ ਏਥੇ ਮੁਲਤਾਨਦੇ ਪੀਰ ਬਹੁਤ ਜਬਰ ਹੈਨ ਕਿਸਨੂੰ ਬੈਠਣ ਨਹੀਂ ਦੇਂਦੇ ਅਤੇ ਹੇਸੰਤਜੀ ਜਿਸਤਰਾਂ ਓਨਾਂਦੀ ਇੱਜਤ ਹੁੰਦੀ ਹੈ ਮੈਂ ਆਖਨਾ ਹਾਂ ਕੇ ਉਸੇ ਤਰਾਂ ਮੇਰੀ ਵੀ ਮੰਨਤ ਹੋਵੇ ਤੇਰੀ ਮੰਨਤਾ ਓਨਾਂ ਨਾਲੋਂ ਵਧੀਕ ਹੋਵੇਗੀ ਪਰ ਜੋ ਅਸੀ ਕਹਿੰਦੇ ਹਾਂ ਸੋਕਰ ਜਿੱਥੇ ਅਸੀ ਬੈਠੇਹਾਂ ਇਸ ਜਗਾ ਝਾੜੂ ਦਿੱਤਾ ਕਰਤੇਦੀਵਾ ਬਾਲਿਆ ਕਰਤੇਸਤਿਨਾਮਦਾ ਜਾਪ ਕਰਤੇ ਨਿਰ ਅਭਿਮਾਨ ਹੋਇਕੇ ਸੰਤਾਂਦੀ ਸੇਵਾ ਕਰਿਆ ਕਰ ਕਿਉਂਕਿ ਜੋ ਮਹਾਂਤਮਾਂਦੀ ਟਹਿਲ ਕੀਤਿਆਂ ਨਿਹਕਾਮ ਪਦਵੀ ਤੈਨੂੰ ਪ੍ਰਾਪਤ ਹੋਵੇਗੀ ਏਹ ਕਹਿਕਰ ਸ੍ਰੀ ਗੁਰੂਜੀ ਓਥੋਂ ਚਲਦੇ ਰਹੇ ॥ ਜਨਮਸਾਖੀ ਦੀ ਸਾਖੀ੧੬੬॥

ਨੋਟ-ਸ੍ਰੀਗੁਰੂਜੀਦਾ ਫਕੀਰ (ਸਾਧੂ) ਉਦਾਸੀ ਹੋਨਦੇ ਵਿਚ ਭੇਖ ਦੇਖਕੇਹੀ ਨੂਰ ਨਸਤਰਬਕਰੀਆਂ ਚਰਾਉਨ ਵਾਲੇ ਲੋਟਾ ਦੁਧਦਾ ਲਿਆਕੇ ਪਿਲਾਯਾ ਉਦੇ ਉਤੇ ਖੁਸ ਹੋਏ ਉਸਨੇਂ ਆਖਿਆ ਫਕੀਰ ਜੋ ਕਰਨਾ ਚਾਹੁਨ ਸੋ ਕਰ ਦਿੰਦੇ ਹੈਨ ਇਸੇ ਵਾਸ੍ਤੇ ਮੈਂ ਦੁਧ ਪਿਲਾਯਾ ਹੈ ਕਿ ਮੈਨੂੰ ਇਸ ਦੇਸਦਾ ਰਾਜ ਦੇਜਾਵਨ ਗੁਰੂਜੀਦੇ ਭੇਖ ਨੂੰ ਦੇਖ

ਕੇਹੀ ਸੰਤ ਆਖਿਆ ਹੈ ਤਦ ਸ੍ਰੀਗੁਰੂਜੀਨੇਂ ਸਾਧਾਂ ਵਾਲਾ ਹੀ ਉਪਾਉ ਭਜਨ ਨਿਤ ਨੇਮਦਿ ਤਾ ਜੋ ਪਿਛਲੀ ਰਾਤ ਉਠਕੇ ਇਸਨਾਨ ਤੇ ਨਾਮ ਜਪਤੇਆਏ ਸਾਧ ਸੰਤਦੀ ਸੇਵਾ ਦਸੀ ਤੇਰੀ ਕਾਮਨਾਂ ਪੂਰਣ ਹੋਸੀ ਇਸੀ ਤਰਾਂ ਦਾ ਉਦ ਜੁਲਾਹੇ ਕੋ ਵੀ ਵੈਰਾਗ ਦਸਿਆ ਕਿ ਜਮੀਨਹੀਂ ਗਲੀਚਾ ਹੈ ਹੋਰ ਗਲੀਚੇਦੀ ਲੋੜ ਨਹੀਂ ਤੇ ਉਲਾਦ ਹੋਨਦਾ ਵਰ ਏਹੀ ਦਿਤਾ ਆਏ ਸਾਧਾਂਦੀ ਟਹਿਲ ਕਰਿਆ ਕਰ ਨਾਮ ਜਪਣੇਂਦੀ ਆਗਯਾ ਦਿਤੀ ਤੇ ਅਸੀਸ ਦਿਤੀ ਜੇਕਰ ਉਦਾਸੀ ਭੇਖ ਉਤਾਰਿਆ ਹੁੰਦਾ ਤਾਂ ਦੋਹਾਨੂੰ ਅਸੀਸ ਨ ਦਿੰਦੇ ਉਦਾਸੀ ਫਕੀਰ ਸਮੁਝਕੇਹੀ ਉਨਹਾਂ ਦੋਹਾਨੇਂ ਅਸੀਸ ਉਨਹਾਂਸੇਂ ਮੰਗੀਸੀਸਾਧੂ ਅੰਦੀ ਨਜਾਈ ਫਿਰਦੇ ੨ ਸਰਵਰ ਪਾਸ ਗਏ ਉਨਹਾਂ ਨੂੰ ਗੁਰੂਜੀਨੇਂ ਕਹਿਆ ਅਸੀ ਤੁਸੀ ਜਿਸਦੇ ਦਰਸਨ ਵਾਸ੍ਤੇ ਦੇਵਤੇ ਆਦਿ ਭੁਖ ਤੀਰਥ ਕਰਦੇ ਹਾਂ ਜੋਗੀ ਜੋਗਮੇਂ ਜਤੀ ਜਤਮੇਂ ਭਗਵੇ ਭੇਸ ਕਰਕੇ ਤੇਰੇ ਸਾਹਿਬਕੇ ਰੰਗ ਰਤਨੇਂਦੇ ਵਾਸ੍ਤੇ ਸੋ ਤੂੰ ਬੇਅੰਤ ਹੈ ਇਸ ਵਚਨਾਂ ਥੀ ਭੀ ਸਿਧ ਹੁੰਦਾ ਹੈ ਕਿ ਸਾਹਿਬਦੇ ਰੰਗ ਰਤਨੇਦੇ ਰੰਗਮੇਂ ਭਗਵੇਂ ਭੇਖ ਕਰ ਫਿਰਦੇਸੀ ਭਗਵਾਂ ਭੇਖ ਉਦਾਸੀਦਾ ਨਹੀਂ ਉਤਾਰਿਆ ਇਸੇਵਾਸ੍ਤੇ ਸਰਵਰਨੇਂ ਗੁਰੂਜੀਨੂ ਸੰਤ ਆਖਿਆ ਹੈ ਸੰਤ ਸਮੁਝਕੇ ਮੁਲਤਾਂਨਦੇ ਪੀਰਾਂ ਦਾ ਦੁਖ ਸੁਨਾਯਾ ਹੇ ਸੰਤਜੀ ਕਹਿਕੇ ਆਖਿਆ ਮੇਰੀਵੀ ਉਸੇਤਰਾਂ ਮਾਂਨ ਹੋਵੇ ਤਦ ਸੰਤਗੁਰੂਜੀਨੇਂ ਆਖਿਆ ਤੇਰੀ ਮੁਲਤਾਂਨਦੇ ਪੀਰਾਂ ਨਾਲੋਂ ਵਧੀਕ ਮੰਨਤਾ ਹੋਸੀ ਜਿਵੇਂ ਅਸੀਂ ਕਹਿਦੇਹਾਂ ਤਿਵੇ ਕਰੇਗਾ ਤਦ ਹੋਸੀ ਪੀਰਾਂ ਵਾਂਗਰ ਅਸਾਡੀ ਨਾਨਕ ਉਦਾਸੀ ਫਕੀਰ ਦੀ ਜਗਾਨੂੰ ਝਾੜੂ ਦੇਣਦੀ ਆਗਜਾ ਦਿਤੀ ਤੇ ਪੀਰਾਂ ਵਾਂਗਰ ਦੀਵਾ ਬਾਲਿਆ ਕਰਤੇਕਲਾਮਦੇ ਮਾਫਿਕ ਸਤਿਨਾਮਦਾ ਜਾਪ ਕਰਿਆ ਕਰਤੇ ਨਿਰ ਅਭਿਮਾਨ ਹੋ ਸੰਤਾਂਦੀ ਸੇਵਾ ਦਸੀ ਮਹਾਤਮਾਂ ਦੀ ਟਹਿਲ ਦਸੀ ਤੇਰੀ ਅੰਤਮੇਂ ਮੋਖ ਜ਼ਨਮ ਸਫਲ ਹੋਸੀ ਇਸ ਥੇਵੀ ਸਬੂਤ ਹੈ ਉਦਾਸੀ ਭੇਖ ਨਹੀਂ ਛਡਿਆ ॥

ਸ੍ਰੀ ਗੁਰੂ ਨਾਨਕਜੀ ਨੇ ਉਦਾਸੀ ਭੇਖ ਨੂੰ ਨਹੀਂ ਛਡਿਆਃ ਇਸਦੀ ਹੋਰ ਸਬੂਤੀ ਸਾਖੀ ਆਗੇ ਬ੍ਰਹਮ ਖਾਂ ਲੋਦੀ ਨਾਲ ਹੋਈ ਤੇ ਸਾਖੀ ਬਾਬਰ ਨਾਲ ਹੋਈ ਪਤ੍ਰਾ ੫੮੯ ਦਾ ਲੇਖ ਇਥੇ ਲਿਖਦੇ ਹਾਂ

“ ਇਕ ਦਿਨ ਗੁਰੂ ਜੀ ਮੇਰੇ ਤਾਂਈ ਕਹਿਆ ਚਲ ਬਾਲਾ ਕਰਤਾਰਪੁਰ ਨੂੰ ਚਲੀਏ ਤਾਂ ਮੈਂ ਆਖਿਆ ਗੁਰੂਜੀ ਜਿਵੇਂ ਆਪ ਦੀ ਰਜਾਇ ਹੋਵੇ ਤਾਂ ਓਥੋਂ ਤੁਰ ਪਏ ਤੇ ਅਗੇ ਦਿਲੀ ਦਾ ਪਾਤਸ਼ਾਹ ਬ੍ਰਹਮਖਾਂ ਲੋਦੀ ਤੇ ਇਕ ਖਤ੍ਰੀ ਜਿਸਦਾ ਮੁਸੱਦੀ ਆਹਾ

ਉਹ ਸ੍ਰੀ ਗੁਰੂ ਬਾਬੇ ਜੀ ਦੀ ਸਿਫ਼ਤ ਸੁਣ ਕਰ ਬਹੁਤ ਦਿਲ ਵਿਚ ਜਲਗਿਆ ਅਤੇ ਉਸ ਨੇ ਪਾਤਸ਼ਾਹ ਕੋਲ ਚੁਗਲੀ ਖਾਧੀ ਦੇਖੋ ਪਾਤਸ਼ਾਹ ਇਕ ਹਿੰਦੂ ਨਾਨਕ ਫ਼ਕੀਰ ਹੈ ਤੁਮ ਉਸ ਕੋ ਪੁਛੋ ਤਾਂ ਪਾਤਸ਼ਾਹ ਨੇ ਕਹਿਆ ਕੇ ਫ਼ਕੀਰਾਂ ਕੋ ਪਕੜੋ ਤਾਂ ਲਗੇ ਫ਼ਕੀਰ ਪਕੜੀ ਵਨਤਾਂ ਵਿਚੇ ਨਾਨਕ ਜੀ ਵੀ ਪਕੜੇ ਗਏ ਤਾਂ ਬ੍ਰਹਮਖਾਂ ਨੇ ਹੁਕਮ ਦੀਆ ਕੇ ਸਭ ਕੋ ਚਕੀ ਪੀਸਣੇ ਕੋ ਦੇਵੋ ਤਾਂ ਸਭ ਕੋ ਚਕੀ ਕਣਕ ਪੀਸਣੇ ਕੋ ਮਿਲੀ ਤਾਂ ਸਬਨਾਂ ਕੇ ਸਾਥ ਸ੍ਰੀ ਬਾਬੇ ਜੀ ਕਉ ਭੀ ਮਿਲੀ ਹੋਰ ਲੋਗ ਸਭ ਕਣਕ ਪੀਸਣਤੇ ਸ੍ਰੀ ਬਾਬੇ ਜੀ ਕੀ ਚਕੀ ਆਪੇਹੀ ਪਈ ਫਿਰੇ ਤਾਂ ਸਾਰੇ ਧੁੰਮ ਪੈ ਗਈ ਕਿ 'ਨਾਨਕ ਤਪਾ ( ਤਪਸ੍ਰੀ ) ਏਹੋ ਹੈ ਜੋ ਦੌਲਤਖਾਂ ਲੋਦੀ ਕਾ ਮੋਦੀ ਆਹਾ ਤੇ ਓਹ ਫਕੀਰ ਹੋਇ ਗਆਸੀ ਤਾਂ ਬ੍ਰਹਨਖਾਂ ਨੇ ਉਸਦਾ ਨਾਮ ਸੁਣ ਕੇ ਗੁਸਾ ਖਾਧਾ ਤਾਂ ਕਹਿਆ ਮਜ਼ਬੂਤ ਰਖੋ ਤਾਂ ਫੇਰ ਬ੍ਰਹਨਖਾਂ ਦੇ ਪਾਸ ਖਬਰ ਪਹੁੰਚੀ ਕਿ ਨਾਨਕ ਫਕੀਰ ਕਾਮਲ਼ ਫਕੀਰ ਹੈ ਕਿਉ ਕਿ ਸਬ ਚਕੀਆਂ ਪੀਹਦੇ ਹੈਨ ਤੇ ਸ੍ਰੀ ਨਾਨਕ ਤਪੇ ਕੀ ਚਕੀ ਆਪੇਹੀ ਫਿਰਦੀ ਹੈ ਜਾਂ ਪਾਤਸ਼ਾਹ ਨੇ ਸੁਣਿਆ ਤੇ ਕਹਿਣ ਲਗਾ ਅਰੇ ਉਸਦੀ ਜਲਦੀ ਖਲਾਸੀ ਕਰੋ ਤਾਂ ਉਨਾਂ ਸਪਾਹੀਆਂ ਆਖਿਆ ਨਾਨਕ ਜੀ ਆਪ ਜਾਵੋ ਜੀ ਪਾਤਸ਼ਾਹ ਨੇ ਆਪ ਕੋ ਰੁਖਸਤ ਦਈ ਹੈ ॥

ਬਾਲਾ ਏਨਾਂ ਦੀ ਸਫ਼ਾ ਉਠ ਜਾਣੀ ਹੈ ਸਤ ਮਹੀਨੇ ਤੇ ਸਤਾਰਾਂ ਦਿਨ ਰਹਿਦੇ ਹੈ ਜਾਂ ਪੰਜ ਮਹੀਨੇ ਗੁਜਰੇ ਤਾਂ ਪਾਂਣੀਪਤ ਬ੍ਰਹਮਖਾਂ ਲੋਦੀ ਸੇ ਬਾਬਰ ਚੁਗ ਤੇ ਦਾ ਮੁਕਾਬਲਾ ਹੋਯਾ ਤੇ ਬ੍ਰਹਮਖਾਂ ਮਾਰਿਆ ਗਿਆ ਤੇ ਸਤਵੇਂ ਦਿਨ ਬਾਬਰ ਦੀ ਦੁਹਾਈ ਫਿਰਗਈ ਤੇ ਬਾਬਰ ਦਿਲੀ ਦਾ ਪਾਤਸ਼ਾਹ ਹੋਯਾ ਤਾਂ ਬੰਦੀਵਾਨ ਪਕੜੇ ਗਏ ਤੇ ਵਿਚ ਸ੍ਰੀ ਬਾਬਾ ਜੀ ਵੀ ਪਕੜੇ ਗਏ ਸਤਵਾਂ ਦਿਨ ਹੁਆ ਬਾਬਰ ਪਾਤਸ਼ਾਹ ਦੇ ਅਗੇ ਖਾਣਾ ਲਿਆਇ ਕਰਿ ਧਰਿਆ ਜਾ ਪਾਤਸ਼ਾਹ ਨੇ ਕਪੜਾ ਉਤੋਂ ਉਤਾਰਿਆ ਤੇ ਕਿਆ ਦੇਖਣ ਜੋ ਵਿਚ ਖਾਣੇ ਦੇ ਕਿਰਮ ਹੈਨ ਤਾਂ ਉਸ ਵਖਤ ਰਸੋਈਏ ਨੂੰ ਸਦਵਾਇਆ ਅਤੇ ਦਰੋਗਾ ਭੀ ਆਯਾ ਤਾਂ ਰਸੋਈਏ ਕਹਾ ਪਾਤਸ਼ਾਹ ਸਲਾਮਤ ਹਮ ਕੋ ਤੋ ਇਸ ਬਾਤ ਕੀ ਕੁਛ ਖਬਰ ਨਹੀਂ ਦਰੋਗੇ ਨੇ ਵੀ ਕਹਿਆ ਇਸ ਕੋ ਕੁਛ ਖਬਰ ਨਹੀ ਇਸ ਕੀ ਕੋਈ ਖਤਾ ਭੀ ਨਹੀ ਤਾਂ ਬਾਬਰ ਕਹਿਆ ਤੁਮ ਕੋ ਕਿਆ ਮਾਲੂਮ ਹੈ ਤਾਂ ਦਰੋਗੇ ਕਹਿਆ ਪਾਤਸ਼ਾਹ ਇਕ ਹਿੰਦੂ ਫ਼ਕੀਰ ਨਾਨਕ ਨਾਮ ਹੈ ਤੇ ਕੈਦੀਆਂ ਵਿਚ ਆਯਾ ਹੈ ਏਹ ਅਜਮਤ ਖੁਦਾਇ ਨੇ ਉਸ ਦੇ ਵਾਸਤੇ ਆਪ ਦਿਖਾਈ ਹੈ ਤਾਂ ਪਾਤਸ਼ਾਹ ਨੇ ਕਹਿਆ ਅਰੇ ਉਸ ਕੋ ਕਿਉ ਕੈਦ

ਕੀਆ ਹੈ ਤਾਂ ਮੀਰ ਹੁਸੈਨ ਕੁਤਵਾਲਨੇ ਕਹਿਆ ਏਹ ਬੰਦੀਵਾਨੋਂ ਮੇ ਆਯਾਹੈ ਤਾਂ ਫੇਰ ਬਾਬਰਨੇਂ ਕਹਿਆ ਬੜੀ ਇਜ਼ਤ ਸੇ ਲੇ ਆਵੋ ਤਾਂ ਕੁਤਵਾਲ ਨੇ ਹਥ ਜੋੜ ਕਰ ਸ੍ਰੀ ਬਾਬੇ ਜੀ ਦੇ ਅਗੇ ਕਹਿਆ ਹੇ ਪਾਕ ਫਕੀਰ ਸਾਹਿਬ ਆਪ ਕੋ ਬਾਬਰ ਯਾਦ ਕੀਤਾ ਹੈ ਸ੍ਰੀ ਗੁਰੂ ਜੀ ਬਾਲੇ ਸਹਿਤ ਬਾਬਰ ਪਾਸ ਪਹੁੰਚੇ ਪਾਤਸ਼ਾਹ ਨੇ ਅਗੋਂ ਉਠ ਕਰ ਤਾਜ਼ੀਮ ਕੀਤੀ ਬਾਬਰ ਪੁਛਿਆ ਹੇ ਨਾਨਕ ਤੂੰ ਮੁਰੀਦ ( ਮੰਨਣਹਾਰਾ ) ਕਿਸਦਾ ਹੈ ਤੇਤੇਰੀਜਾਤਕੀਹੈਤਾਂ ਗੁਰੂਜੀਕਹਿਆਮੈਂਨਿਰੰਕਾਰਦਾਮੁਰੀਦਹਾਂ ਜਿਸਨੇਜਗਤ ਕੋ ਪੈਦਾ ਕੀਤਾਹੈਤੇਫਕੀਰ(ਉਦਾਸੀਸਾਧੂ)ਹਮਾਰੀਜਾਤਹੈ;ਤਾਂਬਾਬਰਨੇਕਿਹਾ ਹੇਨਾਨਕਜੀਤੁਸੀਪੂਰਨ ਫਕੀਰਹੋ ਤੂੰਕੁਛਮਾਯਾ ਲੈਤਾਂ ਗੁਰੂਜੀਕਹਿਆਜੋਕੋਈਬੰਦੇਕੀਓਟ ਲੇਤਾਹੈ ਉਸਕੋਦੀਨਕਾ ਤੋਟਾ ਹੈ ਤਾਂ ਤੇ ਉਸ ਦਾਤਾ ਕੋ ਪਕੜਾ ਹੈ ਜਿਸ ਦੇ ਭਿਖਾਰੀ ਸ਼ਾਹ ਪਾਤਸ਼ਾਹ ਸਭ ਹੈ ਜੋ ਉਸ ਕੋ ਛੋਡ ਕੇ ਤੇ ਹੋਰ ਕੋ ਮਾਨੇ ਸੋ ਐਹਮਕ ਬੇਪੀਰ ਹੈ ਸ੍ਰੀਗੁਰੂਜੀ ਪਾਤਸ਼ਾਹ ਸੋਂਰਵਾਨੇ ਹੁਏ ਜਨਮਸਾਖੀ ਦੀ ਸਾਖੀ ੧੬੭ ॥

ਤਵਾਰੀਖ ਖਾਲਸਾ ਗਿਆਨੀ ਗਯਾਨ ਸਿੰਘ ਕ੍ਰਿਤ ਹਿਸਾ ੧ ਨੰਬਰ ੧ ਚੌਥੀ ਵਾਰ ਕਾ ਛਪਾ ਪਤ੍ਰੇ ੪੭੫ ਵਜੀਰ ਹਿੰਦ ਪ੍ਰੇਸ ਅਮ੍ਰਤਸ੍ਰ ਛਪੀ ਮੇਂ ਹੈ

ਏਹ ਸੁਣ ਕੇ ਬਾਦਸ਼ਾਹ ਨੇ ਗੁਰੂਜੀ ਨੂੰ ਸੱਚਾ ਫਕੀਰ ਖੁਦਾ ਨੂੰ ਪਹੁੰਚਯਾ ਹੋਯਾ ਸਮਝਕੇ ਬੇਨਤੀ ਕੀਤੀ ਕਿ ਕੁਝ ਟਹਿਲ ਦੱਸੋ, ਤਾਂ ਬਾਬੇਜੀਨੇ ਆਖਕੇ ਸਭ ਕੈਦੀ ਛੁਡਾ ਦਿਤੇ ਬਾਦਸ਼ਾਹਨੇ ਸੋਚਿਆ ਏਹ ਬੇਤਮ੍ਹਾਂ ਸੱਚਾ ਫਕੀਰ ਹੈ ਹੋਰ ਕੁਝ ਨਾਂ ਲੈਂਦਾ ਵੇਖਕੇ ਸਮਰਕੰਦਦੀ ਭੰਗ ਸਾਧੂ ਸੰਤਾਂਦੀ ਬੂਟੀ ਜਾਣਕੇ ਰੁਮਾਲ ਵਿਚਇੱਕ ਮੁਠ ਪਾਈਤਾਂ ਤਾਂ ਬਾਬੇਜੀਨੇਂ ਉਸਦੀ ਪ੍ਰੀਤ ਵੇਖਕੇ ਇਕ ਬਾਦ ਸ਼ਾਹੀਦਾ ਬਚਨ ਕੀਤਾ। ਦੂਜੀਪਾਈਤਾਂ ਦੋ ਤੀਜੀ ਪਾਈ ਤਾਂ ਤਿੰਨ, ਏਸੇ ਤਰ੍ਹਾਂ ਸਤਮੁਠੀ ਭੰਗ ਬਾਦਸ਼ਾਹਨੇਂ ਦਿਤੀ ਤੇ ਬਾਬੇਨੇਂ ਸੱਤਪੀੜੀ ਬਾਦਸਾਹੀ ਕਰਨਦਾ ਵਰਦਿਤਾ ਤਾਂ ਭਾਈ ਮਰਦਾਨੇਨੇ ਰੁਮਾਲ ਕਠਾ ਕਰਕੇ ਆਖਿਆ ਸਦਾ ਏਨ੍ਹਾਂਨੂੰ ਹੀ ਬਖਸ ਦੇਣੀ ਹੈਂ ?

ਪੋਥੀ ਵਿਚ ਲਿਖਿਆ ਹੈਕਿਤਾਹੀਂ ਬਾਬਰਦੀ ਸੰਤਾਨਨੇ ਸੱਤ ਪੀੜੀ ਬਾਦਸ਼ਾਹੀ ਕੀਤੀ ਸੱਚ ਹੈ ॥ ਸਾਧੂ ਬੋਲੇ ਸਹਿਜ ਸੁਭਾਇ। ਸਾਧੂਦਾ ਬੋਲਿਆ ਬ੍ਰਿਥਾਨ ਜਾਇ ॥ ਕਿਉਂਕਿ ਜੋ ਹੋਣਾ ਹੁੰਦਾ ਹੈ ਓਹੋ ਵਚਨ ਸੰਤਦੇ ਮੂੰਹੋ ਨਿਕਲਦਾ ਹੈ ॥

ਨੋਟ—ਪਾਠਕ ਜਨ ਸਮੁਝ ਗਏ ਹੋਂਗੇ ਜੇਕਰ ਸ੍ਰੀ ਗੁਰੂਜੀ ਉਦਾਸੀ ਭੇਖ ਉਤਾਰਿਆ ਹੁੰਦਾ ਤਾਂ ਬ੍ਰਹਮਖਾਂਲੋਦੀਦੇ ਮੁਸੱਦੀਨੇਂ ਪਾਤਸ਼ਾਹ ਕੋਲ ਚੁਗਲੀ ਖਾਂਦੇ ਹਿੰਦੂ

ਨਾਨਕ ਫਕੀਰ ਕਿਉਂ ਨਾਮ ਲੇਕੇ ਕਹਿੰਦਾ ਤੇ ਫਕੀਰਾਂ ਵਿਚ ਗੁਰੂਜੀ ਕਿਵੇਂ ਪਕੜੇ ਜਾਂਦੇ ਤੇ ਦੂਜਾ ਚਕੀ ਪੀਸਣਦਾ ਹੁਕਮ ਪਾਤਸਾਹਦਾ ਫਕੀਰੋ ਪਰਿਸੀ ਸਾਥਮੇਂ ਗੁਰੂਜੀ ਕੋ ਵੀ ਚਕੀ ਪਿਸਾਨੇਂ ਲਗਾ ਦਿਤਾ ਬਾਬੇ ਦੀ ਚਕੀ ਆਪੇ ਪੀਸਣ ਲਗ ਪਈ ਲੋਕੀਂ ਦੇਖ ਸਾਰੇ ਧੂਮ ਪੈਗਈ ਕਿ ਨਾਨਕ ਤਪਾ (ਤਪਸ੍ਵੀ) ਏਹੋ ਹੈ ਤਪਾ ਕਿਵੇਂ ਆਖਦੇ ਤੀਜਾ ਬ੍ਰਹਮਖਾਂਦੇ ਪਾਸ ਖਬਰ ਪੁਜੀ ਨਾਨਕ ਫਕੀਰ ਕਾਮਲਫਕੀਰ ਹੈ ਇਸਥੋਂ ਭੀ ਸਬੂਤ ਹੈ ਉਦਾਸੀ ਭੇਖ ਨਹੀਂ ਲਾਹਿਆ ਪਾਤਸ਼ਾਹਨੇਂ ਖਲਾਸੀ ਭੀ ਕਰ ਦਿਤੀ ਪਰ ਗੁਰੂਜੀਨੂੰ ਸਣੇਂ ਆਪਦੇ ਫਕੀਰਾ ਨੂੰ ਬੰਦੀਖਾਨੇ ਵਿਚ ਪਾਯਾ ਦੇਖਕੇ ਸ੍ਰਾਫ਼ ਭੀ ਦਿਤਾ ਬਾਲਾ ਏਨਾਂਦੀ ਸਫਾ ਉਠ ਜਾਣੀ ਹੈ ਜਿਵੇਂ ਆਖਿਆ ਤਿਵੇਂ ਹੀ ਹੁਆ ਏਹ ਉਦਾਸੀ ਭੇਖਦਾ ਤੇਜ ਭੀ ਦਿਖਾ ਦਿਤਾ।

ਫਿਰ ਬਾਬਰਦੇ ਪਾਤਸ਼ਾਹੀ ਵਿਚ ਪਕੜੇ ਗਏ ਤੇ ਦਰੋਗੇ ਪਾਤਸ਼ਾਹ ਕੋਲ ਆਖਿਆ ਇਕ ਹਿੰਦੂ ਫ਼ਕੀਰ ਨਾਨਕ ਨਾਮ ਹੈ ਤੇ ਕੈਦੀਆਂ ਵਿਚ ਆਯਾ ਹੈ ਇਸਦੇ ਖੁਦਾਇ ਵਲ ਹੈ ਜੇਕਰ ਬਾਬੇ ਉਦਾਸੀ ਭੇਖ ਉਤਾਰਿਆ ਹੂੰਦਾ ਹਿੰਦੂ ਫਕੀਰ ਨਾਨਕ ਨਾਮ ਕਿਵੇਂ ਲੈਂਦੇ ਇਸਥੀ ਵੀ ਸਬੂਤ ਹੈ ਉਦਾਸੀ ਭੇਖ ਨਹੀਂ ਉਤਾਰਿਆ ਫਕੀਰਦਾ ਨਾਮ ਸੁਨਦੇਹੀ ਬਾਬਰਨੇਂ ਬੜੀ ਇਜਤ ਸੇਂ ਮੰਗਾਯਾ ਕੁਟਵਾਲ ਗੁਰੂਜੀ ਕੋਲ ਜਾਇ ਅਗੇ ਕਹਿਆ ਹੇਪਾਕ ਫਕੀਰ ਸਾਹਿਬ ਆਪਕੋ ਬਾਬਰਯਾਦ ਕੀਤਾ ਹੈ ਇਸਥੇ ਭੀ ਸਬੂਤ ਹੈ ਜੇਕਰ ਬਾਬੇ ਉਦਾਸੀ ਭੇਖ ਛਡਿਆ ਹੁੰਦਾ ਤਾਂ ਕੁਟਵਾਲ ਪਾਕ ਫਕੀਰ ਕਿਵੇਂ ਕਹਿੰਦਾ ਬਾਬਰ ਪਾਤਸ਼ਾਹਨੇਂ ਫਕੀਰ ਜਾਨਕੇ ਤੇ ਅਗੋਂ ਉਠਕੇ ਤਾਜ਼ੀਮ ਕੀਤੀ ਹੈ ਜੇਕਰ ਉਦਾਸੀ ਭੇਖ ਉਤਾਰਿਆ ਹੁੰਦਾ ਤੋ ਕਿਵੇਂ ਉਠਕੇ ਤਾਜੀਮ ਕਰਦਾ ਤੇ ਕਿਵੇਂ ਅਪਨੇਂ ਮੂੰਹੋਂ ਆਖਦਾ ਹੇ ਨਾਨਕਜੀ ਤੁਸੀ ਪੂਰਨ ਫਕੀਰ ਹੋ ਇਸਥੀ ਵੀ ਸਬੂਤ ਹੈ ਉਦਾਸੀ ਭੇਖ ਨਹੀਂ ਉਤਾਰਿਆ ਬਾਬਰਨੇਂ ਗੁਰੂਜੀਨੂੰ ਧੰਨ ਦੇਕਰ ਮੁਸਲਮਾਨੀ ਮਜਹਿਬਮੇਂ ਆਨਣ ਲਗਾ ਤਾਂ ਗੁਰੂਜੀ ਕਹਿਆ ਜੋ ਕੋਈ ਬੰਦੇਕੀ ਓਟਲੇਤਾ ਹੈ ਉਸਕੋ ਦੀਨ ਕਾ ਤੋਟਾ ਹੈ ਗੁਰੂਜੀਦੇ ਇਸ ਲਬਜ਼ਾਂ ਵਿਚਵੀ ਸਾਫ ਜਾਹਿਰ ਹੋਂਦਾ ਹੈ ਧੰਨਦੇ ਪਿਛੋਂ ਵੀ ਅਪਨੇਂ ਹਿੰਦੂ ਉਦਾਸੀ ਭੇਖ ਦੀਨਦਾ ਤਿਆਗ ਮਨਜ਼ੂਰ ਨਹੀਂ ਕੀਤਾ ਆਖਿਆ ਜੋ ਉਸਕੋ ਛੋੜ ਕਰ ਔਰ ਕੋ ਮਾਨਤਾ ਹੈ ਸੋ ਐਹਮਕ ਬੇਪੀਰ ਹੈ॥ ਸੰਤ ਬਾਲੇ ਵਾਲੀ ਵਡੀ ਜਨਮਸਾਖੀ ਦੀ ਸਾਖੀ ੧੬੭ ਮੇਂ ਦੇਖੋ।

ਨੋਟ–ਗਜਾਨੀਗਜਾਨਸਿੰਘਜੀਵੀਅਪਨੀਰਚਤਖਾਲਸਾਤਵਾਰੀਖਚੌਥੀਵਾਰਦੀਛਪੀ ਪਤ੍ਰਾ

੪੭ਪਵਿਚਗੁਰੂਜੀਦੇਬਾਬਤਲਿਖਦੇਹਨਬਾਦਸਾਹਨੇਂਗੁਰੂਜੀਨੂੰਸਚਾਫਕੀਰਜਾਨਕੇਬਾਦਸ਼ਾਹ ਨੇਂ ਟਹਿਲ ਕਰਨ ਲਈ ਪੁਛਿਆ ਬਾਬੇਜੀਨੇਂ ਸਾਧੂ ਮੰਤਾ ਵਾਲੀ ਰਹਿਮ ਦਿਲੀ ਦਿਖਾ ਕੇ ਕੈਦੀਆਂ ਨੂੰ ਬੰਦੀਖਾਨੇ ਤੋਂ ਛੁਡਾਨ ਦੀ ਟਹਿਲ ਆਖੀ ਬਾਤਸ਼ਾਹਨੇਂ ਵੀ ਬੇਤਮ੍ਹਾਂ ਸਚਾ ਫਕੀਰ ਸਮੁਝਕੇ ਕੈਦੀ ਛਡ ਦਿਤੇ ਤੇ ਬਾਵੇ ਨਾਨਕਜੀਸੇਂ ਮੇਹਰ ਲੀਤੀ ਬਾਬੇ ਫਕੀਰ ਨੂੰ ਕਈ ਭੇਟਾ ਰਖੀਆਂ ਬਾਬੇ ਕੋਈ ਨਹੀਂ ਲੀਤੀ ਤਦ ਸਮਰਕੰਦਦੀ ਭੰਗ ਸਾਧੂ ਸੰਤਾਂਦੀ ਬੂਟੀ ਜਾਨਕੇ ਭੇਟਾ ਰਖੀ ਸਾਤਮੁਠੀ ਭੰਗਦੀ ਭੇਟਾ ਰਖੀ ਤੇ ਗੁਰੂਜੀਨੇਂ ਉਸਦੇ ਬਦਲੇ ਸਾਤ ਪੀੜੀ ਪਾਤਸ਼ਾਹੀਦੀ ਬਖਸੀਸ ਦਿਤੀ ਵਰਦੀਆ ਇਸਥੀ ਵੀਂ ਸਬੂਤ ਹੈ ਗੁਰੂਜੀਨੇਂ ਉਦਾਸੀ ਪੰਥ ਨਹੀਂ ਛਡਿਆ ਇਸਦੀ ਸਬੂਤੀ ਦੇਣ ਵਾਸ੍ਤੇ ਹੀ ਗਯਾ ਨੀ ਗਯਾਨਸਿੰਘਜੀਨੇਂ ਸਾਧੂ ਰਹਿਣੇਂਦਾਂ ਪ੍ਰਮਾਣ "ਸਾਧੂ ਬੋਲੇ ਸਹਿਜ ਸੁਭਾਇ। ਸਾਧੂ ਦਾ ਬੋਲਿਆ ਬ੍ਰਿਥਾ ਨ ਜਾਇ"॥ ਵੀ ਦਿਤਾ ਹੈ ਇਸਥੀਂ ਸਬੂਤੀ ਹੋਰ ਕੀ ਹੈ ਜਿਨੂੰ ਸਿਖਵੀ ਖੁਲੇ ਅਖਰਾਂ ਵਿਚ ਮੰਨਦੇ ਲਿਖ ਗਏ ਹਨ॥

" ਸ੍ਰੀਗੁਰੂਜੀ ਬਾਲੇ ਸਹਿਤ ਸੇਖ ਮਾਲੋਤ੍ਰਖਾਨ ਪਾਸ ਆਏ ਤਾਂ ਅਗੇ ਮਾਲੋਤ੍ਰਖਾਨ ਬਹੁਤ ਪੜਿਆ ਹੋਯਾ ਸੀ ਗੁਰੂਨਾਨਕਜੀਦੇ ਚਰਨਾਂ ਉਪਰ ਢਹਿ ਪਿਆ ਤੇ ਕਹਿ ਓਸ ਕਿ ਹੇਨਾਨਕਜੀ ਤੂੰ ਮੇਰਾ ਪੀਰ ਹੈ ਤੇ ਮੈਂ ਤੇਰਾ ਮੁਰੀਦ ਹਾਂ ਕਹਾ ਤਪਾਜੀ ( ਤਪਸ੍ਵੀਜੀ ) ਤੁਸੀਂ ਐਨ ਖੁਦਾਇਦੀ ਸੂਰਤ ਹੋ ਜੋ ਕੈਂਹਦੇ ਹੋ ਸੋ ਸਭ ਸਚ ੨ ਕੈਂਹਦੇ ਹੋ

ਤੇ ਉਬਾਰੇਖ਼ਾ ਸ਼ੇਖ ਮਾਲੋਦਾ ਯਾਰ ਆਹਾ ਅਤੇ ਰਹਿਣੇ ਵਾਲਾ ਸੌੜੀਆਂ ਦਾ ਸੀ ਉਸਨੇ ਸੁਣਿਆ ਜੋ ਨਾਨਕ ਤਪਾ ਫ਼ਕੀਰ ਆਯਾ ਹੈ ਤਾਂ ਉਸਨੇ ਵੀ ਸ੍ਰੀਗੁਰੂਜੀਕੋ ਸਲਾ ਮਾਲੇਕੁਮ ਕਰ ਬੈਠ ਗਯਾ ਉਸ ਪਠਾਨਨੇਂ ਕਹਾ ਹੇ ਤਪਾ (ਤਪਸ੍ਵੀ) ਜੀ ਮੈਂ ਆਪਦੀ ਤਾਰੀਫ ਬਹੁਤ ਹੀ ਸੁਣੀ ਹੈ ਫੇਰ ਗੁਰੂਜੀਦੇ ਵਚਨ ਸੁਣਕੇ ਤਾਂ ਉਬਾਰੇਖਾਂ ਕਹਾ ਹੇ ਤਪਾ ( ਤਪਸ੍ਵੀ ) ਜੀ ਜੈਸੇ ਆਪ ਸੁਣੀ ਦੇਸਾਓ ਤੈਸਾ ਹੀ ਦੇਖਿਆ ਹੈ ਔਰ ਆਪਨੇ ਪੈਰ ਮੇਰੇ ਕੋ ਚੁੰਮਣੇ ਦੇਵੋਜੀ ਤਾਂ ਉਬਾਰੇਖਾਂ ਸ੍ਰੀਬਾਬੇਜੀਦੇ ਚਰਨ ਚੁੰਮੇ ਤੇ ਨਾਲੇ ਆਪਣੇ ਹੱਥ ਲਾਕੇ ਆਪਣੇ ਮੂੰਹ ਉਪਰ ਫੇਰੇ ਤੇ ਕਹਿਓਨੇ ਤਪਾ ( ਤਪਸ੍ਵੀ ) ਜੀ ਫਿਰ ਭੀ ਆਪਦਾ ਦੀਦਾਰ ਹਮ ਕਰੇਂਗੇ ॥ ਜਨਮਸਾਖੀ ਦੀ ਸਾਖੀ ੧੬੮ ॥

ਨੋਟ – ਬਾਬੇਨੂੰ ਭੇਖ ਉਦਾਸੀ ਫਕੀਰ ਦਾ ਦੇਖਕੇ ਤੇ ਹੀ ਤਾਂ ਮਾਲੋਤ੍ਰਖਾਂਨ ਏਡਾ ਵਡਾ ਪੜਿਆ ਹੁਯੇਨੇਂ ਚਰਨਾਂ ਉਤੇ ਢਹਿ ਪਿਆਥਾ ਤੇ ਫਕੀਰ ਦੇਖਕੇ ਹੀ ਆਖਿਆ ਥੁਤੂੰ ਮੇਰਾ ਪੀਰ( ਗੁਰੂ ) ਹੈਂ ਤੇ ਮੈਂ ਤੇਰਾ ਮੁਰੀਦ ਹਾਂ ਮੁਸਲਮਾਂਨਾ ਵਿਚ ਭੀ ਫਕੀਰ

ਜਾਹਿਰ ਕਰ ਰੁਦਨ ਕੀਤਾ। ਸ੍ਰੀਬਾਬਾ ਸ੍ਰੀਚੰਦਜੀਨੇਂ ਬੀਬੀਜੀ ਨੂੰ ਧੀਰਯ ਬੰਧਾਯਾ। ਔਰ ਕਿਹਾ ਹੇਭੂਆਜੀ? ਮੈਂ ਆਪਦੀ ਸੱਚੀ ਪ੍ਰੀਤੀ ਨੂੰ ਚੰਗੀ ਤਰਾਂ ਜਾਂਨਦਾਹਾਂ ਅਤੇ ਸ੍ਰੀਗੁਰੂ (ਨਾਨਕ) ਜੀ ਨੂੰ ਭੀ ਆਪਦੀ ਸੱਚੀ ਪ੍ਰੀਤੀ ਹੱਛੀ ਤਰਾਂ ਮਾਲੂੰਮ ਹੈ। ਓਹ ਆਪ ਨੂੰ ਛੇਤੀ ਹੀ ਮਿਲਨਗੇ ਔਰ ਮੈਭੀ ਜੋ ਤੁਸੀਂ ਆਗਜਾ ਕਰੋਂਗੇ ਵਹੀ ਕਰੂੰਗਾ। ਤੁਸੀਂ ਨਰਾਸ ਨਾਂ ਹੋਵੋ।

ਅੱਠਵੇਂ ਦਿਨ ਬੀਬੀਜੀ ਚੱਲਨਦੇ ਵੇਲੇ ਸ੍ਰੀਬਾਬਾ ਸ੍ਰੀਚੰਦਜੀ ਮਹਾਂਰਾਜ ਨੂੰ ਆਪ ਸਾਥ ਸੁਲਤਾਂਨਪੁਰ ਲੈਆਈ, ਅਤੇ ਬਹੁਤ ਚਿਰ ਤੱਕ ਮਹਾਰਾਜਜੀ ਓਥੇ ਰਹੇ। ਸ੍ਰੀ ਬਾਬਾਜੀਦੇ ਸੁਲਤਾਂਨਪੁਰ ਚਲੇ ਅਉਨਦੇ ਪਿਛੋਂ ਔਰ ਉਸਦੇ ਇਰਦ ਗਿਰਦਦੇ ਸਭ ਲੋਗ ਵਿਯੋਗ ਰੂਪੀ ਨਦੀ ਵਿੱਚ ਬਹਿਨੇ ਲੱਗੇ। ਸਭਨੇਂ ਆਕਰ ਸ੍ਰੀਮਾਤਾ ਸੁਲਖਣੀ ਜੀਸੇ ਸ੍ਰੀਬਾਬਾਜੀਦੇ ਵਾਪਿਸ ਬਲਉਨ ਲਈ ਪ੍ਰਾਰਥਨਾਂ ਕੀਤੀ, ਮਾਤਾਜੀਨੇ ਬਹੁਤ ਸੁਨੇਹੇ ਘੱਲੇਪਰ ਬੀਬੀ ਨਾਨਕੀਜੀਦਾ ਭੀ ਮਹਾਰਾਜਜੀਦੇ ਨਾਲ ਇਤਨਾਂ ਗੂੜ੍ਹ ਪ੍ਰੇਮ ਸੀ ਕਿ ਓਹਨਾਂਨੂੰ ਭੇਜਿਆ ਨਹੀ, ਆਖਿਰ ਮੂਲਚੰਦਜੀ ਸੁਲਤਾਂਨਪੁਰ ਜਾਕੇ ਸ੍ਰੀਬਾਬਾ ਜੀਨੂੰ ਲੈਕੇਆਏ। ਓਹਨਾਂਦੇ ਆਨੇਪਰ ਸਭਲੋਗ ਅਤੀ ਪ੍ਰਸੰਨ ਹੋਏਔਰ ਬਾਰੰਬਾਰ ਚਰ ਣਾਂ ਵਿੱਚ ਪੜੇ, ਔਰ ਸ੍ਰੀਬਾਬਾਜੀ ਲੋਗਾਂ ਨੂੰ ਵੇਦ ਸ਼ਾਸ਼ਤ੍ਰ ਅਤੇ ਸ੍ਰੀਗੁਰੂਨਾਨਕਸਾਹਿ ਬਜੀਦੇ ਸ਼ਬਦੋਂ ਅਨੁਸਾਰ ਹਰਰੋਜ ਧਰਮੋਪਦੇਸ਼ ਸਨਉਂਨ ਲੱਗੇ ਜੋ ਸ਼ਬਦ ਸ੍ਰੀਗੁਰੂਗ੍ਰੰਥ ਸਾਹਿਬ ਵਿਚ ਦਰਜ ਹਨ ਉਨਹਾਂ ਸਬਦਾਂ ਦੀ ਸੰਚੀਆਂ ਥੋਂ ਸ੍ਰੀਗੁਰੂਗ੍ਰੰਥ ਸਾਹਿਬਦੀ ਬੀੜ ਪੰਜਵੀ ਪਾਤਸਾਹੀਜੀਨੇਂ ਬਾਂਧੀ ਸੋ ਞਿਥੇ ਸ਼ਬਦ ਲਿਖਦੇ ਹਾਂ॥

ਸ੍ਰੀਰਾਗੁ ਮਹਲਾ ੧ ਘਰੁ ੨।

ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ। ਮੁਕਾਮੁ ਤਾਪਰੁ ਜਾਣੀਐ ਜਾਰ ਹੈ ਨਿਹਚਲੁ ਲੋਕ।੧। ਰਹਾਉ। ਜੋਗੀ ਤਆਸਣ ਕਰਿਬਹੈ ਮੁਲਾਬਹੈ ਮੁਕਾਮਿ। ਪੰਡਿਤ ਵਖਾਣਹਿ ਪੋਥੀਆਸਿਧ ਬਹਹਿ ਦੇਵ ਸਥਾਨ॥੨॥ ਸੁਰਸਿਧਗਣ ਗੰਧਰਬ ਮੁਨਿ ਜਨ ਸੇ ਖਪੀਰ ਸਲਾਰ। ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਨਹਾਰ।੩। ਸੁਲਤਾਨ ਖਾਨਮਲੂਕ ਉਮਰੇਂ ਗਏ ਕਰਿ ਕਰਿ ਕੂਚੁ। ਘੜੀ ਮੁਹਤਿ ਕਿਚਲਣਾ ਦਿਲ ਸਮਝ ਤੂੰ ਭਿ ਪਹੂਚੁ।੪। ਸਬਦਾਹ ਮਾਹਿ ਵਖਾਣੀਐ ਵਿਰਲਾਤ ਬੂਝੇ ਕੋਇ। ਨਾਨਕੁ ਵਖਾਣੈ ਬੇਨਤੀ ਜਲਿ ਥਲਿਮਹੀ ਅਲਿ ਸੋਇ।੫। ਅਲਾਹੁ ਅਲਖੁ ਅਗੰਮ ਕਾਦਰੁ ਕਰਣ ਹਾਰੁਕਰੀਮੁ। ਸਭਦੁਨੀ ਆਵਣ ਜਾਵਣੀ ਮੁਕਾਮੁ ਏਕ ਰਹੀਮੁ।੬। ਮੁਕਾਮੁ

ਤਿਮਨੋ ਆਖਾਐ ਜਿਸੁਸਿਸਿਨ ਹੋਵੀ ਲੇਖੁ। ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ।੭। ਦਿਨ ਰਵਿ ਚਲੈ ਨਿਸਿਸਸਿਚਲੈ ਤਾਰਿਕਾ ਲਖ ਪਲੋਇ। ਮੁਕਾਮੁ ਓਹੀ ਏਕ ਹੈ ਨਾਨਕਾ ਸਚੁ ਬੁਗੋਇ॥੮॥ ਐਸੇ ੨ ਅਨੇਕ ਪਿਤਾ ਗੁਰੂਓਕੇ ਵਚਨੋਕਾ ਸਿਧਾਂਤ ਵੇਦ ਰੀਤਿਅਨੁਸਾਰ ਕਹਿਆ ਹੁਆਂ ਕਾ ਪ੍ਰਚਾਰ ਕਰਤੇਥੇ ਅਧਿਕ ਵਿਸ੍ਤਾਰ ਭਯਸੇਂ ਉਸ ਵਖਤਕੇ ਸਬਦੋਂ ਉਚਾਰੀ ਕੀ ਪੰਗਤੀਆਂ ਕੁਛ ੨ ਨੀਚੇ ਲਿਖਦੇ ਹਾਂ ਅਗੇ ਸਾਰੇ ਸਬਦ ਜਾਦ ਕਰ ਲੇਨੇਂ ਗਉੜੀ ਮਹਲਾ ੧ ਪਉਣੈ ਪਾਣੀ ਅਗਨਿਕਾ ਮੇਲ। ਚੰਚਲਚਪਲ ਬੁਧਿਕਾ ਖੇਲੁ। ਨਉ ਦਰਵਾਜੇ ਦਸਵਾਦੁ ਆਰੁ ਬੁਝਰੇ ਗਿਆਨੀ ਏਹੁਬੀਚਾਰੁ॥

ਆਸਾ ਘਰੁ ੩ ਮਹਲਾ ੧ ਲਖਲਸਕਰ ਲਖਵਾਜੇਨੇ ਜੇ ਲਖ ਉਠਿ ਕਰਹਿ ਸਲਾਮੁ। ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਰਾਖਹਿ ਮਾਨੁ। ਜਾਂ ਪਤਿਲੇਖੈਨਾ ਪਵੈ ਤਾਂ ਸਭ ਨਿਰਾਫਲਕਾਮ।੧।

ਗੂਜਰੀ ਮਹਲਾ ੧ ਨਾਭਿਕਮਲਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ। ਤਾਕੋ ਅੰਤਨੁ ਜਾਈ ਲਖਣਾ ਆਵਤਿ ਜਾਤਿ ਰਹੈ ਗੁਬਾਰਿ।੪।

ਤਿਲੰਗ ਮਹਲਾ ੧ ਘਰੁ ੩

ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿਰੰਗਾਏ। ਮੇਰੇ ਕੰਤਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇ ਜੈ ਜਾਏ। ਤਿਲੰਗ ਮਹਲਾ ੧ ਇਆਨੜੀਏ ਮਾਨੜਾ ਕਾਇ ਕਰੇ ਹਿ। ਤਥਾ ਰਾਮਕਲੀਮ: ੧ ਓਂਕਾਰਕਾ ਅਰਥ ਕਹਿਦੇ ਇਤਜਾਦਿ ਹੋਰ ਵੀ ਗੁਰੂਨਾਨਕਜੀਦੇ ਸਬਦ ਲੋਗਾਨੂੰ ਉਪਦੇਸ ਕਰਦੇਸੀ ਜਿਨੀਂ ਦਿਨੀ ਆਪਪੱਖੋ ਗ੍ਰਾਮ ਨਿਵਾਸੀਆਂ ਨੂੰ ਸੱਚੇ ਉਪਦੇਸ਼ੋਂਸੇ ਨਿਹਾਲ ਕਰ ਰਹੇ ਸੀ, ਓਹਨੀਂ ਦਿਨੀ ਆਪਦੀ ਦਾਦੀ ਸ੍ਰੀਮਾਤਾ ਤ੍ਰਿਪਤਾਜੀਦੇ ਬਾਰੰਬਾਰ ਬੇਨਤੀ ਕਰਨੇਂਸੇ ਜੋ ਸ੍ਰੀਗੁਰੂਨਾਨਕ ਦੇਵਜੀਦੇ ਵਿਦੇਸ਼ ਗਮਨਸੇ ਅਤੀ ਬਿਆਕੁਲ ਹੋਰਹੀਸੀ, ਆਪਦੇ ਦਾਦਾ ਮਹਿਤਾਕਾਲੂ ਜੀ ਆਪ ਔਰ ਆਪਕੀ ਮਾਤਾ ਔਰ ਆਪਦੇ ਭ੍ਰਾਤਾ ਨੂੰ ਤਲਵੰਡੀ ਲਜਾਂਨਦੇ ਵਾਸਤੇ ਆਏ। ਲਾਲਾ ਮੂਲਚੰਦਜੀਨੇ ਮਾਤਾ ਸੁਲਖਣੀਜੀ ਔਰ ਲੱਖਮੀਚੰਦਜੀਨੂੰ ਤਾਂ ਭੇਜਨਾਂ ਸ੍ਵੀਕਾਰ ਨਹੀਂ ਕੀਤਾ ਪਰ ਓਹਨਾ ਦੀ ਖਾਤ੍ਰ ਆਪ ( ਸ੍ਰੀਚੰਦਜੀ ) ਨੂੰ ਓਹਨਾਂਦੇ ਨਾਲ ਭੇਜ ਦਿੱਤਾ। ਪੱਖੋ ਗ੍ਰਾਮਸੇ ਚੱਲਕਰ ਚੌਥੇਦਿਨ ਆਪ ਤਲਵੰਡੀ ਪਹੁੰਚੇ, ਦਾਦੀ ਤ੍ਰਿਪਤਾ ਜੀਨੇਂ ਬੜੇ ਪਿਆਰਸੇ ਆਪਨੂੰ ਛਾਤੀ ਨਾਲ ਲਗਾਯਾ ਔਰ ਰੋ ਰੋ ਕਰ ਸ੍ਰੀਗੁਰੂਨਾਨਕ ਦੇਵਜੀਦਾ ਵਿਯੋਗ ਜਾਹਿਰ ਕੀਤਾ।

ਆਪਨੇਂ ਅਤੀ ਦਯਾ ਔਰ ਸਨੇਹ ਭਰੇ ਮਧੁਰ ਬਚਨੋਂਸੇ ਓਹਨਾਂ ਨੂੰ ਧੀਰਯ ਬੰਧਾਯਾ ਔਰ ਨਿਸਚਾ ਕਰਾਯਾ ਕਿ ਸ੍ਰੀਗੁਰੂਨਾਨਕਦੇਵਜੀ ਸਾਹਿਬ ਸੁਖ ਪੂਰਵਕ ਜਗਤ ਦਾ ਉਧਾਰ ਕਰ ਰਹੇ ਹਨ। ਆਪਨੂੰ ਛੇਤੀ ਹੀ ਦਰਸ਼ਨ ਦੇਣਗੇ। ਆਪਨੇਂ ਪਿਛਲੇ ਮਹਾਂਪੁਰਸ਼ਾਂ ਔਰ ਰਾਮਆਦਿਕ ਅਵਿਤਾਰਾਂ ਦੀਆਂ ਸੁੰਦਰ ਕਥਾ ਸੁਨਾਕੇ ਬੜੀ ਯੁਕਤੀ ਸੇ ਅਪਨੇਂ ਪਿਤਾ ਮਹਿ ਔਰ ਬਡੀ ਮਾਤਾਜੀਦੇ ਚਿੱਤ ਨੂੰ ਸ਼ਾਂਤ ਕੀਤਾ ॥

## ਗ੍ਰਿਸਥੀਆਂ ਨੂੰ ਉਪਦੇਸ਼

ਆਪ ਜਿਤਨੇਂ ਦਿਨ ਤਲਵੰਡੀ ਵਿੱਚ ਰਹੇ ਰੋਜ ਆਪਦਾ ਦਰਬਾਰ ਲਗਦਾਸੀ, ਜਿਸਵਿੱਚ ਸਾਧੂ, ਸੰਤ, ਅਮੀਰ, ਗਰੀਬ, ਦੂਰ ੨ ਸੇ ਆਪਦੇ ਦਰਸ਼ਨ ਨੂੰ ਅਉਂਦੇ ਔਰ ਅਪਨੇਂ ਦਿਲਦੀ ਸ਼ੰਕਾ ਨਿਵਾਰਣ ਕਰ ਜਾਂਦੇਸੀ ਇਕ ਭਗਤਦੀ ਪ੍ਰਾਰਥਨਾਂ ਪਰ ਕਿ ਮਹਾਰਾਜ ਗ੍ਰਿਸਥੀਆਂ ਦਾ ਕੀ ਕਰਤੱਬ ਹੈ, ਆਪਨੇਂ ਫੁਰਮਾਯਾ ਕਿ ਗ੍ਰਿਸਥੀ ਦਾ ਧਰਮ ਹੈ ਕਿ ਅਪਨੇਂ ਕੁਟੰਬੀ ਵਾ ਸੰਬੰਧੀਆਂਦਾ ਪਾਲਨ ਪੋਸ਼ਨ ਔਰ ਸੁਭ ਕਾਰਯਾਂਦੇ ਕਰਨ ਵਿੱਚ ਸਦਾ ਪੁਰਸ਼ਾਰਥ ਕਰਦਾ ਰਹੇ। ਸੱਤ ਸੰਤੋਖ, ਧੀਰਤਾ, ਦਯਾ, ਨਿੱਮਰ ਤਾ ਅਤੇ ਉਦਾਰਤਾ ਸੁਭਾਵ ਵਿੱਚ ਰਖੇ। ਮਨ ਬਾਣੀ ਕਰਮ ਔਰ ਸ਼ਰੀਰ ਸੇ ਸਦਾ ਸੁੱਧ ਰਹੇ। ਅਭਿਮਾਂਨ, ਈਰਖਾ, ਦ੍ਵੈਖ, ਕ੍ਰੋਧ, ਲੋਭ, ਮੋਹ, ਬਿਭਚਾਰ ਇਤਯਾਦਿ ਦੋਸ਼ਾਂ ਨੂੰ ਪਾਸ ਤੱਕ ਨਾਂ ਔਨਦੇਵੇ। ਦੂਸਰੇਦੇ ਦੁੱਖਨੂੰ ਦੁੱਖ ਮੰਨਕੇ ਉਸਦੇ ਮਟਉਂਨਦਾ ਯਤਨ ਕਰੇ। ਕਿਸੀ ਨੂੰ ਅਪਨੇਂ ਤੋਂ ਮਾੜਾ ਨਾਂ ਸਮਝੇ। ਸਾਰਿਆਂ ਨਾਲ ਮਿਲਕੇ ਚੱਲੇ, ਹੱਸ ਕੇ ਬੋਲੇ, ਵੈਰ ਵਿਰੋਧ ਨਿੰਦਾ ਔਰ ਚਪਲਤਾ ਨੂੰ ਛੱਡਦੇਵੇ। ਬੁਰੇ ਔਰ ਨਿੰਦਤ ਕੰਮਾਂ ਦੇ ਕਰਨ ਵਿੱਚ ਲੱਜਿਆ ਵਾਂਨ ਹੋਵੇ। ਝੂਠੇ ਵਿਵਹਾਰਾਂਦੇ ਨਜਦੀਕ ਨਾਂ ਜਾਵੇ। ਮਨ ਔਰ ਇੰਦ੍ਰੀਆਂ ਨੂੰ ਸਦਾ ਵੱਸ ਵਿੱਚਰਖੇ। ਸਬ ਕੰਮਾਂਦੇ ਅਰੰਭ ਵਿੱਚ ਨਤੀਜੇਨੂੰ ਅੱਛੀ ਤਰਹਿ ਵਿਚਾਰ ਔਰ ਸਮਝ ਲੇਵੇ। ਧਰਮ ਸੰਬੰਧੀ ਕਾਰਯੋਂਸੇ ਕੀਰਤੀ ਨੂੰ ਬਢਾਵੇ। ਸੁਪਾਤ੍ਰ ਨੂੰ ਧਨਸੇ ਸਹੈਤਾ ਦੇਵੇ। ਅਪਨੀ ਕਮਾਈ ਦਾ ਕਮਸਿਕਮ ਦਸਵਾਂ ਹਿੱਸਾਧਰਮ ਕਾਰਯਾਂਪਰ ਖਰਚ ਕਰੇ। ਸਤਸੰਗ ਔਰਸਾਧਾਂ ਸੰਤਾ ਦੀ ਟਹਿਲ ਸੇਵਾ ਵਿਖੇ ਤਤਪਰ ਰਹੇ। ਅਪਨੇਂ ਅਸਲੀ ਰੂਪ ਨੂੰ ਜਾਂਨੇਂ ਔਰ ਪ੍ਰਭੂ ਨੂੰ ਪਹਿਚਾਨੇਂ ਉਸਦਾ ਭੈ ਔਰ ਹੁਕਮ ਮੰਨੇ। ਹਰ ਰੋਜ ਨਿਯਮ ਪੂਰਵਕ ਪ੍ਰਾਤਾਵਾ ਸਾਯੰਕਾਲ ਅਤੀ ਪ੍ਰੇਮ ਔਰ ਭਗਤੀਸੇ ਉਸਦੇ ਨਾਮ ਨੂੰ ਜਪੇ ਔਰ ਸ੍ਰੀਗੁਰੂਜੀਦੇ ਇਸ ਉਪਦੇਸ਼ ਪਰ ਚਲੇ ਕਿ :-

ਹਾਥ ਪਾਉ ਕਰਿ ਕਾਮ ਸ਼ੁਭ ਚਿੱਤ ਨਿਰੰਜਨ ਨਾਲ ।

ਸ੍ਰੀਬਾਬਾ ਸ੍ਰੀਚੰਦ੍ਰ ਜੀਦਾ ਤਲਵੰਡੀ ਵਿੱਚ ਆਉਨਾਂ ਸੁਨਕੇ ਬੀਬੀ ਨਾਨਕ ਜੀਭੀ ਸੁਲਤਾਂਨਪੁਰਸੇ ਆਈ ਇਤਨੇਮੇਂ ਯਾਨੇਂ ਬਿ੦ ਸੰ੦ ੧੫੭੨ ਭਾਦ੍ਰੋ ਵਦੀ ਵਿਚ ਸ੍ਰੀਗੁਰੂ ਨਾਨਕ ਦੇਵਜੀਵੀ ਅਪਣੇਂ ਜਨਮ ਅਸਥਾਂਨ ਆਇਕਰ ਸ੍ਰੀਚੰਦ੍ਰ ਤਥਾਂ ਕੁਟੰਬੀਓ ਕੋ ਦ੍ਰਸ਼ਨ ਦੇਕਰ ਅਨੰਦ ਕੀਤਾ ਇਤਨੇਂ ਵਿਚ ਲੋਗਾਂਸੇਂ ਸੁਣਿਆਂ ਕਿ ਜੋ ਆਪਦਾ ਪ੍ਰੇਮੀ ਸੇਵਕ ਰਾਇ ਬੁਲਾਰ ਹੈ ਸੋ ਬਿਮਾਰ ਹੈ ਤਦ ਆਪ ਉਸਦੇ ਘਰਿ ਜਾਇਕੇ ਦਰ ਸ਼ੰਨ ਦੀਆ ਉਸਨੇਂ ਬੜੀ ਖਾਤਰੀਆਦਰ ਸਤਕਾਰ ਕਰ ਬੈਠਾਯਾ ਰਾਜੀ ਪ੍ਰਸ਼ੰਨ ਦੋਨੋਂ ਤਰਫਸੇਂ ਪੁਛ ਕੀਤੀ ਗਈ ਅਤੇ ਬਾਬਾ ਜੀਨੇਂ ਧਯਾਨ ਕਰ ਦੇਖਯਾ ਹੁਣ ਥੋੜੇ ਦਿਨ ਬਾਕੀ ਹੈ ਰਾਇ ਬੁਲਾਰ ਨੂੰ ਆਖਯਾ ਰਾਜ ਕੁਟੰਬ ਸੰਸਾਰਦਾ ਮੋਹ ਤੋੜਦੇ ਅ ਕਰਤਾਰਵਲ ਧਯਾਨਕਰ ਬੁਲਾਰਨੇਂ ਅੰਤਦੇ ਵੇਲੇਦਾ ਏਹ ਵਚਨ ਸੁਨ ਚਰਨ ਪਕੜ ਕੇ ਆਖਿਆਸੁ ਜੋ ਮੇਰੇ ਸਰੀਰ ਛੁਡਨਤੋਂ ਇਥੇਹੀ ਰਹੋ ਅਤੇ ਮੈਨੂੰ ਨਿਹਾਲਕਰੋ ਬਾਬਾ ਜੀਨੇਂ ਰਾਇਦਾ ਕਹਿਣਾ ਮੰਨ ੧੩ ਦਿਨ ਤਲਵੰਡੀ ਵਿਚ ਰਹੇ ਜਦ ਅੰਤਦਾ ਵੇਲਾ ਆਯਾ ਤਦ ਗੁਰੂ ਬਾਬੇਦਾ ਦਰਸਨ ਕਰ ਸਾਯੁਜ ਮੁਕ੍ਤੀ ਹੋਗਯਾ ਫਿਰ ਰਾਇ ਦੇ ਬੇਟੇ ਅਤੇ ਕੁਟੰਬੀ ਅਤੇ ਨਗਰ ਦੇ ਲੋਕੀ ਗੁਰੂਜੀਨੂੰ ਬਹੁਤ ਸਾਰੀ ਪ੍ਰਾਰਥਨਾਂ ਕੀਤੀਆਂ ਕਿ ਕ੍ਰਿਪਾਕਰ ਏਥੇ ਰਹੋ ਅਸੀਂ ਥੁਆਡੀ ਸੇਵਾ ਕਰ ਜਨਮ ਸਫਲੁ ਕਰਾਂਗੇ ਅਤੇ ਬਹੁਤ ਯਾਤ੍ਰਾ ਕੀਤੀ ਹੈ ਹੁਣ ਇਥੇਹੀ ਗਦੀ ਮਾਣੋਂ ਉਨਾਂਦੀ ਬੈਨਤੀ ਸੁਣਕੇ ਕਹਿਆ ਅਸੀਂ ਅਪਣੇਂ ਬੇਟੇ ਸ੍ਰੀਚੰਦ੍ਰ ਜੀਨੂੰ ਇਥੋਂਦੀ ਗਦੀ ਦਿੰਦੇਹਾਂ ਸੋ ਉਨੂੰ ਅਸਾਡਾ ਰੂਪ ਜਾਨੋ ਐਸਾ ਕਹਿ ਸ੍ਰੀਚੰਦ੍ਰ ਜੀਨੂੰ ਬਿ੦ ਸੰ੦ ੧੫੭੨ ਭਾਦ੍ਰੋ ਸੁਦੀ ੩ ਨੂੰ ਨਰੇਲ ਪੰਜ ਪੈਸੇ ਅਗੇ ਰਖ ਅਤੇ ਬਿਭੂਤ ਅਤੇ ਚੰਦਨਾਦਿ ਦਾ ਤਿਲਕ ਦੇਕੇ ਚਾਰ ਪ੍ਰਕਰਮਾਂ ਦੇਕੇ ਕੜਾ ਪ੍ਰਸਾਦ ਵਰਤਾਇ ਮਥਾ ਟੇਕਿਆ ਆਖਿਆ ਅਜਸੇਂ ਲੈਕੇ ਤੂੰ ਸਾਰੇ ਜਗਤ ਦਾ ਪੂਜਯ ਹੋਯਾ ਆਖਣ ਨਾਲ ਸਾਰਿਆਂਨੇਂ ਸ੍ਰੀ ਚੰਦ੍ਰ ਜੀਨੂੰ ਮਥਾ ਟੇਕਿਆ ਫਿਰ ਨਗਾਰੇ ਭੇਰੀ ਸਹਿਨਾਈ ਨ੍ਰਸਿੰਘੇ ਸੰਖਾਦਿ ਅਨੇਕ ਬਾਜੇ ਬਜੇ ਬੜਾ ਉਤਸਾਹ ਹੂਆ ਉਸੀ ਦਿਨ ਸਾਧੂ ਸੰਤਾਂਨੂੰ ਅਤੇ ਖਟ ਦ੍ਰਸ਼ਨ ਅਤਿਥੀਆ ਨੂੰ ਭੋਜਨ ਦਿਤਾ ਲੋਕੀ ਕਈਆਂਦੇ ਮਥਾ ਟੇਕ ਜਾਂਦੇ ਬੜੀ ਭੀੜ ਸੀ ਸ੍ਰੀ ਗੁਰੂ ਨਾਨਕਜੀ ਅਤੇ ਸ੍ਰੀਚੰਦ੍ਰਜੀਦਾ ਜਸ ਗਾਂਵਦੇ ਬਾਬੇ ਜੀਨੂੰ ਧੰਨਜ ਧੰਨਜ ਕਹਿੰਦੇ ਜਾਂਦੇਸੀ ਕਿ ਅਸਾਡੇ ਉਧਾਰਲਈ ਦੋਨਾਂ ਅਉਤਾਰ ਧਾਰਿਆਹੈ ਅਤੇ ਦੋਨੋਂ ਇਕੋ ਰੂਪਹਨ ਪਿਤਾ ਪੁਤ੍ਰ (ਚੇਲਾ) ਗੁਰੂਆਂਦੀ ਜੋਤਿਕਲਾਇਕੋ

ਨਜਰ ਆਂਵਦੀ ਹੈ ਤਦ ਬਾਬੇਜੀ ਕੁਛ ਦਿਨ ਰਹਿਕੇ ਗੁਰੂ ਨਾਨਕ ਜੀਨੂੰ ਬੇਬੇਨਾਨਕੀ ਜੀ ( ਜੋ ਸ੍ਰੀਗੁਰੂਜੀਦੀ ਭੈਣ ਵਡੀ ਸੀ ) ਔਰ ਇਕ ਮਹੀਨਾਂ ਤਲਵੰਡੀ (ਨਨਕਾਣੇ) ਰਹਿਕੇ ਸ੍ਰੀ ਬਾਬਾ ਜੀਨੂੰ ਗੁਰ ਨਾਨਕਜੀ ਅਤੇ ਸ੍ਰੀ ਚੰਦ੍ਰਜੀ ਦੋਨਾਨੂੰ ਸੁਲਤਾਨਪੁਰ ਅਪਨੇਂ ਸਾਥ ਲੇਗਈ ਅਤੇ ਦੌਲਤਖਾਨ ਨਵਾਬ ਲੋਦੀਨੇਂ ਸ੍ਰੀਗੁਰੂ ਨਾਨਕਜੀ ਅਪਨੇਂ ਬੇਟੇ ਸ੍ਰੀ ਚੰਦ੍ਰਜੀ ਨੂੰ ਗਦੀ ਦਿਤੀ ਹੈ ਸੁਨਕੇ ਬੜਾਖੁਸ਼ ਹੋਇਆ ਅਤੇ ਖੁਸ਼ੀਆਂ ਨਗਰ ਵਿਚ ਮਨਾਈਂਆਂ ਅਤੇ ਰੋਜ ਦਰਸਨ ਕਰਨ ਆਂਵਦਾਸੀ ਸ੍ਰੀ ਗੁਰੂਜੀਦੇ ਚਲਨ ਵੇਲੇ ਦਰਸ਼ਨ ਕਰਕੇ ਹਥਜੋੜ ਪ੍ਰਾਰਥਨਾਂਕੀਤੀ ਫਕੀਰ ਸਾਂਈ ਆਪਨੇਂ ਮੁਲਕਦੀ ਬੜੀ ਸੈਲ ਕੀਤੀ ਹੈ ਹੁਣ ਆਪ ਇਥੇਈ ਟਿਕੋ ਅਸੀਂ ਦਸ੍ਤਬਰਦਾਰ ਹੋਕੇ ਹਰਿਤਰਹਦੀ ਟਹਿਲ ਕਰਾਂਗੇ ਗੁਰੂਜੀ ਕਹਿਨ ਲਗੇ ਅਸੀਂ ਅਜੇ ਬਹੁਤ ਲੋਗਾਂਨੂੰ ਉਪਦੇਸ ਦੇਣਾਂ ਅਤੇ ਉਧਾਰ ਕਰਨਾਂ ਹੈ ਐਸਾ ਕਹਿ ਬਾਬਾ ਗੁਰੂ ਨਾਨਕ ਜੀ ਉਥੋਂ ਯਾਤ੍ਰਾ ਕੋ ਚਲੇ ਅਤੇ ਸ੍ਰੀ ਚੰਦ੍ਰਜੀ ਸੁਲਤਾਨਪੁਰ ਹੀ ਰਹੇ ਸੁਲਤਾਂਨਪੁਰਮੇਂ ਸ੍ਰੀ ਬਾਬਾਜੀ ਸਾਹਿਬ ਨਿੱਤ ਸਵਾ ਪਹਿਰ ਰਾਤ ਰਹੇ ਵੇਈ ਨਦੀ ਵਿੱਚ ਸ਼ਨਾਨ ਕਰਨ ਜਾਂਦੇ ਔਰ ਜਿਸ ਬੇਰੀਦੇ ਨੀਚੇ ਸ੍ਰੀਗੁਰੂਨਾਨਕਦੇਵਜੀਨੇ ਆਸਨ ਲਗਾਇਆਸੀ ਉਸਦੇ ਨੀਚੇ ਬੈਠਕੇ ਭਜਨਕਰਦੇਸਨ ।

## ਨਵਾਬ ਦੌਲਤ ਖਾਂ ਨੂੰ ਉਪਦੇਸ਼।

ਇੱਕ ਦਿਨ ਆਪ ਉਸੀ ਬੇਰੀਦੇ ਨੀਚੇ ਵਿਰਾਜਮਾਨ ਸੀ ਕਿ ਨਵਾਬ ਦੌਲਤ ਖਾਂ ਲੋਦੀ ਆਪਦੇ ਦਰਸਨ ਨੂੰ ਆਏ। ਪਰਮਾਰਥ ਸੰਬੰਧੀ ਬਾਤਾਂ ਕਰਦਿਆਂ ਹੋਇਆਂ ਆਪ ਨੇਂ ਨਵਾਬ ਨੂੰ ਇੱਕ ਮਹਾਂ ਕਿਰਪਣ ਧਨਾਢ ਪੁਰਸ਼ਦੀ ਕਥਾ ਸੁਨਾਈ ਕਿ ਉਸਨੇਂ ਚਾਰ ਕ੍ਰੋੜ ਰੁਪਏ ਇੱਕਠੇ ਕਰਕੇ ਧਰਤੀ ਵਿੱਚ ਗੱਡ ਰਖੇਸੀ ॥ ਔਰ ਉਸੀ ਅਸਥਾਂਨ ਪਰ ਖਾਟ ਵਿਛਾਕਰ ਸਉਂਦਾ ਬੈਠਦਾਸੀ। ਜਦੋ ਆਯੂ ਉਸਦੀ ਪੂਰਣ ਹੋਨੇਂਪਰ ਯਮਰਾਜ ਦੇ ਦੂਤ ਪ੍ਰਾਣ ਹਰਨੇਂ ਆਏ। ਪਹਿਲੇ ਤਾਂ ਉਸਨੇਂ ਰੋ ਰੋ ਕੇ ਓਹਨਾਂ ਅੱਗੇ ਬੇਨਤੀ ਕੀਤੀ ਕਿ ਦੋ ਚਾਰ ਲੱਖ ਰੁਪਯਾ ਲੈਕੇ ਜਾਂਨ ਛੱਡ ਜਾਵੋ। ਔਰ ਜਦੋਂ ਓਹਨਾਂ ਨੇਂ ਇਸ ਪ੍ਰਕਾਰ ਸ੍ਵੀਕਾਰ ਨਾਂ ਕੀਤਾ ਤਾਂ ਨਿਰਾਸ ਹੋਕੇ ਲੱਛਮੀ ਸੇ ਸਹੈਤਾ ਮੰਗੀ ਔਰ ਕਹਾਕਿ ਮੈਨੇਂ ਅਪਨੀਂ ਜਾਂਨ ਅਪਨੇ ਕੁਟੰਬੀ ਸਬੰਧੀ ਇਸਟ ਮਿਤ੍ਰ ਸਾਰਿਆਂ ਨਾਲੋਂ ਅਧਿਕ ਤੇਨੂੰ ਪਿਆਰਾ ਸਮਝਿਆ, ਸਾਰੀ ਉਮਰ ਤੇਰੀ ਰਖਯਾ ਕੀਤੀ, ਨਾ ਆਪ ਕੌਡੀ ਖਾਧੀ ਨਾਂ ਕਿਸੀ ਨੂੰ ਖਾਨ ਦਿੱਤੀ ਹੁਣ ਇਸ ਬਿਪਤੀ ਕਾਲ ਵਿੱਚ ਮੇਰੀ ਸਹੈਤਾ ਕਰ ਔਰ ਯੰਮਦੇ ਫੰਦੇ ਸੇ ਛੁਡਾ ਨਹੀ ਤਾਂ ਮੇਰੇ ਸਾਥ ਚੱਲ ।

ਲੱਛਮੀ ਨੇਂ ਜਬਾਬ ਦਿਤਾ ਕਿ ਹੇ ਦੁਸਟ ਤੇਰੀ ਪ੍ਰੀਤੀ ਮੇਰੇਸਾਥ ਭੈੜੀਸੀ ਤੇਨੇਂ ਤਾਂ ਪ੍ਰਿਥਵੀ ਵਿੱਚ ਗੱਡਕੇ ਮੇਰੀ ਸਾਰੀ ਸੋਭਾ ਮਿਟੀ ਵਿੱਚ ਮਿਲਾ ਦਿਤੀ ਜੇ ਤੂੰ ਮੇਰੀ ਸਾਰ ਜਾਂਣਦਾਤਾਂ ਸਾਧੂ ਸੰਤ ਬ੍ਰਾਹਿਮਣਾਂ ਦੇ ਅਰਥ ਮੈਨੂੰ ਲਗੌਂਦਾ ਔਰ ਦੀਂਨ ਦੁਖੀ ਆਂਨੂੰ ਮੇਰੇ ਦੁਆਰਾ ਸੁਖ ਪਚੌਂਦਾ ਹੋਰ ਕੋਈ ਭੀ ਕੰਮ ਪਰੋਪਕਾਰਦਾ ਕਰਦਾ ਤਾਂ ਮੈਂ ਜਰੂਰ ਸਹੈਤਾ ਤੇਰੀ ਕਰਦੀ ਔਰ ਸਦਾ ਪਿਛੇ ਪਿਛੇ ਫਿਰਦੀ ਕਦੀ ਸਾਥਨਾਂ ਛਡਦੀ ਯਮ ਦੂਤਾਂਨੂੰ ਤੇਰੇ ਪਾਸ ਔਨਿਤਕ ਨਾਂ ਦਿੰਦੀ ਉਲਟਾ ਧਰਮਰਾਜ ਪਾਸੋਂ ਸਤਕਾਰ ਕਰੌਂਦੀ ਸ੍ਵਰਗ ਵਿੱਚ ਪਚੌਂਦੀ ਔਰ ਗੋਬਿੰਦ ਸੇ ਮਲੌਂਦੀ ਹੇ ਦੁਸ਼ਟ!

ਮਾਨਸ ਜਨਮ ਅਰੁ ਲੱਛਮੀ ਪ੍ਰਭੁ ਪਾਵਨ ਕੇ ਸ਼ੋਕ।
ਤੇ ਸਬ ਤੇਰੇ ਪਾਸਥੇ ਦੁਰਮਤ ਮਗਹਰ ਰੋਕ।

ਤੈਨੂੰ ਇਸਨੀਤਿ ਪਰ ਚਲਨਾਂ ਯੋਗਸੀ ਕਿ :–

ਮਾਯਾ ਮਹਿ ਘਰ ਬਰ ਬਨਾਂ ਇਨਸੋਂ ਸੁਖ ਕੱਢ ਲੇਹਿ।
ਸਾਥਨਾਂ ਤੇਰੇ ਜਾਤ ਹੈ ਖਾਇ ਹੰਢਾਇ ਅਰੁ ਦੇਇ।
ਮਾਯਾ ਚੇਰੀ ਰਾਮਕੀ ਅਪਨੀਂ ਕਰੋਂ ਨਾਂ ਕੋਇ।
ਪਰਕੀਕੋ ਅਪਨੀਂ ਕਹੇਂ ਤਾਂਹਿ ਅਧਿਕ ਦੁਖ ਹੋਇ।
ਨਦੀ ਨਿਆਈ ਜਾਤ ਹੈ ਮਾਯਾ ਜਾਂਕੋ ਨਾਮ।
ਇਨਸਿਉਂ ਜਲਕਢਿ ਪੀਜੀਏ ਸੋਈ ਆਵੈ ਕਾਂਮ॥

ਪਰ ਤੇਰਾ ਹਾਲਤਾਂ ਇਸ ਕਹਾਵਤ ਦੇ ਅਨੁਸਾਰ ਹੈ :–

ਜਬ ਲਗ ਜੀਵ ਪਿੰਡ ਹੈ ਸਾਬਿਤ ਤਬਲਗ ਕਛੁ ਨ ਸਮਾਰੇ।
ਜਬ ਘਰ ਮੰਦ੍ਰ ਆਗ ਲਗਾਨੀ ਖਨਿਕੂਪ ਕਠੈ ਪਨਿਹਾਰੇ।

ਅਬ ਰੋ ਔਰ ਅਪਨੇਂ ਕਰਮੋਂਕਾ ਫਲ ਭੋਗ ਨਵਾਬ ਨੇਂ ਭੀ ਬਹੁਬੜਾ ਖਜਾਨਾਂ ਜਮਾਂ ਕਰ ਰਖਾਬਾ ਇਸ ਕਥਾ ਨੂੰ ਸੁਨਕੇ ਲਜਿਆਵਾਂਨ ਹੋਇਆ ਔਰ ਪ੍ਰਮੇਸ੍ਵਰ ਦਾ ਭਯ ਮੰਨਕੇ ਪ੍ਰਾਰਥਨਾਂ ਕੀਤੀਕਿ ਮੇਰੇ ਉਧਾਰਦਾ ਭੀ ਕੋ ਰਸਤਾਂਦਸੀਏ। ਆਪਨੇਂ ਫੁਰਮਾਯਾ :–

ਕੰਨ ਛਿਕ ਦੋਇ ਦਸਤਮੇਂ ਅੱਲਾ ਨੂੰ ਕਰ ਯਾਦਿ।
ਖੁਦੀ ਗੁਮਾਂਨ ਛੱਡ ਨਿੰਦਯਾ ਅਵਰਬਾਦ ਬਿਬਾਦ॥

ਮੌਤ ਨੂੰ ਹਰ ਵੇਲੇ ਸਿਰਪਰ ਖੜੀ ਸਮਝ, ਸੁਭ ਕਰਮਾਂਦੇ ਕਰਨ ਵਿੱਚ ਕਦੀ

ਆਲਸ ਨਾਂ ਕਰ ਈਸੂਰ ਦੇ ਨਾਮ ਪਰ ਖੈਰਾਤ ਦੇ, ਭੁਖੇ ਨੂੰ ਅੰਨ ਨੰਗੇ ਨੂੰ ਵਸਤ੍ਰ ਔਰ ਰੋਗੀ ਨੂੰ ਔਖਦ ਪਹੁੰਚਾ ਪਰਜਾਂਨੂੰ ਪੁਤ੍ਰਾਂਵਤ ਜਾਂਨ, ਓਹਨਾਂ ਦੇ ਪਾਲਨ ਪੋਸ਼ਨ ਔਰ ਨਿਆਇ ਕਰਨ ਵਿਚ ਸਦਾ ਤਤਪਰ ਰਹੁ। ਧਰਮ ਧੀਰਤਾ ਔਰ ਪੁਰਸ਼ਾਰਥ ਨੂੰ ਕਿਸੀ ਗਲਤੀ ਵਿੱਚ ਨਾਂ ਛਡ ਈਸੂਰਦਾ ਡਰ ਮੰਨ ਔਰ ਦ੍ਰਿਢ ਪ੍ਰੇਮ ਦੇ ਸਾਥ ਉਸਦੀ ਬੰਦਗੀ ਕਰ॥

ਇਕਦਿਨ ਗਿਆਨ ਚਰਚਾ ਹੋ ਰਹੀ ਸੀ ਕਿ ਬੀਬੀ ਨਾਨਕੀ ਜੀਨੂੰ ਮੂਰਛਾ ਆਗਈ ਥੋੜੀ ਦੇਰ ਪਿਛੋਂ ਜਦੋਂ ਓਹ ਚੇਤ ਮੇਂ ਆਈ ਬਾਬਾ ਸ੍ਰੀ ਚੰਦ੍ਰ ਜੀਨੂੰ ਏਹ ਕਹਿਕੇ ਕਿ ਮੇਰਾ ਅੰਤ ਸਮਾਂ ਜਾਂਨ ਪੜਦਾ ਹੈ ਜੋ ਕੁਝ ਦਾਂਨ ਪੁੰਨ ਕਰਨਾਂਸੀ ਕੀਤਾ ਔਹ ਆਪਦੇ ਓਪਦੇਸ਼ ਅਨੁਸਾਰ ਅੰਤਰ ਬ੍ਰਿਤੀ ਕਰਕੇ ਸਮਾਧੀ ਲਗਾਈ ਔਰ ਉਸੀ ਅਵਸਥਾ ਮੇਂ ਪ੍ਰਾਣ ਤਿਆਗਕੇ ਪਰਮਪਦ ਨੂੰ ਪ੍ਰਾਪਤ ਹੋਗਈ॥

ਉਨਕੇ ਚੌਥੇ ਦਿਨ ਲਾਲਾ ਜੈਰਾਮਜੀਨੇਂ ਭੀ ਅਪਨੀਂ ਸਾਰੀ ਸੰਪਤੀ ਧਰਮ ਅਰਥ ਲਗਾਕੇ ਉਸੀ ਭਾਂਤ ਅਪਨਾਂ ਸ਼ਰੀਰ ਛੱਡ ਦਿੱਤਾ॥

ਏਹ ਦੋਨੋ ਮੌਤਾ ਸੁਨਕੇ ਸ੍ਰੀ ਮਾਤਾ ਸੁਲਖਣੀ ਜੀਨੇਂ ਅਪਨੇਂ ਪਿਤਾ ਲਾਲਾ ਮੂਲਚੰਦ ਜੀਨੂੰ ਸੁਲਤਾਂਨਪੁਰ ਭੇਜਕੇ ਸ੍ਰੀਚੰਦ੍ਰ ਜੀਨੂੰ ਅਪਨੇਂ ਪਾਸ ਬੁਲਵਾ ਲਿਆ॥

ਕੁਝ ਦਿਨ ਪਿੱਛੋਂ ਜਦੋਂ ਸ੍ਰੀ ਗੁਰੂ ਨਾਨਕ ਦੇਵਜੀ ਦੂਸਰੀ ਵੇਰ ਯਾਤ੍ਰਾਸੇ ਲੌਟ ਕੇ ਕਰਤਾਰਪੁਰ ਆਏ ਤਾਂ ਸ੍ਰੀ ਸ੍ਰੀਚੰਦ੍ਰਜੀ ਬਾਬਾ ਗੁਰ ਨਾਨਕਜੀਦੀ ਆਗਯਾ ਸੇ ਸ੍ਰੀ ਮਾਤਾ ਸੁਲਖਣੀਜੀ ਅਤੇ ਲੱਛਮੀਚੰਦਜੀ ਸਹਿਤ ਕਰਤਾਰਪੁਰ ਗਏ। ਔਰ ਤਲਵੰਡੀ ਸੇ ਅਪਨੇਂ ਦਾਦਾ ਮਹਿਤਾਕਾਲੂਜੀ ਤਥਾ ਮਾਤ੍ਰਿਪਤਾ ਜੀਨੂੰ ਭੀ ਬੁਲਾਕਰ ਸਾਥ ਲੈ ਗਏ। ਔਰ ਕੁਛ ਕਾਲ ਪਰਿਵਾਰ ਸਹਿਤ ਸ੍ਰੀ ਗੁਰੂ ਨਾਨਕ ਦੇਵਜੀ ਕਰਤਾਰ ਪੁਰ ਵਿਖੇ ਵਾਸ ਕਰਕੇ ਜਦੋਂ ਪਰਮਧਾਮ ਨੂੰ ਪਧਾਰੇ ਤਾਂ ਓਹਨਾਂਦੇ ਪਿਛੋਂ ਆਪ ਸ੍ਰੀ ਸ੍ਰੀ ਚੰਦ੍ਰਜੀ ਬਹੁਤਾ ਏਕਾਂਤ ਵਿੱਚ ਰਹਿੰਦੇ ਔਰ ਬਹੁਤ ਕਮ ਲੋਗੋਂ ਸੇਂ ਮਿਲਦੇਸੀ। ਬਿ੦ ਸੰ੦ ੧੫੭੫ ਫਾਗ ਸੁਦੀ ੨ ਕੋ ਸ੍ਰੀ ਸ੍ਰੀਚੰਦ੍ਰ ਜੀਨੇਂ ਸ੍ਰੀ ਲਖਮੀਚੰਦ ਜੀਕੋ ਅਪਨਾਂ ਸਾਦਿਕ ਕੀਤਾ ਅਤੇ ਸ੍ਰੀ ਗੁਰੂ ਨਾਨਕਦੇਵ ਜੀਨੇਂ ਸ੍ਰੀਚੰਦ੍ਰ ਜੀਕੇ ਕਹਿਨੇਂ ਸੇਂ ਨਾਨਕਪੁਰੇ ਮੇਂ ਸ੍ਰੀਚੰਦ੍ਰ ਦੇ ਹਥੋਂ ਲਖਮੀਚੰਦ੍ਰ ਜੀਨੂੰ ਗਦੀ ਦਿਤੀ ਜਿਸ ਜਗਾ ਅਰਬੀ, ਅਖਰੋਂ ਕਾ ਲਿਖਯਾ ਚੋਲਾ ਲਖਮੀਚੰਦ ਕੋ ਪਹਿਨਾਯਾ ਬਾਬੇ ਨਾਨਕਜੀਦੇ ਚਲਨੇਂ ਬਾਦ ਉਸ ਜਗਾਦਾ ਨਾਉ ਬਾਬੇ ਨਾਨਕ ਜੀਕਾ ਦੇਹਰਾ ਨਾਮ ਪੜਾ ਜਿਸ ਜਗਾਹੁਨ

ਤਾਈਂ ਚੋਲਾ ਮੌਜੂਦ ਹੈ। ਬਿ੦ ਸੰ੦ ੧੫੮੬ ਵੈਸਾਖ ਕੀ ਪੰਜਵੀ ਇਸੀ ਦਿਨ ਠੀਕ ਵੈਸਾਖ ਸੁਦੀ ੩ ਤੀਜ (ਤ੍ਰਿਤੀਆ) ਵੀਰਵਾਰ ਪਹਰਦਿਨ ਰਹਿਦੇ ਸੂਰਜ ਉਤਰਾਇਣ ਛੋਟੇ ਭ੍ਰਾਤਾ ਸ੍ਰੀ ਲਖਮੀ ਚੰਦਜੀ ਸ਼ਿਕਾਰ ਖੇਲਕੇ ਬਾਬਾ ਸ੍ਰੀ ਸ੍ਰੀ ਚੰਦ੍ਰਜੀਕੇ ਪਾਸ ਆਏ ਉਸਕੋ ਮ੍ਰਿਗ ਮਾਰਨੇਂ ਖਰਗਸ (ਸ਼ਿਕਾਰ ਖੇਲਨੇਂ) ਦੇਖ ਉਸਕੋ ਸਮੁਝਾਯਾ ਕਿ ਏਹ ਫਕੀਰੋਂ (ਸੰਤੋਂ) ਕਾ ਕਾਮ ਨਹੀਂ ਏਹ ਲੇਖਾ ਦੇਨਾ ਪੜੇਗਾ ਐਸਾ ਸੁਨ ਲੇਖਾ ਚੁਕਤੀ ਕਰਨੇਂ ਉਸੀ ਵਖਤ ਘੋੜੇ ਇਸ੍ਤ੍ਰੀ ਅਤੇ ਧਰਮਚੰਦ ਸਹਿਤ ਸਚਖੰਡ ਦੇ ਜਾਨੇਂ ਵਾਸਤੇ ਆਕਾਸ ਮਾਰਗਮੇਂ ਜਾਂਦੇ ਹੁਏ ਅੰਤਰ ਧਿਆਂਨ ਹੋਏ ਕੋ ਦੇਖ ਸ੍ਰੀ ਚੰਦ੍ਰਜੀਨੇਂ ਪੰਜ ਜੋਜਨ (੨੦ ਕੋਸ) ਭੁਜਾ ਵਧਾਇ ਆਕਾਸ ਸੇਂ ਘੋੜੇ ਤੇ ਉਤਾਰ ਧਰਮਚੰਦ ਜੀ ਕੋ ਗੁਰ ਗਦੀ ਪਰਿ ਸ੍ਰੀਚੰਦ ਜੀਨੇਂ ਬਿਠਾਨੇਂ ਵਾਸ੍ਤੇ ਰੋਕਿਆ ਯਾਨੇਂ ਘੋੜੇ ਪਰਿਸੇਂ ਉਤਾਰਿਆ ਰਾਜ ਜੋਗ ਤਿਨਪੂਰ ਹਲਾਯਾ॥ ਤਬਹੀ ਸਤਿਗੁਰ ਸਬਦ ਸੁਨਾਯਾ ਚੇਲਾ ਕੀਯਾ ਗੁਰ ਗਦੀ ਬਿਠਾਣੇ ਵਾਸਤੇ ਸ੍ਰੀ ਲਖਮੀਚੰਦ੍ਰ ਜੀ ੩੩ ਤੇਤੀਸ ਬਰਸ ਕੀ ਆਯੁਮੇਂ ਦੇਵਲੋਕ ਚਲੇ ਗਏ "॥

(ਲਖਜਮੀ ਬਿਲਾਸ ਪਤ੍ਰ ੧੧੧੨-੧੩--੬੧੪-੭੦੭-੮੨੯)

(ਕ) ਨੋਟ:– "ਬਾਬਾ ਧਰਮਚੰਦ ਜੀਦਾ ਜਨਮ (ਆਪ ਬਾਬਾ ਲਖਜਮੀਚੰਦਜੀ ਕੇ ਬੇਟੇ ਇਕੋਹੀ ਥੇ) ਬਿ੦ ਸੰ੦ ੧੫੮੦ ਭਾਦ੍ਰੋ ਵਦੀ ੮ ਚਾਰ ਘੜੀਆਂ ਰਾਤ੍ਰਰਹੀ ਨਾਲ ਰੋਹਿਣੀ ਨਛਤ੍ਰ, ਕਰਕ ਲਗਨ, ਧਰਮ ਚੰਦ੍ਰਜੀ ਜਨਮੇ ਅਤੇ ਇਸੀ ਸਾਲ ਫਗੁਣ ਪੂਰਣ ਮਾਸੀ ਦਿਨ ਸਰਵ ਸੰਗਤਕੋ ਉਪਦੇਸ ਦੀਆ ਤਿਨੋਂ ਵਿਖੇ ਚਾਰ ਪੰਡਿਤ ਉਤਮ ਵੇਦ ਵਕਤਾ ਅਰਥ ਪਰਮਾਰਥ ਜਾਨਨੇ ਹਾਰੇ ਬੁਧੀਮਾਨ ਗਜਾਨੀ ਕਾਸੀ ਕੇ ਵਕਤਾ ਕਰਤਾਰਪੁਰ ਆਇ ਦ੍ਰਸ਼ਨ ਕੀਤਾ ਪੰਡਿਤ ਨਰੋਤਮਦਾਸ ਪ੍ਰਸ਼ਨ ਕਰਤੇ ਥੇ ਆਪ ਉਤ੍ਰ ਦੇਤੇ ਥੇ (ਲਖਜਮੀ ਬਿਲਾਸ ੧੦੫੦ ਪਤ੍ਰ)॥

(ਖ) ਬਿ੦ਸੰ੦ ੧੫੮੬ ਸ੍ਰਾਵਣਵਦੀ ੧੫ ਕੋ ਬਾਬਾ ਸ੍ਰੀਚੰਦ੍ਰ ਜੀਨੇਂ ਧਰਮਚੰਦ ਜੀਕੋ ਜ਼ਿਗਜ਼ ਕੀਆ ਉਦਾਸੀ ਭੇਖ ਦੀਆ ਅਤੇ ਕਾਨਮੇਂ ਮੰਤ੍ਰ ਦੀਆ (ਲਖਮੀ ਬਿਲਾਸ ਪਰਸੰਗ ਪਤ੍ਰ ੬੧੪-੬੧੫)॥

(ਗ) ਬਿ੦ ਸੰ੦ ੧੫੯੦ ਮੇਂ ਸ੍ਰੀਗੁਰੂਨਾਨਕਦੇਵਜੀ ਸ੍ਰੀਚੰਦ੍ਰਕੋ ਅਤੇ ਅਪਨੇ ਮਾਤਾ ਪਿਤਾ ਸਹਿਤ ਬੁਲਾਕੇ ਕਰਤਾਰਪੁਰ ਰਖਿਆ ਤੇ ਬਾਬਾ ਸ੍ਰੀਚੰਦਜੀ ਅਪਨੇ ਗੁਰੂ ਗੁਰ ਨਾਨਕ ਦੇਵ ਜੀਕੇ ਕੋਲਹੀ ਆਗਯਾ ਨਾਲ ਰਹੇ॥

(ਘ) ਬਿ੦ ਸੰ੦ ੧੬੦੦ ਮੇ ਬਾਬਾ ਸ੍ਰੀਚੰਦ੍ਰਜੀ ਨਗਰ ਠਠੇ ਯਾਤ੍ਰਾਦੀ ਕਰਨੇ ਗਏ ਅਸੂਵਦੀ ੧੦ ਗੁਰੂ ਨਾਨਕ ਜੀਦਾ ਸ੍ਰਾਧ ਕੀਤਾ ॥

(ਙ) ਬਿ੦ ਸੰ੦ ੧੬੦੨ ਮਘਰ ਸੁਦੀ ੫ ਮੇ ਬਾਬਾ ਧਰਮਚੰਦ ਜੀਕਾ ਬਿਬਾਹ ਹੁਆ

(ਚ) ਬਿ੦ ਸੰ੦ ੧੬੦੪ ਅਖਾੜ ਸੁਦੀ ੨ ਨੂੰ ਧਰਮਚੰਦ ਜੀਕੇ ਘਰ ਬੜੇ ਬੇਟੇ ਮਾਨਕਚੰਦ ਜੀਨੇ ਜਨਮ ਲਿਯਾ ॥ ( ਲਖਮੀ ਬਿਲਾਸ ਪਤ੍ਰ ੭੦੭ )

(ਛ) ਬਿ੦ ਸੰ੦ ੧੬੦੯ ਕਾਤਿਸੁਦੀ ੯ ਨੂੰ ਬਾਬਾ ਧਰਮਚੰਦਕੇ ਛੋਟੇ ਪੁਤ੍ਰ ਬਾਬਾ ਮੇਹਰਚੰਦ ਜੀਨੇ ਜਨਮ ਲਿਯਾ ( ਲਖਮੀ ਬਿਲਾਸ ਪਤ੍ਰ ੭੦੭ )

(ਜ) ਬਿ੦ ਸੰ੦ ੧੬੧੧ ਮੇਂ ਦੋਨੋਂ ਭਾਈ ( ਮਾਨਕਚੰਦ ਮੇਹਰਚੰਦ ) ਕਾ ਜੰਞੂ ਸਾਥ ਹੁਆ ॥ ( ਲਖਮੀ ਬਿਲਾਸ ਪਤ੍ਰ ੭੦੭ )

(ਝ) ਬਿ੦ ਸੰ੦ ੧੬੧੧ ਅਸੂਸੁਦੀ ੧੦ ਕੋ ਬਾਬਾਸ੍ਰੀਚੰਦਜੀਨੇ ਬਾਬਾਂ ਧਰਮਚੰਦ ਜੀਕੋ ਨਨਕਾਨਾਦੀ ਗਦੀਪਰ ਬਿਠਾਯਾ ਜੈਸੇ ਗੁਰਨਾਨਕਦੇਵਨੇ ਸ੍ਰੀਚੰਦ੍ਰਜੀਕੋ ਬਿਠਾਯਾ ਥਾ ਵੈਸਹੀ ਸ੍ਰੀਚੰਦ੍ਰ ਜੀਨੇ ਧਰਮਚੰਦ੍ਰਜੀ ਕੋ ਬਿਠਾਯਾ ।

(ਞ) ਬਿ੦ ਸੰ੦ ੧੬੨੦ ਕਾਤਕ ਸੁਦੀ ੧੫ ਕੋ ਬਾਬਾ ਧਰਮਚੰਦਜੀਨੇਂ ਪਹਿਲੇ ਮਾਨਕਚੰਦ੍ਰਕੋ ਫਿਰ ਮੇਹਰਚੰਦਕੋ ਕਠੇ ਏਕਹੀ ਦਿਨ ਚੇਲਾ ਕੀਆ ॥

(ਟ) ਬਿ੦ ਸੰ੦ ੧੬੨੪ ਮੇ ਮਾਨਕਚੰਦਕੀ ਸਗਾਈ ਤੇ ਬਿ੦ ਸੰ੦ ੧੬੨੫ ਮਾਘ ਸਤਾਰਵੀ ਮੇਂ ਬਿਬਾਹ ਹੁਆ ਅਤੇ ਬਿ੦ ਸੰ੦ ੧੬੭੯ ਮਾਘ ਸੁਦੀ ੨ ਕੋ ਦੇਵ ਲੋਕ ਹੁਏ॥ ( ਲਖਮੀ ਬਿਲਾਸ ਪਤ੍ਰ ੭੦੭ )

(ਠ) ਬਿ੦ ਸੰ੦ ੧੬੨੫ ਜੇਠਦੀ ੧੯ ਮੰਗਨਾ ਤੇ ਬਿ੦ ਸੰ੦ ੧੬੨੬ ਹਾੜਦੀ ੧੯ ਬਿਬਾਹ ਮੇਹਰਚੰਦ ਜੀਕਾ ਹੁਯਾ ( ਲਖਮੀ ਬਿਲਾਸ ਪਤ੍ਰ ੭੦੭ )

(ਡ) ਬਿ੦ ਸੰ੦ ੧੬੬੫ ਮੇਂ ਜੇਠਸੁਦੀ ੧੦ ਮੇਹਰਚੰਦਕੋ ਨਨਕਾਨੇਕੀ ਗਦੀ ਪਰ ਧਰਮਚੰਦ ਜੀਨੇ ਜੋਬਹੁਤ ਬ੍ਰਿਧ ਅਵਸਥਾ ਹੋਗਈਥੀ ਫਿਰ ਬਿ੦ ਸੰ੦ ੧੬੬੫ ਮੇਂ ਨਨਕਾਣੇਮੇਂ ਬ੍ਹੁਤ ਉਜਾਰ ਦੇਖਕਰ ਬਾਬੇਨਾਨਕ ਜੀਕੇ ਦੇਹਰੇਮੇ ਬਹੁਤ ਰਹਿਨੇਂ ਲਗੇ ॥

(ਢ) ਬਿ੦ ਸੰ੦ ੧੬੫੦ ਬੈਸਾਖ ਸੁਦੀ ੧੩ ਮੇਂ ਮੇਹਰਚੰਦ ਜੀਕੇ ਘਰ ਚੋਥੇ ਪੁਤ੍ਰ ਨਿਧਾਨਚੰਦ ਜੀਨੇ ਜਨਮ ਲਿਯਾ ॥

( ਣ ) ਬਿ੦ ਸੰ੦ ੧੬੬੦ ਜੇਠ ਸੁਦੀ ੧੫ ਬਾਬਾ ਮੇਹਰਚੰਦ ਜੀਨੇ ਚਾਰੋ

ਪੁਤ੍ਰਕੋਂ ਏਕਹੀ ਸਾਥ ਕ੍ਰਿਮ ਸੇਂ ਚੇਲਾ ਕੀਆ।

ਬਿ੦ ਸੰ੦ ੧੬੬੧ ਬੈਸਾਖ ਸੁਦੀ ੫ ਕੋ ਨਿਧਾਨਚੰਦਕਾ ਬਿਬਾਹ ਹੁਆ ॥

(ਤ) ਬਿ੦ ਸੰ੦ ੧੬੭੫ ਕਤਕ ਸੁਦੀ ੫ ਪ੍ਰਾਤ: ੭ ਬਜੇ ਮੇ ਬਾਬਾ ਧਰਮਚੰਦਜੀ ਜੋਤੀ ਜੋਤ ਸਮਾਏ ॥

(ਥ) ਬਿ੦ ਸੰ੦ ੧੬੭੫ ਮਾਘ ਸੁਦੀ ੧੦ ਕੋ ਬਾਬਾ ਮੇਹਰਚੰਦਜੀਨੇ ਨਿਧਾਨ ਚੰਦ ਕੋ ਨਨਕਾਣੇਕੀ ਗਦੀ ਪਰ ਬਿਠਾਯਾ ॥

(ਦ) ਬਿ੦ ਸੰ੦ ੧੬੮੫ ਚੈਤ੍ਰ ਸੁਦੀ ੮ ਕੋ ਮੇਹਰਚੰਦਜੀ ਦੇਵ ਲੋਕ ਹੁਏ ॥

(ਧ) ਬਿ੦ ਸੰ੦ ੧੬੬੭ ਅਖਾੜ ਸੁਦੀ ੧੫ ਮੇਂ ਹਰਿਗੋਬਿੰਦਜੀ ਬਾਬਾ ਧਰਮ ਚੰਦਜੀ ਤਥਾ ਉਨਕੇ ਦੋਨੋ ਪੁਤ੍ਰੋਸੇ ਮਿਲੇ ਤਥਾ ਬਾਬਾ ਸ੍ਰੀਚੰਦ ਜੀਕਾ ਦਰਸਨ ਕੀਯਾ ਜਿਨਕੀ ਕਥਾ ੬ ਪਾਤਸਾਹੀ ਗੁਰ ਬਿਲਾਸ ਮੇ ਹੈ ॥

(ਨ) ਬਿ੦ ਸੰ੦ ੧੬੭੧ ਬੈਸਾਖ ਸੁਦੀ ੧੫ ਮੇਂ ਨਿਧਾਨਚੰਦਕੇ ਘਰ ਬੜਾ ਪੁਤ੍ਰ ਲਾਜਪਤ ਜਨਮ ਲਿਯਾ ॥ ਬਿ੦ ਸੰ੦ ੧੬੮੨ ਚੈਤ੍ਰ ਸੁਦੀ ੧੫ ਕੋ ਨਿਧਾਨਚੰਦ ਜੀਨੇ ਲਾਜਪਤ ਜੀਕੋ ਚੇਲਾ ਕੀਆ ॥

(ਪ) ਬਿ੦ ਸੰ੦ ੧੭੨੫ ਜੇਠਵਦੀ ੭ ਕੋ ਨਿਧਾਨਚੰਦਜੀ ਦੇਵਲੋਕ ਪਧਾਰੇ॥

(ਫ) ਬਿ੦ ਸੰ੦ ੧੬੮੫ ਜੇਠ ਵਦੀ ੮ ਕੋ ਲਾਜਪਤ ਕਾ ਬਿਬਾਹ ਹੁਆ ॥

(ਬ) ਬਿ੦ ਸੰ੦ ੧੬੮੮ ਚੈਤ੍ਰ ਸੁਦੀ ੯ ਮੇਂ ਨਿਧਾਨਚੰਦਨੇ ਲਾਜਪਤ ਕੋ ਨਨ ਕਾਣੇ ਕੀ ਗੱਦੀਪਰ ਬਿਠਾਯਾ ॥

(ਭ) ਬਿ੦ ਸੰ੦ ੧੭੧੨ ਕਤਿਕ ਸੁਦੀ ੧੫ ਕੋ ਲਾਜਪਤਿ ਜੀਨੇਂ ਹਨੂਮਾਨ ਦਾਸ (ਆਪਕਾ ਜਨਮ ਬਿ੦ ਸੰ੦ ੧੭੦੨ ਜੇਠਵਦੀ ੧ ਕਾਥਾ) ਕੋ ਚੇਲਾ ਕਿਆ ॥

(ਮ) ਬਿ੦ ਸੰ੦ ੧੭੩੫ ਮੇ ਕਤਿਕ ਸੁਦੀ ੧੫ ਕੋ ਗਦੀ ਹਨੂਮਾਨਦਾਸ ਕੋ ਮਿਲੀ।

(ਯ) ਬਿ੦ ਸੰ੦ ੧੭੪੫ ਭਾਦ੍ਰੋ ਸੁਦੀ ੭ ਕੋ ਲਾਜਪਤਰਾਇਕਾ ਦੇਵਲੋਕਹੁਆ॥

(ਰ) ਬਿ੦ਸੰ੦ ੧੭੮੨ ਮਘਰ ਵਦੀ ੭ ਕੋ ਹਨੂਮਾਨਦਾਸ ਜੀਕਾ ਦੇਵਲੋਕਹੁਆ ਔਰ ਬਿ੦ ਸੰ੦ ੧੬੬੩ ਮੇ ਅਸੂ ਸੁਦੀ ੧੦ ਮੇਂ ਬਾਬੇ ਨਾਨਕਜੀਦੇ ਦੇਹਰੇਕੀ ਗੱਦੀ ਧਰਮਚੰਦ ਜੀਨੇਂ ਮਾਨਕਚੰਦਕੋ ਦਿਤੀ ॥

ਬਿ੦ ਸੰ੦ ੧੬੭੫ ਭਾਦ੍ਰੋ ਸੁਦੀ ੫ ਮਾਨਕਚੰਦਨੇਂ ਅਪਨੇਂ ਪੁਤ੍ਰਕੋ ਨਾਨਕ

ਦੇਹਰੇਕੀ ਗਦੀਪਰਿ ਬੈਠਾਯਾ ॥

ਨੋਟ– ਲਾਜਪਤਜੀ ਇਸ ਨਨਕਾਣੇਕੀ ਜਗਹਕੋ ਉਜਾੜ ਦੇਖਕਰ ਚਲੇ ਗਏ ਹਨੂਮਾਨਦਾਸ ਕੋ ਗੱਦੀ ਦੇਕਰ ਆਪ ਬਾਬੇਦੇ ਦੇਹਰੇ ਚਲੇ ਗਏ ਇਨੋਂਕੀ ਸ਼ਾਦੀ ਵਗੈਰਹ ਬਾਬੇ ਨਾਨਕ ਦੇਹਰੇਜੀਮੇ ਹੋਤੀਥੀ ਔਰ ਬਿਰਾਦਰੀ ਸਬਨੋਂਕੀ ਬਾਬੇ ਨਾਨਕ ਦੇਹਰੇਮੇ ਰਹਤੀ ਥੀ ਜੋ ਹੁਨਤਾਂਈਂ ਹੈ ॥

ਨੋਟ:– ਇਸੀਤਰਾ ਬਾਬੇ ਨਾਨਕ ਦੇਹਰੇ ਜੀਮੇ ਮਾਨਕਚੰਦ ਜੀਦੀ ਗੱਦੀਆਂ ਹੋਤੀਆਂ ਥੀ ਔ ਚਲਦੀ ਆਵਦੀ ਹੈ ॥

ਨੋਟ:– ਬੇਦੀਸੰਤ ਸੇਂ ਸਾਧੂ ਉਦਾਸੀਨਾਂ ਦੀ ਪਧੱਤਿ ਕਹੀ ॥

ਤਾਂ ਓਹਨਾਂਦੀ ਜਗਹ ਓਹਨਾਂਦੇ ਸਾਹਿਬ ਯਾਦੇ ਧਰਮਚੰਦ ਜੀਨੂੰ ਬਿ० ਸੰ० ੧੫੯੪ ਜੇਠ ਸੁਦੀ ੧੧ ਬੈਠਾਕੇ ਆਪਨੇਂਭੀ ਕਰਤਾਰਪੁਰਦਾ ਨਿਵਾਸ ਛੱਡ ਦਿੱਤਾ*। ਬਹੁਤ ਦਿਨਾਂਦੇ ਪਿਛੋਂ ਪਤਾ ਲਗਨੇਂਪਰ ਕਿ ਆਪ ਪਿਸ਼ਾਵਰ† ਵਿੱਚ ਬਿਰਾਜਮਾਨਹੈਂ ਬਾਬਾ ਧਰਮਚੰਦਜੀ ਓਥੇ ਜਾਕੇ ਮਹਾਂਰਾਜ ਜੀਨੂੰ ਲਿਆਏ। ਤਾਂ ਆਪ ਗੁਰੂ ਨਾਨਕਦੇਵ ਜੀ ਦੇ ਦੇਹਰੇ ਸੇ ਸੱਤ ਕੋਸ ਉੱਤਰ ਦੀ ਵੱਲਟਾਲੀ (ਸ਼ੀਸ਼ਮ) ਦੇ ਨੀਚੇ ‡ ਬੈਠਕੇ ਬਾਬਾ ਸ੍ਰੀਚੰਦ੍ਰਜੀ ਬਾਰਾਂ ਬਰਸ ਤੱਕ ਤਪਸਯਾ ਕਰਦੇ ਰਹੇ। ਓਥੋਂ ਉਠੱਕੇ ਦੇਹਰੇ ਸੇ ਸੌ ਕਦਮ ਈਸਾਂਨ ਕੋਨ ਪਰ ਇੱਕ ਹੋਰ ਟਾਲੀਦੇ ਨੀਚੇ ਆਪ ਬਾਬਾ ਸ੍ਰੀਚੰਦ੍ਰ ਜੀਨੇਂ ਆਂਸਨ ਲਗਾਯਾ ਔਰ ਕੁਛਕਾਲ ਰਹਿਕੇ ਫਿਰ ਦੌਲਤਪੁਰ ਨਵੇਂ ਸ਼ਹਿਰਸੇ ਦੋ ਕੋਸ ਜਿਲਾ ਜਲੰਧਰ ਵਿਚ ਆਪਨੇਂ ਨਿਵਾਸ ਕੀਤਾ। ਏਹਨਾਂਤੋਂ ਇਲਾਵਾ ਹਰੀ ਦ੍ਵਾਰ ਬਿ०ਸੰ० ੧੬੦੦ਮੇਂ ਧਰਮਚੰਦਜੀਵੀ ਸਾਥਥੇ ਨਗਰ ਠਠਾਸਿੰਧੁ ਆਦਕਾਂ ਵਿੱਚ ਭੀ ਆਪ ਭ੍ਰਮਨ ਕਰਕੇ ਉਦਾਸੀਨ ਮੱਤਦਾ ਪ੍ਰਚਾਰ ਕਰਦੇ ਰਹੇ। ਉਕਤ ਸਰਬ ਅਸਥਾਨਾਂ

---

* ਸ੍ਰੀ ਧਰਮਚੰਦ ਜੀਨੇਂ ਸਮੁਦਰ ਮੇਸੇ ਕਾਨ੍ਹਦਾਸਦਾ ਬੇੜਾ ਤਾਰਿਆ ਥਾ ਆਪ ਗੁਰੂ ਸ੍ਰੀਚੰਦਜੀ ਪਿਸ਼ੌਰ ਸਨ। (ਲਖਮੀ ਬਿਲਾਸ ਪਤ੍ਰ ੮੩੦)

† ਬਿ० ਸੰ० ੧੫੬੫ ਮੇਂ ਗੁਰੂ ਬਾਬਾ ਸ੍ਰੀਚੰਦ੍ਰ ਜੋ ਪਿਸ਼ੌਰ ਵਿਚ ਜਾਇ ਕਰ ਦਰਸਨ ਦਿਤਾ ਔਰ ਬੜੇ ੨ ਚੋਜ ਕੀਤੇ ਫੇਰ ਅੰਤਰ ਧਿਆਨ ਹੋਕਰ ਸਿਖ (ਸੇਵਕ) ਦਾ ਡੁਬਦਾ ਜਹਾਜ ਪਾਰ ਪਤਣ ਪਰ ਲਗਾਯਾ ਓਹ ਸਿਖ ਢੂੰਡਦਾ ੨ ਪਸ਼ੌਰ ਆਯਾ ਤਬ ਸਤਿਗੁਰ ਬਾਬੇ ਸ੍ਰੀਚੰਦ ਸਾਹਿਬ ਜੀ ਦਰਸ਼ਨ ਦਿਤਾ ਉਸ ਜਗਹ ਜਹਾਂ ਗੁਰੂ ਸਾਹਿਬ ਜੀਕੀ ਧਰਮ ਸਾਲਹੈ। (ਲਖਮੀ ਬਿਲਾਸ ੧੦੪੫ ਪਤ੍ਰੇ)

‡ ਬਾਬਾ ਸ੍ਰੀ ਚੰਦਰ ਜੀ ਟਾਲੀ ਹੇਠ ਧਿਆਨ ਲਗਾਏ ਬੈਠਤੇਥੇ ਟਾਲੀ ਬਿਲਪਤਰ ਪਿਪਲ ਬੋਹੜ ਔਲਾਂ ਦੀ ਪੰਚ ਬਟੀ ਸੀ (ਲਖਮੀ ਬਿ० ੧੦੪੫ ਪਤ੍ਰੇ)

ਪਰ ਆਪਦੇ ਸਥਾਂਨ ਬਨੇਂ ਹੋਏ ਹਨ ਔਰ ਬਾਰਠ ਗ੍ਰਾਮ ਜੋ ਬਾਬਾ ਨਾਨਕ ਜੀਕੇ ਦੇਹਰੇ ਸੇ ੧੯ ਕੋਸ ਈਸਾਣ ਕੋਨ ਵਿਚ ਹੈ ਆਪ ਬਹੁਤ ਦਿਨ ਓਥੇ ਰਹੇ ਬਿ੦ਸੰ੦ ੧੬੫੬ ਅਖਾੜ ਸੁਦੀ ੧੫ ਅਤੇ ੧੬੬੦ ਅਖਾੜ ਸੁਦੀ ੧੫ ਵਿੱਚ ਗੁਰੂ ਅਰਜਨ* ਸਾਹਿਬ ਸੁਖਮਨੀ ਸਾਹਿਬ ਦੀਆਂ ੧੬ ਅਸਟਪਦੀਆਂ ਲਿਖਕੇ ਇਸੀ ਜਗਹ ਆਪਦੇ ਦਰਸ਼ਨ ਨੂੰ ਆਏ ਔਰ ਸ੍ਰੀਚੰਦਜੀ ਮਹਾਂਰਾਜ ਨੂੰ ਉਕਤ ੧੬ ਅਸਟਪਦੀਆਂ ਉਚਾਰਨ ਕਰ ਸੁਨਾਈਆਂ । ਜਿਸਸੇਂ ਸ੍ਰੀਚੰਦ੍ਰਜੀ ਮਹਾਰਾਜਨੇਂ ਪ੍ਰਸੰਨ ਹੋਕਰ ਆਠ ਅਸਟਪਦੀਆਂ ਹੋਰ ਉਚਾਰਨ ਕਰੋ । ਕਈ ਮਹਾਤਮਾਂ ਏਹਭੀ ਕਹਿੰਦੇ ਹਨ ਅੱਠ ਅਸਟਪਦੀਆਂ ਸ੍ਰੀਚੰਦਜੀ ਮਹਾਂਰਾਜਨੇਂ ਉਚਾਰਣ ਕੀਤੀਆਂ ਹਨ ॥

## ਸ੍ਰੀਚੰਦਜੀ ਮਹਾਂਰਾਜ ਅਤੇ ਗੁਰੂ ਸਾਹਿਬ

ਉਦਾਸੀਨਾਂ ਚਾਰਯ ਯਤੀਵਰ ਸ੍ਰੀਗੁਰੂ ਨਾਨਕਦੇਵ ਜੀਦੇ ਸਯੋਗ ਪੁਤ੍ਰ ਸ੍ਰੀ ਸ੍ਰੀ ਚੰਦ੍ਰਜੀ ਮਹਾਂਰਾਜ ਦਾ ਬਾਕੀ ਨੌਂ ਗੁਰੂ ਸਾਹਿਬ ਜੋ ਪੂਜਾ ਸਤਕਾਰ ਕਰਦੇ ਰਹੇਹਨ ਓਹ ਅਕਥਨੀਯ ਹੈ ਪਰੰਤ ਸ਼ੋਕਹੈ ਕਿ ਅਜਕਲਦੇ ਨਵੇਂ ਖਾਲਸੇ ਸ੍ਰੀਚੰਦ੍ਰਜੀ ਮਹਾਂ ਰਾਜ ਦਾ ਆਦਰ ਸਤਕਾਰ ਕਰਨ ਤੋਂ ਛੁੱਟ ਓਹਨਾਂਦੀਆਂ ਮੂਰਤੀਆਂ ਉਠਾ ਰਹੇਹਨ ਅਸਥਾਲੀ ਪੁਲਾਕ ਨਯਾਇ ਸੇ ਚੰਦ ਪ੍ਰਮਾਣ ਏਥੇ ਲਿਖਦੇਹਾਂ ਦੇਖੋ ਸੂਰਯ ਪ੍ਰਕਾਸ਼ ਰਾਸ ੨ ਅੰਸੂ ੧੪ ॥

। ਦੋਹਿਰਾ ।

ਏਕ ਦਿਨਾਂ ਸ੍ਰੀਚੰਦਜੀ ਮਨਮਹਿ ਕਰਤ ਵੀਚਾਰ ।<br>
ਰਾਮਦਾਸ ਅਬ ਗੁਰੂ ਭਯੋ ਹਮਸੋ ਕੈਸੇ ਪਯਾਰ ॥

। ਚੌਪਈ ।

ਐਸੋ ਮਨਮਹਿੰ ਕਰਤ ਵਿਚਾਰੀ - ਚਲੇ ਗੁਦੜੀਏ ਕਰ ਅਸਵਾਰੀ ।

---

* ਪੰਡਿਤ ਤਾਰਾਸਿੰਘਜੀ ਅਪਨੀ ਰਚਿਤ ਪੁਸਤਕ " ਸ੍ਰੀ ਗੁਰੂ ਤੀਰਥ ਸੰਗ੍ਰਹ " ਜੋ ਸੰਬਤ ੧੯੪੧ ਮੇਂ ਰੰਧ ਅੰਬਾਲਾ ਟੌਂਪਲ ਪ੍ਰੇਸਮੇਂ ਛਪੀਕੇ ਸਫਾ ੧੭੧ ਪਰ ਗੁਰੂ ਅਰਜਨ ਸਾਹਿਬ ਜੀਦੇ ਸ੍ਰੀਚੰਦ ਜੀ ਮਹਾਂਰਾਜਦੇ ਪਾਸ ਜਾਂਣਕੀ ਬਾਬਤ ਐਉਂ ਲਿਖਦੇਹਨ ।

' ਬਾਰਠ ਗ੍ਰਾਮ ਦੇਹਰੇ ਸੇ ੧੯ ਕੋਸ ਈਸਾਂਣ ਕੋਣ ਮੇਂ ਜਿਲਾ ਗੁਰਦਾਸਪੁਰ ੧ ਸ੍ਰੀਚੰਦ ਜੀਕਾ ਥਾਂਨ ੨ ਉਦਾਸੀ ੩ ਇਸ ਗ੍ਰਾਮਮੇਂ ਸ੍ਰੀਚੰਦ ਜੀਨੇਂ ਬਹੁਤ ਕਾਲ ਵਾਸ ਕੀਆ। ਈਹਾਂਹੀ ਬਿ੦ ਸੰ੦ ੧੬੬੦ ਮੇਂ ਗੁਰੂਅਰਜਨ ਸਾਹਿਬ ਸੁਖ ਮਨੀ ਰਚਨਾ ਕਰਤੇ ਇਨਕੇ ਦਰਸਨ ਕੋ ਗਏ । ਅਰ ਈਹਾਂ ਹੀ ਗੁਰੂ ਹਰਿ ਗੋਬਿੰਦ ਜੀ ਗਏ ਉਸ ਸਮੇਂ ਬਡਾ ਬੇਟਾ ਗੁਰ ਦਿੱਤਾਜੀ ਸਾਥਥਾ । ਉਸਕੋ ਸ੍ਰੀਚੰਦ ਜੀਨੇਂ ਸੇਲੀ ਟੋਪੀ ਬਖਸ਼ੀ ਬਾਬਾਈ ਪਦਵੀ ਦੀਆ ।

ਸੁਨਕੇ ਰਾਮਦਾਸ ਗੁਰ ਪੂਰੇ - ਤੂਰਣ ਚਲੇ ਪ੍ਰੇਮ ਭਰ ਪੂਰੇ ।
ਹਾਥ ਜੋਰਕਰ ਕਰੀ ਪ੍ਰਣਾਮੂ - ਆਨੇ ਘਰ ਮਹਿੰ ਵਿਨਯ ਬਖਾਨੂ ।
ਏਕ ਸੁਹਯ ਪੰਜ ਸ਼ਤ ਰੁਪਈਆ - ਦੀਨ ਭੇਟ ਬਹੁ ਸੇਵਕਮਈਆ ।
ਏਕ ਜਾਮਦਿਨ ਜਬੈ ਰਹਾਯੋ - ਆਯ ਰਬਾਬੀ ਕੀਰਤਨ ਗਾਯੋ ।
ਉਚ ਸਥਾਨ ਸ਼੍ਰੀਚੰਦ ਬੈਠਾਏ - ਆਪ ਨੰਮਰਕਰਤਰੋਤਕਾਏ ।
ਸ੍ਰੀਚੰਦ ਬੋਲੇ ਤਤਕਾਲੂ - ਕਰਤ ਪਰੇਖਣਾਂ ਪਰੇਮ ਦਯਾਲੂ ।
ਇਤਨਾਂ ਦਾੜ੍ਹਾ ਕੈਸਿ ਬਧਾਯੋ - ਸੁਨਕੇ ਸਤਿਗੁਰ ਭੇ ਨੰਮਰਾਯੋ ।

। ਦੋਹਰਾ ।

ਚਰਨ ਗਹੇਕਰ ਪਰੇਮ ਸੋ ਪੋਛਹਿ ਬਾਰੰਬਾਰ ।
ਇਸਹੀ ਹੇਤ ਵਧਾਤ ਭੇ ਸੁਨਿਯੇ ਸਤਿਗੁਰ ਦਯਾਰ ।
ਦੇਖ ਨੰਮਰਤਾ ਗੁਰੂ ਸ੍ਰੀਚੰਦ ਭਏ ਪ੍ਰਸੰਨ ।
ਅੰਗਦ ਲੀਨੀ ਸੇਵਕਰ ਤੁਮਰੋ ਪ੍ਰੇਮ ਅਨੰਨ ।
ਤੁਮਰੀ ਮਹਿਮਾਂ ਅਧਿਕ ਹੈ ਕਹਿਯੋ ਕਾਹਿ ਬਨਾਇ ।
ਤੁਮਰੇ ਸ਼ਰਮੇ ਜੋ ਮਜਹਿ ਪਾਪੀ ਭੀ ਗਤਿ ਪਾਇ ।
ਐਸੇ ਵਰਦੇ ਚਲਤ ਭੇਜਹਪੁਰ ਸ੍ਰੀਕਰਤਾਰ ।
ਰਾਮਦਾਸ ਸ੍ਰੀ ਸਤਿਗੁਰੂ ਪਤਿਤ ਉਧਾਰਣ ਹਾਰ ।

ਭਾਵ - ਇੱਕਦਿਨ ਸ੍ਰੀਚੰਦਜੀ ਮਹਾਂਰਾਜਨੇਂ ਮਨ ਵਿਖੇ ਵਿਚਾਰ ਕੀਤੀਕਿ ਹੁਣ ਰਾਮਦਾਸਜੀ ਗੁਰੂ ਹੋਏ ਹਨ ਦੇਖੀਏ ਓਹਨਾਂਦੀ ਸਾਡੇ ਲਈ ਕੈਸੀ ਸ਼ਰਧਾਹੈ । ਇਸ ਪ੍ਰਕਾਰ ਮਨ ਵਿਖੇ ਵਿਚਾਰ ਕਰ ਗੁਦੜੀਏ ( ਕਮਲੀਏ ) ਪਰ ਸਵਾਰ ਹੋਕਰ ਚੱਲੇ ਸ੍ਰੀਚੰਦਜੀ ਮਹਾਂਰਾਜਦਾ ਅਉਨਾਂ ਸੁਨਕੇ ਗੁਰੂ ਰਾਮਦਾਸਜੀ ਜੋ ਮਹਾਂਰਾਜਦੇ ਪ੍ਰੇਮ ਵਿੱਚ ਭਿੰਨੇ ਹੋਏਸਨ ਅਗੋਂ ਲੈਨ ਵਾਸਤੇ ਗਏ ਹੱਥਜੋੜ ਕਰ ਪ੍ਰਨਾਮ ਕੀਤੀ ਔਰ ਬਿਨਯ ਪੂਰਵਕ ਗ੍ਰਹ ਵਿਖੇ ਬਿ੦ਸੰ੦ ੧੬੩੫ ਸ੍ਰਾਵਣਵਦੀ ੧੫ ਕੋ ਲਿਆਏ॥ ਇੱਕ ਘੋੜਾ ਅਤੇ ਪੰਜ ਸੌ ਰੁਪਯਾ ਭੇਟ ਕੀਤੀ । ਜਿਸ ਵੇਲੇ ਇੱਕ ਪਹਿਰ ਦਿਨਿ ਰਹਿਗਿਆ ਤਾਂ ਰਬਾਬੀ ਨੇਂ ਆਕੇ ਕੀਰਤਨ ਕੀਤਾ । ਗੁਰੂ ਰਾਮਦਾਸ ਜੀਨੇਂ ਸ੍ਰੀਚੰਦਜੀ ਮਹਾਂਰਾਜ ਨੂੰ ਉੱਚ ਗਦੀਪਰ ਬੈਠਾਯਾ ਔਰ ਖੁਦ ਨੀਚੇ ਆਸਨ ਪਰ ਬੈਠੇ ॥ ਉਸਸਮੇ ਸ੍ਰੀਚੰਦ ਜੀ ਗੁਰੂ ਰਾਮਦਾਸ ਜੀਦੇ ਪ੍ਰੇਮਦੀ ਪਰੀਖਯਾ ਹਿਤਿ ਬੋਲੇ ਕਿ ਆਪਨੇਂ ਇਤਨਾਂ

ਲੰਬਾ ਦਾੜ੍ਹਾ ਕਿਉ ਬਢਾਯਾ ਏਹ ਸੁਨਕਰ ਨੀਵੇਂ ਹੋਕੇ ਗੁਰੂ ਰਾਮਦਾਸਜੀ ਮਹਾਂਰਾਜ ਸ੍ਰੀਚੰਦਜੀ ਦੇ ਚਰਣਾਂ ਨੂੰ ਪਕੜ ਕਰ ਅਪਨੀ ਦਾੜ੍ਹੀ ਸੇ ਪੋਂਚਨੇ ਲਗੇ ਔਰ ਕਹਾਹੇ ਸਤਿਗੁਰ ਦਯਾਲੂ! ਇਸਲਈ ਦਾੜ੍ਹਾ ਬਢਾਯਾ ਹੈ। ਇਸ ਪ੍ਰਕਾਰ ਗੁਰੂ ਰਾਮਦਾਸਜੀ ਦੀ ਨਿਮ੍ਰਤਾ ਦੇਖਕੇ ਸ੍ਰੀਚੰਦਜੀ ਬੋਲੇ ਅੰਗਦਨੇਂ ਤਾਂ ਸੇਵਾਕਰ ਗੁਰਤਾ ਗੱਦੀ ਪਰਾਪਤ ਕੀਤੀਹੈ ਅਤੇ ਆਪਦਾਭੀ ਅਨੰਨਜ ਪ੍ਰੇਮ ਹੈ। ਆਪਦੀ ਮਹਿਮਾਂ ਧੰਨ ਹੈ ਅਸੀਂ ਭੀ ਪ੍ਰਸੰਨ ਹੋਕੇ ਆਪਨੂੰ ਵਰ ਦਿੰਦੇਹਾਂ ਕਿ ਹੇ ਸੰਤ ਉਦਾਸੀ ਜੋ ਤੁਹਾਡੇਸਰ (ਅੰਮ੍ਰਿਤਸਰ) ਵਿਖੇ ਸ਼ਨਾਨ ਕਰੇਗਾ ਓਹ ਪਾਪੀ ਭੀ ਗਤੀਨੂੰ ਪ੍ਰਾਪਤ ਹੋਵੇਗਾ। ਇਸਪ੍ਰਕਾਰ ਉਪਰਿ ਦੇ ਸਾਲ ਭਾਦ੍ਰੋਂ ਸੁਦੀ ੫ ਵਰ ਦੇਕਰ ਸ੍ਰੀਚੰਦਜੀ ਮਹਾਂਰਾਜ ਕਰਤਾਰਪੁਰ ਚਲੇਗਏ।

ਨੋਟ - ਐਥੋਂ ਤੀਕਹੀ ਬੱਸਨਹੀ ਅਗੇ ਦੇਖੋ ਪੰਚਮ ਗੁਰੂ ਅਰੁਜਨਜੀਦਾ ਪ੍ਰਸੰਗ ਜੋ ਸੂਰਜ ਪ੍ਰਕਾਸ਼ ਰਾਸ ੪ ਅੰਸੂ ੨੮ ਵਿੱਚ ਇਸ ਪ੍ਰਕਾਰ ਲਿਖਾਹੈ।

ਹਾਕੁਲ ਛੰਦ

ਸ੍ਰੀ ਨਾਨਕ ਸੁਤ ਸ੍ਰੀ ਚੰਦੰ – ਤਪਤਾਪਤ ਦਿਪਤਿ ਵਿਲੰਦੰ।
ਅਭਯਾਸ ਯੋਗ ਮਹਿ ਭਾਰੀ – ਹੁਇ ਸਫਲ ਜੁਗਿਰਾ ਉਚਾਰੀ॥
ਨਿਤਦਾਸ ਕਮਲੀਆ ਪਾਸੀ – ਮਤਿ ਵਿਸ਼ਯਨਵਿਖੈ ਉਦਾਸੀ।
ਇਕ ਸੇਵਕਰਨ ਹੀ ਭਾਵੈ – ਨਿਸਿ ਵਾਸਰ ਬਹੁਤ ਕਮਾਵੈ।
ਤਿਸ ਨਿਕਟ ਦੇਖ ਸ੍ਰੀਚੰਦੰ – ਬਚ ਭਾਖਜੋ ਕਾਰਯਵੰਦੰ।
ਭੋ ਸੁਨਹੁ ਕਮਲੀਯਾ ਨੀਕਾ – ਗੁਰੁ ਸੋਢੀਕੁਲ ਕੋ ਟੀਕਾ।
ਸ੍ਰੀ ਅਰਜੁਨ ਧੀਰਜਧਾਰੀ – ਨਿਤਬਨਯੋ ਰਹਤ ਉਪਕਾਰੀ।
ਤਿਨ ਅਪਨੋ ਨੰਦਨ ਵਯਾਹਾ – ਹਰਿ ਗੋਬਿੰਦ ਚੰਦ ਉਮਾਹਾ।
ਇਕਸੰਬਤ ਜਬਹਿ ਬਿਤਾਏ -- ਧਨ ਹਮ ਢਿਗ ਭੇਟ ਪਠਾਏ।
ਗਿਨਿ ਦੇਤ ਪੰਚਸੈਸਾਰੈ -- ਅਬਕੈ ਨਹਿ ਰਿਦੈ ਵਿਚਾਰੈ।
ਲਖ ਦੁਗਨੀ, ਭਈਅਕੋਰਾ -- ਇਕ ਵਯਾਹ ਬਰਸ਼ਕੀ ਔਰਾ।
ਤੂੰ ਗਮਨਹੁ ਤਿਨਹੁ ਅਵਾਸਾ -- ਹੁਇ ਕਠਨਿ ਲੇਹੁ ਧਨਪਾਸਾ।
ਕਹੁ ਹਮਦਿਸਤੇ ਅਸਬਾਤੀ -- ਦਿਹੁ ਏਕ ਹਜਾਰਨ ਥਾਤੀ।
ਅਰੁ ਚੰਚਲ ਏਕ ਤੁਰੰਗਾ -- ਕਰਦੀ ਜਹਿ ਮੇਰੇ ਸੰਗਾ।
ਜਬ ਸ੍ਰੀਅਰਜੁਨ ਢਿਗ ਜਾਵੋ -- ਰਹੁ ਖਰੋ ਨ ਬੈਠਹੁ ਆਵੋ।

ਸਭ ਖਰੇ ਭੇਟ ਨਿਜਲੀਜੈ-- ਪੁਨ ਹਮ ਦਿਸਿ ਆਵਨਕੀਜੈ।
ਰਹੁਤਿਨ ਢਿਗਤਾਵਤ ਠਾਢੇ – ਨਹਿਯਾਵਤ ਦੇ ਧਨ ਕਾਢੇ।
ਜਬ ਦੇਹਿ ਉਪਾਯਨ ਸਾਰੀ – ਤਬ ਨਿਕਸਹੁ ਪੁਰੀਮਝਾਰੀ।
ਪੁਨ ਬੈਠਹੁ ਸੁਪਤਹ ਆਛੇ – ਇਤਆਵਹੁ ਜਿਮਿ ਚਿਤਿਵਾਂਛੇ।
ਸੁਨ ਆਯਸਕੋ ਸਿਰਧਾਰਾ – ਕਰ ਵੰਦਨ ਪੰਥ ਪਧਾਰਾ।
ਚਲ ਸਨੇ ਸਨੇ ਪਰਆਵਾ – ਵਿਚ ਪ੍ਰਵਿਸਿਯੋ ਪਿਖ ਮੁਦਪਾਵਾ।
ਸ੍ਰੀਅਰਜੁਨਥਿਤ ਜਿਸਥਾਨਾਂ-- ਸੁਨਿ ਸੁਧਿਕੋ ਨਿਕਟ ਪਯਾਨਾ।
ਵਿਚ ਸਭਾ ਸੁਜਾਇ ਪ੍ਰਵੇਸਾ – ਕਰਵੰਦਨ ਦੀਨ ਸੰਦੇਸਾ।
ਸ੍ਰੀਚੰਦ ਖੁਸੀ ਬਹੁ ਕੀਨੀ-- ਚਹਿ ਭੇਟ ਆਪਨੀ ਲੀਨੀ।
ਮਮ ਆਵਨ ਕਾਰਜ ਇਹੀ -- ਅਬ ਦੁਗੁਣ ਪ੍ਰਥਮਤੇ ਲੇਹੀ।
ਅਰੁ ਲੈਨੋ ਸੰਗ ਤੁਰੰਗਾ -- ਹੈ ਕਾਰਣ ਵਯਾਂਹ ਉਮੰਗਾ।
ਤੁਮ ਦਯੋਨ ਵਿਲਮਲਗਾਈ -- ਇਸ ਕਾਰਣ ਤੇ ਇਮ ਗਾਈ।
ਲਿਹੁ ਖਰੋ ਖਰੋ ਧਨ ਬਾਤੀ -- ਨਹਿ ਕੀਜਹ ਬੈਠਨ ਬਾਤੀ।
ਮੈਂ ਆਯਸ ਕਰੋਂ ਨ ਭੰਗਾ -- ਦਿਹੁ ਦੂਬਜ ਹਜਾਰ ਤੁਰੰਗਾ।
ਸ੍ਰੀਅਰਜੁਨ ਸੀਤਲ ਛਾਤੀ – ਸੁਨ ਮਾਨਤ ਭੇ ਤਿਸ ਬਾਤੀ।
ਕਹਿਵਾਕ ਲੇਹੁ ਧਨਸਾਰੋ -- ਅਬ ਕੀ ਜਹਿ ਜਾਇ ਅਹਾਰੋ।
ਸ੍ਰੀਨਾਨਕ ਨੰਦ ਵਿਲੰਦੇ ਨਿਤ ਪੂਜਨੀਯ ਸੁਖਕੰਦੇ।
ਜਿਮਿਆਗਜ਼ਾ ਦੇਯਪਠਾਈ – ਹਮ ਮੇਟਹਿ ਨਹੀਂ ਕਦਾਈ।
ਇਮਿਕਹਿਸਿਖਸੰਗਮਿਲਾਯੋ-- ਇਸਥਾਂਨ ਦੇਗਕੇ ਆਯੋ।
ਸ੍ਰੀਗੰਗਾ ਤਹਿ ਬਰਤਾਵੈ -- ਸਿਖ ਸੰਗਤ ਲੇ ਸਭ ਖਾਵੈ।
ਗਨਦਾਸ ਕਹੈਂ ਬਹੁਸੇਵਾ -- ਜਹ ਲੰਗਰ ਸ੍ਰੀਗੁਰੁ ਦੇਵਾ।
ਨਿਜ ਕਰਤੇ ਗਨਕੋ ਦੇਨਾਂ – ਗਨ ਭੋਜਨ ਕਰਤੇ ਲੇਨਾਂ।
ਥਿਰ ਭਯ ਕਮਲਿਯਾਜਾਏ -- ਨਹਿ ਬੈਠਯੋ ਖਰੋ ਰਹਾਏ।
ਕਹਿ ਮਾਈ ਦੇਹੁ ਅਹਾਰਾ -- ਅਚਲਵੋਂ ਮੈਂ ਇਸ ਬਾਰਾ।
ਕਛੁਮਾਤਾ ਰੁਖ ਨਹਿ ਕੀਨਾ -- ਬਹੁ ਨਰਕੋ ਦੇਤ ਪ੍ਰਬੀਨਾਂ।
ਪੁਨ ਜਾਚਯੋ ਮੈ ਕਹੁ ਦੀਜੈ -- ਨਹਿ ਨੈਕ ਵਿਲਮ ਕੋ ਕੀਜੈ।

ਗਨ ਸਿਖਨ ਬਾਂਟਤਿਸੋਈ -- ਚਿਤ ਮਹਿ ਅਤਿ ਕਾਹਲ ਹੋਈ।
ਬਚ ਬੋਲੀ ਅਹਿਦੀ ਜੈਸੇ -- ਰਹਿ ਖਰੋ ਜਾਚਤੋ ਐਸੇ।
ਨਹਿਬੈਠਹਿ ਧੀਰਜ ਪਾਈ -- ਲੇ ਬਰਤਹ ਭੋਜਨ ਖਾਈ।
ਇਮਿਕਹਕਰ ਦਿਯੋਅਹਾਰਾ -- ਲੇ ਅਚਵੇਂ ਠਾਂਡੇ ਸਾਰਾ।
ਕਰ ਪਾਨਿ ਪਾਨਿ ਪਖਾਰੇ -- ਪੁਨ ਤਹਿਤੇ ਨਿਕਸ ਪਧਾਰੇ।
ਸ੍ਰੀਅਰਜੁਨਕੇ ਢਿਗ ਆਯੋ -- ਮੁਹਿ ਦੀਜਹਿਬਾਕ ਅਲਾਯੋ।
ਨਤੁ ਠਾਂਢੇ ਨਿਕਟ ਤੁਮਾਰੇ -- ਨਹਿੰ ਬੈਠੋਂ ਆਯਸ ਧਾਰੇ।
ਤਬਸਤਿਗੁਰ ਧਨਅਨਵਾਯੋ -- ਯੁਤ ਬਾਜੀ ਦਯੋ ਸੁਹਾਯੋ।
ਨਿਜ ਸੇਵਕ ਸੰਗਰਲਾਯੋ -- ਸੰਭਾਰ ਭਲੇ ਪਹੁੰਚਾਯੋ।
ਸ੍ਰੀਨਾਨਕ ਦਿਹੁਰੇ ਥਾਨਾਂ -- ਸ੍ਰੀਚੰਦ ਥਿਰੇ ਤਪਵਾਨਾਂ।
ਤਬਦਾਸਨ ਬਿਨਯਬਿਖਾਨੀ -- ਏਹ ਭੇਟ ਤੁਮਾਰੀ ਆਨੀ।
ਸੁਨਹਰਖਤ ਹੋਇਪਰਬੀਨਾ -- ਨਿਜ ਸੇਵਕ ਬੂਝਨ ਕੀਨਾਂ।
ਕਹੁ ਬਾਤ ਕਮਲੀਆ ਸਾਰੀ -- ਜਬ ਗੁਰੂ ਢਿਗ ਜਾਇ ਉਚਾਰੀ।
ਤਬਹਰਖ ਕਿ ਰਿਸਉਰਛਾਈ -- ਕਿਮ ਕਹਿ ਕਰ ਭੇਟ ਪਠਾਈ।
ਰਹਿ ਠਾਂਢੇਂ ਕੇਤਕ ਕਾਲਾ -- ਕਿਮਬੋਲੇ ਵਾਕ ਰਸਾਲਾਂ।
ਗੁਰਦਾਸ ਕਮਲਿਯਾ ਦੇਊ -- ਹੁਇ ਠਾਂਢੇ ਆਰੈ ਸੇਊ।
ਵਿਰਤਾਂਤ ਭਯੋ ਜੁਬਤਾਵਾ -- ਮੈਂ ਜਾਇਸੁ ਵਾਕ ਸੁਨਾਵਾ।
ਨਹਿ ਛੋਡ ਗੁਰੂ ਉਰ ਹੋਵਾ -- ਸਮ ਪੂਰਬਕਕੇ ਮੁਖਜੋਵਾ।
ਮੁਝ ਭੇਜਯੋ ਦੇਗਸਥਾਨੇਂ -- ਤਬ ਪਹੁੰਚਯੋ ਭੋਜਨਖਾਨੇਂ।
ਸ੍ਰੀਗੰਗਾ ਤਹਿ ਬਰਤਾਵੈ -- ਸਿਖਪੁੰਜ ਅਸਨ ਲੇ ਖਾਵੈ।
ਬਹੁ ਭੀਰ ਭਰੀ ਸਿੱਖ ਲੇਤੇ -- ਇੱਕ ਮਾਤਾ ਭੋਜਨਦੇਤੇ।
ਮੈਂ ਜਾਚਯੋਇੱਕ ਦੁਇਬਾਰੀ -- ਤਿਨ ਦੇਖਤ ਗਿਰਾ ਉਚਾਰੀ।
ਸਮ ਅਹਦੀ ਕੇ ਤੁਮ ਆਵੋ -- ਰਹਿ ਖਰੇ ਅਸ਼ਨਕੋ ਖਾਵੋ।
ਇਮਿ ਕਹ ਦਯੋ ਅਹਾਰਾ -- ਮੈਂ ਖਾਯੋ ਬਹਿਰ ਪਧਾਰਾ।
ਗੁਰੂ ਅਰੁਜਨ ਭੇਟ ਮੰਗਾਈ -- ਸਿੱਖ ਦੇਕਰ ਸੰਗ ਪਠਾਈ।
ਸੁਨ ਸ੍ਰੀਚੰਦ ਜਿਨ ਭੈਨਾਂ -- ਰਿਸਤਨਕ ਧਾਰ ਕਹਿ ਬੈਨਾ।

ਜੇ ਅਹੈ ਅਹਿਦਿਯਨ ਭੂਖੇ – ਚਿਤ ਚਹਿਤ ਕਹਤ ਬਚਰੂਖੇ।
ਤੌ ਅਹਦੀ ਤਿਨ ਘਰ ਆਵੈ – ਰਿਪੁ ਕੂਰੋ ਦੋਸ ਲਗਾਵੈ।
ਤਿਨ ਆਵਨ ਕੌਫਲ ਦੇਖੋ – ਤੁਰਕੇ ਸਰਵ ਦੁਖਦ ਵਿਸ਼ੇਖੋ।
ਇਮਦਯੋ ਸ੍ਰਾਪਗੁਰੂ ਘਰਕੋ – ਹੁਇ ਹੋਨਹਾਰ ਪਰ ਹਰਕੋ।
ਸਭ ਲਈ ਅਕੋਰ ਸਭਾਰੀ – ਧਨ ਥਾਤੀ ਗਿਨੇ ਹਜਾਰੀ।
ਪੁਨ ਘੋਰਾ ਮੁੰਦਰ ਹੇਰਾ – ਪਰਸੰਨ ਭਏ ਤਿਸ ਬੇਰਾ।
ਗੁਰੁਘਰਮਹਿ ਬਧਹਿਤਬੇਲਾ– ਹੁਇ ਅਧਕੈ ਸੈਨ ਸਕੇਲਾ।
ਵਰ ਦੀਨੋਂ ਅਸਤਿਸਕਾਲਾ – ਸਿਖਰਾਖਜੋ ਨਿਕਟ ਵਿਸਾਲਾ।
ਪੁਨ ਕੀਨ ਵਿਸਰਜਨ ਨੀਕੇ – ਢਿਗ ਆਯੋ ਸਤਿਗੁਰ ਜੀਕੇ।
ਕਹਿ ਸਕਲ ਪ੍ਰਸੰਗ ਸੁਨਾਯੋ - ਜਿਮਿਵਰ ਅਰ ਸਰਾਪ ਅਲਾਯੋ।
ਸਭਵਿਖੈ ਜਬੈ ਵਿਦਤਾਵਾ – ਸ੍ਰੀਗੰਗਾ ਸੁਨ ਦੁਖਪਾਵਾ।
ਸ੍ਰੀਅਰਜੁਨ ਬੂਝ ਨ ਕੀਨੰ – ਤੁਮ ਸ੍ਰਾਪ ਕਹਾਂ ਕਰ ਲੀਨੰ।
ਸ੍ਰੀ ਨਾਨਕ ਨੰਦ ਉਵਾਚਾ – ਨਹਿ ਮਿਟ ਹੈ ਹੁਇ ਹੈ ਸਾਚਾ।
ਤਪਵਾਂਨ ਯਤੀਬਰਤ ਪੂਰਾ – ਕਿਮਿ ਬਨ ਹੈ ਤਿਨ ਬਚ ਕੂਰਾ।
ਸੁਨ ਗੰਗਾ ਸਕਲ ਸੁਨਾਈ – ਬਡ ਭੀਰ ਵਿਖੈ ਅਕੁਲਾਈ।
ਸੋ ਮਾਂਗਹਿ ਖਰੋ ਅਹਾਰਾ – ਨਹਿ ਬੈਠਜੋ ਤਬਹਿ ਨਿਹਾਰਾ।
ਬਚਨਿਸ ਠਹਿਜਾਚਤ ਜੋਵਾ – ਬਹੁ ਕਾ ਇਲ ਮਮ ਚਿਤ ਹੋਵਾ।
ਸਮਅਹਦੀ ਖਰਯੋਉਚਾਰਾ – ਪੁਨਦਿਯੋ ਅਚਾਇ ਅਹਾਰਾ।
ਇੱਕ ਇਹੀ ਅਵਗਜਾਹੋਈ – ਨਹੀਂ ਛਿਮਾਂ ਕਰੀ ਸੁਨ ਸੋਈ।
ਇਮਭਯੋ ਸ੍ਰਾਪ ਗੁਰੁਜਾਨਾ – ਹੋਇ ਹੋਨ ਹਾਰਕੋ ਮਾਨਾ।
ਨਹਿ ਚਿੱਤ ਚਿੰਤ ਮਹਿ ਕੈਸੇ – ਇੱਕ ਰਸ ਬ੍ਰਿਤਿ ਨਿੱਤ ਚਿੱਤ ਤੈਸੇ।
ਗੁਰਧੀਰ ਅਭੀਰ ਗੰਭੀਰਾ – ਜਿਮਿ ਛੁਭਤਨ ਨੀਰ ਅਧੀਰਾ।
ਨਹਿ ਸੀਤਲ ਤਪਤ ਹੁਵੰਤਾ -- ਨਹਿ ਵਧਹਿ ਨ ਘਟਹਿ ਕਦੰਤਾ।

ਭਾਵ – ਸ੍ਰੀਗੁਰੂਨਾਨਕਦੇਵਜੀਦੇ ਸੁਯੋਗ ਪੁੱਤ੍ਰ ਸ੍ਰੀ ਸ੍ਰੀਚੰਦ੍ਰਜੀ ਮਹਾਂਰਾਜ ਤਪਤਾਪ ਰਹੇ ਸਨ ਜੋ ਵਿਲੰਦ ਜਜੋਤੀ ਵਾਲੇ ਸੀ ਵਡੇ ਭਾਰੀ ਯੋਗੀ ਅਤੇ ਅਭਜਾਸੀ ਸਨ , ਜੋ ਕੁਝ ਮੂਹੋਂ ਵਾਕ ਉਚਾਰਨ ਕਰਦੇਸਨ ਓਹ ਸੱਤ ਹੁੰਦਾਸੀ। ਅਤੇ ਕਮਲੀਆਜੀ ਹਮੇਸ਼ਾਂ

ਪਾਸ ਰਹਿੰਦੇਂ ਸਨ ਜਿਨਾਂਦੀ ਮਤਿ ਵਿਸ਼ਯਾਂ ਤੋਂ ਉਦਾਸ ਰਹਿੰਦੀ ਸੀ। ਔਰ ਦਿਨ ਰਾਤ ਇੱਕ ਸ੍ਰੀ ਸ੍ਰੀਚੰਦਜੀ ਮਹਾਂਰਾਜਦੀ ਸੇਵਾ ਕਰਨੀਹੀ ਮਨਨੂੰ ਭਾਉਂਦੀਸੀ ਅਰਥਾਤਬਹੁਤ ਸੇਵਾ ਕਰਦੇ ਸਨ। ਓਹਨਾਂ ਨੂੰ ਪਾਸ ਬੈਠਿਆਂ ਦੇਖਕੇ ਸ੍ਰੀਚੰਦਜੀ ਮਹਾਂਰਾਜ ਨੇ ਕਾਰਯ ਵੰਦ ਬਚਨ ਕਿਹਾ। ਹੇ ਕਮਲੀਆ ਸੁਨੋ ਗੁਰੂ ਸੋਢੀ ਕੁਲਦਾ ਟਿੱਕਾ ਜੋ ਧੀਰਯ ਧਾਰੀ ਗੁਰੂਅਰਜੁਨ ਸਾਹਿਬਹੈ ਜੋਨਿੱਤਾਪ੍ਰਤੀਉਪਕਾਰੀਕਾਰਯ ਕਰਦੇ ਰਹਿਦੇਹੈਨ। ਉਹਨਾਂਨੇਂ ਅਪਨੇਪੁੱਤ੍ਰ ਹਰਿਗੋਬਿੰਦਜੀਦੀਸ਼ਾਦੀ ਕਰਾਈਹੈ। ਸਾਲ ਪਿਛੋਂ ਸਾਨੂੰ ਹਰਸਾਲਸੰਤਉਦਾਸੀ ਗੁਰੂਅਰਜਨਜੀ ਪੰਜ ਸੋ ਰੁਪਯਾ ਭੇਟਾ ਭੇਜਿਆ ਕਰਦੇਸੀ ਪਰ ਐਤਕੀ ਵਾਰ ਅਜੇਤੀਕ ਨਹੀਂ ਭੇਜੀ, ਜੋ ਐਂਤਕੀਵਾਰ ਦੁੱਗਨੀ ਹੋਗਈ ਹੈ। ਇੱਕਸਾਲਦੀ ਅਤੇ ਇੱਕ ਵਿ ਆਹ ਦੀ ਤੂੰ ਓਹਨਾਂਦੇ ਪਾਸ ਜਾਕੇ ਇੱਕ ਹਜਾਰ ਰੁਪਯਾ ਅਤੇ ਚੰਚਲ ਘੋੜਾ ਲੇਆ। ਔਰ ਜਦੋਂ ਗੁਰੁ ਅਰੁਜਨਦੇ ਪਾਸ ਪਹੁਚੇਂ ਤਾਂ ਖੜੇ ਰਹਿਨਾਂ ਬੈਠਨਾਂ ਨਹੀਂ ਖੜੇ ੨ ਭੇਟਾ ਲੈਕੇ ਸਾਡੀ ਵੱਲ ਚਲੇ ਅਉਂਨਾਂ। ਜਦੋਂ ਸਾਰੀ ਭੇਟਾ ਮਿਲ ਜਾਵੇ ਤਦੋਂ ਲੈਕੇ ਪੁਰੀਓਂ ਬਾਹਿਰ ਅਉਂਨਾਂ ਅਤੇ ਫਿਰ ਬੈਠ ਭੀ ਜਾਨਾਂ ਔਰ ਫਿਰ ਇੱਛਾਨੁਸਾਰ ਏਥੇ ਅਉਂਨਾਂ। ਏਹ ਆਗਯਾ ਸੁਨਕੇ ਔਰ ਸਿਰਧਾਰਕੇ ਬੰਦਨਾਂ ਕਰਕੇ ਕਮਲੀਆਂਜੀ ਰਸਤੇ ਪੈਗਏ। ਸਨੇਂ ੨ ਚਲਦੇਹੋਏ ਓਥੇ ਜਾ ਪਹੁੰਚੇ ਜਿੱਥੇ ਸੰਤਉਦਾਸੀਗੁਰੂਅਰੁਜਨਜੀ ਸਥਿਤ ਸਨ ਸਭਾਦੇ ਅੰਦ੍ਰਜਾਕੇ ਬੰਦਨਾਂ ਕਰਕੇ ਮਹਾਰਾਜ ਜੀਦਾ ਸੰਦੇਸਾ ਦਿੱਤਾ। ਅਤੇ ਆਖਯਾ ਬਾਬਾਸ੍ਰੀਚੰਦ੍ਰ ਜੀ ਮਹਾਂਰਾਜਨੇਂ ਬਹੁਤ ਖੁਸ਼ੀਕੀਤੀਹੈ ਔਰ ਅਪਨੀ ਭੇਟ ਲੈਣਦੀ ਇੱਛਾ ਕੀਤੀਹੈ। ਮੇਰੇ ਅਉਨ ਦਾ ਏਹੀ ਕਾਰਣ ਹੈ ਕਿ ਅਗੇ ਨਾਲੋਂ ਦੁਗਨੀ ਭੇਟ ਲੈਣੀ ਹੈ। ਔਰ ਵਿਆਹ ਦੀ ਖੁਸ਼ੀ ਵਿੱਚ ਸਾਥ ਘੋੜਾ ਲੈਣਾਂ ਹੈ। ਤੁਸਾਂ ਅਜੇਤੀਕ ਦਿੱਤਾ ਨਹੀ ਦੇਰ ਲਗਾ ਦਿੱਤੀ ਏਸੇ ਲਈ ਓਹਨਾਂਨੇ ਕਹਿ ਭੇਜਿਆ ਹੈ ਕਿ। ਖੜੇ ੨ ਧਨ ਲੈਨਾਂ ਬੈਠਕੇ ਬਾਤ ਨਹੀ ਕਰਨੀ ਸਾਡੀ ਆਗਯਾ ਭੰਗਨਾਂ ਕਰੋ ਇੱਕ ਹਜਾਰਰੁਪਯਾ ਔਰ ਇੱਕਘੋੜਾਦਿਓ। ਏਹ ਸੁਨਕੇਗੁਰੂਅਰੁਜਨਸਾਹਿਬਦੀਛਾਤੀਸੀਤਲ ਹੋਗਈਔਰ ਬਾਬਾਸ੍ਰੀਚੰਦਜੀਦੇਉਕਤ ਕਥਨ ਨੂੰ ਸ੍ਵੀਕਾਰਕਰਕੇ ਕਿਹਾ ਸਾਰਾਧਨਲੈਣਾਅਰਹੁਣਜਾਕੇਭੋਜਨਕਰੋ॥ ਸ੍ਰੀਗੁਰੂਨਾਨਕਦੇਵਜੀ ਦੇ ਜੋ ਪੁੱਤ੍ਰ ( ਸ੍ਰੀਚੰਦਜੀ ) ਹਨ ਸੋ ਨਿਤ ਪੂਜਯਨੀਯ ਹਨ ਜੋ ਸੁਖਾਂਦੇ ਘਰਹਨ। ਓਹ ਜੇਹੜੀ ਆਗਯਾ ਸਾਨੂੰ ਕਰ ਭੇਜਨ ਅਸੀਂ ਉਸਨੂੰ ਕਦੀ ਮੇਟ ਨਹੀਂ ਸਕਦੇ। ਏਹ ਕਹਿਕੇਸਾਥਸਿੱਖਭੇਜਦਿੱਤਾ ਕਮਲੀਆਜੀ ਦੇਗਦੇ (ਭੰਡਾਰ) ਸਥਾਨਪਰ ਆਗਏ। ਸ੍ਰੀਮਾਤਾ ਗੰਗਾਜੀ ਦੇਗ (ਭੰਡਾਰ) ਵਰਤਾਉਂਦੇਹਨ ਅਰ ਸਭ ਸੇਵਕ ਸਿੱਖ ਸੰਗਤ ਲੈਕੇ ਖਾਂਦੇਹਨ

ਬਹੁਤਸਾਰੇ ਦਾਸ ਗੁਰੂਦੇ ਲੰਗਰਦੀ ਸੇਵਾ ਕਰਦੇ ਹਨ। ਮਾਤਾਜੀਨੇਂ ਅਪਨੇਹਥੀ ਸਮੂਹ ਨੂੰ ਭੋਜਨ ਦੇਨਾਂ ਔਰ ਸਭਨੇਂ ਮਾਤਾਜੀਦੇ ਹੱਥੋਂ ਲੈਨਾਂ ਏਹ ਮਰਯਾਦੀਸੀ । ਕਮਲੀ ਆ ਜੀਭੀ ਜਾਕੇ ਮਾਤਾਜੀਦੇ ਪਾਸ ਜਾਕੇ ਖੜੇ ਹੋ ਗਏ ਬੈਠੇ ਨਹੀ। ਅਤੇ ਮਾਤਾਜੀਨੂੰ ਕਿਹਾ ਮਾਈਜੀ ਭੋਜਨ ਦਿਓ ਅਸਾਂ ਛਕਨਾਂਹੈ ਪਰਮਾਤਾ ਜੀਨੇਂ ਕੁਝ ਰੁਖ ਨਹੀਂ ਕੀਤਾ ਔਰ ਬਹੁਤਸਾਰੇ ਆਦਮੀਆਂ ਨੂੰ ਭੋਜਨ ਵੰਡਦੀ ਰਹੀ। ਕਮਲੀਆ ਜੀ ਕਹਿਨ ਲੱਗੇ ਪਹਿਲਾਂ ਭੋਜਨ ਮੈਨੂੰ ਦਿਓ ਦੇਰੀਨਾਂਕਰੋ ਮਾਤਾਜੀ ਸੰਬੂਹ ਸੇਵਕਸਿਖਾਨੂੰ ਵੰਡਦੀ ਰਹੀ ਕਮਲੀਆਂ ਜੀਦੇ ਦਿਲਿ ਵਿਖੇ ਅਤੀ ਕਾਹਲ ਉਤਪੰਨ ਹੋ ਗਈ। ਇਸਪਰ ਮਾਤਾ ਗੰਗਾ ਬੋਲੀ ਜੈਸੇ ਅਹਦੀ ( ਮੁਸਲਮਾਂਨ ਸਿਪਾਹੀ ) ਖੜੇ ੨ ਮੰਗਿਆ ਕਰਦੇ ਹਨ ਵੈਸੇ ਤੂੰ ਮੰਗਦਾਹੈ। ਧੀਰਯ ਪਾਕੇ ਬੈਠਦਾ ਨਹੀਂ ਵਰਤਦੇ ਵਿੱਚੋਂ ਲੈਕੇ ਭੋਜਨ ਖਾ ਲਓ। ਏਹ ਕਹਿਕੇ ਮਾਤਾ ਜੀਨੇਂ ਭੋਜਨ ਦਿਤਾ ਕਮਲੀਆਜੀ ਭੋਜਨ ਛਕਕੇ ਔਰ ਜਲਪਾਂਨ ਕਰਕੇ ਓਥੋਂ ਚੱਲਕੇ ਗੁਰੂ ਅਰਜਨ ਜੀਦੇ ਪਾਸ ਆਗਏ ਔਰ ਗੁਰੂ ਜੀਨੂੰ ਆਕੇ ਕਿਹਾ ਮੈਨੂੰ ਦੱਸੋ ਨਹੀਂਤਾਂ ਮੈ ਤੁਹਾਡੇ ਪਾਸ ਖੜਾ ਰਹਿੰਦਾ ਹਾਂ ਅਗਰ ਆਗਯਾ ਹੋਤਾਂ ਬੈਠ ਜਾਂਦਾ ਹਾਂ ਤਾਂ ਗੁਰੂਜੀਨੇਂ ਇੱਕ ਹਜਾਰ ਰੁਪਯਾ ਔਰ ਸੁੰਦਰ ਘੋੜਾ ਦਿੱਤਾ। ਅਪਨੇਂ ਸੇਵਕ ਨੂੰ ਸਾਥ ਦੇਕੇ ਭਲੀ ਪ੍ਰਕਾਰ ਸਭ ਕੁਝ ਸੰਭਾਲਕੇ ਪਹੁੰਚਾ ਦਿੱਤਾ। ਕਰਤਾਰਪੁਰਮੇਂ ਜਿੱਥੇ ਸ੍ਰੀਗੁਰੂਨਾਨਕਦੇਵਜੀਦਾ ਦੇਹੁਰਾ (ਸਮਾਧੀ) ਹੈ ਓਥੇ ਸ੍ਰੀਚੰਦਜੀ ਬੈਠੇ ਤਪ ਕਰ ਰਹੇ ਸਨ ਤਾਂ ਦਾਸਾਂਨੇਂ ਜਾਕੇ ਬੇਨਤੀ ਕੀਤੀ ਕਿ ਮਹਾਂਰਾਜ ਏਹ ਆਪਦੀਭੇਟ ਲਿਆਂਦੀਹੈ। ਬਾਬਾਸ੍ਰੀਚੰਦਜੀਮਹਾਂਰਾਜਸੁਨਕੇ ਅਤੀ ਪ੍ਰਸੰਨ ਹੋਏ ਔਰ ਅਪਨੇਂ ਸੇਵਕ ਕਮਲੀਆਜੀ ਨੂੰ ਪੁੱਛਿਆ ਹੇ ਕਮਲੀਆਸਾਰੀ ਬਾਤ ਕਹੁ ਤੈਨੇਂ ਗੁਰੂ ਅਰਜੁਨਜੀ ਪਾਸ ਜਾਕੇ ਭੇਟ ਦੀ ਬਾਤ ਕੀਤੀ ਤਾਂ ਓਹਨਾਂ ਨੂੰ ਸੁਨਕੇ ਖੁਸ਼ੀ ਹੋਈ ਯਾਂ ਚਿੱਤ ਵਿੱਚ ਨਰਾਜਗੀ ਪੈਦਾ ਹੋਈ। ਕੀ ਕਹਿਕੇ ਭੇਟਾ ਭੇਜੀ ਔਰ ਕਿਤਨਾਂ ਕੁਚਿਰ ਓਥੇ ਖੜਾ ਰਿਹਾ। ਔਰ ਓਹ ਕੀ* ਕੁਝ ਬੋਲੇ। ਭਾਈ ਗੁਰਦਾਸ ਸੰਤ ਉਦਾਸੀਸਾਦਿਕ ( ਪੰਚਮ ਪਾਤਸਾਹੀਦਾ ) ਔਰ ਕਮਲੀਆ ਦੋਨੋਂ ਅੱਗੇ ਖੜੇ ਹਨ ਜੋ ਵਿਰਤਾਂਤ

* ਬਾਬਾ ਸ੍ਰੀਚੰਦਜੀਦੇ ਇਸ ਪੁਛਨ ਤੋਂ ਏਹ ਜਾਹਿਰ ਹੁਦਾਹੈ ਕਿ ਬਾਬਾਜੀ ਨੂੰ ਧਨ ਭੇਟਾ ਦੀ ਕੋਈ ਪਰਵਾਹ ਨਹੀ ਸੀ। ਕੇਵਲ ਗੁਰੂ ਅਰਜੁਨ ਜੀਦੇ ਪ੍ਰੇਮ ਔਰ ਕ੍ਰਿਤਗਜਤਾ ਦੀ ਪ੍ਰੀਖਯਾ ਵਾਸਤੇ ਹੀ ਕਮਲੀਆ ਨੂੰ ਕਹੜਾ ਕਰਕੇ ਭੇਜਿਆਸੀ। ਔਰ ਬਾਬਾਜੀਨੇਂ ਕਮਲੀਆ ਨੂੰ ਸਮਝਾਇਆ ਸੀ ਕਿ ਅਗਰ ਗੁਰੂ ਅਰਜੁਨ ਜੀਦਾ ਵੱਡਾਪਿੱਲਾ ਪ੍ਰੇਮ ਹੋਗਾ ਤਾਂ ਖੜੇ ੨ ਔਰ ਦੁਗਨੀ ਭੇਟ ਮੰਗਨੇਂਸੇ ਮਾਲੂੰਮ ਹੋਜਾਊਗਾ ਪ੍ਰੰਤੂ ਗੁਰੂਅਰਜੁਨਜੀਦੇ ਪ੍ਰੇਮ ਔਰ ਸਰਧਾ ਵਿੱਚ ਕਿਸੀਪ੍ਰਕਾਰਦਾਭੀ ਫਰਕ ਨਹੀਂ ਸੀ।

ਹੋਇਆ ਓਹ ਕਮਲੀਆਜੀਨੇ ਸੁਨਾਯਾ ਮੈਨੇ ਜਿਸ ਵੇਲੇ ਜਾਕੇ ਵਾਕ ਸੁਨਾਯਾ ਤਾਂ ਗੁਰਾਂ ਦੇ ਦਿਲ ਵਿਖੇ ਕੋਈ ਛੋਭ ਨਹੀ ਹੋਇਆ ਪਹਿਲੇ ਦੀ ਸਮਾਨ ਹੀ ਮੁਖੜਾ ਖਿੜਾ ਰਿਹਾ। ਔਰ ਮੈਨੂੰ ਭੋਜਨ ਸ਼ਾਲਾ ਵਿੱਚ ਭੇਜ ਦਿੱਤਾ ਤਾਂ ਮੈਂ ਭੋਜਨ ਸਥਾਂਨ ਵਿਖੇ ਜਾ ਪਹੁੰਚਾ। ਸ੍ਰੀਮਾਤਾ ਗੰਗਾਜੀ ਓਥੇ ਵਰਤਾਉਂਦੀਸੀ ਔਰ ਸਮੂਹ ਸਿੱਖ ਭੋਜਨ ਲੈਕੇ ਖਾਂਦੇ ਸਨ। ਭੋਜਨ ਲੈਨ ਵਾਲੇ ਸੇਵਕਸਿਖਾਂਦੀ ਬਹੁਤ ਭੀੜ ਸੀ। ਪਰ ਮਾਤਾ ਗੰਗਾਜੀ ਏਕ ਲੇ ਹੀ ਭੋਜਨ ਦਿੰਦੀਸੀ। ਮੈਂ ਇੱਕ ਦੋ ਵਾਰੀ ਭੋਜਨ ਮੰਗਿਆ ਤਾਂ ਓਹਨਾਂਨੇ ਮੇਰੀ ਓਰ ਦੇਖਕੇ ਕਿਹਾ ਅਹਿਦੀਦੇ ਸਮਾਨ ਤੂੰ ਆਇਆ ਹੈ ਜੋ ਖੜਾ ੨ ਭੋਜਨ ਮੰਗਦਾ ਹੈ। ਏਹ ਕਹਿਕੇ ਮੈਨੂੰ ਭੋਜਨ ਦੇ ਦਿੱਤਾ ਤੇ ਮੈਂ ਛਕਕੇ ਗੁਰੂਜੀਦੇ ਪਾਸ ਬਾਹਿਰ ਆਗਿਆ। ਗੁਰੂ ਅਰਜੁਨ ਨੇਂ ਭੇਟਾ ਮੰਗਾਕੇ ਸਿੱਖ ਸਾਥ ਦੇਕੇ ਭੇਜ ਦਿੱਤੀ। ਐਸਾ ਹਵਾਲ ਸੁਨਕੇ ਬਾਬਾ ਸ੍ਰੀਚੰਦਜੀ ਜਿਨਾਂ ਨੂੰ ਰੰਚਕ ਮਾਤ੍ਰ ਭੀ ਕਿਸੀਦਾ ਭਯ ਨਹੀਂ, ਰੰਚਕ ਮਾਤ੍ਰ ਕ੍ਰੋਧ ਨੂੰ ਧਾਰਕੇ ਬੋਲੇ।

ਨੋਟ – ਮਹਾਰਾਜ ਨੂੰ ਰੰਚਕ ਮਾਤ੍ਰ ਕਿਸੀਦਾ ਭਯ ਨਹੀ ਸੀ ਇਸ ਕਥਨਸੇ ਬਾਬਾਜੀ ਨੂੰ ਗਯਾਨੀ ਸੂਚਨ ਕੀਤਾ ਹੈ। ਗਯਾਨੀਦਾ ਲੱਛਨ ਯਥਾ –

ਭੈ ਕਾਂਹੂ ਕੋ ਦੇਤ ਨਹਿ, ਨਹਿ ਭੈ ਮਾਨਤਆਂਨ।
ਕਹੁ ਨਾਨਕ ਸੁਨਰੇ ਮਨਾ, ਗਯਾਨੀ ਤਾਹਿਬਖਾਨ।

ਔਰ ਤਨਕ ਪਦ ਏਹ ਸੂਚਨਾਂ ਕਰਦਾ ਹੈ ਕਿ ਬਾਬਾਜੀਦੇ ਰਿਦੇ ਮੇਂ ਕ੍ਰੋਧ ਨਹੀ ਸੀ, ਕਿੰਤੂ ਮੁਖਪਰ ਬਨਾਵਣੀ ਕ੍ਰੋਧ ਜਾਹਿਰ ਕਰਕੇ ਸਰਾਪ ਇਸਵਾਸਤੇ ਦਿੱਤਾ ਸੀ ਕਿ ਬਾਬਾਜੀਦੇ ਸੇਵਕ ਕਮਲੀਏ ਨੂੰ ਮਾਤਾ ਗੰਗਾਜੀਨੇਂ ਜੋ ਕਠੋਰ ਬਚਨ ਕਿਹਾ ਸੀ ਉਸਸੇ ਭੀ ਗੁਰੂਵੰਸ਼ਦਾ ਅਪਮਾਨ ਸੀ। ਜੈਸੇ ਦੂਤਦਾ ਮਾਨ ਰਾਜੇ ਜੈਸਾ ਹੁੰਦਾ ਹੈ। ਇਸਸੇ ਮ੍ਰਯਾਦਾ ਭੰਗਦਾ ਦੰਡ ਰੂਪ ਬਾਬਾ ਜੀਦਾ ਸ੍ਰਾਪਭੀ ਸਿਖਯਾ ਵਾਸਤੇਸੀ ਅਸਲ ਵਿੱਚ ਓਹ ਸ੍ਰਾਪ ਨਹੀਂ ਸੀ ਭਾਵੀ ਦੀ ਸੂਚਨਾਂ ਦੇਕੇ ਬਾਬਾਜੀਨੇਂ ਅਪਨੀ ਭਵਿਸ਼ਦ ਬਾਣੀ ਦੇ ਸੱਤਜ ਦਾ ਪਰਿਚਯ ਦਿੱਤਾਸੀ। ਜੋ ਅੱਗੇ ( ਹੋਇ ਹੋਨਹਾਰ ਪਰ ਹਰਕੋ ) ਇਸ ਪਾਠਸੇ ਸਾਫ ਜਾਹਿਰ ਹੈ। ( ਨੋਟ ਸਮਾਪਤ )

ਜੇ ਅਹਿਦੀਆਂ ਦੇ ਭੁਖੇਹਨ ਔਰ ਚਿੱਤੋ ਚਹੁੰਦੇ ਹੋਏ ਰੁਖੇ ਬਚਨ ਕਹਿੰਦੇਹਨ ਤਾਂ ਅਹਿਦੀ ਤਿਨਾਂਦੇ ਘਰ ਆਜਾਣਗੇ। ਔਰ ਰਿਪੂ ( ਗੁਰੂ ਅਰਜੁਨਜੀਦੇ ਦੁਸ਼ਮਨ) ਝੂਠਾ ਦੋਸ ਲਗਉਨਗੇ, ਓਹਨਾਂ ਮੁਸਲਮਾਨਾ ਦੇ ਅਉਂਨਦਾ ਫਲਦੇਖ ਲੈਨਾ, ਤੁਰਕ

ਰਾਜ ਵਿਸ਼ੇਸ਼ ਕਰ ਦੁਖ ਦੇਵੇਗਾ। ਇਸ ਪ੍ਰਕਾਰ ਬਾਬਾਜੀਨੇਂ ਗੁਰੂ ਘਰਨੂੰ ਸ੍ਰਾਪਦਿੱਤਾ ਜੋ ਹੋਨਹਾਰਹੈ ਓਹ ਹੋਕੇ ਹੀ ਰਹਿਨੀ ਹੈ। ਬਾਬਾ ਜੀਨੇਂ ਸਭ ਵਸਤੂ ਸੰਭਾਰ ਲਈ ਔਰ ਧਨ ਗਿਣ ਲੀਆ ਫਿਰ ਸੁੰਦਰ ਘੋੜਾ ਦੇਖਕੇ ਪ੍ਰਸੰਨ ਹੋਏ ਔਰ ਕਹਿਨੇਂ ਲਗੇ ਗੁਰੂ ਘਰ ਵਿੱਚ ਤਬੇਲਾ ਬਧੇਗਾ ਔਰ ਬਹੁਤ ਸਾਰੀ ਸੈਨਾਂ ਹੋਵੇਗੀ। ਇਸ ਪ੍ਰਕਾਰ ਬਾਬਾਜੀਨੇ ਵਰ ਦਿਤਾ ਔਰ ਗੁਰੂਦੇ ਸੇਵਕ ਗੁਰਦਾਸਨੂੰਅਤੇ ਸਿਖਨੂੰਅਪਨੇਪਾਸ ਰਖਿ ਆ। ਫਿਰ ਸੰਤ ਗੁਰਦਾਸਤੇ ਸਿਖ ਨੂੰ ਵਿਦਾ ਕਰ ਦਿੱਤਾ ਜੋ ਗੁਰਾਂਦੇ ਪਾਸ ਚਲੇ ਆਇ ਔਰ ਆਕੇ ਸਾਰਾ ਪ੍ਰਸੰਗ ਵਰ ਔਰ ਸਰਾਪ ਜਿਸਤਰਾਂ ਬਾਬਾ ਜੀਨੇਂ ਦਿੱਤਾ ਸੀ ਸਭ ਗੁਰੂਜੀਨੂੰ ਸੁਨਾਯਾ ਜਦੋਂ ਸਭਨਾਂਦੇ ਵਿਚ ਏਹ ਪ੍ਰਸੰਗ ਸੁਨਾਯਾ ਤਾਂ ਮਾਤਾ ਗੰਗਾ ਜੀਨੇਂ ਸੁਨਕੇ ਬੜਾ ਦੁੱਖ ਪਾਇਆ। ਸ੍ਰੀ ਗੁਰੂ ਅਰਜਨ ਜੀਨੇਂ (ਮਾਤਾ) ਗੰਗਾ * ਜੀਨੂੰ ਪੁਛਿਆ ਤੈ ਸ੍ਰਾਪ ਕਿਸ ਪ੍ਰਕਾਰ ਲਿਆ। ਸ੍ਰੀਗੁਰੂ ਨਾਨਕਦੇਵ ਜੀਦੇ ਪੁੱਤ੍ਰ ਬਾਬੇਜੀਨੇਂ ਜੋ ਕੁਝ ਕਿਹਾ ਹੈ ਓਹ ਸੱਤ ਹੋਊਗਾ ਕਦੀ ਮਿਟ ਨਹੀਂ ਸਕਦਾ ਕਿਉਂਕਿ ਓਹ ਤਪਸ੍ਵੀ ਔਰ ਬਾਲ ਬ੍ਰਹਮਚਾਰੀ ਹੈ। ਓਹਨਾਂਦਾ ਵਾਕ ਕਿਸਤਰਾਂ ਕੂੜਾ ਹੋ ਸਕ ਦਾ ਹੈ। ਏਹ ਸੁਨਕੇ ( ਮਾਤਾ ) ਗੰਗਾ ਜੀਨੇਂ ਸਾਰੀ ਹਕੀਕਤ ਸੁਨਾਈ ਜਿਸਤਰਾਂ ਓਹ ਵਡੀਭੀਰ ਵਿੱਚ ਅਕਲਾ ਗਈਸੀ। ਓਹ ( ਕਮਲੀਆ ) ਖੜਾ ੨ ਅਹਾਰ ਮੰ ਗਦਾਸੀ ਬੈਠਾ ਨਹੀ ਜਿਸਨੂੰ ਦੇਖਕੇ ਮੇਰੇ ਮੁਖੋਂ ਕਠੋਰ ਬਚਨ ਨਿੱਕਲਗਿਆ। ਅਤੇ ਮੇਰਾ ਦਿਲਕਾਹਲਾ ਪੈ ਗਿਆ, ਤੂੰ ਅਹਿਦੀਦੇ ਸਮਾਨ ਖੜਾ ਹੈ ਮੈ ਏਹ ਬਚਨਕਿਹਾ ਫਿਰ ਭੋਜਨ ਛਕਨ ਵਾਸਤੇ ਦਿੱਤਾ। ਮੇਰੇ ਪਾਸੋਂ ਇੱਕ ਏਹੀ ਅਵਗਿਯਾ ਹੋਈਹੈ ਸੋ ਓਸਨੇ ਸੁਨਕੇ ਖਿਮਾਂ ਨਹੀਂ ਕੀਤੀ। ਇਸ ਪ੍ਰਕਾਰ ਸਰਾਪਦਾ ਹੋ ਾਂ ਗੁਰੂਜੀਨੇਂ ਜਾਨਾਂ ਔਰ ਹੋਨਹਾਰ ( ਭਾਵੀ ) ਨੂੰ ਮੰਨਿਆ। ਇੱਕ ਰਸ ਔਰ ਨਿੱਤ ਇਕ ਬ੍ਰਿਤੀਜੋ ਗੁਰੂ ਅਰਜਨ ਹੈ ਓਹਨਾਂ ਨੇਂ ਚਿੱਤ ਵਿਖੇ ਕਿਸੀ ਪ੍ਰਕਾਰਦੀ ਚਿਤਵਨਾਂ ਨਹੀਂ ਕੀਤੀ ਜੋ ਧੀਰ ਸੁਖ ਦੁੱਖ ਨੂੰ ਸਮਮੰਨਨ ਵਾਲੇ ਔਰ ਅਭੀਰ ਅਗਾਧ ਹੈ। ਨਿਰਭਯ ਔਰ ਗੰ ਭੀਰ। ਜਿਸ ਪ੍ਰਕਾਰ ਸਰੀਰ ਪਰ ਜਲ ਛੋਭਨਹੀ ਕਰਦਾ ਨਾਂ ਸੀਤਲ ਅਤੇ ਨਾਂ ਤ ਪਤਵਾਂਨ ਔਰ ਨਾਹੀਂ ਕਦੇ ਵਧਦੇ ਘਟਦੇ ਹਨ॥

ਇਸ ਪ੍ਰਸੰਗ ਤੋਂ ਸਾਫ ੨ ਪ੍ਰਤੀਤ ਹੁੰਦਾ ਹੈ ਕਿ ਬਾਬਾ ਸ੍ਰੀਚੰਦਜੀ ਪਰਮਯੋਗੀ ਰਾਜਸਨ। ਸੋਢੀਵੰਸ ਸ਼ੋਮਣੀ ਗੁਰੂ ਅਰਜੁਨਦੇਵ ਜੀ ਬਾਬਾ ਜੀਨੂੰ ਪੂਜਨੀਯ ਦ੍ਰਿਸ਼੍ਟੀ

* ੫ ਪਾ: ਕੀ ਮਹਲਾ ਹੈ।

ਸੇ ਦੇਖਦੇਸਨ ਔਰ ਓਹਨਾਂਦੇ ਬਚਨਾਂਨੂੰ ਅਮੋਘ ਰਾਮਬਾਣ ਸਮਝ ਦੇਸਨ, ਜੋ ਅਸਲ ਵਿੱਚ ਸੁਮੇਰੂ ਸਮ ਅਟਲ ਸਨ, ਬਾਬਾਜੀਦੀ ਸਾਲਾਨਾਂ ਭੇਟ ਬੰਨ੍ਹੀ ਹੋਈਸੀ ਜਿਸਨੂੰ ਹਰਸਾਲ ਗੁਰੂਜੀ ਪਹੁੰਚਾਉਂਦੇ ਰਹੇ ਔਰ ਗੁਰੂਸਾਹਿਬ ਅਪਨੇਂ ਮੁਖਸੇ ਬਾਬਾਜੀਦੇ ਜਪ ਤਪ ਬਾਲਬ੍ਰਹਮਚਰਯ ਸੰਯਮਾਦਿ ਗੁਣਾਂਦਾ ਸੰਕੋਚ ਰਹਿਤ ਹੋਕੇ ਕੀਰਤਨ ਕਰਦੇਸਨ। ਇਸਥੀ ਬਢਕੇ ਬਾਬਾ ਸ੍ਰੀਚੰਦਜੀਦੇ ਸ੍ਰੇਸ੍ਟ ਔਰ ਪੂਜਨੀਯ ਹੋਨੇਂ ਵਿੱਚ ਹੋਰਕੀ ਸਬੂਤ ਹੋਸਕਦਾ ਹੈ। ਜਿਨ੍ਹਾਂਨੂੰ ਜਗਤ ਪੂਜ੍ਯ ਅਤੇ ਗੁਰੂਗ੍ਰੰਥ ਸਾਹਿਬਦੇ ਰਚਯਿਤਾ ਗੁਰੂ ਅਰਜਨ ਭੀ ਪੂਜਨੀਯ ਦ੍ਰਿਸਟੀ ਸੇ ਦੇਖਦੇਸਨ ਐਥੋਂ ਤੀਕਹੀ ਬੱਸਨਹੀ ਅਗੇ ਦੇਖੋ।

## ਗੁਰੂ ਹਰਿਗੋਬਿੰਦਜੀਨੇ ਬਾਬੇਜੀਦਾ ਸਤਕਾਰ ਕਰਨਾ।

ਰਾਵੀ ਲਾਂਘਤਤਤ ਛਿਨਗਏ – ਪਹੁੰਚ ਦੇਹੁਰਾ ਦਰਸ਼ਨ ਕਏ।
ਹਯਤੇ ਉਤਰ ਗਏ ਪ੍ਰਭ ਨੇਰੇ -- ਕਰਯੋ ਪ੍ਰਣਾਮ ਦਰਸ਼ਕੋ ਹੇਰੇ।
ਬਹੁਰ ਪ੍ਰਕਰਮਾ ਫਿਰ ਕਰ ਦੀਨ – ਬੈਠ ਗਏ ਪੁਨ ਅਗਰ ਪ੍ਰਬੀਨ।
ਧਰਮਚੰਦ ਸ੍ਰੀਨਾਨਕ ਪੋਤਾ – ਜਿਸਤੇ ਵੇਦਿਨ ਵੰਸ਼ ਉਦੋਤਾ।
ਤਿਹ ਸੁਧ ਭਈ ਗੁਰੂ ਚਲਆਏ – ਸਭ ਕੁਟੰਬ ਯੁਤ ਆਨੰਦ ਪਾਏ।
ਦੋਇ ਪੁੱਤ੍ਰ ਕੋ ਲੇਕਰ ਸਾਥ -- ਆਇਸੁ ਤੁਰਤ ਜਹਾਂ ਗੁਰੁਨਾਥ।
ਤਿਨਕੋ ਮਾਨ ਰਾਖਵੇ ਹੇਤ – ਖਰੇ ਭਏ ਸੋਢੀ ਕੁਲਕੇਤ।
ਸ੍ਰੀਨਾਨਕ ਮਹਿਮਾ ਬਡਜਾਂਨ – ਪ੍ਰਥਮ ਬੰਦ ਨਾਂ ਸ੍ਰੀ ਗੁਰਠਾਂਨ।
ਸਾਦਰ ਬਹੁਰ ਬੈਠਬੋ ਕਰੇ – ਕੁਸ਼ਲ ਪ੍ਰਸ਼ਨ ਕਰ ਆਨੰਦ ਭਰੇ।
ਬਹੁ ਪ੍ਰਸਾਦ ਸਤਿਗੁਰ ਮੰਗਵਾਯੋ – ਸ੍ਰੀਨਾਨਕਕੋ ਅਰਪ ਬਰਤਾਯੋ।
ਏਕ ਸਹਸ੍ਰ ਰਜਤ ਪਣ ਲਯੋ – ਅਗਰ ਦੇਹੁਰੇ ਕੇ ਧਰਦਯੋ।
ਕੰਚਨਕੇ ਕੰਕਨ ਮਗਵਾਇ -- ਪੋਸ਼ਸ਼ ਤਬ ਆਨੇਂ ਸਹਸਾਇ।
ਮਿਹਰਚੰਦ ਮਾਨਕ ਚੰਦਦੋਊ -- ਪਹਿਰਾਏ ਕਰ ਸਾਦਰ ਸੋਊ।
ਧਰਮਚੰਦ ਕਰਵਾਯਹੁ ਡੇਰਾ – ਯਥਾ ਯੋਗ ਥਲਦੀਨ ਬਸੇਰਾ।
ਯਥਾ ਸ਼ਕਤਿ ਸੇਵਾ ਕਰਵਾਈ – ਤਹ ਸ੍ਰੀ ਸਤਿਗੁਰੁ ਨਿਸਾਵਿਤਾਈ।
ਭਈ ਪ੍ਰਭਾਤ ਧਰਮਚੰਦ ਆਏ – ਗੁਰੂ ਪ੍ਰਥਮਕੇ ਚਰਿਤ ਸੁਨਾਏ।
ਬੂਝਨ ਕਰ ਸ੍ਰੀਚੰਦ ਜੇਈ – ਕਿਸ ਸਥਾਂਨ ਤਪ ਤਾਪਤਿ ਤੇਈ।
ਚਲਹੁ ਸੰਗ ਤਿਨ ਦਰਸ਼ਨਿ ਕਰਿਯਹਿ – ਪਰਮ ਬ੍ਰਿਧ ਪਦ ਪ੍ਰਸ਼ਨ ਧਰੀਯਹਿ।

ਇਮਿ ਕਹਿ ਲਏ ਧਰਮ ਸਸਿਸੰਗ – ਗਮਨੇ ਸਤਿਗੁਰ ਚਢੇ ਤੁਰੰਗ।
ਸ੍ਰੀਨਾਨਕਕੇ ਰੁਚਿਰ ਵਿਲਾਸ – ਮਗ ਮਹਿ ਕਰਤੇ ਜਾਤ ਪ੍ਰਕਾਸ਼।
ਪਹੁੰਚੇ ਥਿਤ ਟਾਲ੍ਹੀਕੇ ਤਰੇ – ਪਰਮ ਬ੍ਰਿਧ ਸ਼ੁਭ ਆਸਨ ਕਰੇ।
ਹਯਤੇ ਉਤਰ ਦੂਰਤੇ ਆਏ – ਸ੍ਰੀਹਰਿਗੋਬਿੰਦ ਸਿੱਖ ਸਮੁਦਾਏ।
ਧਰਮਚੰਦਕੋ ਲੈਕਰ ਸਾਥ – ਵੰਦਨ ਕਰੀ ਜੋਰਯੁਗ ਹਾਥ।
ਅਪਰ ਸਕਲਹੀਂ ਕਰਹਿ ਪ੍ਰਣਾਂਮ – ਬੈਠੇ ਗੁਰ ਸੁਤ ਤਪਕੇ ਧਾਮ।
ਬੈਠੇ ਸਨਮੁਖ ਮੋਦ ਉਪਾਇ – ਸ੍ਰੀਚੰਦ ਬੋਲੇ ਸਤਭਾਇ।
ਕਹੁ ਪੁਰਖਾਹੈ ਕੁਸਲ ਤੁਮਾਰੇ – ਕਰਯੋ ਜੰਗ ਗਨ ਦੁਸਟ ਨ ਮਾਰੇ।
ਸੁਨਿ ਸ੍ਰੀ ਹਰਿਗੋਬਿੰਦ ਉਚਾਰੀ -- ਕੁਸਲ ਹਮਾਰੇ ਕ੍ਰਿਪਾ ਤੁਮਾਰੀ।
ਪਾਇ ਆਪਕੋ ਬਲ ਰਿਪੁਘਾਏ – ਰਣ ਵਿਸਾਲ ਮਹਿ ਕਰੀ ਸਹਾਏ।
ਇਤਜਾਦਿਕ ਕਰਵਾਕਵਿਲਾਸ -- ਕੇਤਕ ਕਾਲ ਬੈਠਕਰ ਪਾਸ।
ਬਹੁਰ ਵੰਦ ਕਰ ਆਯਸ ਲੀਨ – ਉਠੇ ਗੁਰੂ ਪਗ ਵੰਦਨ ਕੀਨ।
ਧਰਮਚੰਦਕੋ ਲੇਕਰ ਸਾਥ – ਆਏ ਨਿਜ ਨਿਵੇਸ ਕਹੁਨਾਥ।

( ਸੂਰਯ ਪ੍ਰਕਾਸ਼ ਰਾਸ ੬ ਅੰਸੂ ੫੫ )

ਅਰਥਾਤ – ਰਾਵੀ ਲੰਘਕੇ ਗੁਰੂ ਹਰਿਗੋਬਿੰਦਜੀਗਏ ਔਰ ਗੁਰੂਨਾਨਕ ਜੀਦੇ ਦੇਹੁਰੇ ਦਾ ਦਰਸ਼ਨ ਕੀਤਾ ਘੋੜੇਤੋਂ ਉਤਰਕਰ ਜਾਕੇ ਦਰਸ਼ਨ ਕਰਕੇ ਪ੍ਰਣਾਮਕੀਤੀ*। ਫਿਰ ਫਿਰਕੇ ਪ੍ਰਕਰਮਾ ਕੀਤੀ ਔਰ ਦੇਹੁਰੇਦੇਅੱਗੇ ਹੋਕੇਬੈਠਗਏ ਸ੍ਰੀਗੁਰੂਨਾਨਕਦੇਵਜੀਦੇ ਪੋਤ੍ਰੇ ਧਰਮਚੰਦਜੀਨੂੰ ਜਿਨ੍ਹਾਂ ਤੋਂ ਵੇਦੀ ਵੰਸ ਪ੍ਰਚਲਤ ਹੋਈਹੈ ਪਤਾ ਲੱਗਾ ਕਿਛੀਮੇਂ ਗੁਰੂਹਰਿਗੋਬਿੰਦ ਜੀ ਪਰਿਵਾਰ ਸਹਿਤ ਆਏਹਨ ਅਪਨੇਂ ਦੋਨੋਂ ਪੁੱਤ੍ਰ ਮੇਹਰਚੰਦ ਅਤੇ ਮਾਨਕਚੰਦ ਜੀ ਨੂੰ ਸਾਥ ਲੈਕੇ ਗੁਰੂ ਜੀ ਪਾਸ ਆਏ। ਓਹਨਾਂ ਦਾ ਮਾਨ ਰਖਨਵਾਸਤੇ ਗੁਰੂ ਹਰਿ ਗੋਬਿੰਦ ਜੀ ਅਗੋਂ ਖੜੇ ਹੋਗਏ। ਸ੍ਰੀ ਗੁਰੂਨਾਨਕਦੇਵਜੀ ਦੀ ਬਡੀ ਮਹਿਮਾਂ ਜਾਂਨਕੇ ਪਹਿਲਾਂ ਗੁਰੂਜੀਨੇਂ ਧਰਮਚੰਦ ਜੀਨੂੰ ਬੰਦਨਾਂ ਕੀਤੀ। ਸਹਿਤ ਆਦਰਦੇ ਬੈਠਾ ਦੇ ਔਰਰਾਜੀ ਖੁਸ਼ੀ ਪੁੱਛੀ। ਗੁਰੂਜੀਨੇਂ ਬਹੁਤ ਸਾਰਾ ਪ੍ਰਸ਼ਾਦ ਮੰਗਾਕੇ ਔਰ ਗੁਰੂਨਾਨਕ ਜੀਨੂੰਭੋਗ ਲਗਾਕੇ ਪ੍ਰਸ਼ਾਦ ਵਰਤਾਯਾ। ਔਰਇੱਕ ਹਜਾਰ ਰੁਪਇਆ ਲੈਕੇ ਦੇਹੁਰੇਦੇ ਅਗੇ ਮੱਥਾ ਟੇਕਿਆ ਔਰ ਸ੍ਵਰਨਦੇ ਕੰਗਨ ਮੰਗਵਾਕੇ ਗੁਰੂਜੀਨੇ ਆਦਰ ਸਹਿਤ

* ਗੁਰੂ ਹਰਿਗੋਬਿੰਦ ਜੀਨੇਂ ਬਾਬਾ ਸ੍ਰੀਚੰਦ੍ਰਜੀਦਾ ਬਿ० ਸੰ० ੧੬੬੪ ਭਾਦ੍ਰੋਂ ਅਮਾਵਸਿਆ ਕੋ ਦਰਸ਼ਨ ਕੀਤਾ ॥

ਮਾਨਕਚੰਦ ਔਰ ਮੇਹਿਰਚੰਦ ਦੇ ਪਹਿਰਾਏ। ਧਰਮਚੰਦ ਜੀਨੇਂ ਗੁਰੂਜੀਦਾ ਡੇਰਾ ਕਰਵਾਇਆ ਔਰ ਯਥਾ ਯੋਗ ਸਥਾਂਨ ਦਿੱਤਾ ਅਤੇ ਯਥਾ ਸ਼ਕਤੀ ਸੇਵਾ ਕਰਵਾਈ ਗੁਰੂਜੀਨੇਂ ਰਾਤ ਓਥੇ ਬਿਤੀਤਕੀਤੀ। ਜਿਸਵੇਲੇ ਸਵੇਰ ਹੋਯਾ ਤਾਂ ਧਰਮਚੰਦਜੀ ਆਏ ਔਰ ਗੁਰੂਨਾਨਕ ਜੀਦੇ ਚਰਿੱਤ੍ਰ ਸੁਨਾਏ। ਗੁਰੂਜੀਨੇ ਪੁਛਿਆਕਿ ਬਾਬਾਸ੍ਰੀਚੰਦਜੀ ਕਿਸ ਜਗਾ ਪਰ ਤਪਕਰਰਹੇਹਨ। ਚਲੋਸਾਥ ਓਹਨਾਂਦਾ ਦਰਸ਼ਨ ਕਰੀਏ ਪਰਮਬ੍ਰਿਧ ਬਾਬਾ ਜੀਦੇ ਚਰਨਪਰਸੀਏ। ਏਹ ਕਹਿਕੇ ਧਰਮ ਚੰਦਜੀ ਸਾਥ ਲੈਲਏ। ਗੁਰੂ ਸਾਹਿਬ ਘੋੜੇ ਤੇ ਚੜਕੇ ਚੱਲੇ। ਸ੍ਰੀ ਗੁਰੂ ਨਾਨਕਦੇਵਜੀਦੇ ਰਸਦਾਯਕ ਚਰਿੱਤ੍ਰ ਰਸਤੇ ਵਿੱਚ ਕਹਿੰਦੇ ਜਾਂਦੇਹਨ। ਟਾਲੀ ਸਾਹਿਬ ਦੇ ਨੀਚੇ ਜਾ ਪਹੁੰਚੇ ਜਿੱਥੇ ਪਰਮ ਬ੍ਰਿਧ ਬਾਬਾਜੀ ਸਾਹਿਬ ਸ਼ੁਭ ਆਸਨ ਲਗਾਈ ਬੈਠੇਸਨ। ਦੂਰਤੋਂ ਘੋੜੇ ਤੋਂ ਉਤਰ ਕੇ ਗੁਰੂ ਹਰਿ ਗੋਬਿੰਦਜੀਨੇਂ ਸੇਵਕ ਸਿਖਾਂ ਦੇਸਮੁਦਾਯ ਸਹਿਤ ਧਰਮਚੰਦ ਜੀਨੂੰਸਾਥ ਲੈਕੇ ਦੋਨੋਂ ਹੱਥ ਜੋੜਕੇ ਜਾਕੇ ਬੰਦਨਾਂ ਕਰੀ। ਹੋਰਨਾਂ ਸਭਨਾਂ ਨੇਂ ਗੁਰੂਨਾਨਕਜੀਦੇ ਪੁੱਤ੍ਰਜੋ ਤਪਦੇ ਘਰਬੈਠੇਹਨ ਪ੍ਰਣਾਮਕੀਤੀ। ਮਨਵਿਖੇ ਪ੍ਰਸੰਨਹੋਕੇ ਸਾਮਨੇਜਾਬੈਠੇ, ਬਾਬਾਸ੍ਰੀਚੰਦਜੀਬੋਲੇ ਕਹੁਪੁਰਖਾ ਤੁਮਾਰੇ ਕੁਸ਼ਲਹੈ ਜੰਗਕਰਕੇ ਸੰਬ੍ਰਹਦੁਸਟਾਂ ਨੂੰ ਮਾਰਆਯਾਹੈਂ। ਏਹਸੁਨਕੇ ਗੁਰੂ ਹਰਿਗੋਬਿੰਦਜੀ ਕਹਿਨਲੱਗੇ ਮਹਾਂਰਾਜਆਪਦੀ ਕ੍ਰਿਪਾਸੇ ਸਰਬ ਕੁਸਲ ਹੈ। ਔਰ ਆਪਸੇ ਬਲਪਾਕੇ ਦੁਸ਼ਮਨਮਾਰੇਹਨ ਅਤੇ ਵਿਸਾਲਰਣਵਿਖੇ ਆਪਨੇਂ ਹੀ ਸਹੈਤਾ ਕੀਤੀ ਹੈ। ਇਤਜਾਦਿਕ ਬਚਨ ਬਿਲਾਸਕਰਕੇ ਔਰਕੁਛ ਕਕਾਲ ਬਾਬਾਜੀਦੇ ਪਾਸ ਬੈਠਕੇ ਦੋਨੋਂ ਹੱਥਜੋੜਕੇ ਬੰਦਨਾਂ ਕਰਕੇ ਅਗਜ਼ਾ ਲਈ ਤੈਸੇ ਧਰਮਚੰਦ ਜੀਨੇਂ ਦੋਨੋਂ ਹਥਜੋੜ ਬੰਦ ਨਾਂ ਕੀਤੀ ਔਰ ਧਰਮਚੰਦਜੀਨੂੰ ਸਾਥ ਲੈਕੇ ਨਿਵਾਸ ਸਥਾਂਨ ਵਿਖੇਆਏ।

ਨੋਟ – ਉਕਤ ਲੇਖਤੋਂ ਗੁਰੂ ਅੰਸ ਦੀ ਮਾਨਤਾ ਔਰ ਉਦਾਸੀਨਾ ਚਾਰਯ ਸ੍ਰੀ ਸ੍ਰੀ ਚੰਦ੍ਰਜੀ ਮਹਾਰਾਜਦਾ ਆਦਰ ਸਤਿਕਾਰ ਕਰਨਾਂ ਭਲੀਪ੍ਰਕਾਰ ਸਿੱਧ ਹੁੰਦਾਹੈ। ਔਰ ਦੇਖੋ ਪ੍ਰਸੰਗ ਸੂਰਯ ਪ੍ਰਕਾਸ਼ ਰਾਸ ੫ ਅੰਸੂ ੨੭ ਵਿੱਚ

## ਗੁਰੂ ਹਰਿਗੋਬਿੰਦ ਜੀਨੇਂ ਅਪਨੇਂ ਬਡੇ ਲੜਕੇ ਨੂੰ ਮਹਾਂਰਾਜ ਬਾਬਾ ਸ੍ਰੀਚੰਦ੍ਰਜੀਦੀ ਭੇਟਾ ਕੀਤਾ।

ਇੱਕ ਦਿਨਮਹਿ ਸ੍ਰੀ ਹਰਿਗੋਬਿੰਦ – ਮਿਲੇ ਕਹੂੰ ਬੈਠੇ ਸ੍ਰੀ ਚੰਦ।
ਕਰ ਵੰਦਨ ਤਬ ਥਿਰ ਅਗਾਰੀ – ਸ੍ਰੀ ਨਾਨਕ ਸੁਤਗਿਰਾ ਉਚਾਰੀ।
ਕੇਤਕ ਨੰਦਨ ਭਏ ਤੁਮਾਰੇ – ਗੁਰੂ ਭਏ ਸਭ ਜਗਤਮਝਾਂਰੇ।

ਹਾਥ ਜੋਰ ਬੋਲੇ ਗੁਰਭਾਰੀ – ਪੰਚਪੁਤ੍ਰ ਭੇ ਕ੍ਰਿਪਾ ਤੁਮਾਰੀ।
ਸ੍ਰੀਚੰਦ ਵਿਕਸਿਤ ਕਹਿਬੈਨਾ – ਕੋ ਬਾਬੇ ਕੇਘਰਭੀ ਦੈਨਾਂ।
ਕੈ ਅਪਨੇਂ ਹੀ ਘਰ ਸਭ ਰਾਖਹੁ – ਪੰਚਹੁ ਕੋ ਨ ਬ੍ਰਿਹਾ ਅਭਿਲਾਖਹੁ।
ਕਹਯੋ ਗੁਰੂ ਤਬ ਨੰਮ੍ਰੀਹੋਇ – ਕਰਹਿ ਰਜਾਇ ਆਪਕੀ ਜੋਇ।
ਅਭਿਲਾਖਹਿ ਹਮ ਸਕਲ ਸਮਾਜਾ – ਹੋਇ ਸਫਲਜੋ ਤੁਮਰੇ ਕਾਜਾ।
ਆਦ ਗੁਰੂਕੇਨੰਦਨਆਪ – ਜਿਨਕੇਸਭਬਲ ਵਧਯੋ ਪ੍ਰਤਾਪ।
ਸ੍ਰੀ ਨਾਨਕ ਸੁਤ ਸੁਨਤ ਅਲਾਈ – ਹਿਤਆਦਰ ਕੇ ਕਹਿਤਬਨਾਈ।
ਕੈਤਸ ਸਾਚ ਕਰਹੁ ਹਮਜਾਚਾ – ਹਰਿ ਗੋਬਿੰਦ ਕਹ ਜਾਨਹੁ ਸਾਚਾ।
ਇਮਿਕਹ ਘਰਕੋਗਏ ਗੁਸਾਈ – ਜੇਸਟ ਨੰਦਨ ਲੀਨਬੁਲਾਈ।
ਵਸਨਵਿਭੂਖਨ ਚਾਰ ਨਵੀਨਾਂ – ਸਸ੍ਰ ਸਹਿਤ ਪਹਿਰਾਵਨਕੀਨਾਂ।
ਲੇਨਿਜਸੰਗ ਗਏ ਪੁਨਤਹਾਂ – ਬੈਠੇਸ੍ਰੀ ਚੰਦ ਸੁਭ ਜਹਾਂ।
ਜੇਠੋ ਨੰਦਨ ਏਹੀਹਮਾਰੇ – ਅਰਪਯੋ ਤੁਮਰੇ ਆਨਅਗਾਰੇ।
ਅਪਰ ਪੁੱਤ੍ਰ ਸਭ ਦਾਸ ਤੁਮਾਰੇ – ਚਿੱਤ ਵਾਂਛਹ ਅਬਲੀਜੈ ਸਾਰੇ
ਰਾਵਰ ਕੀ ਏਹ ਵਸਤੂਸਾਰੀ – ਹਮਸਦੀਵ ਐਸੀ ਮਤਿਧਾਰੀ।
ਸੁਨਤ ਪ੍ਰਸੰਨ ਭਏ ਸ੍ਰੀਚੰਦ – ਧੰਨ ਤੁਮਹ ਇਮਿ ਬਨੇ ਬਿਲੰਦ।
ਹਮਪ੍ਰਸੰਨ ਮਨ ਤੁਮਪਰਭਏ – ਉਚਿਤ ਵਡਾਈ ਕੇ ਲਖਲਏ।
ਜੋਇੱਛਾ ਹਮਤੇ ਵਰਲੀਜੈ – ਕੁਛਅਦੇਯਤੁਮਤੇ ਨਜਨੀਜੈ।
ਸ੍ਰੀ ਹਰਿਗੋਬਿੰਦ ਸੁਨਤ ਵਖਾਨਾਂ – ਜੋ ਸਭਤੇ ਅਛੋ ਤੁਮਜਾਨਾਂ।
ਸੋ ਦੀਜਹਿ ਜੇਭਏ ਕ੍ਰਿਪਾਲੁ – ਦਾਤਾ ਤੁਮ ਸਮ ਕੌਨ ਵਿਸਾਲ।
ਸ੍ਰੀਚੰਦ ਤਬ ਰਿਦੈ ਵਿਚਾਰਾ – ਸ੍ਰੀ ਅਰਜੁਨ ਸੁਤ ਸੰਗ ਉਚਾਰਾ।
ਆਗੇ ਹੀ ਤੁਮ ਘਰ ਵਡਿਆਈ – ਸ੍ਰੀ ਗੁਰੂਨਾਨਕ ਕੀ ਸੁਭਪਾਈ।
ਹਮਰੇ ਸਿਰ ਟੋਪੀ ਇੱਕਅਹੈ – ਸੰਗੀ ਸਦਾ ਸਰਬਹੀ ਲਹੈ।
ਅਪਰਪਦਾਰਥ ਸਭਤੁਮਲੀਨੇਂ – ਹਲਤਪਲਤਕੋ ਰਾਜਪ੍ਰਬੀਨੇਂ।
ਸੋ ਟੋਪੀ ਹਮਦੇ ਸੁਤਤੋਹੀਂ – ਬਿਦਿਤਹਿ ਜਗ ਬਖਸ਼ਸ਼ ਇਹੁਮੋਹੀ।
ਸਭ ਜਗ ਕੀ ਮਹਿਤਤਾ ਭਾਰੀ – ਇਸ ਟੋਪੀ ਕੇ ਹੁਇ ਅਨੁਸਾਰੀ।
ਅਪਰਨ ਹੈ ਇਸਕੇ ਸਮਦੂਜਾ – ਚਹੁਦਿਸਿਦੇਖ ਕਰਹਿ ਵਡਪੂਜਾ।

ਲਾਖਹੁ ਨਰਧਾਰਹਿਇਹੁ ਬਾਨਾ – ਕੇਤਕਨਾਂਗੇ ਬਨਹਿਮਹਾਨਾ।
ਵਿਥਰਹਿ ਪੰਥ ਮਹਦਮਹੀ ਯਾਨ – ਜਿਨਕੇ ਹੋਇ ਨਆਨ ਸਮਾਨ।
ਸੋ ਸਭ ਪੁੱਤ੍ਰ ਤੁਮਾਰੇ ਲਹਯੋ – ਜੇਤਕ ਹਮਢਿਗ ਆਛੇਰਹਯੋ।
ਮਮ ਤਪਕੋ ਪ੍ਰਤਾਪ ਬਲਭਾਰੀ – ਪਸਰਹਿ ਸਗਰੀ ਧਰਨ ਮਝਾਰੀ।
ਸੌ ਸੰਮਤ ਉਪਰ ਕੁਛਜਾਨੋਂ – ਭਈਵੈਸ ਹਮਰੀ ਪਹਿਚਾਨੋ।
ਪਿਤਾ ਗੁਰੂ ਕੀ ਜੋਵਡਿਆਈ – ਸੋਸਭਸੋਢਨਕੇ ਘਰਆਈ।
ਜੇਤਕਹੁਤੀ ਹਮਾਰੇਪਾਸ – ਸੋਭੀ ਆਈ ਤੋਹਿ ਅਵਾਸ।
ਇਮਿ ਕਹਿ ਨਿਜ ਟੋਪੀ ਲੇਹਾਥ – ਧਰੀ ਤਬਹਿ ਗੁਰਦਿੱਤੇਮਾਥ।
ਹਰਖਿਤ ਕਹਯੋ ਵਦਨ ਕੋ ਜੋ ਯੋ – ਤੂੰ ਅਬਤੇਬਾਬੇਕੋ ਹੋਯੋ।
ਅਪਰ ਚਤਰ ਸੋਗੁਰਕੇਰਹੇ – ਚਿੱਤਪ੍ਰਸੰਨਹ੍ਵੈ ਗੁਰੁ ਸੁਤਕਹੇ।
ਤਬਤੇ ਸ੍ਰੀ ਬਾਬਾ ਗੁਰਦਿੱਤਾ – ਕਹਨ ਲਗੇ ਜਬਤੇ ਵਰਦਿੱਤਾ।

ਭਾਵ – ਇੱਕ ਦਿਨ ਸ੍ਰੀ ਗੁਰੂ ਹਰਿਗੋਬਿੰਦ ਜੀਬਾਬਾ ਸ੍ਰੀ ਚੰਦਜੀ ਮਹਾਂਰਾਜ ਬੈਠਿਆਂ ਨੂੰ ਮਿਲੇ*। ਔਰ ਬੰਦਨਾਂ ਕਰਕੇ ਅੱਗੇਹੋਕੇ ਬੈਠਗਏ ਬਾਬਾਜੀਕਹਿਨ ਲੱਗੇ ਆਪਦੇ ਕਿਤਨੇਂ ਪੁੱਤ੍ਰ ਹੈਨ ਜੋ ਸਭ ਜਗਤ ਦੇ ਅੰਦ੍ਰ ਸੰਤਉਦਾਸੀਹੋਏਹਨ। ਹੱਥਜੋੜ ਕੇ ਗੁਰੂਹਰਿਗੋਬਿੰਦ ਜੀ ਕਹਿਨ ਲੱਗੇ ਮਹਾਂਰਾਜ ਆਪਦੀ ਕ੍ਰਿਪਾਸੋ ਪੰਜਪੁੱਤ੍ਰ ਹਨ, ਏਹ ਸੁਨਕੇਸ੍ਰੀ ਚੰਦ ਜੀ ਮਹਾਂਰਾਜਨੇਂ ਕਿਹਾ ਕੋਈ ਬਾਬੇ ਦੇ ਘਰ ਭੀਦੇਨਾਂ ਹੈਕਿ ਸਭ ਅਪਨੇਂ ਹੀ ਘਰ ਰਖੋਂਗੇ ਕੀ ਪੰਜਾਂ ਹੀ ਪੁੱਤ੍ਰਾਂ ਦੇਵਿਯੋਗ ( ਅਲਗ ) ਕਰਨਦੀ ਇਛਾ ਨਹੀ। ਤਾਂ ਨਿੰਮ੍ਰੀ ਭਾਵ ਹੋਕੇ ਗੁਰੂ ਜੀਨੇਂ ਕਿਹਾ ਜਿਵੇ ਆਪਦੀ ਰਜਾ ਹੋਵੇ ਸਾਡੀ ਸਾਰੇ ਕੁਟੰਬ ਦੀ ਏਹੀਇੱਛਾਹੈਕਿ ਜੋ ਤੁਹਾਡੇ ਕੰਮ ਆਵੇ ਓਹੀ ਸਫਲਹੈ। ਆਪ ਆਦਿਗੁਰੂ ਨਾਨਕ ਦੇਵਜੀਦੇ ਪੁੱਤ੍ਰਹੋਂ ਜਿਨਾਂ ਦਾ ਸਭ ਜਗਹ ਪ੍ਰਤਾਪ ਬਢਿਆ ਹੋਇਆ ਹੈ। ਬਾਬਾ ਜੀ ਆਦਰ ਸਹਿਤ ਕਹਿਨ ਲੱਗੇ ਕੀ ਸਾਡਾ ਸਨਮਾਨ ਰਖਨੇਂ ਵਾਸਤੇ ਕਥਨ ਮਾਤ੍ਰਹੀ ਹੈਯਾਂ ਸੱਤ ਕਰੋਂਗੇ, ਗੁਰੂ ਹਰਿ ਗੋਬਿੰਦ ਜੀਨੇਂ ਕਿਹਾ ਮਹਾਂਰਾਜ ਦੇਨਾਂ ਸਤਿ ਹੀ ਜਾਨੋ ਏਹਕਹਿਕੇ ਗੁਰੂ ਹਰਿਗੋਬਿੰਦ ਜੀ ਘਰ ਨੂੰ ਚਲੇਗਏ ਔਰ ਅਪਨੇਂ ਬਡੇ ਲੜਕੇ ( ਗੁਰਦਿੱਤਾਜੀ ) ਨੂੰ ਬੁਲਾਕੇ ਗਹਿਨੇਂ ਔਰ ਨਵੀਨ ਵਸਤ੍ਰ ਸਸਤ੍ਰਾਂ ਸਹਿਤ ਪਹਿਰਾਕੇ ਅਪਨੇਂ ਸੰਗਲੈਕੇਸ੍ਰੀ ਚੰਦ ਜੀ ਦੇ ਪਾਸ ਗਏ ਔਰ ਜਾਕੇ

* ਬਿ੦ ਸੰ੦ ੧੬੮੦ ਮਾਘਸੁਦੀ ੫ ( ਬਸੰਤਪੰਚਮੀ )

ਆਖਿਆ ਮਹਾਰਾਜ ਮੇਰਾ ਬਡਾ ਪੁੱਤ੍ਰ ਏਹੀਹੈ ਜੋ ਆਪਦੇ ਅਰਪਨ ਕਰਦਾਹਾਂ। ਮੇਰੇ ਬਾਕੀ ਪੁੱਤ੍ਰ ਵੀ ਸਭ ਆਪਦੇ ਦਾਸ ਹਨ ਅਗਰਇੱਛਾਹੈਤਾਂ ਓਹਭੀ ਲੈ ਲਓ। ਜੋਕੁਝ ਸਾਡੇ ਪਾਸਹੈ ਏਹਸਭ ਆਪਦੀ ਹੀ ਵਸਤੂਹੈ ਅਸਾਂ ਤਾਂ ਸਦਾ ਏਹੀ ਧਾਰਨ ਕਰ ਰਖਾਹੈ। ਏਹ ਸੁਨਕੇ ਸ੍ਰੀ ਚੰਦਜੀ ਮਹਾਂਰਾਜ ਪ੍ਰਸੰਨ ਹੋਏ ਔਰ ਧੰਨਜਵਾਦ ਕੀਤਾ। ਅਸੀਂ ਦਿਲੋਂ ਆਪਦੇ ਉਪਰ ਵਡੇ ਪ੍ਰਸੰਨ ਹਾਂ ਔਰ ਵਡਿਆਈ ਦੇਯੋਗ ਸਮਝਿਆਹੈ। ਆਪਦੀ ਜੋ ਇੱਛਾ ਹੈ ਸਾਡੇ ਪਾਸੋਂ ਓਹਵਰ ਲਓ ਐਸੀ ਕੋਈ ਵਸਤੂ ਨਹੀ ਜੋ ਆਪਨੂੰ ਨਹੀ ਦਿੱਤੀ ਜਾਊਗੀ। ਏਹ ਸੁਨਕੇ ਸ੍ਰੀ ਹਰਿਗੋਬਿੰਦ ਜੀ ਕਹਿਨੇ ਲਗੇ ਹੇ ਕ੍ਰਿਪਾਲੂ ਜਿਸਨੂੰ ਤੁਸੀ ਅੱਛਾ ਸਮਝਦੇਹੋਂ ਓਹ ਦਿਓ। ਆਪਦੇ ਸਮਾਨ ਹੋਰਕੇਹੜਾ ਬਡਾ ਦਾਤਾ* ਹੈ। ਸ੍ਰੀਚੰਦ ਜੀਨੇਂ ਤਦੋਂ ਦਿਲ ਵਿਖੇ ਵਿਚਾਰ ਕਰਕੇ ਗੁਰੂ ਹਰਿ ਗੋਬਿੰਦ ਜੀਨੂੰ ਕਿਹਾ ਕਿ ਅਗੇਹੀ ਗੁਰੂਨਾਨਕ ਦੇਵ ਜੀਦੀ ਦਿੱਤੀ ਹੋਈ ਤੁਮਾਰੇ ਘਰ ਵਿਖੇ ਵਡਿਆਈਹੈ। ਸਾਡੇ ਸਿਰ ਉਪੱਰ ਤਾਂ ਇੱਕ ਟੋਪੀ ਹੈ ਜੋ ਸਦਾਹੀ ਸਾਡੇ ਸੰਗ ਰਹਿੰਦੀ ਹੈ। ਹੋਰ ਤਾਂ ਸਭ ਪਦਾਰਥ ਤੁਸਾਂ ਲੈ ਲਏ ਹਨ ਔਰ ਇਸ ਲੋਕ ਔਰ ਪ੍ਰਲੋਕ ਦਾ ਰਾਜ ਭੀ ਆਪਦੇ ਪਾਸਹੈ। ਸੋ ਟੋਪੀ ਅਸੀਂ ਤੇਰੇ ਪੁੱਤ੍ਰ ਨੂੰ ਦੇਦਿੰਦੇਹੈ ਜਗਤ ਦੇ ਅੰਦ੍ਰ ਏਹ ਪ੍ਰਸਿੱਧ ਬਖਸ਼ੀਸ਼ ਮੇਰੀ ਰਹੇਗੀ। ਸਾਰੇ ਜਗਤ ਦੀ ਮਹੰਤ ਤਾਈ ਇਸ ਟੋਪੀ ਦੇ ਅਧੀਨ ਰਹੇਗੀ। ਇਸਦੇ ਸਮਾਨ ਹੋਰ ਕੋਈ ਵਸਤੂ ਨਹੀਂ ਹੋਵੇਗੀ, ਚਾਰੋਂ ਦਿਸ਼ਾਦੇਅੰਦ੍ਰ

ਇਸਦੀ ਪੂਜਾ ਹੋਵੇਗੀ। ਲਖਾਂ ਨਰ ਇਸ ਬਾਣੇ ਨੂੰ ਧਾਰਨ ਕਰੇਂਗੇ, ਅਰਥਾਤ ਸ੍ਰਵਤਰਹਦੇ ਬਨਣਗੇ ਔਰ ਕਈ ਮਹਾਨ ਨਿਰਬਾਣ ਹੋਣਗੇ। ਬਡਾ ਭਾਰੀ ਪੰਥ ਫੈਲੇਗਾ ਜਿਸਦੇਸਮਾਨ ਹੋਰਕੋਈ ਬਲੀ ਗੁਣੀ ਦੂਸਰਾ‡ ਪੰਥ ਨਹੀ ਹੋਵੇਗਾ ਓਹ ਸਭ ਤੇਰੇ ਹੀ ਪੁੱਤ੍ਰ ਨੇਂ ( ਚੇਲਾ ਬਨਕੇ ) ਲੈ ਲਈ ਜਿਤਨੀ ਕਿਸਾਡੇ ਪਾਸ (ਰਿੱਧੀ ਸਿੱਧੀ)

---

*ਬਾਬਾ ਸ੍ਰੀ ਚੰਦਜੀਤੋਂ ਬਗੈਰ ਹੋਰ ਕੌਨ ਐਸਾ ਸਿੱਧ ਹੋਸਕਦਾ ਹੈ ਜੋ ਗੁਰੂ ਹਰਿਗੋਬਿੰਦ ਜੀਨੂੰ ਕਹੇ ਕਿ ਮੇਰੇਪਾਸੋਂ ਮਨ ਇੱਛਤ ਫਲਮੰਗ। ਜਿਨਾਂ ਨੇਂ ਅਪਨੇਂ ਪਿਤਾ ਗੁਰੂ ਜੀਦੀ ਗੁਰ ਆਈ ਦੀ ਭੀ ਕੋਈ ਪਰਵਾਹ ਨਹੀਂ ਕਰੀ ਜੋ ਸੇਵਾ ਕਰਕੇ ਲੈਗਿਆ ਸੋ ਲੈਗਿਆ। ਹੁਣ ਫਿਰ ਅਪਨੀਂ ਸਾਰੀ ਉਮਰ ਦੀ ਕਮਾਈ ਦੇਣ ਨੂੰ ਤਿਆਰ ਹਨ, ਏਸੇਲਈ ਗੁਰੂ ਹਰਿ ਗੋਬਿੰਦ ਜੀਨੇ ਕਿਹਾ ਕਿ ਹੇ ਬਾਬਾ ਜੀ ਆਪਦੇ ਸਮਾਨ ਹੋਰ ਦੂਸਰਾ ਦਾਤਾ ਕੌਨਹੈ। ਆਪਦੇ ਪਿਤਾ ਗੁਰੂ ਨਾਨਕ ਜੀ ਭਾਈ ਲਾਲੋ ਵੰਡੇ ਬਾਛੀ – ਸਾਲਸਰਾਇ ਆਦਿ ਸਿਵਨਾਭ ਕਾਨੂੰ ਸੇਵਾ ਬਿਨਾਂ ਘਰੀਂ ਬੈਠੇ ਗਦੀਆਂ ਦਿੰਦੇ ਰਹੇ ਉਨਾਂ ਦੇ ਸਰੂਪ ਆਪਨੂੰ ਵੀ ਮਨ ਇੱਛਤਫਲ ਦੇਨਾਂ ਵਡੀ ਗਲ ਨਹੀਂ ॥

‡ਐਸੇ ਸਰਬੋਤਮ ਉਦਾਸੀਨ ਭੇਖਨੂੰ ਜੋ ਅੱਜ ਕੱਲ ਦੇ ਨਾਮਮਾਤ੍ਰਦੇ ਉਦਾਸੀਨ ਕਿਸੀ ਲੋਭਵਸ਼ ਯਾ ਭੈ ਵਸ਼ ਹੋਕੇ ਤਿਆਗਦਿੰਦੇ ਹਨ ਓਹਨਾਂਨੂੰ ਇਸਲੋਕ ਅਤੇਪ੍ਰਲੋਕ ਵਿੱਚ ਕਹੀਂਭੀ ਢੋਈ ਨਹੀ ਖੁਵਾਰ ਅਤੇ ਖੱਜਲ ਤੇ ਲਸੱਤ ਹੋਏ ਫਿਰਦੇ ਰਹਿੰਦੇ ਹਨ।

ਸੀ। ਸਾਡੇ ਤਪਦੇਪ੍ਰਤਾਪਦਾ ਜੋ ਭਾਰੀ ਬਲ ਹੈ ਓਹ ਸਭ ਪ੍ਰਥਵੀ ਮੇਂ ਯਾਨੇਂ ਨੌਖੰਡ ਚਾਰੇ ਕੂੰਟਮੇਂ ਫੈਲੇਗਾ ਸੌ ਸਾਲ਼ ਤੋਂ ਕੁਝ ਉਪੱਰ ਸਾਡੀ ਆਯੂ ਹੋਗਈ ਹੈ। ਪਿਤਾ ਗੁਰੂ ( ਗੁਰੂ ਨਾਨਕ ) ਜੀ ਦੀ ਜੋ ਵਡਿਆਈ ਸੀ ਸੋ ਸਭ ਸੋਢੀਆਂ ਦੇ ਘਰ ਆਗਈ ਹੈ। ਜਿਤਨੀ ਕੁਸਾਡੇ ਪਾਸ ਸੀ ਸੋਭੀ ਸਭ ਤੇਰੇ ਪੁੱਤ੍ਰ ਪਾਸ ( ਅਸਾ ਡਾਚੇਲਾ ਬਣਨੇਂ ਨਾਲ ) ਆਗਈ ਹੈ। ਇਸ ਪ੍ਰਕਾਰ ਕਹਿਕੇ ਅਪਨੀ ਟੋਪੀ ਲੈਕੇ ਗੁਰਦਿਤੇ ਜੀਦੇ ਸਿਰਤੇ ਰੱਖਦਿੱਤੀ ਅਰਥਾਤ ਬਿ੦ਸੰ੦ ੧੬੮੧ ਵੈਸਾਖਸੁਦੀ ੩ ਨੂੰ ਬਾਬਾਗੁਰਦਿੱਤਾਜੀ ਨੂੰ ਟੋਪੀ ਦੇਕੇ ਚੇਲਾ ਬਨਾਯਾ। ਔਰ ਪ੍ਰਸੰਨ ਹੋਕੇ ਕਿਹਾ ਤੂੰ ਅੱਜ ਤੋ ਬਾਬੇਕਾ ਹੋਗਿਆ। ਹੋਰ ਜਿਤਨੇ ਗੁਰਾਂ ਦੇ ਚਰਿੱਤ੍ਰ ਸਨ ਚਿੱਤਦੇ ਵਿੱਚ ਪ੍ਰਸੰਨ ਹੋਕੇ ਸਭ ਗੁਰੂ ਪੁੱਤ੍ਰ ( ਸ੍ਰੀਚੰਦ੍ਰ ਜੀ ) ਨੇਂ ਕਹਿਦਿੱਤੇ। ਉਸਦਿਨ ਤੋਂ ਗੁਰਦਿੱਤੇ ਜੀ ਨੂੰ ਜਿਸਦਿਨ ਬਾਬੇ ਜੀਨੇ ਵਰਦਿੱਤਾ ਤਦੀਸੇਂਸਭੀ ਪਿਉ ਸੇਂ ਲੇਕਰ ਭਾਈ ਅਤੇਲੋਕੀ ਬਾਬੇਗੁਰਦਿਤਾ ਜੀਨੂੰ ਬਾਬੇ ਦਾ ਸਰੂਪ ਹੋਣ ਨਾਲ ਬਾਬਾਗੁਰਦਿਤਾ ਜੀ ਕਹਿਨੇਂ ਲਗੇ

ਗੁਰਬਿਲਾਸ ਪਾਤਸ਼ਾਹੀ ੬ ਅਧਿਯਾਇ ੧੯ ਕਵਿਤਾ ਅੰਕ ੩੧੩ ਸੇ ੩੧੫ ਤੱਕ ਲਿਖਾ ਹੈ ਕਿ ਛੀਮਿਗੁਰੂ ਹਰਿ ਗੋਬਿੰਦ ਜੀ ਲੱਖਮੀਚੰਦ ਜੀਦੇ ਪੁੱਤ੍ਰ ਧਰਮਚੰਦ ਜੀਦੇ ਸਾਥ ਵਾਰਤਾ ਲਾਪ ਕਰਦੇ ਹੋਏ ਸ੍ਰੀ ਚੰਦ ਜੀ ਮਹਾਂਰਾਜ ਦੀ ਟਾਲੀ ਦਾ ਪ੍ਰਸ਼ਾਦ ਚੜ੍ਹਾਕੇ ਦਰਸ਼ਨ ਕੀਤਾ ਯਥਾ –

ਬਹੁਚਰਚਾ ਗੁਰਸੇਕਰੀ – ਗੁਰਕੋ ਸੰਗਲਵਾਇ।
ਦਰਸਨ ਟਾਲੀ ਕਾ ਕਰਯੋ – ਸ੍ਰੀਚੰਦ ਕੀ ਜਾਇ।
ਧਰ ਪ੍ਰਸ਼ਾਦ ਸੁ ਤਹਾਂ ਮੁਰਾਰਾ – ਸਭ ਜੁਤ ਕੀਨ ਪ੍ਰਭੁਦੀਦਾਰਾ।
ਦਯਾਸਿੰਧ ਪੁਨਡੇਰੇਆਏ – ਧਰਮਸਸੀ ਕੇ ਪੁੱਤ੍ਰ ਲਖਾਏ।

ਨੋਟ – ਇਸਵਿੱਚ ਕੁਝ ਸੰਦੇਹ ਨਹੀ ਕਿ ਭਾਈ ਸੰਤੋਖਸਿੰਘ ਆਦਿਕ ਸਿੱਖ ਕਵੀ ਆਂਨੇਂ ਸਿਖੀਦੀ ਮਹਿਮਾਂ ਬਢਾਨੇ ਲਈ ਬਹੁਤ ਸਾਰੀਆਂ ਗੱਲਾ ਯੁਕਤੀ ਔਰ ਪ੍ਰਮਾਣਾਂ ਤੋਂ ਬਿਨਾਂ ਐਸੀਆ ਲਿਖੀਆਂ ਹਨ ਜਿਨਾਂ ਥੀ ਦ੍ਵੇਖ ਭਾਵਨਾਂ ਪੂਰੀ ੨ ਟਪਕਦੀ ਹੈ।

ਪਰ ਫੇਰ ਭੀ ਓਹ ਸ੍ਰੀਚੰਦਜੀ ਮਹਾਂਰਾਜ ਦੀ ਰਿੱਧੀ ਸਿੱਧੀ ਅਤੇ ਤਪ ਆਦਕ ਮਹਾਂਨ ਉੱਤਮ ਕਰਮਾਂਦੇ ਅਗੇ ਸਿਰ ਝੁਕਉਦੇ ਰਹੇ ਹਨ ਸੂਰਯਪ੍ਰਕਾਸ਼ ਰਾਸ ੧ ਅੰਸੂ ੬ ਵਿੱਚ ਭਾਈ ਸੰਤੋਖਸਿੰਘਜੀ ਮਹਾਰਾਜ ਸ੍ਰੀਚੰਦਜੀ ਦੀ ਸਿੱਧੀਦਾ ਵਰਨਨ ਕਰਦੇ ਹੋਏ ਇਸਪ੍ਰਕਾਰ ਬੰਦਨਾ ਕਰਦੇ ਹਨ।

ਸ੍ਰੀਚੰਦ ਵਯ ਭਈ ਵਿਸਾਲਾ -- ਜਗ ਮਹਿ ਦੇਹ ਧਰੀ ਚਿਰਕਾਲਾ।
ਸਦਾ ਯੋਗ ਰਸ ਭੋਗ ਨਾਂ ਕਰਤੇ _ ਜਗਤ ਵਾਸਨਾ ਨਹਿਮਨਧਰਤੇ।
ਜਹਾਂਗੀਰ ਜਬ ਭਾਤੁਰਕੇਸਾ – ਸੁਨਕੇ ਇਨਕੋ ਸੁ ਯਸ ਵਿਸ਼ੇਸ਼ਾ।
ਕਈਬਾਰ ਨਿਜ ਮਨੁਜ ਪਠਾਏ -- ਵਿਨਯ ਠਾਨਿ ਕੈ ਨਿਕਟਿ ਬੁਲਾਏ।
ਕਰਾਮਾਤਕੋ ਚਾਹਤ ਦੇਖਾ -- ਕੌਤੁਕ ਜਿਸਕੇ ਰਿਦੇ ਵਿਸ਼ੇਖਾ।
ਗੋਦੜੀਆ ਸੇਵਕ ਰਹਿਨਾਲੇ – ਤਿਸਕੇ ਕੰਧ ਚੜਹਿੰ ਜਬ ਚਾਲੇ।
ਨਾ ਹਿਤ ਟਿਕੇ ਰਹੈਂ ਨਿਜਥਾਂਨ _ ਸਦਾ ਲਗਾਏ ਰਾਖਹਿ ਧਯਾਨ।
ਤਿਸ ਪਰ ਚਢ ਲਵਪੁਰੀ ਸਿਧਾਰੇ _ ਸ਼ਨੇ ਸਨੇ ਤਹਿੰ ਪਹੁੰਚ ਸੁਖਾਰੇ।
ਇਕਦਿਨ ਡੇਰਾ ਤਹੀਂ ਹਾਂ ਟਿਕਾਏ – ਪੁਨ ਤੁਰ ਕੇਸ਼ਵਰ ਨਿਕਟ ਬੁਲਾਏ।
ਜਨ ਗੋਦੜਇਏਪਰ ਆਰੂਢ -- ਪਹੁੰਚੇ ਤਹਿੰ ਆਸ਼ਯ ਜਿਨ ਗੂਢ।
ਪਹੁੰਚ ਤੀਰ ਜਬ ਸਨਮੁਖ ਦੀਖਾ -- ਤਹਿ ਉਤਰੇ ਤਨੁ ਸ਼ੰਭੂ ਸਰੀਖਾਂ।
ਤਨੁ ਪਰਕੀ ਖਿੰਥਾ ਸੁ ਉਤਾਰੀ _ ਧਰੀ ਜਹਾਂ ਤਹਿੰ ਪਰਹਿ ਨਿਹਾਰੀ।
ਬ੍ਰਿਧ ਅਵਸਥਾ ਤਬ ਚਲਗਏ – ਸਾਦਰ ਬੋਲ ਬਿਠਾਵਤ ਭਏ।
ਕਟਜੋ ਪਰਸ ਪਰ ਵਾਕ ਵਿਲਾਸ -- ਉਤਰ ਉਚਿਤ ਦਿਏ ਤਿਸ ਪਾਸ।
ਪੁਨ ਤੁਰਕੇਸ ਵਿਲੋਕਨ ਕਰੀ – ਖਿੰਥਾ ਬਹੁਕੰਪਿਤ ਜਹਿਧਰੀ।
ਇਤਉਤ ਚਲਹਿ ਉਠਹਿ ਗਿਰਧਰਨੀ _ ਕਬ ਇਕਠੀ ਕਬ ਹੋਇ ਪਸਰਨੀ।
ਕਬ ਉਚੇਂ ਹੁਇ ਲੇ ਅੰਗਰਾਈ -- ਕਬਹਿ ਜੰ ਭਾਈ ਕੀ ਸਮਤਾਈ।
ਕੰਪਿਤ ਖਿੰਥਾ ਪਿਖ ਬਿਸਮਾਯੋ– ਹਿਤਬੂਝਨ ਤੁਰਕੇਸ ਅਲਾਯੋ।
ਤਰੈ ਗੋਦਰੀ ਕਯਾ ਤਜਿ ਆਏ – ਇਤ ਉਤ ਹੋਤ ਵਿਕਲ ਅਕੁਲਾਏ।
ਸੁਨਤ ਕਹਯੋ ਸ਼੍ਰੀਨਾਨਕਨੰਦ – ਦਰਵੇਸਨ ਕੇ ਖਯਾਲ ਵਿਲੰਦ।
ਇਨਕੋ ਅੰਤ ਲੈਨ ਭਲ ਨਾਹੀਂ -- ਨੀਕੀ ਜਿਤਕ ਸੇਵ ਬਨ ਜਾਹੀ।
ਕੋਈ ਕਿਮਵਰਤੈ ਕਿਮ ਕੋਇ _ ਨਿਤ ਖੁਦਾਇਕੈ ਸਨਮੁਖ ਹੋਇ।
ਜਹਾਂਗੀਰਨੇਂ ਪੁਨਹ ਬਖਾਨਾਂ -- ਮੋਹਿ ਦਿਖਾਵਹੁ ਕ੍ਰਿਪਾ ਨਿਧਾਨਾ।
ਅਚਰਜ ਬਰਤਤ ਹੈ ਮਨ ਮੇਰੇ -- ਖਿੰਥਾ ਕੰਪਤਿ ਪਰ ਹੀ ਹੇਰੇ।
ਅਪਰ ਨਹੀਂ ਕਛੂ ਜਾਨਯੋ ਜਾਇ -- ਕਯਾ ਇਸ ਵਿਖੇ ਰਹਯੋ ਦੁਖਪਾਇ।
ਸ੍ਰੀਚੰਦਜੀ ਤਬਹਿ ਬੁਲਾਯੋ -- ਆਵਹਿ ਖਿੰਥਾ ਮਹਿ ਜੁਟਕਾਯੋ।

ਤੁਰਕੇਸ੍ਵਰਕੋ ਅਪਨੋਂ ਆਪ _ ਕਰਹੁ ਦਿਖਾਵਨ ਸਹਿਤ ਪ੍ਰਤਾਪ।
ਹੁਤੋ ਗੋਦਰੀ ਮਹਿ ਜ੍ਵਰ ਭਾਰਾ -- ਸ੍ਰੀਗੁਰੁ ਸੁਤਨੇਂ ਜਬਹਿ ਹਕਾਰਾ।
ਜਹਾਂਗੀਰਕੋ ਆਨ ਚਢਜੋ ਹੈਂ -- ਸੁਸਕ ਭਯੋ ਮੁਖ ਕੰਪ ਬਢਜੋ ਹੈ।
ਤਨੁ ਰੁਮੰਚ ਲੋਚਨ ਭਏ ਲਾਲਾ -- ਤਪਤਯੋ ਪੀਰਾ ਵਡੀ ਵਿਸ਼ਾਲਾ।
ਹਾਡ ਫੋਰਨੀ ਸਿਰਮੇਂ ਵਯਥਾ -- ਭਯੋ ਵਿਹਾਇ ਮ੍ਰਿਤਕ ਹੁਇ ਯਥਾ।
ਹਾਥਜੋਰ ਕਹਿ ਮੁਹਿ ਨ ਦਿਖਾਵੋ -- ਮਹਾ ਦੁਖਦਕੋ ਸ਼ੀਘ੍ਰ ਹਟਾਵੋ।
ਨਾਹਿਤ ਪ੍ਰਾਨ ਹਾਨ ਹੁਇ ਮੇਰੇ -- ਤੁਮ ਸਮਰਥ ਸਭਰੀਤਿਵਡੇਰੇ।
ਵਿਨਯ ਸੁਨਤ ਗੁਰੂ ਪੁਤ੍ਰ ਉਚਾਰਾ -- ਹਟ ਪ੍ਰਵਿਹੁ ਤਿਸ ਖਿੰਥ ਮਝਾਰਾ।
ਤਿਸਤੇ ਉਤਰ ਗਯੋਤਤਕਾਲਾ _ ਲਗੀ ਹਲਨ ਗੋਦਰੀ ਵਿਸਾਲਾ।
ਜਹਾਂਗੀਰਸੋ ਪੁਨਹ ਸੁਨਾਇਵ – ਇਹ ਜੁਰ ਹਮਰੇ ਤਨੁ ਹਿਤ ਆਇਵ।
ਚਢੇ ਤਾਪਕੇ ਹਮ ਚਲ ਆਏ – ਤੁਮਸੋ ਬੋਲਨ ਹਿਤ ਤਜ ਥਾਏ।
ਚਢੇ ਤਾਪਕੇ ਸੁਨਥੋਕਹਯੋ – ਹੋਤ ਨ ਨੀਕੇ ਤਨੁਕੋ ਦਹਯੋ।
ਅਬ ਹਮਜਾਤ ਜੁ ਲੇਹ ਸੰਭਾਰੇ -- ਤੁਰਕੇਸਰਵ ਸੁਨ ਅਚਰਜ ਧਾਰੇ।
ਹਿਤ ਰੁਖਸਦ ਬਹੁ ਭੇਟ ਮੰਗਾਈ – ਗੁਰਸੁਤ ਲਈ ਨ ਤਜਤਿਸਥਾਂਈ।
ਲੇ ਖਿੰਥਾ ਸੇਵਕ ਪਰਚਢੇ -- ਤੁਰਕੇਸ੍ਵਰਕੇ ਸੰਸਜ ਕਢੇ।
ਜਾਖ਼ ਆਪਨੇਂ ਥਾਨ ਵਿਰਾਜੇ – ਸ੍ਰੀਚੰਦ ਰਸਯੋਗ ਜੁਪਾਗੇ।
ਖਟ ਪਤਸਾਹੀ ਲਗ ਜਗ ਰਹੇ -- ਅਧਿਕ ਆਰਬਲਾ ਤਨੁਕੀ ਚਹੇ।
ਸ੍ਰੀਗੁਰ ਹਰਿ ਗੋਬਿੰਦਕੇ ਨੰਦ -- ਸ੍ਰੀਬਾਬਾ ਗੁਰਦਿੱਤਾ ਚੰਦ।
ਤਿਨਹੂੰ ਜਾਇ ਕਰ ਸ਼ੀਸ਼ ਨਿਵਾਵਾ -- ਵਿਨਜ ਠਾਨ ਬਹੁ ਭਾਵ ਬੰਧਾਵਾ।
ਕੁਲਹਿ ਉਤਾਰ ਤਬਹਿ ਨਿਜਸਿਰਤੇ _ ਤਿਨਕੇ ਸੀਸਧਰੀ ਨਿਜਕਰਤੇ।
ਅਪਨ ਸਥਾਂਨ ਥਾਪਕਰ ਆਪ – ਕਰਤ ਭਏ ਦੀਰਘ ਪਰਤਾਪ।
ਸ੍ਰੀਬਾਬਾ ਗੁਰ ਦਿੱਤਾ ਫੇਰ – ਸ੍ਵ ਰੀਤਿਕੇ ਭਲੇ ਵਡੇਰ।
ਇਨਕੇ ਸਿਖਯਭੇ ਚਾਰ ਅਗਾਰੀ _ ਜਿਨਹੁ ਬੈਠ ਕੀਨਸਿ ਤਪ ਭਾਰੀ।

ਦੋਹਿਰਾ। ਬਾਲੂਹਸਨਾ ਫੂਲਪੁਨ ਗੋਂਦਾ ਅਰੁ ਅਲਮਸਤ।
ਮੁਖਜ ਉਦਾਸੀ ਇਹ ਭਏ ਬਹੁਰੋ ਸਾਧ ਸਮਸਤ।

ਚੌਪਾਈ। ਤਿਨਤੇ ਵਿਦਿਤਯੋ ਪੰਥ ਉਦਾਸੀ – ਲਾਖਹੁ ਭਏ ਕਰਹਿ ਤਪਰਾਸੀ।
ਸ੍ਰੀਨਾਨਕ ਕੋ ਅਸਯੁਗ ਨੰਦਨ – ਕਵਿ ਸੰਤੋਖਸਿੰਘ ਠਾਨਤ ਵੰਦਨ।

ਅਰਥਾਤ– ਬਾਬਾਸ੍ਰੀਚੰਦਜੀ ਮਹਾਰਾਜਦੀ ਆਯੂਬਡੀ ਹੋਗਈ ਜਿਨਾਂ ਨੂੰ ਸਰੀਰ ਧਾਰਨ ਕੀਤਿਆ ਚਿਰ ਕਾਲ ਹੋਗਿਆ ਹੈ। ਜੋ ਸਦਾ ਯੋਗਦਾ ਰਸ ਲੈਂਦੇ ਸਨ ਭੋਗ ਔਰ ਜਗਤ ਵਾਸਨਾਂ ਮਨ ਵਿਖੇ ਧਾਰਨ ਨਹੀਂ ਕਰਦੇ ਸਨ, ਜਿਸਵੇਲੇ ਜਹਾਂਗੀਰ ਤੁਰਕਾਂਦਾ ਰਾਜਾ ਹੋਇਆ ਤਾਂ ਮਹਾਂਰਾਜਜੀਦਾ ਵਿਸ਼ੇਸ਼ ਜਸ ਸੁਨਕੇ ਕਈ ਵੇਰ ਅਪਨੇਂ ਆਦਮੀ ਭੇਜਕੇ ਔਰ ਬੇਨਤੀ ਕਰਕੇ ਅਪਨੇ ਪਾਸ ਬੁਲਾਏ। ਕਰਾਮਾਤਨੂੰ ਦੇਖਨਾਂ ਚਹੁੰਦਾ ਹੈ ਜਿਸਦੇ ਰਿਦੇ ਵਿਖੇ ਵਿਸ਼ੇਸ਼ ਕੌਤਕ ਹੈ। ਗੋਦੜੀਆ ( ਕਮਲੀਆ ) ਸੇਵਕ ਮਹਾਂਰਾਜਦੇ ਪਾਸ ਰਹਿੰਦਾਸੀ, ਜਦੋਂ ਕਿਤੇ ਜਾਂਦੇ ਸਨ ਤਾਂ ਉਸਦੇ ਕਾਂਧੇ ਚੜਕੇ ਜਾਂਦੇ ਸਨ ਨਹੀ ਤਾਂ ਅਪਨੇਂ ਸਥਾਂਨ ਪਰ ਟਿਕੇ ਰਹਿੰਦੇ ਸਨ, ਸਦਾਹੀ ਯੋਗਾ ਧਿਆਂਨ ਲਗਾਈ ਰਖਦੇ ਸਨ ਉਸਪਰ ਚੜ੍ਹਕੇ ਲਾਹੌਰ ਨੂੰ ਚੱਲੇ ਔਰ ਸਨੇਂ ੨ ਚਲਦੇ ਹੋਏ ਸੁਖਾਲੇ ਹੀ ਜਾ ਪਹੁੰਚੇ। ਇੱਕ ਦਿਨ ਓਥੇ ਡੇਰਾ ਲਗਾਯਾ ਫਿਰ ਜਹਾਂਗੀਰਨੇਂ ਅਪਨੇਂ ਪਾਸਬੁਲਾ ਲਏ। ਗੋਦੜੀਏ ਪਰ ਚੜਕੇ ਗੁਰੂ ਆਸ਼ੇ ਵਾਲੇ ਜਾ ਪਹੁੰਚੇ ਔਰ ਸਾਮਨੇਂ ਜਾਕੇ ਗੋਦੜੀਏ ਉਪਰੋਂ ਉੱਤਰ ਪਏ ਜਿਨਾਂਦਾ ਗੌਰ ਵਰਨ ਜਟਾਜੂਟ ਭਸਮ ਰਮਾਏ ਸ਼ਿਵਜੀ ਜੈਸਾ ਸਰੂਪਸੀ। ਅਪਨੇਂ ਸਰੀਰਦੀ ਖਿੰਥਾ ਉਤਾਰਕੇ ਦ੍ਰਿਸਟੀ ਗੋਚਰ ਕਰਕੇ ਪਰੇ ਰੱਖਦਿੱਤੀ। ਬਾਬਾਜੀ ਦੀ ਬ੍ਰਿਧ ਅਵਸਥਾ ਹੈ ਪਾਸ ਚਲੇਗਏ ਸਹਿਤ ਆਦਰਦੇ ਜਹਾਂਗੀਰਨੇਂ ਪਾਸ ਬੁਲਾਕੇ ਬਠਾਏ ਔਰ ਪਰਸ ਪਰ ਵਾਕ ਵਿਲਾਸ ਕੀਤਾ ਬਾਬਾਜੀ ਨੇ ਜਹਾਂਗੀਰਦੇ ਪ੍ਰਸ਼ਨਾਂ* ਦਾ ਯਥੋਚਿਤ ਉੱਤਰ ਦਿਤਾ। ਫਿਰ ਜਹਾਂਗੀਰਨੇਂ ਦੇਖਿਆ

---

* ਬਾਬਾ ਸ੍ਰੀਚੰਦਜੀਨੇਂ ਜਹਾਂਗੀਰਦੇ ਪ੍ਰਸ਼ਨਾਂਦਾ ਜੋ ਉਤਰ ਦਿੱਤਾ ਓਹ ਪ੍ਰਾਚੀਨ ਬ੍ਰਿਧ ਮਹਾਤਮਾ ਪਾਸੋਂ ਇਸਪ੍ਰਕਰ ਸੁਨਿਆ ਹੈ। ਜਹਾਂਗੀਰਨੇਂ ਪੁਛਿਆ ਆਪਨੇ ਗ੍ਰਿਸਥ ਕਿਉਂ ਨਹੀ ਕੀਤਾ, ਉੱਤਰ ਵਿੱਚ ਸ੍ਰੀਬਾਬੇਜੀਨੇਂ ਆਖਿਆ ਏਹੀ ਕੰਮਤਾਂ ਗਯੇ, ਕਾਗ, ਸੂਕਰ ਅਤੇ ਕੂਕਰ ਯੂਨੀਆਂ ਵਿੱਚ ਭੀ ਹੋਸਕਦਾਹੈ। ਫਿਰ ਮਨੁੱਖ ਜਨਮ (ਸਾਧੂ ਜਨਮ) ਵਿੱਚ ਕੀ ਫੈਦਾ, ਔਰ ਤੈਂ ਗ੍ਰਿਸਥ ਕਰਕੇ ਕੀ ਖੱਟਿਆਹੈ ਜਰਾ ਸਾਨੂੰ ਦੱਸਤਾਂ ਸੀ ( ਗ੍ਰਿਸਥ ਕਰਨਾਂ ਉਸੇਦਾ ਸਫਲ ਹੈ ਜੋ ਮਹਾਂਰਾਜ ਦੇ ਉੱਪਰ ਦੱਸੇ ਗ੍ਰਿਸਥ ਸੰਬੰਧੀ ਉਪਦੇਸ਼ ਪਰ ਚਲਦਾ ਹੈ ) ਫਿਰ ਜਹਾਂਗੀਰਨੇਂ ਪੁੱਛਿਆ ਹਿੰਦੂ ਉੱਤਮ ਹੈ ਕਿ ਮੁਸਲਮਾਂਨ। ਬਾਬੇਜੀਨੇਂ ਕਿਹਾ ਜਿਸ ਵਿੱਚ ਜੀਵ ਦਯਾ ਹੈ ( ਬਾਬਾਜੀ ਮਹਾਂਰਾਜਨੇ ਹਿੰਦੂ ਅਤੇ ਹਿੰਦੂ ਧਰਮਦੇ ਪ੍ਰਚਾਰਕ ਹੁੰਦਿਆਂ ਹੋਇਆਂ ਭੀ ਜੀਵ ਦਯਾ ਵਾਲੇਨੂੰ ਹੀ ਉੱਤਮ ਮੰਨਿਆ ਹੈ ਕਿਉਂਕਿ “ ਅਹਿੰਸਾ ਪਰਮੋ ਧਰਮ: ” ਹਿੰਦੂ ਧਰਮਦਾ ਏਹ ਮੁੱਖ ਉਦੇਸ਼ ਹੈ। ਔਰ ਇਸਥੀ ਦੂਸਰਾ ਭਾਵ ਏਹ ਨਿੱਕਲਦਾਹੈ ਕਿ ਮੁਸਲਮਾਂਨ ਲੋਗ ਜੀਵ ਹਿੰਸਕ ਅਧਿਕ ਹਨ ਇਸਲਈ ਹਿੰਦੂ ਹੀ ਉਤਮ ਹਨ ) ਪ੍ਰਸ਼ਨ – ਖੁਦਾ ਕਿਥੇ ਹੈ – ਉੱਤਰ। ਕਿੱਥੇ ਕਹਿਨਾਂ ਇੱਕ ਦੇਸੀ ਵਾਸਤੇ ਵਾਜਿਬ ਹੈ ਈਸ਼ਵਰ ਸਰਬ ਬਿਆਪੀ ਹੈ। ਪ੍ਰਸ਼ਨ – ਖੁਦਾ ਅਗਰ ਹੈ ਤਾ ਦੀਖਦਾ ਕਿਉ ਨਹੀ। ਉੱਤਰ – ਜੋ ਦੇਖਨ ਵਿੱਚ ਅਉਂਦਾ ਹੈ ਓਹ ਨਾਮਰੂਪਹੈ ਅਤੇ ਈਸ਼ਵਰ ਨਿੱਤ ਹੈ। ਉਸਦਾ ਦਰਸ਼ਨ ਦਿੱਬ ਨੇਤ੍ਰੋਂ ਸੇ ਹੁੰਦਾ ਹੈ ਪ੍ਰਸ਼ਨ – ਦਿੱਬ ਨੇਤ੍ਰ ਕੈਸੇ ਹਨ। ਉੱਤਰ– ਸਤਸੰਗ ਕਰੋ। ਪ੍ਰਸ਼ਨ – ਕਿਸਦਾ। ਉੱਤਰ – ਸਾਧੂਦਾ। ਪ੍ਰਸ਼ਨ – ਸਾਧੂ ਕੈਸਾ ਹੁੰਦਾ ਹੈ। ਉੱਤਰ – ਦੁਨੀਆਂਦਾਰੋਸੇ ਬੇ ਪਰਵਾਹ। ਪ੍ਰਸ਼ਨ – ਆਪ ਮੇਰੇ ਪਾਸ ਕਿਉ ਆਏ। ਉੱਤਰ – ਤੇਰੀ ਮਾਨਸਿਕ ਬਿਮਾਰੀ ਦਾ ਇਲਾਜ ਕਰਨੇ। ਪ੍ਰਸ਼ਨ —

ਤਾਂ ਬਾਬੇਜੀਦੀ ਰੱਖੀ ਹੋਈ ਖਿੰਥਾ ਬਹੁਤ ਕੰਬ ਰਹੀ ਹੈ। ਇਧਰ ਉਧਰ ਚਲਦੀ ਹੈ ਉਠਦੀ ਹੈ ਅਤੇ ਧਰਤੀ ਉੱਪਰ ਡਿੱਗ ੨ ਪੈਂਦੀ ਹੈ। ਕਦੀ ਤਾਂ ਇੱਕਠੀ ਹੋਜਾਂਦੀ ਹੈ ਅਤੇ ਕਦੀ ਖਿੱਲਰ ਜਾਂਦੀ ਹੈ। ਕਦੀ ਉੱਚੀ ਹੁੰਦੀ ਹੈ ਅਤੇ ਕਦੀ ਅੰਗੜਾੜੀਆਂ ( ਅੰਗ ਆਕੜੀਆਂ ) ਲੈਂਦੀ ਹੈ। ਕਥੀ ਅਵਾਸੀਆਂ ਲੈਣ ਵਾਲੇ ( ਅਮਲੀ ) ਦੀ ਸਮਾਂਨ ਕਰਦੀ ਹੈ। ਕੰਬਦੀ ਹੋਈ ਖਿੰਥਾ ਨੂੰ ਵੇਖਕੇ ਜਹਾਂਗੀਰ ਬੜਾ ਅਸ਼ਚਰਯ ਹੋਇਆ ਔਰ ਹਿਤਦੇ ਸਾਥ ਮਹਾਂਰਾਜਜੀ ਨੂੰ ਆਖਣ ਲੱਗਿਆ। ਆਪ ਗੋਦੜੀਦੇ ਨੀਚੇ ਕੀ ਛੱਡ ਆਏ ਹੋਂ ਜੋ ਇਧਰ ਉਧਰ ਬਿਆਕੁਲ ਹੋਯਾ ਫਿਰਦਾ ਹੈ। ਏਹ ਸੁਨਕੇ ਸ੍ਰੀਬਾਬਾ ਸ੍ਰੀਚੰਦਜੀਨੇਂ ਕਿਹਾ, ਦਰਵੇਸ਼ਾਂਦੇ ਖਿਆਲ ਵਿਲੰਦ ਹੁੰਦੇ ਹਨ ਏਹਨਾਂਦਾ ਅੰਤ ਲੈਣਾਂ ਚੰਗਾ ਨਹੀਂ। ਜਿਤਨੀ ਕੁ ਹੋਸਕੇ ਭਲੀ ਪ੍ਰਕਾਰ ਸੇਵਾ ਕਰੇ ਕੋਈ ਕਿਸੇਤਰਾਂ ਵਰਤੇ ਨਿੱਤ ਖੁਦਾਦੇ ਸਨਮੁਖ ਹੁੰਦਾ ਹੈ। ਜਹਾਂਗੀਰਨੇਂ ਫੇਰ ਕਿਹਾ ਮੈਨੂੰ ਦਿਖਾਓ ਹੇ ਕ੍ਰਿਪਾਦੇ ਘਰ, ਮੇਰੇ ਮਨਦੇ ਵਿੱਚ ਬੜਾ ਅਸ਼ਚਰਯ ਹੋਰਿਹਾ ਹੈ। ਇੱਕ ਖਿੰਥਾ ਹੀ ਹਿਲਦੀ ਦਖਾਈ ਦਿੰਦੀ ਹੈ ਹੋਰ ਕੁਛ ਨਹੀ ਜਾਂਣਿਆਂ ਜਾਂਦਾ ਕਿ ਇਸਵਿੱਚ ਕੀ ਦੁੱਖ ਪਾਰਿਹਾਹੈ। ਸ੍ਰੀਚੰਦ ਜੀਨੇ ਕਿਹਾ ਜੋ ਹਮਨੇਂ ਖਿੰਥਾ ਮੇਂ ਟਕਾਈ ਹੋਈ ਵਸਤੂ ਹੈ ਓਹ ਸ਼ੀਘ੍ਰਚਲੀ ਆਓ ਔਰ ਬਾਦਸ਼ਾਹ ਨੂੰ ਪ੍ਰਤਾਪ ਸਹਿਤ ਅਪਨਾ ਆਪਦਖਾਓ, ਗੋਦਰੀਵਿੱਚ ਭਾਰੀ ਜ੍ਵਰ ( ਬੁਖਾਰ ) ਸੀ ਬਾਬੇ ਜੀਨੇਂ ਜਦੋਂ ਬੁਲਾਯਾ ਤਾਂ ਜਹਾਂਗੀਰ ਨੂੰ ਆਚੜ੍ਹਿਆ ਮੂੰ ਸੁੱਕ ਗਿਆ ਔਰ ਸਰੀਰ ਕੰਬਨੇ ਲੱਗਾ। ਸਰੀਰ ਦੇ ਰੋਮ ਖੜੇ ਹੋ ਗਏ ਔਰ ਨੇਤ੍ਰ ਲਾਲ ਹੋਗਏ। ਤਪਾਇਵਾਂਨ ਹੋਗਿਆ ਔਰ ਭਾਰੀਪੀੜਾ ਬਢ ਗਈ ਹੱਡ ਭੰਨਨੀ ਔਰ ਸਿਰ ਦਰਦੀ ਹੋਨੀ ਸ਼ੁਰੂ ਹੋਗਈ ਮ੍ਰਿਤਕਦੀ ਤਰਾਂ ਬੇ ਸੁਧ ਹੋ ਗਿਆ ਤਾਂ ਜਹਾਂਗੀਰ ਹੱਥਜੋੜਕੇ ਕਹਿਨ ਲਗਾ ਮਹਾਂਰਾਜ ਏਹ ਮੈਨੂੰ ਨਾਂ ਦਖਾਓ ਔਰ ਇਸ ਮਹਾਂ ਦੁੱਖ ਨੂੰ ਛੇਤੀ ਦੂਰ ਕਰੋ। ਨਹੀ ਤਾਂ ਮਹਾਂਰਾਜ ਮੇਰੇ ਪ੍ਰਾਂਣ

---

ਅਗਰ ਰੋਗੀ ਖੁਦ ਆਪਦੇ ਪਾਸ ਅਉ ਦਾ ਤਾਂ ਇਲਾਜ ਕਰਦੇਂ ਆਪ ਖੁਦ ਕਿਉਆਏ। ਉੱਤਰ — ਜਿਸ ਰੋਗੀ ਵਿੱਚ ਚੱਲਨਦੀ ਸ਼ਕਤੀ ਨਾਂ ਹੋ ਉਸਦੇ ਘਰ ਜਾਕੇਹੀ ਇਲਾਜ ਕੀਤਾ ਜਾਂਦਾਹੈ। ਪ੍ਰਸ਼ਨ - ਅਗਰ ਮੈਂ ਇਲਾਜਨਾਂ ਕਰਾਊਂ। ਉੱਤਰ ਅਸੀ ਜਬਰਨ ਕਰਾਂਗੇ। ਪ੍ਰਸ਼ਨ - ਕਿਉ। ਉੱਤਰ - ਜਿਸਨੂ ਪਾਗਲਪਣੇਦੀ ਬੀਮਾਰੀ ਹੋਵੇ ਉਸਨੂ ਜੰਜੀਰਸੇ ਬੰਨ੍ਹਕੇ ਨਹੀ ਨਹੀ ਕਰਦਿਆਂ ਭੀ ਉਸਦਾ ਇਲਾਜ ਕਰਨਾਂ ਪੈਂਦਾ ਹੈ। ਇਸ ਉੱਤਰ ਸੇ ਬਾਦਸ਼ਾਹ ਬੜਾ ਹੀ ਪ੍ਰਸੰਨ ਹੋਇਆ ਔਰ ਕਹਿਨੇ ਲੱਗਾ ਬਾਬਾਜੀ ਆਪਦੇ ਸਮਾਨ ਨਿਰ ਭੈ ਹਾਜਰ ਜਵਾਬੀ ਸੱਤਜ ਵਕਤਾ ਬੇਪਰਵਾਹ ਅਸਾਂ ਕੋਈ ਨਹੀ ਡਿੱਠਾ। ਆਪ ਧੰਨਜ ਹੋ ਇਸਲੋਕ ਨੂੰ ਲੱਤਮਾਰ ਬੈਠੇ ਹੋ। ਬਾਬਾਜੀ ਕਹਿਨ ਲੱਗੇ ਬਾਦਸ਼ਾਹ ਤੂ ਸਾਡੇਸੇ ਦੋ ਗੁਣ ਧੰਨਜ ਵਾਦਦੇ ਯੋਗ ਜੋ ਪਰਲੋਕ ਨੂ ਲੱਤ ਮਾਰ ਬੈਠਾਂ ਹੈਂ। ਇਸਬਾਤ ਨੂੰ ਸੁਨਕੇ ਬਾਦਸ਼ਾਹ ਬੜਾ ਹੀ ਲੱਜਆਵਾਂਨ ਹੋਇਆ।

ਨਸਟ ਹੁੰਦੇ ਹਨ, ਤੁਸੀਂ ਮਹਾਂਰਾਜ ਸਮਰੱਥ ਔਰ ਸਭ ਰੀਤਦੇ ਵਡੇਰੇਹੋਂ। ਬਾਦਸ਼ਾਹ ਦੀ ਇਸ ਬੇਨਤੀਨੂੰ ਸੁਨਕੇ ਮਹਾਂਰਾਜਜੀਬੋਲੇ ਜਾ ਹਟਕੇ ਖਿੰਥਾ ਵਿੱਚਹੀ ਪ੍ਰਵੇਸ਼ ਹੋ ਜਾ, ਤਾਂ ਬਾਦਸ਼ਾਹ ਤੋ ਉੱਤਰਕੇ ਗੋਦਰੀ ਵਿੱਚ ਪ੍ਰਵੇਸ਼ ਹੋਗਿਆ ਗੋਦਰੀ ਉੱਸੀਪ੍ਰਕਾਰ ਹਿੱਲ ਨੇਂ ਲੱਗੀ। ਜਹਾਂਗੀਰ ਨੂੰ ਬਾਬੇ ਸ੍ਰੀਚੰਦਜੀਨੇਂ ਕਿਹਾ ਏਹ ਜ੍ਵਰ ਸਾਂਨੂੰ ਚਵਨ ਵਾਸਤੇ ਆਇਆ ਸੀ। ਔਰ ਤਾਪ ਚੜ੍ਹੇ ਚਢਾਏ ਅਸੀਂ ਤੇਰੇ ਪਾਸ ਆਏਸੀ। ਤੇਰੇ ਸਾਥ ਬਾਤ ਚੀਤ ਕਰਨ ਦੇ ਲਈ ਅਸਾਂ ਥੋੜੀ ਦੇਰਦੇ ਲਈ ਖਿੰਥਾ ਵਿੱਚ ਰੱਖ ਦਿੱਤਾ ਸੀ, ਕਿਉਂ ਕਿ ਤਾਪ ਚੜ੍ਹੇ ਚਢਾਏ ਬਾਤ ਚੀਤ ਠੀਕ ਨਹੀ ਹੁੰਦੀ। ਕਿਉਂਕਿ ਸ਼ਰੀਰ ਵਿੱਚ ਦਾਹ (ਬੇਚੈਨੀ) ਹੁੰਦੀਹੈ। ਹੁਣਅਸੀਂ ਜਾਂਦੇਹੀ ਇਸਨੂੰਸੰਭਾਲ ਲੇਵਾਂਗੇ ਇਸ ਬਾਤਨੂੰ ਸੁਣਕੇ ਬਾਦਸ਼ਾਹ ਅਤੀ ਅਸ਼ਚਰਯ ਹੋਇਆਅਸਚਰਜਹੋਣੇਦਾ ਕਾਰਣ ਏਹੀ ਹੈ ਕਿ ਬੁਖਾਰਨੂੰ ਅਪਨੇਂਸ਼ਰੀਰਸੇ ਉਤਾਰਕਰ ਕਪੜੇਵਿੱਚ ਰੱਖਨਦੀਸ਼ਕਤੀ ਰਖਦੇਹੋਏਭੀ ਉਸਨੂੰ ਛਡਦੇ ਨਹੀ, ਜਦੋਂ ਤੱਕ ਭੋਗ ਹੈ ਉਸਨੂੰ ਪ੍ਰਮਾਤਮਾਂਦਾ ਭਾਣਾਂ ਸਮਝਕੇ ਭੋਗਦੇ ਹਨ ਏਹ ਅਜਰ ਨੂੰ ਜਰਨੇਂ ਵਾਲੇ ਫਕੀਰਸ਼ਾਈ ਧੰਨਜ ਹਨ ਐਸੇ ਬਾਦਸ਼ਾਹ ਨੇਂ ਮਨ ਵਿੱਚ ਕਿਹਾ। ਮਹਾਂਰਾਜਦੀ ਰੁਖਸ਼ਦਦੇ ਵੇਲੇ ਬਾਦਸ਼ਾਹਨੇਂ ਬਹੁਤ ਸਾਰੀ ਭੇਟਾ ਮੰਗਾਈ ਪਰੰਤੂ ਮਹਾਂਰਾਜਨੇਂ ਅੰਗੀਕਾਰ ਨਹੀ ਕੀਤੀ† ਉਸੇਥਾਂ ਛੱਡਕੇ ਅਪਨੀ ਖਿੰਥਾ ਲੈਕੇ ਅਪਨੇਂ ਸੇਵਕ ਕਮਲੀਆ ਪਰ ਸ੍ਵਾਰ ਹੋਕੇ ਔਰ ਜਹਾਂਗੀਰ ਦਾ ਸੰਸਾ ਨਵਿਰਤ ਕਰਕੇ ਬਿ० ਸੰ० ੧੬੬੧ ਵੈਸਾਖ ਵਿਚ ਅਪਨੇਂ ਸਥਾਂਨ ਜਾ ਵਿਰਾਜੇ ਜੋ ਯੋਗ ਰਸਸੇ ਭਿੰਨੇ ਹੋਏ ਸਨ। ਛੀ ਪਾਤਸ਼ਾਹੀ ਤੱਕ ਜਗਤਦੇ ਅੰਦ੍ਰ ਵਿਰਾਜਮਾਂਨ ਰਹੇ ਜਿਨਾਂਦੀ ਆਯੂ ਅਧਿਕ ਹੋਗਈਸੀ। ਗੁਰੂਹਰਿਗੋਬਿੰਦਜੀਦੇਪੁੱਤ੍ਰਬਾਬਾਗੁਰਦਿੱਤਾਜੀ ਜਾਕੇ ਮਹਾਂਰਾਜਦੀਸ਼ਰਨੀ ਲੱਗੇ ਜਿਨਾਂ ਨੂੰ ਆਪਨੀ ਟੋਪੀਦੇਕੇ ਆਪਨੀ ਗਦੀ ਥਾਪਨਾ ਦੇਕੇ ਦੀਰਘ ਪ੍ਰਤਾਪਵਾਂਨ ਕੀਤਾ।

ਬਿ० ਸੰ० ੧੬੮੧ ਕਤਕ ਸੁਦੀ ੧੫ ਬਾਬਾ ਸ੍ਰੀਚੰਦਜੀਨੇਂ ਅਪਨਾਂ ਚੇਲਾ ਗੁਰਦਿਤਾਜੀਕੋ ਕਰਤਾਰਪੁਰਕੀ ਗਦੀ ਦਿਤੀ ਜੋ ਵਹੀ ਸਥਾਨ ਹੁਣ ਤਕ ਸਾਧੂ ਉਦਾਸੀ ਮਹੰਤਕੇ ਕਾਬਜ ਹੈ ਜਿਸਦੇ ਵਾਸ੍ਤੇ ਖਾਲਸਾ ਤਵਾਰੀਖ ਕਰਤਾ ਗਜਾਨੀ ਗਜਾਨ

† ਮਹਾਂਰਾਜਦੇ ਬਾਦਸ਼ਾਹਦੀ ਇਸਲਾਖੋਂ ਰੁਪਯਾ ਭੇਟਾ ਛੱਡਨ ਥੀ ਸਾਫ ੨ ਪ੍ਰਤੀਤ ਦਿੰਦਾ ਹੈ ਕਿ ਮਹਾਂਰਾਜਜੀਨੇਂ ਗੁਰੂਅਰਜਨਜੀ ਪਾਸੋਂ ਭੀ ਹਜਾਰ ਰੁਪਯਾ ਔਰ ਘੋੜਾ ਕਿਸੀ ਲਾਲਚ ਵੱਸ਼ ਹੋਕੇ ਨਹੀਂ ਮੰਗਾਯਾਸੀ ਉਸਦੇ ਮੰਗਾਉਨਦਾ ਕਾਰਨ ਕੇਵਲ ਗੁਰੂਅਰਜਨ ਸੰਤਉਦਾਸੀਜੋਏ ਪ੍ਰੇਮਦੀ ਪ੍ਰੀਖਿਆਸੀ। ਇਸਥੀ ਸਿੱਧ ਹੋਯਾ ਕਿਮਹਾਂਰਾਜਜੀ ਪੂਰਣ ਵਿਰਕਤ ਔਰ ਪ੍ਰੇਮਦੇ ਗ੍ਰਾਹਕ ਸਨ।

ਸਿੰਘ ਇਉਂ ਲਿਖਦਾ ਹੈ " ਜਿਥੇ ਸ੍ਰੀਗੁਰੂਨਾਨਕਦੇਵਜੀਨੇਂ ਪਦਮਾ ਸਨ ਲਾਕੇ ਦੇਹ ਤਿਆਗ ਦਿਤਾਸੀ ਓਸੇਵੇਲੇ ਓਥੇ ਹਿੰਦੂ ਮੁਸਲਮਾਨਾਂ ਦਾ ਝਗੜਾ ਹੋਣੇਂ ਲਗਾ ਹਿੰਦੂ ਕਹਿਣ ਗੁਰੂਸਾਡੇਸਨ ਮੁਸਲਮਾਨ ਆਪਣਾਂਪੀਰਬਣਾਵਣ ਓਹ ਕਹਿਣ ਅਸੀ ਸਾੜਾਂਗੇ ਓਹ ਦੱਬਣਲਈ ਜਿਦ ਕਰਨ ਚਦਰ ਚੁਕਨਤੇ ਪੁਸ਼ਪਾਂਦਾ ਢੇਰ ਅਰਬਿਸਤ੍ਰਾ ਹੀਨਜਰ ਆਯਾ ਝਗੜਾ ਆਪੇ ਨਿੱਬੜਗਿਆ ਦੋਹਾਂ ਧੜਿਆਂਨੇਂ ਚੱਦਰ ਅੱਧੋਅੱਧ ਵੰਡ ਲਈ ਉਨ੍ਹਾਂ ਸੰਸਕਾਰ ਕਰਕੇ ਸਮਾਧ ਬਨਵਾ ਦਿੱਤੀ ਮੁਸਲਮਾਨਾਂਨੇਂ ਦਬਕੇ ਕਬਰ ਬਨਾਦਿਤੀ ਦਰਯਾਦਾ ਹੜ੍ਹ ਆਯਾ ਦੋਵੇਂ ਰੋੜ੍ਹਕੇ ਲੈਗਿਆ ਪਰ ਪ੍ਰੇਮੀ ਹਿੰਦੂ ਸਿਖ ਸਰਦਾਰ ਸੁਧਸਿੰਘ ਦੂਦੇਵਾਲੇਨੇ ਫੇਰ ਪੱਕੀ ਸਮਾਧ ਕਰਤਾਰਪੁਰ ਵਿਚ ਬਨਾ ਦਿਤੀ ਜੋ ਹੁਨ ਤੱਕ ਹੈ ਅਰ ਉਦਾਸੀ ਸਾਧੂ ਮਹੰਤ ਪੁਸ੍ਤਬਪੁਸ੍ਤਚਲਿਆ ਆਵਦਾਹੈ ਉਸ ਜਗਾਦੀ ਬਾਬਾ ਸ੍ਰੀਚੰਦ੍ਰਜੀਨੇਂ ਗੁਰਦਿਤਾਜੀਕੋ ਗਦੀ ਦੇਕਰ ਕੁਛ ਦਿਨ ਰਹਿਕੇ ਬਾਬਾਜੀ ਚੰਬੇਕੋ ਚਲੇ ਗਏ ਬਾਬਾ ਗੁਰਦਿਤਾਜੀ ਵੀ ਕੁਛ ਕਾਲ ਰਹਿਕੇ ਇਨੋਂਨੇਂ ਅਪਨੇਂ ਚੇਲੇ ਬਾਲੂਹਸ ਨਾਂਜੀ ਕੋ ਗਦੀਦਿਤੀ ਉਸੀ ਦਿਨਸੇਂ ਉਨਾਂਦੀ ਚੇਲਾ ਬੰਸ ਅਜਤੀਕ ਕਾਬਜਹੈਂ ਦੇਖੋ ਗੁਰ ਉਦਾਸੀਮਤ ਦਰਪਣ ਪਤ੍ਰਾ ੨੧੦॥ ਗੁਰੂਨਾਨਕਦੇਵਜੀਕੇ ਕਰਤਾਰਪੁਰ ਆਬਾਦ ਵਾਸ੍ਤੇ ਲਖਮੀ ਬਿਲਾਸ ਪਤ੍ਰੇ ੭੦੫ ਖਾਲਸਾ ਤਵਾਰੀਖ ਪਤ੍ਰੇ ੫੦੧ ਮੇਂ ਇਸਪ੍ਰਕਾਰ ਲਿਖਯਾ ਹੈ।

ਬਿ੦ ਸੰ੦ ੧੫੫੩ ਵਿਸਾਖੀਕੇ ਤਿਨ ਦਿਨ ਮੇਲ ਵਿਚ ਮੋਦੀ ਖਾਨਾਂ ਛੋੜਕੇ ਵੇਈਨਦੀ ਮੇਂ ਚੁਬੀਲਗਾਈਥੀ ਤਦ ਗੋਰਾਂ ਵਿਚ ਦੇਖ ਦੋ ਆਦਮੀ ਤਰਕਨਾਂ ਲਿਆ ਉਂਦੇ ਸੀ ਤਦਿ ਬੇਈਂ ਨਦੀ ਪਰਿ ਇਕਠਾਣੇਦਾਰ ਅਤੇ ਕਿਰੋੜੀਕੀ ਟੰਗ ਟੁਟੀ ਤੇ ਅੰਧਾ ਹੋਗਯਾ ਗੁਰੂਜੀਸੇਂ ਭੁਲ ਬਖਸਾਈ ਤੇਰਾਜੀ ਹੋਗਏ ਗੁਰੂਜੀਦੇ ਦੋਨੋਂ ਸੇਵਕ ਬਨਗਏ ਜਦ ਸ੍ਰੀਗੁਰੂਨਾਨਕਜੀ ਬਾਹਿਰਦੀ ਸਾਰੀ ਯਾਤ੍ਰਾ ਪੂਰੀਕਰ ਕਰਤਾਪੁਰ ਆਏ ਕਿਰੋੜੀ ਅਪਨੇਂ ਭਾਗ ਉਦੇ ਜਾਨ ਧੰਨ ਅਰਪਣਕਰ ਗੁਰੂਜੀਦੇ ਚਰਨੀ ਲਗਾ ੫੦੦ ਬਿਘਾ ਜਮੀਨ ਗੁਰੂਜੀਕੋ ( ਮਹਾਤਮਾਂ ਸਾਧੂ ਉਦਾਸੀ ਜਾਨ ) ਭੇਟਾ ਕਰ ਕਰਤਾਪੁਰ ਕੇ ਨਾਮ ਲਗਾਇ ਦਿਤੀ ਕਿਰੋੜੀਮਲ ਖਤ੍ਰੀ ਉਸਸਮੇ ਓਥੋਂਦਾ ਮੁਹਾਲ ਵਾਲਾ ਸੀ ਤੇ ਕਲਾਨੌਰ ਰਹਿਦਾ ਸੀ ਬਾਏਜੀਦੇ ਪਰਚੇ ਤੇ ਲੰਗਰ ਚਲਦਾ ਦੇਖਕੇ ਪਿੰਡਦਾ ਮਾਮਲਾ " ਸੂਏਲਾਹੌਰਤੋਂ ਮਾਫ ਕਰਾਦਿਤਾ ਜੇਹੜੀ ਅਜਤਕ ਕਰਤਾਰਪੁਰ ਮੌਜੂਦਹੈ ਹੁਣਤਾਂਈਂ ਪੁਸ੍ਤਬਪੁਸ੍ਤ ਸੇਂ ਉਦਾਸੀ ਸਾਧੂ ਮਾਲਿਕ ਹੈ ਗੁਰਘਰਕੀ ਕਾਰ (ਹਦ) ਮੇਂ ਕਰਤਾਰਪੁਰ

ਮੰਦੂਹੈ ਅਬਗੁਰਮੰਦੂਮੰਦੂਹੀਹੈਸ੍ਰੀਗੁਰੂਨਾਨਕਦੇਵਜੀਬਾਰਾਂਤੇਰਾਂ ਬਰਸ ਕਰਤਾਰਪੁਰ ਬੈਠਕੇ ਧਰਮਦਾ ਪ੍ਰਚਾਰਕੀਤਾ ਉਸੀਕਰਤਾਰਪੁਰਮੇਂ ਰਹਿਤੇਥੇ ਆਬਾਦ ਕਰ ਫਿਰਪਖੋਮੇਂ ਕੁਛ ਦਿਨ ਰਹਿ ਫਿਰ ਕਰਤਾਰਪੁਰ ਆਇ ਆਬਾਦ ਕੀਤਾ ਅਤੇ ਅਪਨੇਂ ਪੁਤ੍ਰ ( ਚੇਲਾ ) ਸ੍ਰੀਚੰਦ੍ਰਜੀ ਦੀ ਜਿਥੇ ਗਦੀ ਹੈ ਉਥੇ ਆਇ ਬਾਬੇਜੀਨੇਂ ਪਿਆਰ ਨਾਲ ਪੁਤ੍ਰ ਸੇਂ ਮਿਲ ਅਪਨੀਂ ਜੋਤ ਦੇਕਰ ( ਰਖਕਰ )ਜਗਤ ਗੁਰੂ ਬਨਾਇ ਸਚਖੰਡਮੇਂ ਗਏ ਅਤੇ (ਗੁਰ ਬੰਸਬੇਦੀ ਗੁਰੂਨਾਨਕ ਡੇਹਰੇ ਮੇਂ ਰਹਿਤੀ ਹੈ ) ॥

ਸ੍ਰੀਬਾਬਾ ਗੁਰਦਿੱਤਾਜੀ ਜੋ ਬਡੇ ਮਰਯਾਦਾ ਵਾਲੇਸਨ ਓਹਨਾਂਦੇ ਸ੍ਰੀ ਅਲਮਸ ਤਜੀ, ਔਰ ਸ੍ਰੀ ਬਾਲੂਹਸਨਾਂਜੀ, ਸ੍ਰੀ ਗੋਇੰਦ ਸਾਹਿਬ ਜੀ, ਸ੍ਰੀ ਫੂਲਸਾਹਿਬਜੀ , ਚਾਰ ਸ਼ਿਸ਼ ਹੋਏ। ਜੋ ਉਦਾਸੀ ਸਾਧੂਆਂ ਦੇ ਮੁਖੀਆ ਹੋਏ ਹਨ ਔਰ ਜਿਨਾਂ ਤੋਂ ਉਦਾਸੀ ਪੰਥ ਵਿਸ਼ੇਸ਼ ਪ੍ਰਚਲਤ ਹੋਇਆ ਹੈ ਜੋ ਤਪਦੇ ਘਰ ਸਨ , ਬਾਬਾ ਸ੍ਰੀਚੰਦਜੀ ਗੁਰਦਿਤਾ ਜੀ ਗੁਦੜੀਆ ਸਹਿਤ ਤੀਨੋਂ ਕੋ ਸਾਥ ਲੇਕਰ ( ਬਾਰਠ ਸੇਂ ਚਲਕਰ ਕਰਤਾਰਪੁਰ ਮੇਂ ਆਏ) ਉਥੇ ਪਹਿਲੇ ਬਲਰਾਇਸਾਹਿਬਜੀ ਪਿਛੇ ਬੜਕੂ ਸਾਹਿਬਜੀਕੋ ਬਿ੦ਸੰ੦ ੧੬੮੧ ਸ੍ਰਾਵਣ ਸੁਦੀ ੩ ਕੋਇਕਿ ਦਿਨ ਚੇਲਾ ਕੀਤਾ ਕਵਿ ਸੰਤੋਖਸਿੰਘ ਐਸੇ ਪ੍ਰਤਾਪਵਾਂਨ ਯੋਗੀ ਰਾਜ ਗੁਰੂਨਾਨਕਦੇਵਜੀਦੇ ਪੁੱਤ੍ਰ ਬਾਬੇ ਸ੍ਰੀਚੰਦਜੀਨੂੰ ਬੰਦ ਨਾਂ ਕਰਦਾ ਹੈ॥

ਨੋਟ – ਜਿਨਾਂ ਉਦਾਸੀਨਾਂ ਚਾਰਯ ਬਾਬੇ ਸ੍ਰੀਚੰਦਜੀਨੂੰ ਪ੍ਰਸਿੱਧ ਕਰਾਮਾਤੀ ਯੋਗੀ ਰਾਜ ਅਤੇ ਤਪਦੇ ਘਰ ਜਾਂਨਕੇਸੰਬੂਹ ਗੁਰੂਸਾਹਿਬਾਂਨ ਪੂਜਾਸਤਕਾਰ ਔਰ ਭੇਟਾ ਕਰਦੇ ਰਹੇ ਹਨ ਓਹਨਾਂ ਗੁਰੂਸਾਹਿਬਾਂਨਦੇ ਸਿੱਖ ਹੋਨਦੀ ਡੀਂਗਮਾਰ ਨੇਂ ਵਾਲੇ ਅੱਜ ਕਲਦੇ ਨਵੇਂਸਿੰਘ ਉਸ ਯੋਗੀਰਾਜ ਅਤੇ ੳਸਦੇ ਪਿਆਰੇ ਭੇਖਦੀ ਨਿੰਦਜਾ ਕਰਕੇ ਪਾਪਦੇਭਾਗੀ ਬਨਰਹੇ ਹਨ , ਨਿੰਦਜਾਹੀ ਨਹੀ ਬਲਕਿ ਉਸਨੂੰ ਨੇਸਤੋ ਨਾਬੂਦ ਕਰਨਲਈ ਅਪਨੀ ਪੂਰੀਤਾਕਤ ਖਰਚ ਕਰਰਹੇਹਨ। ਏਹ ਸਭ ਚਰਿੱਤ੍ਰ ਕਰਕੇ ਅੰਤਨੂੰ ਮਹਾਂਰਾਜਜੀ ਉਦਾਸੀਨ ਮੱਤਦਾ ਪੁਨਰਉਧਾਰ ਕਰਕੇ ਅਤੇ ਉਦਾਸੀਨ ਮੱਤਦੇ ਵਿਸਤਾਰ ਦਾ ਭਾਰ ਬਾਬੇ ਗੁਰਦਿੱਤੇਜੀਦੇ ਸਿਰਪਰਰੱਖਕੇ ਬਿ੦ਸੰ੦ ੧੬੯੨ ਮਾਸਪੋਹ ਤਿੱਥਪੰਚਮੀ ਕ੍ਰਿਸ਼ਨ ਪੱਖ ਮੰਗਲਵਾਰ ਨੂੰ* ਆਪ ਚੰਬੇਨੱਗਰਦੀ ਓਰ ਸਿਧਾਰੇ ਡਗਰਮੇਂ ਐਰਾਵਤੀ ਨਦੀ ਦੇ ਕਿਨਾਰੇ ਪਹੁੰਚਦੇ ਹੋਏ ਬਹੁਤਰਾਤ੍ਰੀ ਬਿਤੀਤ ਹੋਗਈ। ਕੇਵਟ ( ਮਲਾਹ ) ਆਲਸ ਸੇ ਨੌਕਾ ਨਹੀ ਲਿਆਇਆ ਔਰ ਪਏ ਪਏ ਕਿਹਾ ਕਿ ਗੁਰੂਨਾਨਕਸਾਹਿਬ ਤਾਂ ਸੁਣਦੇ

* ਲਖਮੀ ਬਿਲਾਸ ਪਤ੍ਰੇ ੫੦੦

ਹਾਂ ਕਿ ਸਮੁੰਦ੍ਰ ਲੰਘ ਗਏਸੀ ਕੀ ਓਹਨਾਂਦੇ ਪੁੱਤ੍ਰ ਨਦੀ ਤੋਂ ਪਾਰ ਜਾਣਦੀ ਸਮਰਥ ਨਹੀ ਰਖਦੇ ਕੇਵਟਦੇ ਏਹ ਨਿਠੁਰਤਾ ਭਰੇ ਬਚਨ ਸੁਣਕੇ ਆਪ ਪ੍ਰਸੰਨਤਾ ਸਹਿਤ ਇੱਕ ਪਾਖਾਣ ( ਸਿਲਾ ) ਪਰ ਜੋ ਕਿਨਾਰੇ ਪਾਣੀਮੇਂ ਪਈਸੀ ਜਾਬੈਠੇ ਔਰ ਓਹ ਆਪ ਦੀ ਸ਼ਕਤੀਸੇ ਬਹਤੀ ਹੋਈ ਦੂਸਰੇ ਕਿਨਾਰੇ ਪਾਰ ਜਾ ਲੱਗੀ। ਚੰਬੇਸੇ ਫਿਰ ਆਪਦਾ ਕੋਈ ਪਤਾ ਨਹੀਂ ਲਗਦਾ ਕੇ ਆਪ ਕਿਥੇ ਪਧਾਰੇ ਇਸਥੀ ਆਪਦੇ ਪ੍ਰਲੋਕ ਗਮਨਦਾ ਏਹੀ ਦਿਨ ਨਿਸਚਿਤ ਹੋਇਆ ਹੈ ॥

ਦੋਹਾ – ਵਿਸ਼ਨਰੂਪ ਨਾਨਕਗੁਰੂ ਸ਼ਿਵਸਰੂਪ ਸ੍ਰੀਚੰਦ।
ਏਕ ਰੂਪਕਰ ਜੋ ਭਜੇ ਲਹੇ ਪਰਮਆਨੰਦ ॥

## ॥ ਇਤੀ ਪੰਚਮੋ ਅਧਜਾਇ ਸੰਪੂਰਣੰ ॥



੧ ਓ ਸ੍ਰੀਸਤਿਨਾਮ ਹਰੇ।

# ਉਦਾਸੀਨ ਭੇਖ ਉੱਤੇ ਆਪੱਤੀਦਾ ਕਾਰਨ

## ( ਛਠਵਾਂ ਅਧ੍ਯਾਇ )




ਸ ਵਿੱਚ ਕੁਝ ਸ਼ੱਕ ਦੀ ਗੁੰਜਾਇਸ਼ ਨਹੀਂ ਕਿ ਉਦਾਸੀ ਭੇਖ ਦੀ ਉੱਚਤਾਈ ਅਤੇ ਮਹਾਨਤਾ ਭਾਰਤਵਰਸ਼ਦੀ ਗਲੀ ੨ ਔਰ ਕੂਚਾ ੨ ਦੇ ਅੰਦ੍ਰ ਫੈਲਰਹੀਸੀ, ਬਡੇਬਡੇ ਰਾਜੇ ਮਹਾਂਰਾਜੇਰਿਖੀ ਮੁਨੀ ਵਿਦ੍ਵਾਂਨ ਫਿਲਾਸਫਰ ਇਸ ਸਰਬੋਤਮ ਭੇਖਦੀਸ਼ਰਨ ਗ੍ਰਹਿਨ ਕਰਕੇ ਹੀ ਅਪਨੇਂ ਜੀਵਨ ਨੂੰ ਸੁਫਲ ਸਮਝਦੇ ਸਨ ? ਇਸ ਆਦਿ ਮੱਤਦੀ ਵਿਸ਼ੇਸ਼ਤਾ ਦਾ ਵਰਨਨ ਸ਼ਾਸ਼ਤ੍ਰਾਂ ਵਿੱਚ ਇਸਪ੍ਰਕਾਰ ਅਉਂਦਾ ਹੈ।

ਦੇਖੋ ਪਦਮਪੁਰਾਣ ਸ੍ਰਿਸਟੀ ਖੰਡ ਅਧ੍ਯਾਇ ੧੧

ਨਾਰਦੋਵਾਚ – ਕੇਨਗਛੰਤੀ ਨਰਕੰ ਪਾਪਿਸ੍ਰੰ ਲੋਕ ਗ੍ਰਹਿਣੰ।

ਅਰਥਾਤ– ਕੌਨ ਪੁਰਸ਼ ਨਰਕਾਂ ਨੂੰ ਨਹੀ ਜਾਂਦਾ ਜੋ ਪਾਪਦੇ ਯੁਕਤ ਔਰ ਲੋਗ ਗ੍ਰਸਤਹੈ।

ਯਮਉਵਾਚ – ਉਦਾਸੀਨਾਂ ਨ ਗਛੰਤੀ ਸ੍ਵਾਮਯਰਥੇਚ ਹਤਾਨਰਾ।

ਨ ਗਛੰਤੀ ਅੰਨ ਦਾਤਾਰ: ਸਰਬ ਭੂਤ ਹਿਤੇਰਤਾਃ।

ਅਰਥਾਤ– ਉੱਤਰ ਵਿੱਚ ਯਮਰਾਜਜੀ ਕਹਿੰਦੇ ਹਨ ਕਿ ਹੇ ਨਾਰਦ ਉਦਾਸੀ ਔਰ ਜੋ ਪੁਰਸ਼ ਅਪਨੇਂ ਸ੍ਵਾਮੀ ਦੇਹਿਤ ਦੇ ਲਈ ਸ਼ਰੀਰ ਨੂੰ ਤਿਆਗ ਗਿਆ ਹੈ। ਅੰਨਦਾ ਦਾਤਾ ਔਰ ਜਿਸਦਾ ਪ੍ਰਾਣੀ ਮਾਤ ਵਿਖੇ ਹਿਤ ਹੈ ਇਤਨੇਂ ਪੁਰਸ਼ ਨਰਕਾਂ ਨੂੰ ਨਹੀ ਜਾਂਦੇ।

ਮਹਾਂ ਨਿਰਵਾਣ ਤੰਤ੍ਰ ਅਸ੍ਰਮ ਉਲਾਸ ਵਿੱਚ ਗ੍ਰਿਸਥੀਆਂ ਨੂੰ ਉਦਾਸੀਆਂਦੀ ਪਾਲਨਾਂ ਕਰਨੀ ਇਸਪ੍ਰਕਾਰ ਲਿਖੀ ਹੈ। ਯਥਾ –

ਅਭ੍ਯਾਗਤਾਨ ਉਦਾਸੀ ਨਾਨ ਗ੍ਰਹਸਥ: ਪਰੀ ਪਾਲੀਏਤ।

ਗ੍ਰਹਸਥੇ ਭਜ:- ਸ਼ਿਵੀ ਨੋਕਤੰ ਉਦਾਸ਼ੀਨ ਪ੍ਰਪਾਲਕੰ ॥

ਅਰਥਾਤ — ਅਭਾਯਗਤ ਉਦਾਸੀਆਂ ਦੀ ਗ੍ਰਿਸਥੀਆਂ ਨੂੰ ਪਾਲਨਾਂ ਕਰਨੀ ਚਾਹੀਦੀ ਹੈ । ਸ਼ਿਵਜੀ ਮਹਾਂਰਾਜ ਨੇਂ ਗ੍ਰਿਸਥੀਆਂ ਨੂੰ ਉਦਾਸੀਆਂ ਦੀ ਪਾਲਨਾ ਲਈ ਕਿਹਾ ਹੈ ॥

## ਉਦਾਸੀ ਭੇਖ ਸੰਬੰਧੀ ਅੰਨਯ ਸ਼ਾਸ੍ਤ੍ਰ ਅਤੇ ਲੋਗਾਂਦੀਆਂ ਸੰਮਤੀਆ

ਅਸੀਂ ਇਸਗੱਲ ਨੂੰ ਪਿਛਲੇ ਅਧਿਆਵਾਂ ਵਿੱਚ ਭਲੀ ਪ੍ਰਕਾਰ ਸਿੱਧ ਕਰ ਆਏ ਹਾਂ ਕਿ ਉਦਾਸੀਮੱਤ ਆਦੀ ਔਰ ਬ੍ਰਹਮਾਂ ਜੀਦੇ ਪੁਤ੍ਰਾਂ ਸਨਕਾਦਕਾਂ ਦਾ ਚਲਾਯਾ ਹੋਯਾ ਮੱਤ ਹੈ । ਇਸਦਾ ਧਰਮ ਸਨਾਤਨ ਹਿੰਦੂ ਧਰਮਤੇ ਇਸਦਾ ਮੂਲ ਮੰਤ੍ਰ ਸੱਤਨਾਮ ਹੈ । ਜੋ ਭੂਲਵਸ਼ ਉਦਾਸੀਆਂ ਨੂੰ ਸਿੱਖ ਧਰਮਦੀ ਸ਼ਾਖਾ ਮੰਨਦੇਹਨ ਓਹ ਗਲਤੀਪਰ ਹਨ । ਉਦਾਸੀਮੱਤ ਜੋ ਆਦੀ ਹੈ ਇਸਦਾ ਕੁਝ ਲੋਪ ਹੋਜਾਨੇਂ ਸੇ ਸ੍ਰੀ ਗੁਰੂ ਨਾਨਕ ਦੇ ਵਜੀ ਗੁਰੂ ਸੰਤਰੇਣ ਜੀਕੇ ਸ਼ਿਸ਼ਯ ਹੋਕਰ ਉਦਾਸੀ ਸੰਪ੍ਰਦਾ ਵਿਚ ਰਹਿਕਰ ਸੰਸਾਰ ਕੋ ਤਾਰਿਆ । ਗੁਰੂ ਸੰਤਰੇਣ ਧਾਰੇ ਵਿਚ ਆਦਿ ਪਾਤਸ਼ਾਹੀ ਦੇ ਪ੍ਰਮਾਣ –

ਆਸਾ ਮਹਲਾ ੧ – ਗੁਰਮੁਖਿ ਗਿਆਨੁ ਧਿਆਨੁ ਮਨਿਮਾਨੁ । ਬੂਡਤ ਜਗੁ ਦੇਖਿਆ ਤਉ ਡਰਿਭਾਗੇ । ਸਤਿਗੁਰ ਰਾਖੇ ਸੇ ਵਡਿ ਭਾਗੇ । ਨਾਨਕ ਗੁਰ (ਸੰਤਰੇਣ) ਕੀ ਚਰਣੀ ਲਾਗੇ । ੮ । ੬ ।

ਆਸਾ ਮਹਲਾ ੧ ਇਕਤੁਕੀ – ਗੁਰ ਸੇਵੈ ਸੋ ਠਾਕੁਰ ਜਾਨੈ । ਦੂਖੁ ਮਿਟੈ ਸਚੁ ਸਬਦਿ ਪਛਾਨੈ । ਰਾਮ ਜਪਹੁ ਮੇਰੀ ਸਖੀ ਸਖੈਨੀ । ਸਤਿਗੁਰ ਸੇਵਿ ਦੇਖਹੁ ਪ੍ਰਭੁ ਨੈਨੀ । ੮ – ੧੦ ।

ਨੋਟੁ -- ਗੁਰੂ ਦੇਹ ਧਾਰੀਕੇ ਸੇਵਨਸੇਂ ਠਾਕੁਰ ਮਿਲਦਾ ਹੈ ।

ਆਸਾ ਮਹਲਾ ੧ । ਰੂੜੋ ਠਾਕੁਰ ਮਾਹਰੋ ਰੂੜੀ ਗੁਰ ਬਾਣੀ । ਵਡੈ ਭਾਗਿ ਸਤਿਗੁਰ ( ਸੰਤਰੈਣ ) ਮਿਲੈ ਪਾਈਐ ਪਦੁ ਨਿਰਬਾਣੀ । ੮ । ੧੯ ।

ਆਸਾ ਮਹਲਾ ੧ । ਸਤਿਗੁਰ ਸਾਧੁਨ ਸੇਵਿਆ ਹਰਿ ਭਗਤਿ ਨ ਭਾਈ ।੧। ਜਨਮ ਮਰਣ ਦੁਖ ਮੇਟਿਆ ਜਪਿ ਨਾਮੁ ਮੁਰਾਰੇ । ਨਾਨਕ ਨਾਮੁ ਨ ਵੀਸਰੈ ਪੂਰਾ ਗੁਰ ( ਸੰਤਰੈਣ ) ਤਾਰੇ । ੮ -- ੨੨ ।

ਸ੍ਰੀ ਗੁਰੂਨਾਨਕਦੇਵਜੀ ਤਥਾ ਓਹਨਾਂਦੇ ਸੁਯੋਗ ਪੁੱਤ੍ਰ ਬਾਬਾ ਸ੍ਰੀਚੰਦਜੀ ਮਹਾਂਰਾਜ ਨੇਂ ਸਰਬ ਭੇਖਾਂ ਵਿਚੋਂ ਸਰਬੋਤਮ ਭੇਖ ਜਾਂਨਕੇ ਇਸਨੂੰ ਧਾਰਣ ਕਰਕੇ ਦੂਵਾਰਾਪਰ

ਚਲਤ ਕੀਤਾ ਜਿਨਾਂਦਾ ਉਦਾਸੀ ਭੇਖ ਬੜਾ ਕ੍ਰਿਤਗਜਹੈ ਤੇ ਅਪਨੇ ਗੁਰੂ ਅਤੇ ਆਚਾਰਯ ਮੰਨਦਾ ਹੈ ਅਤੇ ਅਨਯ ਗੁਰੂਭੀ ਇਸਦੇ ਪੈਰੋਂ ਰਹੇ। ਇਸਲਈ ਗੁਰੂਮਤਦੇ ਸਾਥ ਉਦਾਸੀਭੇਖਦਾ ਗੂੜ੍ਹ ਸੰਬੰਧ ਹੈ ਪਰੰਤੂ ਉਦਾਸੀ ਸਿਖ ਨਹੀਂ। ਬਾਵਾ ਸੰਤਰੇਣਜੀ ਗੁਰੂਨਾਨਕਦੇਵਜੀ ਦਸਮ ਗੁਰੋ ਪਾਤਸਾਹੀ ਤਕ ਉਦਾਸੀਹਨ ਸਿਖ ਨਹੀਂ ਤੋ ਇਨੋਕੇ ਪ੍ਰੰਪਰਾ ਚੇਲੇ ਪੈਰੋਕਾਰ ਚਲਨ ਹਾਰੇ ਸਿਖ ਕੈਸੈ ਹੋ ਸਕਤੇ ਹੈਂ।

ਸ੍ਰੀ ਗੁਰੂ ਨਾਨਕਦੇਵ ਉਦਾਸੀ ਜੀਨੇਂ ਭਾਈ ਲਾਲੋ ਝੰਡਾ ਬਾਢੀ ਸਾਲ ਸਰਾਇ ਸਿਵ ਨਾਭ ਮਧੁਰਬੈਨ ਇਤਯਾਦਿਕੋਂ ਕੋਭੀ ਗਦੀ ਉਪਦੇਸ ਕਰਣ ਦੀ ਦਿਤੀ ਸੀ ਪ੍ਰੰਤੂ ਗੁਰੂ ਨਹੀਂਥੇ ਗੁਰੂ ਉਦਾਸੀ ਹੀ ਹੈਨ ਜੋ ਉਸ ਵਖਤਕੇ ਉਦਾਸੀ ਰਾਜੇ ਥੇ ਸੋ ਉਸ ਵਖਤਕੇ ਪਾਤਸ਼ਾਹੀਆਂ ਪੰਜਾਬ ਮੇਂ ਕਹਿਲਾ ਦੀ ਸੀ ਅਨੰਦਪੁਰ ਸਾਹਿਬ ਮੇਂ ਸੇਲੀ ਟੋਪੀ ਗੁਰੂ ਨਾਨਕ ਜੀਦੀ ਪ੍ਰੰ ਪ੍ਰਾਦਿ ਤੀ ਹੁਈ ਗੁਰੂ ਗੋਬਿੰਦ ( ਸਿੰਘ ) ਦਾਸ ਜੀਦੇ ਵਖਤਦੀ ਪਹਿਰੀ ਹੁਈ ਹੁਨਤਾਂਈ ਰਖੀ ਹੁਈ ਹੈ ਉਸਕੀ ਪੂਜਾ ਹੋਤੀ ਹੈ ਅਤੇ ਦਰਸੰਨ ਵੈਸਾਖੀ ਤੇ ਹੁੰਦੇ ਹਨ ਔਰ ਇਨੋਂਕੇ ਸ਼ਿਸ਼ਯ ( ਚੇਲੇ) ਆਦਿਕਭੀ ਉਦਾਸੀ ਕਹਿਲਾਤੇ ਹੈਨ ਸਿਖ ਨਹੀਂ ਕਹਿਲਾਤੇ ਇਨ ਦਸਮ ਗੁਰੂਜੀ ਕੋਭੀ ਉਦਾਸੀ ਸੰਤਜਾਨ ਕਰਕੇ ਸਾਧੂ ਦਾਦੂ ਜੀਨੇਂ ਇਨੋਕੋ ਨੌਤਾ ਦੀਆ ਥਾ ਯਹ ਪਾਤਸਾਹੀਯੇਂ ਸਿਖਨਹੀਂ ਕਹਿਲਾਤੇ ਥੇ ਗੁਰੂ ਨਾਨਕਦੇਵ ਜੀਕੀ ਗਦੀਤੇ ਬੈਠਨਤੇ ਗੁਰੂ ਉਦਾਸੀ ਕਹਿਲਾਦੇ ਸੀ।

ਗਯਾਨੀ ਗਯਾਨ ਸਿੰਘ ਜੀ ਵੀ ਅਪਨੇਂ ਤਵਾਰੀਖ ਵਿਚ ਦਸਮਜੀਨੂੰ ਕਈ ਜਗਹ ਪੀਰ ਫਕੀਰ ਦਸਦੇ ਹਨ ਚੌਥੀਵਾਰ ਛਪੇ ਪਤ੍ਰੇ ੧੦੧੪ ਸੂਮੇਨੂੰ ਆਖਿਆ ਪੀਰ ਫਕੀਰਦਾ ਅੰਤਰਾ ਨਹੀਂ ਲੈਣਾਂ ਐਸਾ ਗੁਰੂਜੀਨੇਂ ਕਹਿਆ ਅਤੇ ੧੪੬੭ ਪਤ੍ਰੇ ਵਿਚ ਫਕੀਰੀ ਵਿਚਹੀ ਚਰਨ ਪਾਹੁਲਦੇ ਸਤਿਨਾਮਦਾ ਉਪਦੇਸ ਕਰਦੇ ਸੀ ਅਤੇ ੧੪੮੭ ਪਤ੍ਰੇ ਵਿਚ ਗੁਰੂ ਦਸਮ ਜੀਨੂੰ ਭੀਮਚੰਦਦੇਵ ਜੀਨੇਂ "ਪੀਰ ਫਕੀਰ ਆਖਿਕੇ ਦਰਵਾਜਾ ਸਦਾ ਖੁਲਾਹੈ ਐਸਾ ਅਖਿਆਹੈ ਅਤੇ ੧੫੮੧ ਪਤ੍ਰੇ ਵਿਚ ਪੀਰ ਫਕੀਰ ਨੂੰ ਨਿਵਚਲ ਨਾਂਹੀਂ ਚੰਗਾ ਹੈ ਭੀਮਚੰਦ ਬਿਲਾਸਪੁਰੀਆ ( ਕਹਿਲੂਰੀ ) ਰਾਜੇ ਨੇਂ ਆਖਕੇ ਨਿਵਚਲਨ ਲਗੇ ਉਨਾਨੂੰ ਰਾਜੇ ਜੋਗੀ ਆਖਿਆ ਅਤੇ ਪਤ੍ਰੇ ੧੬੦੯ ਗੁਰੂਨਾਨਕਜੀ ਉਦਾਸੀਦਾ ਗਦੀ ਨਸੀਨ ਦਸਮਜੀ ਨੂੰ ਦਸਿਆਹੈ ਅਤੇ ਪਤ੍ਰੇ ੧੬੨੩ ਮੇਂ ਰੁਅਤਮਖਾ ਨੇਂ ਮੁਅਜਮਖਾਂਨੇ ਵੀ ਦਸਮ ਜੀਨੂੰ ਸਚਾ ਪੀਰ ਫਕੀਰ ਆਖਿਆ ਹੈ ਅਤੇ ੧੬੭੨-੭੩ ਪਤ੍ਰੇ ਪਹਾੜੀ ਰਾਜੇਓ ਆਖਿਆ

ਪੀਰਾਂ ਫਕੀਰਾਂ ਦਾ ਕਿਸੇਂਨੇਂ ਕੁਛ ਬਿਗਾੜ ਨਹੀਂ ਦੇਣਾਂ ਗੁਰੂਜੀਨੂੰ ਆਖਿਆ ਆਪ ਤਾਂ ਪੀਰ ਫਕੀਰ ਹੋ ਅਤੇ ੧੭੬੮ ਪਤ੍ਰੇ ਗੁਰੂਜੀ ਉਦਾਸੀ ਹੋਨਕਰ ਇਨਾਂਕੋਲ ਉਦਾਸੀ ਸਾਧੂ ਰਹਿਤੇਭੀ ਥੇ ਅਤੇ ੧੮੪੫ ਪਤ੍ਰੇ ਗੁਰੂ ਨਾਨਕ ਫਕੀਰਜੀਦੇ ੯ ਪਾਤਸਾਹੀ ਗੁਰੂਤੇਗਬਹਾਦਰ ਗਦੀਨਸ਼ੀਨਦੇ ਬੈਠਨਵਾਲੇਹਨ ਆਖਿਆਅਤੇ ੧੮੯੦ ਪਤ੍ਰੇ ਤੁਰਕਾਨੇਂ ਅਪਨੀਂ ਫੌਜਨੂੰ ਆਖਿਆ ਕਿ ਇਕ ਗੁਰੂ ਫਕੀਰ ਅਜਤਕ ਫਤੇ ਨਹੀਂ ਹੋਇਆ ਅਤੇ ੧੯੦੪ ਪਤ੍ਰੇ ਗੁਰੂਜੀਨੇਂ ਅਪਨੇਂ ਆਪਨੂੰ ਪੀਰ ਫਕੀਰ ਮੀਰ ਦਸਿਆਹੈ ਅਤੇ ੧੯੫੮ ਪਤ੍ਰੇ ਗੁਰੂਜੀਨੂੰ ਕੁਲ ਲੋਕੀ ਪੀਰ ਫਕੀਰ ਆਖਦੇਸੀ ਇਸੀਥੀਂ ਸਰਾਫ ਸੂੰ ਡਰਦੇਸੀ ਅਤੇ ੧੯੮੬ ਪਤ੍ਰੇ ਗੁਰੂ ਜੀਨੂੰ ਰਾਮੇ ਆਣੇ ਆਦਿ ਆਖਿਆ ਤੁਸੀਂ ਸੰਤ ਬਣੇਂ ਰਹੋ ਹਾਕਮਾਂ ਨਾਲ ਸੁਲਹ ਕਰ ਲੇਵੋ ਅਤੇ ੨੦੬੧ ਪਤ੍ਰੇ ਗੁਰੂ ਤੇਗਬਹਾਦਰ ਸਚੇ ਪੀਰ ਫਕੀਰ ਮਾਰ ਸੁਟੇ ਤੁਸਾਂ ਨਾਲਕੀ ਸੁਖ (ਮੁਸਲਾ) ਗੁਜਾਰੇਗਾ ਅਤੇ ੨੦੮੨ ਪਤ੍ਰੇ ਰਾਣੇ ਮਰਾਠਾ ਰਾਜੇਨੇਂ ਹਿੰਦੂ ਸਾਧੂ ਉਦਾਸੀ ਜਾਨ ਦਰਸਨ ਕਰਨੇ ਅਤੇ ਭੇਟਾ ਧਰ ਮਥਾ ਟੇਕਿਆ ਅਤੇ ੨੦੮੩ ਪਤ੍ਰੇ ਵਕੀਲਭੀ ਸੰਤਜਾਨ ਚਰਨਪਕੜੇ ਅਤੇ ੨੦੯੫ ਪਤ੍ਰੇ ਬਹਾਦੁਰ ਸ਼ਾਹਨੇਂ ਆਗਰੇ ਵਿਚ ਗੁਰੂ ਜੀਨੂੰ ਸੰਤਜਾਨ ਦਰਸੰਨ ਕਰਨੇ ਆਯਾ ਗਯਾਰਾ ਸੌ ਮੁਹਰ ਮਥਾ ਟੇਕਿਆ ਅਤੇ ਚਰਣ ਚੁਮੇਂ ਅਤੇ ੨੦੯੯ ਪਤ੍ਰੇ ਵਿਚ ਬਹਾਦੁਰ ਸਾਹ ਅਗੇ ਅਪਨੇਂਆਪਨੂੰ ਪੀਰ ਫਕੀਰ ਆਖਿਆ ਅਤੇ ੨੧੦੭ ਨਵਾਬਖਾਨ ਖਾਨੇਂ ਸੰਤਜਾਂਨ ਦਰਸੰਨ ਕਰਣਦੀ ਇੱਛਾ ਕੀਤੀ ਗੁਰੂਜੀਨੇਂ ਗਯਾਨ ਉਪਦੇਸ ਦਿਤਾ ਅਤੇ ੨੧੦੯ ਪਤ੍ਰੇ ਦਸਮ ਜੀਕੋ ਪੀਰਫਕੀਰ ਸਮੁਝਕੇ ਲੋਕੀ ਪ੍ਰਤਾਵਾ ਲੇਨੇ ਲਗਪਏ ਗੁਰੂਜੀਦੀ ਕਰਾਮਾਤ ਜਮੁਨਾਂ ਕਿਨਾਰੇ ਲੋਕੀ ਦੇਖੀ ਅਤੇ ੨੧੧੦ਪਤ੍ਰੇ ਮੁਹੰਮਦ ਉਮਰਾ ਖਾਂਨੇਂ ਪੀਰ ਫਕੀਰ ਸਭਦੇ ਪੂਜਨੇਂ ਜੋਗ ਪੀਰਜਾਨ ਆਪ ਗੁਰੂ ਨਾਨਕ ਜੀਦੀ ਗਦੀ ਤੇ ਆਪ ਹੀ ਫਕੀਰ ਕਹਿ ਪਖਪਾਤ ਬਿਨਾਂ ਸੁਵਾਲ ਪੂਛਨੇ ਲਗਾ ੨੧੧੧ਪਤ੍ਰੇ ਪੀਰ ਫਕੀਰਆਪਸਭਦੇ ਆਖਕੇਗਯਾ ਅਤੇ ੨੧੨੪ ਪਤ੍ਰੇ ਬਹਾਦੁਰ ਸਾਹ ਗੁਰੂਜੀ ਪਾਸ ਅਸਰਫੀਆਂ ਧਰਮਥਾਟੇਕ ਬੈਠ ਗਯਾ ਪੀਰਜੀ (ਫਕੀਰਜੀ) ਕਹਿੰਦਾਸੀਂ(੨੧੫੦ ਪਤ੍ਰੇ ਵਿਚ)ਫਿਰਭੀ ਜਦ ੨ ਮਿਲਦਾਗੁਰੂਜੀਨੂੰ ਫਕੀਰਜਾਨਪੀਰ ਕਹਿੰਦਾਸੀ ਅਤੇ ਫਕੀਰ ਜੀਸੇਂ ਸਿਰੋਪਾਉ ਲੈਕੇ ਮਥਾ ਟੇਕ ਲੜਾਈ ਫਤੇਦੀ ਆਸੀਰ ਵਾਦ ਪਾਇ ਲੜਾਈ ਵਲਗਯਾ। ੨੧੪੭ ਪਤ੍ਰੇਬੰਦਾਭੀ ਉਦਾਸੀ ਬਾਬੇਆਂਦਾ ਚੇਲਾਗੁਰੂ ਦਸਮਜੀਦਾ ਹੋਨ ਕਰਕੇ ਬੰਦਾਭੀ ਬਾਬਾ ਬੰਦਾ ਕਹਿਲਾਉਦਾਸੀ ਅਤੇ ਗੁਰੂ ਜੀਂਨੂੰ

ਪੰਜਾਬ ਸੇਂ ਅਪਨੇਂ ਆਦਿਮੀਂ ਹਥੋਂ ਡੰਡੌਤ ਕਹਿਲਾਕੇ ਭੇਜੀਸੀ ਨਕਿ ਫਤੇ ਕਹਿਲਾ ਭੇਜੀ ਸੀ* ੨੧੫੨ ਪਤ੍ਰੂ ਗੁਲਖਾਂਕੀ ਮਾਤਾਨੇਂਵੀ ਦਸਮਜੀਕੋ ਪੀਰ ਸੰਤਜਾਨ ਕੇਤੇ ਅਪਨੇਂ ਪੁਤ੍ਰਾਂਨੂੰ ਬੁਰਾ ਕਰਨਤੋ ਵਰ ਜਦੀ ਰਹਿੰਦੀ ਸੀ । ਗੁਰੂ ਮਤਦੇ ਸਾਥ ਉਦਾਸੀ ਭੇਖਦਾ ਗੁਰੂ ਸੰਬੰਧਹੈ ਪ੍ਰੰਤੂ ਉਦਾਸੀ ਸਿਖ ਨਹੀਂ ਔਰੁ ਸਿਖ ਉਦਾਸੀ ਨਹੀਂ ॥

ਗੁਰੋਂਕੇ ਉਦਾਸੀ ਹੋਨਦੇ ਕਾਰਨ ਹੀ ਅਬ ਚਲਨਗਰਮੇਂ ਕਾਤਕ ਸੁਦੀ ੫ ਬਿ੦ ਸੰ੦ ੧੭੬੫ ਵਿਚ ਸਮਾਧੀ ਪਰਿ ਗੋਪਾਲਦਾਸਜੀ ਉਦਾਸੀ ਸਾਧੂ ਰਹੇ ਬਾਦ ਇਨਾਂ ਦਾ ਚੇਲਾ ਹਰਸਰਨਦਾਸਜੀ ਉਸ ਸਥਾਨਦੇ ਮਾਲਿਕ ਰਹੇ ਬਿ੦ ਸੰ੦ ੧੮੨੭ ਭਾਦ੍ਰੋਂ ਸੁਦੀ ੭ ਤਕ ਰਹੇ ਬਾਂਦ ਵਿਚ ਉਸਜਗਾਤੇ ਸ਼ਿੰਘਾਨੇਂ ਜੋਰ ਪਾਇ ਲਿਆ ਇਸ ਦੀ ਸਬੂਤ ਵਾਸ੍ਤੇ ਪੰਥ ਪ੍ਰਕਾਸ਼ ਗਜਾਨੀ ਗਜਾਨਸਿੰਘ ਕ੍ਰਿਤ ਮਤਵਾਚਸਮੈਂ ਨੂਰ ਦੂਜੇ ਵਾਰ ਸ੍ਰੀ ਅੰਮ੍ਰਿਤਸਰਮੇਂ ਬਿ੦ਸੰ੦ ੧੯੪੬ ਮੇਂ ਛਪੇ ਸਫੇ ੨੮੮ ਵਿਚ ਪੰਗਤੀ ੯ਸੇਂ ੧੯ ਤਕ ਇਉਂ ਲਿਖਜਾ ਹੈ ॥

ਤਿਸਪਾਸ ਸਾਧੂ ਥਾ ਉਦਾਸੀ ਨਾਮ ਦਾਸਗੁਪਾਲਜੀ॥ ਫਿਰ ਕਰਤ ਸੇਵਾ ਸੋ ਰਹਿ ਯੋ ਧਰ ਪ੍ਰੇਮ ਬਹੁਤੇ ਸਾਲਸੀ॥ ਪੁਨਰਹਯੋ ਚੇਲਾ ਤਾਂਹਿਕਾ ਹਰਸਰਨ ਟਹਲ ਕਮਾਵਤੋ॥ ਜਬ ਭਯੋਚੰਦੂਲਾਲ ਹੈਦਰਾਵਾਦ ਗੁਰੂ ਸਿਖ ਭਾਵਤੋ । ਤਬ ਤਹਾਂ ਜਬ ਬਹੁਸਿੰਘ ਪਹੁੰਚੇ ਰਹੇ ਤਿਸਕੇ ਪਾਸ ਹੈ । ਉਨ ਸਾਧੁ ਤਾਂਇ ਉਠਾਇ ਸੇਵਾਸਿੰਘਨ ਸੌਂਪੀ ਖਾਸਹੈ॥

ਹਰ ਸਰਨਕਾਥਾ ਗੁਰੂ ਦਾਦਾ ਵਿਗਹੰਗੋਲੀ ਨਗਰ ਤੈ ।

ਜਿਸਤਈਂ ਥਾ ਗੁਰ ਦਰਸ ਦੀਨਾ ਲੋਪ ਕਰ ਤਨ ਮਗਰਤੈ ।

ਉਦਾਸੀਮੱਤ ਆਦੀ ਹੋਣਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਕਾ ਪ੍ਰਮਾਣ ਅਤੇ ਕੂਰਮ ਪੁਰਾਣ ਅਤੇ ਭਾਗਵਤ ਪੁਰਾਣ ਅਤੇ ਰਾਮਾਯਣ ਤੁਲਸੀਦੇ ਪ੍ਰਮਾਣ ।

ਗਉੜੀ । ਇਸਧਨ ਕਾਰਣਿ ਸਿਵ ਸਨਕਾਦਿਕ ਖੋਜਤ ਭਏ ਉਦਾਸੀ ।੪।੧।੭।੫੮।

ਉਦਾਸੀ ਅਨਾਦੀ ਹੋਨੈਮੇਂ ਅਤੇ ਸਾਧੂ ਸੰਤ ਦੋ ਤਰਹ ਦੇ ਉਦਾਸੀ ਹੋਨ ਵਿਚ ਪ੍ਰਮਾਣ ॥ ਸਲੋਕ ॥

ਓਪ ਕੂਰਵ੍ਾਣ ਕੋ ਗਯੋਯੋਨੈਸ਼੍ਠਿਕੋ ਮਰਣਾਂਤਿਕ: ॥

---

* ਬੰਦਾ ਜੀਵੀ ਬੈਸਨਵ ਸਾਧੂਸੇਂ ਗੁਰੂਦਸਮਜੀਦਾ ਚੇਲਾ ਬਨਨੇਂਕਰ ਸਿਖ ਨਹੀਂ ਬਨਿਆ ਅਤੇ ਨਾਂ ਸਿਖ ਤੇ ਸਿੰਘ ਕਹਿਲਾਂਉਦਾਸੀ ਅਪਨੇ ਬੰਦਈ ਨਾਮਦੇ ਸਿਖ ਬਨਉਂਦਾ ਰਹਿਆ ਸੀ ਇਸਥੀਵੀ ਸਬੂਤ ਹੈ ਬੰਦਾ ਜੀਵੀ ਉਦਾਸੀ ਥੇ ( ਸਾਧੂ ਸੇਂ ਸਾਧੂ ਬਨਸਕਦਾ ਹੈ ਸਾਧੂਸੇਂ ਸਿਖ ਗ੍ਰਿਹਸਥੀ ਨਹੀਂ ਬਨਸਕਦਾ )।

ਉਦਾਸੀਨ : ਸਾਧਕ ਸ਼੍ਚ ਗ੍ਰਹਸਥੋ ਦ੍ਵਿਵਿਧੋ ਭਵੇਤ ॥ ੭੮ ॥ ( ਸਾਧੂ-ਸੰਤ )
ਕੁਟੁੰਬ ਭਰਣਾਯਤ੍ਤ: – ਸਾਧਕੋਤ ਸੌ ਗ੍ਰਹੀ ਭਵੇਤ
ਰ੍ਰਿਣਾ ਨਿਤ੍ਰੀਣਯ ਪਾ ਕ੍ਰਤਯ ਤਯਕ ਤ੍ਵਾ ਭਾਰਯਾ ਧਨਾਦਿ ਕਮ੍ ॥ਸਲੋਕ ੭੯॥
ਏਕਾਕੀ ਯਸਤੁ ਵਿਚਰੇ ਦੁਦਾਸੀਨ : ਸਮੋਖਿਯਕ: ॥
ਤਪ ਸੁਪਜਤਿਯੋਤ ਰਣਯੋ ਯਜੇ ਦ੍ਵੇਵਾਨ ਜੁਹੋਤਿਚ ॥ ਸਲੋਕ ੮੦ ॥
(ਕੂਰਮ ਪੁਰਾਣ ਪੂਰਵਾ ਰਧ ਅਧਿਆਯ ੨)
ਉਦਾਸੀਨਾ ਵਯੰਨੂਨੰ ਨਸਤ੍ਰਯ ਪਤਯਾਰਥ ਕਾ ਮੁਕਾ : ॥
ਆਤਮ੍ ਲਬਧਯਾ ਆ ਸਮੁੈ ਪੂਰਣਾ ਗੇਹਯੋਰਜਯੋਤਿਰਕ੍ਰਿਯਾ: ੨੦ ਸਲੋਕ
(ਸ੍ਰੀਮਦ ਭਾਗਵਤ ਦਸਮ ਸਕੰਧ ਉਤ੍ਰਾਰਥ ਅਧਯਾਯ੬੦)

ਤੁਲਸੀਦਾਸਜੀ ਅਪਨੀ ਰਾਮਾਇਣ ਉਤ੍ਰਕਾਂਡ ਚੌਪਈ ੨੯ ਮੇਂ ਉਦਾਸੀ ਅਤੇ ਸੰਨਯਾਸੀਕੋ ਜੁਦਾ ੨ ਕਹਿਤੇ ਹੁਏ ਅਤੇ ਅਨਾਦੀ ਸਿਧਕਰਦੇ ਹੈਨ ।

ਕਹੁ ਕਹੁ ਸਰਿਤਾ ਤੀਰ ਉਦਾਸੀ । ਵਸਹਿ ਗਯਾਨ ਰਤ ਮੁਨਿ ਸੰਨਯਾਸੀ । ਇਤ ਯਾਦਿ ਅਨੇਕ ਪ੍ਰਮਾਣ ਹਨ । ਉਦਾਸੀਆਂਦੀ ਬਾਬਤ ਅੰਨਯ ਲੋਗਾਂਦੀਆਂ ਭੀ ਏਹੀ ਸੰਮਤੀਆਂ ਹਨ ।

ਅਸੀਂ ਅੰਨ ਲੋਗਾਂਦੀਆਂ ਸੰਮਤੀਆਂ ਲਿਖਨਤੋਂ ਪਹਿਲਾ ਇਤਨਾਂ ਲਿਖਦੇਨਾਂ ਵੀ ਉਚਿਤ ਸਮਝਦੇਹਾਂਕਿ ਅੱਜਕੱਲਦੇ ਨਵੀਨਅਕਾਲੀ ਤਰਾਂ ਤਰਾਂਦੀਆਂ ਚਾਲਾਂ ਚਲ ਰਹੇਹਨ ਕਿਤੇਤਾਂ ਅਪਨੀਂ ਲੋੜ ਅਨੁਸਾਰ ਉਦਾਸੀਆਂ ਨੂੰ ਸਿਖ ਕਹਿ ਰਹੇਹਨ ਅਤੇ ਕਿਤੇ ਕਿਹਿੰਦੇਹਨ ਉਦਾਸੀ ਸਿਖ ਨਹੀਂ । ਸੋ ਉਦਾਸੀਆਂਨੂੰ ਅਪਨੇਂ ਹਿੰਦੂ ਧਰਮਪਰ ਹੀ ਦ੍ਰਿੜ ਰਹਿੰਦਿਆਂ ਹੋਇਆ ਕਿਸੀ ਪ੍ਰਕਾਰ ਭੀ ਏਹਨਾਂ ਅਪਸ੍ਵਾਰਥੀ ਨਵੀਨਸਿੰਘਾਂ ਦੇ ਪੰਜਿਆਂ ਵਿੱਚ ਨਹੀਂ ਫਸਨਾਂ ਚਾਹੀਦਾ ਔਰ ਸੁਚੇਤ ਹੋਕੇ ਰਹਿਨਾਂ ਚਾਹੀਦਾ ਹੈ । ਦੇਖੀਏ ਉਦਾਸੀਆਂ ਦੀ ਬਾਬਤ ਯੂਰਪੀਯਨ ਅਫਸਰਕੀ ਲਿਖਦੇਹਨ ਕਿ ਉਦਾਸੀ ਸਿਖ ਨਹੀਂ ਬਲਕਿ ਹਿੰਦੂ ਸਾਧੂ ਹਨ ।

**Mr. Maclagen** describes Udasis thus. "They are almost always celebates, and are some times, though not usually congregated in monasteries. They are generally found wandering to, and from their sacred places, such as Amritsar, Dehra Nanak, Kartarpur, and the like. Their service consists of ringing of a bell, and blare of instrument, and chant-

ing of hymns and waving of lights before the Adigranth, and the picture of Baba Nanak."

**Mr. Ibbetson** says in his census report. "They (Udasis) again being founded before the time of Guru Gobind have for the most part returned themselves as Hindus. They are for the most part celebate, and the naked section of Udasis are always so. They practice Hindu rites, wear the Tilak or sect mark, and reject the Granth of Guru Gobind, but revere the Granth of Baba Nanak. They are hardly recognised as Sikhs. They are said to bear high character, and are sometimes collected in monasteries".

**Mr. Rose** writes "The Udasi tenets though largely tinctured with Hindu ascetisism found many proselytes among the descendants and followers of the orthodox Gurus".

ਅਨਵਾਦ - ਮਿਸਟਰ ਮੈਕ ਲੈਗਨ ਸਾਹਿਬ ਅਪਨੀਂ ਜਨ ਸੰਖਯਾਦੀ ਰਿਪੋਟ ਵਿੱਚ ਲਿਖਦੇਹਨ ਕਿ:–

ਉਦਾਸੀ ਹਮੇਸ਼ਾਂ ਭਜਨ ਬੰਦਗੀ ਵਿੱਚ ਲੱਗੇ ਰਹਿੰਦੇਹਨ ਕਦੀ ਕਦੀ (ਭੇਖਦੇ) ਸਥਾਨਾਂ ਵਿੱਚ ਔਰ ਵਿਸ਼ੇਸ਼ ਕਰਕੇ ਇੱਕ ਪਵਿੱਤ੍ਰ ਅਸਥਾਂਨ ਸੇ ਦੂਸਰੇ ਪਵਿਤ੍ਰ ਅਸ ਥਾਂਨ ਦੀ ਯਾਤ੍ਰਾ ਕਰਦੇ ਰਹਿੰਦੇ ਹਨ, ਜੈਸਾਕਿ ਅੰਮ੍ਰਿਤਸਰ ਡੇਰਾ (ਬਾਬਾ) ਨਾਨਕ ਕਰਤਾਰਪੁਰ ਵਗੈਰਾ ੨ ਔਰ ਓਹ ਆਦਿ ਗ੍ਰੰਥ ਨੂੰ ਪੂਜਦੇ ਹਨ ਔਰ ਨਰਸਿੰਗੇ ਵਜੌਂਦੇ ਹਨ ਔਰ ਬਾਬਾ ਨਾਨਕ ਦੇਵਜੀਦੀ ਤਸ਼ਵੀਰਦੇ ਅੱਗੇ ਘੰਟੀ ਵਜੌਂਦੇ ਰੋਸ਼ਨੀ ਹਲਉਂਦੇ (ਆਰਤੀ ਕਰਦੇ) ਔਰ ਮੰਤ੍ਰ (ਬਾਣੀ) ਪੜਦੇ ਹੋਏ ਪੂਜਾਕਰਦੇ ਰਹਿੰਦੇਹਨ।

(੨) ਮਿਸਟਰ ਐਬਿਟਸਨ ਆਪਨੀ ਮਰਦਮਸੁਮਾਰੀ ਦੀ ਰਿਪੋਟ ਵਿੱਚ ਲਿਖ ਦੇ ਹਨ ਕਿ, ਉਦਾਸੀ ਪੰਥ ਗੁਰੂਗੋਬਿੰਦਸਿੰਘਜੀਸੇ ਪਹਿਲੇ ਹੈ ਔਰ ਓਹ ਅਪਨੇਂ ਆਪਨੂੰ ਹਿੰਦੂ ਲਿਖਦੇ ਹਨ ਉਦਾਸੀ ਸਮਾਨ ਤਯਾਵਿਰਕਤ ਆਚਾਰਯ ਹੁੰਦੇਹਨ ਔਰ ਓਹ ਹਿੰਦੂਆਂਦੇਰਸਮੋਂ ਰਿਵਾਜਨੂੰ ਮੰਨਦੇਹਨ, ਤਿਲਕਲਗਉਂਦੇਹਨ, ਗੁਰੂਗੋਬਿੰਦ ਸਿੰਘਦੇ ਅਨੁਆਈਆਂ ਨੂੰ ਓਹ ਬਿਲਕੁਲ ਨਹੀਂ ਮੰਨਦੇ ਬਾਬਾ ਨਾਨਕਦੇਆਦਿ ਗ੍ਰੰਥ ਨੂੰ ਮੰਨਦੇਹਨ ਔਰ ਓਹ ਸਿਖੋਂਸੇ ਭਿੰਨ ਹਨ ਔਰ ਓਹਨਾਂਦੇ ਬੜੇ ਸ਼ੁਧ ਚਾਲ ਚਲਨ ਬਤਾਏ ਜਾਂਦੇਹਨ। ਔਰ ਬਾਜੇ ਵਕਤ (ਭੇਖਦੇ) ਸਥਾਂਨਾਂ ਵਿੱਚਭੀ ਇਕਠੇ ਹੁੰਦੇ ਹਨ।

(੩) ਮਿਸਟਰ ਰੋਜ ਕਹਿੰਦੇ ਹਨ ਕਿ ਉਦਾਸੀ ਪੁਰਾਂਨੇਂ ਗੁਰੂਆਂਨੂੰ ਮੰਨਦੇ ਔਰ ਹਿੰਦੂ ਹਨ।

ਉਦਾਸੀਨ ਭੇਖਦੀ ਸਰਬੋਤਮਤਾ ਏਹੀ ਹੈ ਕਿ ਸਨ ਕਾਦਿਕ ਰਿਸ਼ੀਆਂ ਨਾਰਦ ਜੈਸੇ ਗਿਆਨੀਆਂ ਪਰਸਰਾਮ ਜੈਸੇ ਸ਼ੂਰਬੀਰਾਂ ਭਗਵਾਂਨ ਰਾਮ ਜੈਸੇ ਅਵਿਤਾਰਾਂ ਗੁਰੂ ਨਾਨਕਦੇਵਾਦਿ ਗੁਰੂਆਂਨੇ ਸਰਬ ਭੇਖਾਂ ਵਿੱਚੋਂ ਸਰਬੋਤਮ ਔਰ ਸ੍ਰੋਮਣੀ ਭੇਖਜਾਂਨਕੇ ਇਸਨੂੰ ਧਾਰਨਕੀਤਾ। ਵਰਨਮਾਂਨ ਵਿੱਚਭੀ ਉਦਾਸੀ ਭੇਖਵਿੱਚ ਬਹੁਤ ਸਾਰੇ ਧੁਰੰਧਰ ਵਿਦ੍ਵਾਨ ਪੰਡਿਤ ਤਪੀਸ੍ਵਰ ਅਤੇ ਗਜਾਨੀ ਹੋਚੁਕੇ ਔਰ ਹੈਨ ਜਿਨਾਂਦੀ ਸੰਖੇਪਸੇ ਨਾਮਾਵਲੀ ਔਰ ਸੰਖਿਪਤ ਵਿਰਤਾਂਤ ਪਾਠਕਾਂਦੇ ਮਨੋਂ ਰੰਜਨਾਰਥ ਅਸੀਂ ਏਥੇ ਲਿਖਦੇਹਾਂ।

## ਉਦਾਸੀਨ ਵਿਦ੍ਵਾਨਾਂ ਦੀ ਨਾਮਾਵਲੀ।

ਭਗਵਾਂਨ ਸ੍ਰੀਸ੍ਰੀਚੰਦ੍ਰਜੀ ਮਹਾਂਰਾਜਦੇ ਪਿਛੋਂ ਅਤੇ ਚਾਰੋਂ ਧੂਓਂ ਛੀ* ਬਖਸੀਸੋਂਦੇ ਅਨੰਤਰ ਉਦਾਸੀਨ ਭੇਖਦੇ ਸੱਚੇਉਂਨਤੀਕਾਰਕ ਸ੍ਰੀਮਾਨ॥

## ਨਿਰਬਾਣ ਬਾਵਾ ਪ੍ਰੀਤਮਦਾਸਜੀ

ਹੋਏ ਹਨ ਜਿਨਾਂਨੇਂ ਬੜਾ ਅਖਾੜਾ ਪ੍ਰਚਲਿਤ ਕੀਤਾ ਔਰ ਜਿਨਾਂਦਾ ਵਿਸ਼ੇਸ਼ ਵਿਰਤਾਂਤ ਪਿੱਛੇ ਲਿਖਾ ਜਾ ਚੁੱਕਾ ਹੈ। ਏਹਨਾਂਨੇਂ ਜਮਾਤ ਬੰਨਕੇ ਚਾਰ ਧਾਮਕਰ ਸ੍ਰੀ ਅੰਮ੍ਰਿਤਸਰਜੀ ਸੰਗਲਵਾਲੇ ਅਖਾੜੇਮੇਂ (ਜਿਨ੍ਹਾਂ ਦਾ ਅਪਨਾਂ ਖੁਦ ਬਨਾਯਾ ਸਥਾਨ ਹੈ) ਦੇਵਲੋਕ ਹੋਏ। ਏਹਨਾਂਦੀ ਸਮਾਧੀ ਹੁਣ ਤਾਂਈ ਓਥੇ ਮੌਜੂਦ ਹੈ। ਬਾਬਾ ਪ੍ਰੀਤਮ ਦਾਸਜੀਕਾ ਜਨਮ ਬਿ० ਸੰ० ੧੮੦੯ ਅਖਾੜ ਸੁਦੀ ੧੫ ਕੋ ਹੁਸਿਆਰਪੁਰਮੇ ਹੁਆ

ਬਿ० ਸੰ० ੧੮੨੦ ਭਾਦ੍ਰੋ ਵਦੀ ੮ ਅੰਮ੍ਰਿਤਸਰ ਮੇ ਚੇਲੇ ਹੁਏ

ਬਿ० ਸੰ० ੧੮੩੧ ਮੇ ਬਾਬਾ ਪ੍ਰੀਤਮਦਾਸਜੀ ਬਾਬਾ ਬਨਖੰਡੀਜੀਕੇ ਪਾਸ ਗਏ

ਬਿ० ਸੰ० ੧੮੮੮ ਕਤਕ ਵਦੀ ੧੪ ਦਿਵਾਲੀ ਦਿਨ ਸ੍ਰੀਅੰਮ੍ਰਿਤਸਰ ਮੇ ਸਰੀਰ ਛੋੜਾ ਏਹਨਾਂ ਨੂੰ ਉਦਾਸੀਨ ਜਾਤੀਦੀ ਉੱਨਤੀਦਾ ਬੜਾ ਸ਼ੌਂਕਸੀ ਆਪਨੇਂ ਦੇਸ਼ ਦੇਸ਼ਾਂ ਤਰਾਂ ਵਿੱਚ ਘੁੰਮਕੇ ਸ੍ਰੀਸਤਿਨਾਮਹਰੇ ਔਰ ਸਨਾਤਨ ਗੁਰਮਤ ਤਥਾ ਉਦਾਸੀਨ ਨਿਯਮਾਂ

* ਚਾਰੋਂ ਧੂਣੇਂ ਕੇ ਨਾਮ (੧) ਬਾਬਾ ਅਲਮਸਤ ਸਾਹਿਬ ਜੀ (੨) ਬਾਬਾ ਬਾਲੂਹਸਨਾ ਸਾਹਿਬਜੀ (੩) ਬਾਬਾ ਗੋਇੰਦਸਾਹਿਬਜੀ (੪) ਬਾਬਾ ਫੂਲਸਾਹਿਬਜੀ॥ ਛੀ ਬਖਸੀਸ (੧) ਭਗਤ ਭਗਵਾਨਜੀ (੨) ਸੀਤਮਲਜੀ (੩) ਸੁਥਰਾ ਸਾਹਿਬਜੀ (੪) ਮੀਹਾਂਸਾਹਿਬਜੀ (੫) ਬਖਤਮਲਜੀ (੬) ਸੰਗਤਸਾਹਿਬਜੀ॥

ਨੋਟ – ਬਖਸੀਸ ਉਨਕੋਂ ਕਹਿਤੇ ਹੈਂ ਕਿ ਚੇਲਾ ਦੂਸਰੇਕਾ ਔਰ ਸਾਦਿਕ ਦੂਸਰੇ ਕਾ ਹੋ ਬਾਂਕੀ ਔਰ ਉਪ ਬਖਸੀਸਹੈਂਨ।

ਦਾ*ਵਿਸ਼ੇਸ਼ਪ੍ਰਚਾਰਕੀਤਾ ਜਿਸਸੇਉਦਾਸੀਨਾਂਨੂੰਧਰਮਪ੍ਰਚਾਰ ਕਰਨਦਾਤਰੀਕਾ ਦੱਸਿਆ ਔਰ ਕਈ ਪੁਸਤਕ ਲਿਖਕੇ ਉਦਾਸੀਨਾਂ ਅੰਦ੍ਰ ਲੇਖ਼ ਬ੍ਰਿਧੀ ਕੀਤੀਔਰਕੁੰਭਆਦਕਾਂ ਪਰ ਔਨ ਦੇਕੇ ਭੰਡਾਰਿਆਂਦਾ ਪ੍ਰਚਾਰ ਕੀਤਾ ਆਦਿਕ, ਆਪ ਅੰਤ ਤੱਕ ਨਿਰਬਾਣ ਜਟਾ ਜੂਟ ਰਹੇ ਪਰੰਤੂ ਸ਼ੋਕ ਹੈ ਕਿ ਅਖਾੜੇ ਨੇ ਅਜੇਤੀਕ ਆਪਦਾ ਕੋਈ ਜੀਵਨ ਚਰਿਤ੍ਰ ਨਹੀ ਛਪਵਾਯਾ ਔਰ ਨਾਹੀ ਆਪਦੇ ਬਨਾਏ ਪੁਸਤਕਾਂਨੂੰ ਛਪਾਕੇ ਓਹਨਾਂਦਾ ਪ੍ਰਚਾਰ ਕੀਤਾ। ਆਪਦਾ ਬਨਾਇਆ ਹੋਇਆ "ਸਾਧੂ ਸੁਮੁੰਨ ਚੰਦ੍ਰਕਾ" ਨਾਮੀ ਬਹੁਤ ਉਤਮ ਪੁਸਤਕ ਹੈ ਜਿਸਦੀ ਨਾਂ ਟੀਕਾ ਬਨੀ ਔਰ ਨਾਂ ਛਪਾ ਇਸਵਿੱਚ ਸਰਬ ਉਦਾਸੀਨਾਂਦਾ ਵਿਰਤਾਂਤ ਹੈ। ਜੋ ਹੈਦਰਾਵਾਦ ਦੱਖਨਮੇਂ ਅਪਨੇਂ ਸੇਵਕਨੂੰ ਸੁਨਾਯਾ ਹੈ ਏਹ ਪੁਸਤਕ ਬਹੁਤ ਆਦਰਨੀਯ ਔਰ ਟੀਕਾ ਬਨਵਾਕੇ ਛਪਵਾਨੇਂ ਯੋਗਹੈ।

## ਪੰਡਿਤ ਰੰਗਾਰਾਮਜੀ ਵੈਯਾਕਰਣੀ ਹਵੇਲੀ ਵਾਲੇਕਾਸ਼ੀ।

ਆਪ ਸੰਸਕ੍ਰਿਤ ਔਰ ਸ੍ਰੀਗੁਰੂਗ੍ਰੰਥਸਾਹਿਬ ਜੀਦੇ ਪੂਰਨ ਪੰਡਿਤ ਸੀ, ਉਦਾਸੀਨ ਜਾਤੀ ਨੂੰ ਉੱਨਤੀਦੇ ਸਿਖਰ ਪਰ ਪਹੁੰਚਉਨਦਾ ਆਪਨੂੰ ਬੜਾ ਪ੍ਰੇਮਸੀ, ਪ੍ਰੰਤੂ ਜੋ ਲੋਗ ਸ੍ਰੀਗੁਰੂਨਾਨਕਦੇਵਜੀਨੂੰ ਅਵਿਤਾਰ ਨਹੀਂ ਮੰਨਦੇਸਨ ਓਹਨਾਂਨੂੰ ਸ੍ਰੀਗੁਰੂਨਾਨਕ ਦੇਵਜੀ ਅਵਿਤਾਰ ਸਨ ਏਹ ਸਿੱਧ ਕਰ ਦਿਖਉਨ ਲਈ ਸੰਸਕ੍ਰਿਤ ਵਿੱਚ ਸ਼ਲੋਕਬੱਧ "ਨਾਨਕਚੰਦ੍ਰੋਦਯ" ਨਾਮੀ ਪੁਸਤਕ ਅਪਨੇਂ ਸੇਵਕ ਗੁਰੂ ਭਗਤ ਸੇ ਬਨਵਾਇ ਬਿ० ਸੰ० ੧੯੩੯ ਮੇਂ ਉਸਦੀ ਇੱਕ ਨਕਲ ਸ੍ਵਾਮੀ ਹਰਿਪ੍ਰਸ਼ਾਦਿਜੀ ਸ੍ਰੀਸਾਧਬੇਲਾ ਤੀਰਥ ਸੱਖਰ ਸਿੰਧ ਵਾਲਿਆਂ ਨੂੰ ਦਿੱਤੀ ਜਿਨਾਂਨੇਂ ਪੰਡਿਤ ਬ੍ਰਹਮਾਨੰਦਜੀਸੇ ਸੰਸਕ੍ਰਿਤ ਟੀਕਾ ਬਨਵਾਕੇ ਬੰਬਈ ਵਿਖੇ ਛਪਾਦਿੱਤਾ ਜਿਸਨੂੰ ਦੇਖਕੇ ਬੜੇ ੨ ਬ੍ਰਾਹਿਮਣ ਵਿਦ੍ਵਾਨ ਭੀ ਸ੍ਰੀਗੁਰੂਨਾਨਕਦੇਵਜੀਨੂੰ ਅਵਿਤਾਰ ਮੰਨਨੇਂ ਲੱਗੇ। ਔਰ ਬਹੁਤਸਾਰੇ ਬ੍ਰਾਹਮਣ ਵਿਦ੍ਵਾ ਨਾਂ ਨੂੰ ਅਪਨੇਂ ਪਾਸ ਰੱਖਕੇ ਤਥਾ ਖੁਦ ਬਹੁਤਸਾਰੇ ਸਾਧੂਆਂਨੂੰ ਵਿਦਯਾ ਪੜ੍ਹਉਂਦੇ ਰਹੇ। ਅੱਜਕੱਲ ਭੀ ਉਕਤ ਸਥਾਂਨ ਵਿੱਚ "ਸ੍ਰੀਚੰਦ੍ਰ ਪਾਠਸਾਲਾ" ਨਾਮਕ ਪਾਠਸ਼ਾਲਾ ਮੌਜੂਦ ਹੈ ਵਰਤਮਾਂਨ ਮਹੰਤ ਸ੍ਵਾਮੀ ਦਯਾਨੰਦਜੀ ਹੈ ਜਿਨਾਂ ਦਾ ਵਿਰਤਾਂਤ ਪਿਛੇ ਲਿਖਾ ਜਾਚੁਕਾ ਹੈ।

## ਪੰਡਿਤ ਆਤਮਸ੍ਵਰੂਪਜੀ ਸਾਧੂ ਉਦਾਸੀਨ।

ਆਪ ਸ੍ਰੀਮਾਨ ਬਾਵਾ ਰੰਗਾਰਾਮਜੀ ਉਦਾਸੀਨਦੇ ਸ਼ਿਸ਼ਸੀ ਅਤੇ ਆਪ ਖਟ

* ਜਿਸਮੇਂ ਸਾਥ ਅਖਾੜਾ ਪੰਚ ਸੰਸਥਾ ਸੁਸਾਇਟੀ ਬਨਾਈ ਜੋ ਉਦਾਸੀਨੋਂ ਕੇ ਮਾਨਯ ਹੈ।

ਸ਼ਾਸ਼ਤ੍ਰੀ ਵਿਦ੍ਵਾਨ ਸੀ। ਆਪਨੇਂ ਅਨੇਕਵਾਰ ਕਾਸ਼ੀ ਦੇ ਪੰਡਤੋਂਸੇ ਜੁਦਾ ੨ ਸ਼ਾਸ਼ਤ੍ਰਾਰ ਥਕਰ ਵਿਜਯ ਪਾਈ। ਆਪ ਸਰਬ ਵਿਸ਼ਯਦੇ ਪੂਰਣ ਵਿਦ੍ਵਾਨਸੀ ਆਪ ਕਲਕੱਤਾ ਨਦੀਆ ਸ਼ਾਂਤੀ ਰੀਵਾਂਮੇਂ ਰਹੇ ਓਥੋਂ ਦਾ ਰਾਜ਼ਾ ਆਪਦਾ ਬੜਾ ਆਦ੍ਰਕਰਦਾ ਸੀ। ਰਾਜੇ ਦੇ ਰਾਜਜ ਪੰਡਿਤਾਂ ਨੂੰ ਪ੍ਰਾਜਯ ਕੀਤਾ ਔਰ ਰਾਜੇ ਨੂੰ ਪੜਉਂਦੇ ਰਹੇ। ਉਸਦੇ ਬਾਦ ਆਪ ਹਰਦੋਈ ਵਿੱਚ ਬਹੁਤ ਚਿਰ ਰਹੇ ਲਖਨਊ ਨੈਂਮਖਾਰਣ ਆਦੀ ਮੇਂ ਘੂਮਦੇ ਹੋਏ ਚਾਰ ਧਾਮਾਂ ਦੀ ਯਾਤ੍ਰਾ ਕੀਤੀ। ਦੱਖਨਵਿੱਚ ਕਈ ਪੰਡਿਤਾਂਨੂੰ ਸ਼ਾਸ਼ਤ੍ਰਾਰਥਸੇ ਹਰਾਯਾ। ਪੰਜਾਬਦੇ ਪੰਜਰਾਜਿਆਂ ਦੇ ਰਾਜਜ ਪੰਡਿਤਾ ਨਾਲ ਸ਼ਾਸ਼ਤ੍ਰਾਰਥ ਕਰ ਓਹਨਾਂ ਨੂੰ ਪ੍ਰਾਜਯ ਕੀਤਾ। ਔਰ ਫਿਰਆਪ ਅੰਮ੍ਰਿਤਸਰਮੇਂ ਆਏ ਏਥੋਂਦੇ ਲੋਗਾਨੇਂ ਆਪਦੀ ਬੜੀ ਮਾਨਤਾ ਕੀਤੀ। ਆਪ ਪਰਮਹੰਸ ਭਗਵੇਂ ਵਸਤ੍ਰ ਔਰ ਹੱਥ ਵਿਖੇ ਕਮੰਡਲਰਖਦੇਸੀ। ਆਪਨੇਂ ਸ੍ਰੀਅੰਮ੍ਰਿਤਸਰਜੀਮੇਂ ਸ੍ਰੀਗੁਰੂਗ੍ਰੰਥ ਸਾਹਿਬਜੀਕਾ ਟੀਕਾ ਰਚਨੇਂਕੀ ਇੱਛਾਕਰੀ ਪਰੰਤੂ ਕਈ ਕਾਰਣੋਂ ਸੇ ਔਰ ਖਾਸ ਕਰ ਬ੍ਰਿਧਾਵਸਥਾ ਦੇ ਕਾਰਣ ਪੂਰੀ ਨਾਂ ਹੋ ਸਕੀ। ਆਪ ਅਪਨੇ ਗੁਰੂ ਬਾਵਾ ਗੰਗਾਰਾਮਜੀਦੇ ਪੂਰਣ ਸ੍ਰਧਾਲੂਸੀ। ਕਈ ਸੇਵਕਾਂਦੇ ਹੁੰਦੇ ਹੋਏ ਭੀ ਗੁਰੂਜੀਦੀ ਸ਼ਨਾਨਾਦਿਕ ਕ੍ਰਿਆ ਆਪ ਅਪਨੇਂ ਹਾਥੋਂਸੇ ਖੁਦ ਕਰਤੇਸੀ। ਇੱਕ ਦਿਨ ਆਪਨੇਂ ਅਪਨੇ ਗੁਰੂਜੀਦੇ ਅੱਗੇ ਕਠਿਨ ਸੰਸਕ੍ਰਿਤਮੇਂ ਪੰਚਦਸੀ ਦੀ ਕਥਾ ਕੀਤੀ ਕਥਾਦੇ ਪਿਛੋਂ ਇੱਕ ਗ੍ਰਿਸਥੀਨੇਂ ਗੁਰੂ ਪਾਸੋਂ ਪੁਛਿਆਂ ਕਿ ਮਹਾਰਾਜ ਅੱਜ ਕਿਸ ਪੁਸਤਕਦੀ ਕਥਾ ਹੋਈ ਤਾਂ ਗੁਰੂਜੀ ਪਾਸ਼ੋਂ ਉੱਤਰ ਨਾਂ ਆਨੇਂ ਪਰ ਪੰਡਿਤ ਆਤਮ ਸ੍ਵਰੂਪਜੀਨੇਂ ਗੁਰੂਜੀ ਵਾਸਤੇ ਪੰਚਦਸੀ ਗੁਰਮਖੀ ਅੱਖਰ ਪੰਜਾਬੀ ਭਾਸ਼ਾਮੇਂ ਬਨਾਕੇ ਪੜਾਈ। ਉਸ ਦਿਨਸੇ ਏਹਨਾਂਦਾ ਨਾਮ ਗੁਰੂ ਭਗਤ ਪੰਡਿਤ ਆਤਮਸ੍ਵਰੂਪਜੀ ਪੜ ਗਿਆ ਬਿ੦ ਸੰ੦ ੧੯੨੨ ਵਿੱਚ ਆਪਨੇ ੭ ਸਤੋਤ੍ਰ ਅੰਮ੍ਰਿਤਸਰਮੇਂ ਸੰਸਕ੍ਰਿਤਮੇਂ ਬਨਾਕੇ ਗ੍ਰੰਥ ਬਨਾਯਾ। ਉਸਥੀ ਬਾਦ ਏਹਨਾਂਨੇਂ ਫੇਰ ਕਿਸੀਦੇ ਸਾਥ ਸ਼ਾਸ਼ਤ੍ਰਾਰਥ ਨਹੀਂ ਕੀਤਾ। ਔਰ ਨਜਾਯ ਗ੍ਰੰਥਾਂਦਾ ਪੜਉਨਾਂ ਛੱਡਕੇ ਵੇਦਾਂਤ ਗ੍ਰੰਥਾਂਨੂੰ ਪੜਉਨਾਂ ਔਰ ਚਿੰਤਨ ਕਰਨੇਂ ਲੱਗੇ। ਅੰਤ ਨੂੰ ਆਪ ਰਿਖੀਕੇਸ ਕਨਖਲ ਹਰੀਦ੍ਵਾਰ ਰਹਿੰਦੇ੨ ਪਹਿਲੇ ਗੁਰੂਜੀਨੇਂ ੧੫ ਦਿਨ ਬਾਦ ਆਪਨੇਂ ਹਰੀਦ੍ਵਾਰ ਮੇਂ ਸ਼ਰੀਰ ਛੱਡਿਆ। ਆਪ ਦੀ ਮ੍ਰਿਤੂਦੇ ਪਿਛੋਂ ਸ੍ਰੀਗੁਰੂਗ੍ਰੰਥ ਸਾਹਿਬ ਜੀਦੇ ਭੋਗਪਰ ਬਹੁਤ ਸਾਰੇ ਸਾਧੂਆਂਨੇਂ ਇੱਕ ਤ੍ਰਤ ਹੋਕੇ ਆਪਦੀ ਵਿਦ੍ਵਤਾਦੀ ਔ ਗੁਰਭਕ੍ਤੀਦੀ ਮੁਕਤਕੰਠ ਸੇ ਸਰਾਹਨਾਂ ਕੀਤੀ।

## ਸ੍ਰਸ੍ਵਤੀ ਪੁੱਤ੍ਰ ਸ੍ਵਾਮੀ ਜ੍ਯੋਤੀ ਸ੍ਵਰੂਪਜੀ।

ਆਪ ਵਿਕ੍ਰਮ ਸੰਬਤ ੧੯੨੨ ਵਿੱਚ ਮੌਜੂਦਸੀ ਔਰ ਆਪ ਬੜੇ ਦਿਗ ਵਿਜਯੀ ਪੰਡਿਤਸੀ। ਆਪ ਰਾਜਾਰਾਮਦੇ ਪਿਤਾਕਾਕਾਰਾਮਜੀ ਜਿਨਾਂਦਾ ਕਾਸ਼ੀ ਵਿੱਚ ਬੜਾਮਾਨ ਹੋਚੁਕਾ ਹੈ ਔਰ ਅਜੇਤੱਕ ਏਹਨਾਂਦੇ ਪੁੱਤ੍ਰ ਗੱਦੀਦਾ ਮਾਨਕਰ ਫਿਰ ਹੋਰਾਂਦਾ ਸਤਕਾਰ ਹੁੰਦਾ ਹੈ। ਆਪ ਕਾਕਾ ਰਾਮਜੀਦੇ ਪਾਸ ਪੜਦੇਸੀ ਪਰੰਤੂ ਆਪਨੂੰ ਚੌਪੜ ਸਤਰੰਜ ਖੇਲਨਦਾ ਵੜਾ ਸ਼ੌਂਕਸੀ। ਆਪਦੀ ਬੁੱਧੀ ਐਸੀ ਬਚਿੱਤ੍ਰਸੀ ਕਿ ਆਪਨੂੰ ਸੰਥਯਾ ਸੁਣ ਦੇ ਹੀ ਕੰਠਸਥ ਹੋਜਾਂਦੀਸੀ। ਇੱਕ ਦਿਨ ਵਿਦਯਾਰਥੀਆਂਨੇਂ ਕਿਹਾ ਗੁਰੂਜੀ ਸਭ ਤੋਂ ਸੰਥਯਾ ਸੁਣੋਂ ਅਪਨੀ ਸ਼ਕਾਇਤ ਦਾ ਇਸ਼ਾਰਾ ਸੁਨਕੇ ਅਪਨੀ ਵਾਰੀਦੇਸਮੇਂ ਕਹਿਨ ਲੱਗੇ ਫੁਰਮਾਈਏ ਕਿਸ ਦਿਨਦੀ ਸੰਥਾ ਸੁਨਾਊਂ। ਅਰ ਪੁਸਤਕ ਪਰ ਯਾਂ ਕੰਠੋਂ ਸੁਨਾਊਂ, ਗੁਰੂਜੀਦੀ ਕੰਠੋਂ ਸੁਨੌਨਦੀ ਆਗਯਾਪਾਕੇ ਕਈ ਘੰਟੇ ਕੰਠੋਂ ਸੁਨਉਂਦੇ ਰਹੇ ਜਿਸਨੂੰ ਸੁਨਕੇ ਗੁਰੂਜੀ ਬਹੁਤ ਪ੍ਰਸੰਨ ਹੋਏ ਔਰ ਅੰਨਯ ਵਿਦਯਾਰਥੀਆਂ ਨੂੰ ਨੀਚਾ ਦੇਖਨਾਂ ਪਿਆ। ਗੁਰੂਜੀ ਅੰਨਯ ਵਿਦਯਾਰਥੀਆਂ ਦਾ ਪੜਾਨਾਂ ਛੱਡਕੇ ਆਪਦੇ ਪੜਉਨ ਵਿਖੇ ਦੱਤ ਚਿੱਤ ਹੋਗਏ। ਬੱਸ ਫਿਰਕੀਸੀ ਪੰਜਾਂ ਮਹੀਨਿਆਂ ਵਿੱਚਹੀ ਚਾਰਵੇਦ ਖਟ ਸ਼ਾਸ਼ਤ੍ਰ ਸਰਬ ਮਤਮਤਾਂਤਰਦੇਅਦ੍ਵੈਤ – ਦ੍ਵੈਤ – ਵਸਿਸ੍ਟਾਦ੍ਵੈਤ ਸ਼ੁਧਾਦ੍ਵੈਤਾਦਿਦੇ ਸਰਬ ਗ੍ਰੰਥ ਕੰਠਸਥ ਕਰਲੀਏ।

ਇੱਕਦਿਨ ਬੜੇ ਅਖਾੜੇ ਵਿੱਚ ਮਹੰਤ ਸੋਭਾਰਾਮਜੀ ਕਾਸ਼ੀਦੇ ਮਹੰਤਸਨ ੧੯੨੬ ਦੇ ਪ੍ਰਯਾਗ ਕੁੰਭ ਕਰ ਸ੍ਵਾਮੀ ਹਰਿਪ੍ਰਸ਼ਾਦ ਜੀ ਸ੍ਰੀਸਾਧਬੇਲੇ ਵਾਲਿਆਂ ਸਾਥ ਕਾਸ਼ੀ ਆਏ ਅਖਾੜੇਨੂੰ ਕਿਹਾ ੧੦੦੦੦ ਰੁਪਯਾਦਿਓ ਔਰਮੇਰੇ ਸ੍ਰੀਰ ਯੋਗ ਖਯੇਮਦਾ ਆਸਰਾ ਹੋਵੇਂ ਤਾਂ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਸਕ੍ਰਿਤ ਵਿੱਚ ਬਨਾਂਦੇਵਾਂ ਇਸਨੂੰ ਕੋਈ ਹਲਾਈ ਨਾਂ ਸੱਕੇਗਾ। ਪਰੰਤੂ ਅਖਾੜੇ ਦੇ ਮਹੰਤਾਂਨੇਂ ਇਸ ਕਥਨ ਪਰ ਗੌਰ ਨਹੀਂ ਕੀਤਾ।

ਇੱਕਸਮੈਂ ਬੈਜਨਾਥ ਜਗਨਨਾਥ ਕੋਟਾ ਬੂੰਦੀ ਆਦਕ ਰਾਜਿਆਂ ਪਾਸਜਾ ਰਾਜ ਪੰਡਿਤਾਂ ਨੂੰ ਪਰਾਜਯ ਕਰ ਪ੍ਰਭਤਾ ਔਰ ਸਤਕਾਰ ਪਉਂਦੇ ਹੋਏ ਦੱਖਨਦੇ ਰਾਜੇ ਪਾਸ ਗਏ ਓਥੇ ਸਰਬ ਆਚਾਰੀਸਨ ੪੦੦ ਪੰਡਿਤਾਂਦੀ ਸਭਾ ਲੱਗੀ ਹੋਈਸੀ ਹੋਰ ਕਿਸੀ ਨੂੰ ਜਾਂਣਦਾ ਹੁਕਮ ਨਹੀਂ ਸੀ। ਕਿਸੀ ਪੰਡਿਤ ਦੇ ਸਾਥ ਹੋਕੇ ਉਸਦੇ ਕਪੜਿਆਂ ਦੀ ਪੋਟਲੀ ਲੈਕੇ ਅੰਦ੍ਰ ਚਲੇ ਗਏ। ਸ਼ਾਸ਼ਤ੍ਰਾਰਥ ਹੋਇਆ ਰਾਜਯ ਪੰਡਿਤਸੇ ਸਰਬ ਪੰ

ਡਿਤ ਹਾਰ ਗਏ ਅੰਤ ਵਿੱਚ ਸ੍ਰਿਤੀ ਪੁੱਤ੍ਰ ਦੀ ਵਾਰੀ ਆਈ। ਏਹਨਾਂ ਨੇਂ ਰਾਜਜ ਪੰਡਿਤ ਨੂੰ ਹਰਾ ਸ੍ਵਰਨ ਮੋਹਰਾਂ ਦਾ ਭਰਾ ਹੋਇਆ ਸ਼ਰਤਦਾ ਥਾਲ ਭੀ ਰਾਜ ਪੰਡਿਤ ਨੂੰਹੀਂ ਦੇਦਿੱਤਾ। ਔਰ ਅਪਨੀ ਵੱਲੋਂ ਭੀ ਮਾਨ ਪਤ੍ਰ ਦੇਕੇ ਓਥੋਂਦੇ ਰਾਜਾ ਪਾਸੋਂ ਆਦ੍ਰ ਸਤਕਾਰ ਪਾਕੇ ਮਣਿਪੁਰ ਰਾਜਾ ਪਾਸ ਆਏ ਜੋ ਕਲਕੱਤੇ ਪਾਸਹੈ। ਮਣਿਪੁਰਦੇ ਰਾਜਾ ਨੇਂ ਅਪਨੇਂ ਪੰਡਿਤਾਂ ਨਾਲ ਆਪਦਾ ਸ਼ਾਸ਼ਤ੍ਰਾਰਥਕਰਾਨਾਂਨਿਸ਼ਚਿਤਕੀਤਾ, ਤਾਂ ਆਪਨੇਂ ਰਾਜਜ ਪੰਡਿਤ ਨੂੰ ਉੱਚੀ ਗੱਦੀਸੇ ਨੀਚੇ ਉਤਾਰ ਕਰ ਸ਼ਰਤ ਬੰਨੀ ਕਿ ਜੋ ਜਿੱਤੂਗਾ ਸੋਉੱਚਾ ਬੈਠੂਗਾ ਰਾਜਾਨੇ ਅਤੇ ਅੰਨਜ ਪੰਡਿਤਾਂਨੇਂ ਭੀ ਐਸਾ ਕਰਨਾਂ ਸ੍ਵੀਕਾਰ ਕੀਤਾ ਔਰ ਸ਼ਾਸ਼ਤ੍ਰਾਰਥ ਹੋਨੇਂ ਲੱਗਾ ਆਖਿਰ ਰਾਜਜ ਪੰਡਿਤ ਹਾਰ ਗਿਆ ਰਾਜਜ ਪੰਡਿਤ ਅਪਨੀਹਾਰ ਸਮਝ ਅਰ ਅਪਨਾਂ ਅਪਮਾਂਨ ਜਾਂਨਕਰ ਫਾਂਸੀਖਾਂਨ ਲੱਗਾ ਤਾਂ ਉਸਦੀ ਇਸਤ੍ਰੀਨੇਂ ਐਸਾ ਕਰਨ ਤੋਂ ਰੋਕਿਆ ਔਰ ਸ੍ਰਿਤੀ ਪੁੱਤ੍ਰ ਪਰ ਭੈਰਵਮੂਠ ਮੰਤ੍ਰਪ੍ਰਹਾਰ ਕੀਤਾ ਇਤਨੇਂ ਵਿੱਚ ਸ੍ਰਿਤੀ ਪੁੱਤ੍ਰਜੀ ਕਈ ਗ੍ਰਾਮ ਲੰਘਚਲੇਗਏ। ਇੱਕ ਗ੍ਰਾਮਮੇਂ ਖੂਹੇ ਉੱਪਰ ਇੱਕ ਲੜਕੀਨੇਂ ਸ੍ਰਿਤੀਪੁੱਤ੍ਰਨੂੰ ਦੇਖਕੇ ਆਖਿਆ ਆਪਨੂੰ ਨਾਸ ਕਰਨਵਾਲੀ ਹਾਂਡੀ ਅਗਨੀਂ ਭਰੀ ਭੈਰਵਮੰਤ੍ਰ ਆਪਨੂੰ ਨਾਸ ਕਰੂਗੀ, ਜੇ ਮੈਨੂੰ ਅਪਨੇਂ ਸਾਥ ਰਖ ਨੇਂਦਾ ਬਚਨ ਦਿਉਂ ਤਾਂ ਮੈਂ ਆਪਨੂੰ ਇਸ ਮ੍ਰਿਤ੍ਯੂ ਸੇ ਛੁਡਾ ਸਕਦੀਹਾਂ। ਸ੍ਰਿਤੀਪੁੱਤ੍ਰ ਜੀ ਬਚਨ ਦੇਕਰ ਬਨੇਂ ਗਏ। ਉਸ ਬੰਗਾਲਨ ਲੜਕੀਨੇਂ ਬਕਰੇਦੀ ਜੀਭਾ ਕੱਟਕੇ ਉਸਦੀ ਭੇਟ ਦਿੱਤੀ ਤਾਂ ਓਹ ਲਾਟਾਂ ਵਾਲੀ ਹਾਂਡੀ ਵਾਪਿਸਚਲੀ ਗਈ। ਜਿਸਨੇਂਭੇਜੀ ਸੀ ਉਸਨੂੰ ਮਾਰੂਗੀ ਏਹ ਕਹਿਕੇ ਲੜਕੀ ਸ੍ਰਿਤੀਪੁੱਤ੍ਰਜੀਦੇ ਸਾਥ ਹੋਗਈ। ਔਰ ਮੰਤ੍ਰ ਜੰਤ੍ਰਸੇ ਪੰਡਿਤਜੀਨੂੰ ਵਸੀਕਾਰ ਕਰਲੀਤਾ। ਜਿਸਤਰਾਂ ਓਹ ਕਹਿੰਦੀ ਓਸੇਤਰਾਂ ਕਰ ਦੇਸਨ ਇਸਦੀ ਪ੍ਰੇਰਨਾਂਸੇ ਇੱਕ ਦਿਨ ਵਿੱਚਹੀ ਜਜੋਤਿ ਸ਼ਾਸ਼ਤ੍ਰ ਪੜਕੇ ਫਲਾਫਲਸੁਨਾ ਕੇ ਉਸਦੀ ਔਰ ਅਪਨੀਂ ਪਾਲਨਾਂ ਕਰਨੇਂ ਲੱਗੇ।

ਇੱਕ ਦਿਨ ਕਾਸ਼ੀ ਵਿੱਚ ਜੋਜਤਸ਼ੀਆਂਦੀ ਬੜੀ ਭਾਰੀ ਸਭਾ ਹੋਈ ਪਰ ਸਭਾ ਵਿੱਚ ਏਹਨਾਂਨੂੰ ਜਾਂਨਨਹੀਂ ਦਿੰਦੇਸੀ। ਤਾਂ ਆਪ ਬੰਗਾਲੀ ਧੋਤੀ ਬੰਨਕੇ ਚਲੇਗਏ ਸਭ ਜਜੋਤਸ਼ੀਆਂ ਨੂੰ ਜਿੱਤਕੇ ੧੦੧ ਰੁਪਯਾ ਭੇਟ ਲੈਆਏ। ਐਸੀਆਂ ਨਵੀਆਂ ੨ ਬਾਤਾਂ ਸੁਨਾਈਆਂ ਜੋ ਵਿਦ੍ਵਾਨ ਸੁਨਕੇ ਅਸਚਰਯ ਹੋਗਏਸੀ। ਸੰਸਕ੍ਰਿਤ ਸਭਾਵਿੱਚਭੀ ਏਹਨਾਂ ਨੂੰ ਜਾਂਨਦੀ ਬੰਦਸ਼ਸੀ ਪਰ ਕਦੀ ਮਜਦੂਰ ਕਦੀ ਬ੍ਰਾਹਿਮਣ ਬਣਕੇ ਤਿਲਕਾਦਿਕ ਲਗਾਕੇਚਲੇ ਜਾਂਦੇਸਨ ਬੋਲਨੇਂ ਸੇ ਮਾਲੂੰਮ ਹੁੰਦਾਸੀ ਕਿ ਸ੍ਰਿਤੀਪੁੱਤ੍ਰ ਆਗਏ ਹਨ,

ਜਬ ਚੁੱਪ ਹੋਕੇ ਏਹਨਾਂਦੀਹੀ ਸੁਣਦੇਸਨ।

ਇੱਕਦਿਨ ਅਰਬੀ ਵਿੱਚ ਸ਼ਾਸ਼ਤ੍ਰਾਰਥ ਕਰਨ ਲਈ ਹਾਫਿਜਾਂਨਾਲਅੜ ਗਏ ਇੱਕ ਦਿਨ ਵਿੱਚਹੀ ਕੁਰਾਨਾਦਿ ਕੰਠ ਕਰਕੇ ਔਰ ਸ਼ਾਸ਼ਤ੍ਰਾਰਥ ਕਰਕੇ ਹਾਫਿਜਾਂ ਨੂੰ ਪ੍ਰਾਸਤ ਕੀਤਾ। ਇਸੀਤਰਾਂ ਏਕ ਪਾਦਰੀਸੇਂ ਵੀ ਅੜ ਗਏ ਸ਼ਰਤਮੇਂਥਾ ਜੋਹਾਰ ਜਾਵੇ ਸੋ ਕਾਸ਼ੀ ਛੋੜ ਦੇਵੇ ਵਹਪਾਦਰੀਛੋੜਕੇ ਚਲਾਗਯਾ ਪੰਡਿਤਜੀਕੇ ਜੀਂਦੇਤਕਕਾਸ਼ੀਮੇਂਕੋਈ ਪਾਦਰੀ ਇਨਕਾ ਸਾਮ੍ਹਾਂ ਨਹੀ ਕਰਦਾ ਸੀ ਅਤੇ ਨ ਕੋਈ ਈਸਾਈ ਧਰਮਦਾ ਪ੍ਰਚਾਰ ਕਰਦਾਸੀ ਏਹ ਸਭ ਸ੍ਰਿਤੀ ਮਾਤਾਦੀ ਅਨੁਗ੍ਰਹਦਾਹੀ ਫਲ ਹੈ। ਜੋ ਇਸਪ੍ਰਕਾਰ ਸਰਬ ਵਿਦਯਾ ਕੰਠਕਰ ਸਭਨੂੰ ਪ੍ਰਾਜਯ ਕਰਦਿੰਦੇਸਨ।

ਇੱਕਦਿਨ ਉਦਾਸੀ ਸਾਧੂਆਂਦੀ ਪੰਗਤ ਲੱਗੀ ਹੋਈਸੀ ਸਭਨੇਂ ਕਿਹਾ ਗੁਰ ਪ੍ਰਨਾਲੀ ਮਾਤ੍ਰਾ ਔਰ ਜਪਜੀ ਸੁਨਾਓ ਤਾਂ ਪੰਗਤ ਵਿੱਚ ਬੈਠਨ ਦੇਵਾਂਗੇ। ਸਮਸ੍ਰੀਸਭਾ ਨੂੰ ਕਿਹਾਕੱਲਸਭਾਹੋਰਸਮਸ੍ਰੀਹੋਵੇਤਾਂਮੈਸੁਨਾਂਵਾਂਗਾਉਸੀਪ੍ਰਕਾਰਕੀਤਾਗਿਆਤਾਂਦੂਸਰੇਦਿਨ ਸ੍ਰਿਤੀ ਪੁੱਤ੍ਰਜੀ ਏਹਨਾਂ ਤੋਂ ਇਲਾਵਾ ਸ੍ਰੀਗੁਰੂ ਗ੍ਰੰਥ ਸਾਹਿਬ ਤੱਕ ਕੰਠੋ ਸੁਨੌਂਨ ਲੱਗੇ ਤਾਂ ਸੁਨਨੇ ਵਾਲੇ ਹਾਰ ਗਏ ਅਰ ਕਹਿਨੇ ਲੱਗੇ ਪੰਗਤ ਵਿੱਚ ਬੈਠਨੇਂਦਾ ਅਧਿਕਾਰ ਹਮਾਰਾ ਹੈ ਤੁਮਾਰਾ ਨਹੀਂ। ਤਾਂ ਸਰਬ ਉਦਾਸੀਨਾਂ ਨੇਂ ਉਠਕੇ ਸ੍ਰਿਤੀ ਪੁੱਤ੍ਰ ਕਹਿਕੇ ਫੁਲਾਂਦੇ ਹਾਰ ਪਾਏ ਔਰ ਅਤੀ ਪ੍ਰਸੰਨਤਾਸੇ ਪੰਗਤ ਵਿਖੇ ਬੈਠਾਯਾ ਉਦਾਸੀ ਭੇਖਵਿੱਚ ਐਸੇ ਵਿਦ੍ਵਾਂਨ ਨੂੰ ਦੇਖਕੇ ਔਰ ਅਪਨੇਂ ਭੇਖਦੀ ਉੱਨਤੀ ਸਮਝਕੇ ਸ੍ਰਿਤੀ ਪੁਤ੍ਰ ਨੂੰ ਸਿਰਪਰ ਬੈਠਾਨ ਲਈ ਤੈਯਾਰ ਹੋਗਏ।

ਇੱਕਦਿਨ ਕਲਕੱਤੇ ਦੇ ਪਾਦਰੀਨੇਂ ਕਾਸ਼ੀ ਔਰ ਕਲਕੱਤੇਦੇ ਪੰਡਿਤਾਨੂੰ ਧਰਮ ਚਰਚਾ ਕਰਨ ਲਈ ਚੈਲਿੰਜ ਦਿੱਤਾ। ਕਿਸੀ ਪੰਡਿਤ ਨੂੰ ਧਰਮ ਚਰਚਾ ਕਰਨਲਈ ਹਿੰਮਤ ਨਹੀ ਹੋਈ। ਕਿਉਕਿ ਉਸਵਕਤ ਵਿਦੇਸ਼ੀ ਭਾਸ਼ਾ ਸਮਝਕੇ ਕੋਈ ਪੰਡਿਤ ਅੰਗ੍ਰੇਜ਼ੀ ਨਹੀਂ ਪੜਦਾਸੀ। ਕਾਸ਼ੀਦੇ ਸਰਬ ਪੰਡਿਤਾਂ ਨੇਂ ਏਹ ਸੰਮਤੀ ਕਰਕੇ ਸ੍ਰਿਤੀ ਪੁੱਤ੍ਰ ਨੂੰ ਭੇਜ ਦਿੱਤਾ ਕਿ ਏਹਨਾਂ ਦੀ ਹਾਰ ਹੋਜਾਵੇਗੀ ਔਰ ਅਸੀਂ ਤਾੜੀ ਪਿਟਾਂਗੇ। ਕਲਕੱਤੇ ਦੇ ਪਾਦਰੀਨੇਂ ਅੰਗ੍ਰੇਜ਼ੀ ਵਿੱਚ ਸ਼ਾਸ਼ਤ੍ਰਾਰਥ ਕਰਨ ਲਈ ਕਿਹਾ। ਤਾਂ ਇੱਕ ਦਿਨਦੀ ਛੁਟੀ ਲੈਕੇ ਦੂਸਰੇ ਦਿਨ ਸਾਰੀ ਵਾਇਬਲ ਕੰਠ ਕਰਕੇ ਉਸਦੇ ਮੱਤਦਾ ਖੰਡਨ ਕੀਤਾ ਔਰ ਅੰਗ੍ਰੇਜ਼ੀ ਵਿੱਚਹੀ ਸ਼ਾਸ਼ਤ੍ਰਾਰਥ ਕੀਤਾ। ਜਿਸਦੇ ਪਾਦਰੀ ਹਾਰਕੇ ਚਲਾ ਗਯਾ ਤਾਂ ਉਦਾਸੀਨ ਜਾਤੀਦੀ ਕੀਰਤੀ ਪਤਾਕਾ ਕਲਕੱਤੇ ਤੋਂ ਲੈਕੇ ਕਾਸ਼ੀਤਕ

ਲਹਿ ਾਂਨੇਂ ਲੱਗੀ । ਤਾਂ ਸਸ੍ਵਤੀ ਪੁੱਤ੍ਰਜੀ ਦੁਰਭੰਗਾ ਆਦੀ ਸਥਾਨੋਂਸੇ ਹੁੰਦੇ ਹੋਏ ਔਰ ਬੜੇ ਬੜੇ ਪੰਡਿਤੋਂ ਸੇ ਦਿਗ ਵਿਜਯ ਪਉਂਦੇ ਹੋਏ ਕਾਸ਼ੀ ਪਹੁੰਚੇ ਤਾਂ ਕਾਸ਼ੀਦੇ ਪੰਡਿਤਾਂ ਨੇਂ ਸ੍ਰਸ੍ਵਤੀ ਪੁਤ੍ਰਦਾ ਫੁਲਮਾਲਾ ਪਾਕੇ ਬੜਾ ਸਤਕਾਰ ਕੀਤਾ। ਉਸਦਿਨਸੇ ਉਦਾਸੀਨ ਸਾਧੂਆਂ ਦੇ ਬਹੁਤ ਲੋਗ ਸੇਵਕ ਹੋਏ ਔਰ ਉਦਾਸੀਨ ਜਾਤੀਦੀ ਮਹਿਮਾਂ ਭਾਰਤਵਰਸ਼ ਦੇ ਸਭਓਰ ਛਾਗਈ।

ਕਾਸ਼ੀ ਵੱਚ ਅਨੇਕ ਵਾਰ ਸ਼ਾਸ਼ਤ੍ਰਾਰਥ ਕਰਕੇ ਸ੍ਵਾਮੀ ਦਯਾਨੰਦ ਸ੍ਰਸ੍ਵਤੀਜੀਨੂੰ ਪ੍ਰਾਜਯ ਕੀਤਾ। ਜਦਕਦੀ ਪੰ੦ ਦਯਾਨੰਦਜੀ ਕਾਸ਼ੀਦੇਪੰਡਿਤਾਨੂੰ ਸ਼ਾਸ਼ਤ੍ਰਾਰਥਲਈ ਚੈਲਿੰਜ ਦਿੰਦੇ ਸਨ ਤਾਂ ਸਰਬ ਪੰਡਿਤ ਸ੍ਰਸ੍ਵਤੀ ਪੁੱਤ੍ਰ ਪਾਸਜਾਕੇ ਸ਼ਾਸ਼ਤ੍ਰਾਰਥ ਕਰਨ ਲਈ ਪ੍ਰਾਰਥਨਾਂ ਕਰਦੇਸਨ । ਇੱਕਦਿਨ ਮੂਰਤੀ ਮੰਡਨਪਰ ਸ੍ਰਸ੍ਵਤੀ ਪੁੱਤ੍ਰ ਜੀਨੇ ਬਿ ਆਖਯਾਨ ਦਿੱਤਾ ਔਰ ਸ੍ਵਾਮੀ ਦਯਾਨੰਦ ਜੀਨੂੰ ਉਸਦਾ ਅਨੁਵਾਦ ਕਰਨ ਲਈ ਕਿਹਾ । ਔਰ ਏਹ ਭੀ ਸਾਥਹੀ ਕਿਹਾ ਕਿ ਅਗਰ ਆਪ ਇਸਦਾ ਅਨੁਵਾਦ ਕਰਦੇਂਵੇਂ ਤਾਂ ਹਮ ਆਪਕੇ ਮੱਤ ਕੇ ਹੋਜਾਵੇਂਗੇ। ਤਾਂ ਪੰ੦ ਦਯਾਨੰਦਜੀ ਉਸਦਾ ਅਨੁਵਾਦ ਨਹੀਂ ਕਰਸੱਕੇ ਔਰ ਮੈਦਾਨ ਛੱਡਕੇ ਭੱਜਗਏ ।

ਬਿ੦ਸੰ੦ ੧੯੨੬ ਦੇ ਪ੍ਰਯਾਗ ਰਾਜਦੇ ਕੁੰਭਪਰ ਸ੍ਰਸ੍ਵਤੀ ਪੁੱਤ੍ਰਜੀਮਹਾਂਦੇਵ ਸ਼ੇਸ਼ ਨਾਗ ਪਰ ਦਰਸ਼ਨ ਕਰਨਜਾਂਦੇਸਨ ਰਸਤੇ ਵਿੱਚ ਸ੍ਵਾਮੀ ਦਯਾਨੰਦਜੀ ਮਿਲੇ ਰੇਤੀ ਮੇਹੀ ਸ਼ਾਸ਼ਤ੍ਰਾਰਥ ਹੋਨੇਂ ਲੱਗਾ ਬਹੁਤ ਜਨਤਾਸੀ ਸ੍ਵਾਮੀਜੀ ਪ੍ਰਾਜਯ ਹੋਕੇ ਜਨਤਾਵਿੱਚੋਂ ਨਿਕਲਕੇ ਚਲਦੇ ਬਨੇ।

ਕੁਲ ੨੫-੩੦ ਵਰਸਦੀ ਆਯੂ ਭੁਗਤਕੇ ਸੰਬਤ ੧੯੩੦ ਵਿੱਚ ਆਪਦੇਵਲੋਕ ਪਧਾਰੇ ।

## ਸ੍ਰੀ ਸ੍ਵਾਮੀ ਪੰਡਿਤ ਗੌਰ ਦੇਵਜੀ

ਆਪ ਖਟ ਸ਼ਾਸ਼ਤ੍ਰ ਕੇਵੇਤਾ ਔਰ ਗੂੜ੍ਹ ਪ੍ਰਸ਼ਨਾਂਦੇ ਉੱਤਰਦੇਣ ਵਿੱਚ ਬੜੇ ਕੁਸ਼ਲ ਸੀ । ਆਪਨੂੰ ਉਦਾਸੀਨ ਜਾਤੀਦੀ ਉੱਨਤੀਦਾ ਬੜਾ ਖਿਆਲਸੀ ਆਪ ਦਿਨ ਰਾਤ ਇਸੀ ਸੋਚ ਵਿੱਚ ਰਹਿੰਦੇਸੀਕਿ ਕੋਈ ਐਸਾ ਹੋਨਹਾਰ ਸ਼ਿਸ਼ ਬਨਾਵੇਂ ਜੋ ਭਾਰਤ ਵਿੱਚ ਉਦਾਸੀਨ ਜਾਤੀਦੇ ਉਜਾਗਰ ਕਰਤਾ ਔਰ ਪੂਰਣ ਪੰਡਿਤ ਹੋਵੇ । ਆਪਦੀ ਸ਼ੁਭਇੱਛਾ ਈਸ਼੍ਵਰਦੇ ਸੱਚਖੰਡ ਵਿੱਚ ਪਹੁੰਚ ਗਈ ਔਰ ਆਪਨੂੰ ਐਸੇਹੀ ਹੋਨਹਾਰ ਸ਼ਿਸ਼ ਮਿਲੇ। ਜਿਨਾਂਦਾ ਨਾਮ ਭਾਰਤ ਦਿਵਾਕਰ ਉਦਾਸੀਨ ਕੌਮ ਭੂਸ਼ਣ ਪੰਡਿਤ ਕੇਸ਼ਵਾਨੰਦ ਜੀਹੈ

ਜਿਨਾਂਦਾ ਵਰਨਨ ਅਗੇ ਚੱਲਕੇ ਕਰਾਂਗੇ। ਆਪ ਦਧੀਚੀ ਦੀ ਤਰਹਿ ਉਦਾਸੀਨ ਜਾਤੀ ਦੀ ਉੱਨਤੀਦੇ ਲਈ ਸ਼ਰੀਰ ਤੱਕ ਨਿਉਛਾਵਰ ਕਰਨ ਲਈ ਤਿਆਰ ਰਹਿੰਦੇਸੀ। ਆਪਨੇਂ ਅਪਨੇਂ ਸੁਯੋਗ ਸ਼ਿਸ਼ਨੂੰ ਸਾਥਲੈਕੇ ਚਾਰਧਾਮਦੀਯਾਤ੍ਰਾ ਕਰੀ ਉਦਾਸੀਨ ਜਾਤੀਦਾ ਪ੍ਰਭਾਵ ਦੱਖਨ ਬੰਗਾਲ ਵਿੱਚ ਸਨਯਾਸੀ ਔਰ ਆਚਾਰੀ ਵਗੈਰਾਵਿੱਚ ਬਹੁਤ ਜਮਾਯਾ। ਉਸਸਮੇਂ ਆਪਦੀ ਮੰਡਲੀਸਾਥ ਸੌ ਸਵਾਸੌ ਸਾਧੂਰਹਿੰਦਾਸੀ। ਆਪਨੇਂ ਅਪਨੇਂ ਸੁਯੋਗ ਸ਼ਿਸ਼ਦੇ ਪੜ੍ਹਾਨੇ ਮੇਂ ਬਹੁਤ ਕੋਸ਼ਸ਼ੇਂ ਔਰ ਤਕਲੀਫੇ ਉਠਾਈ ਆਪ ਰਿਖੀਕੇਸ਼ ਕਨਖਲ ਹਰੀਦ੍ਵਾਰ ਕਾਸ਼ੀਜੀਦੇ ਵਾਸ ਨੂੰ ਬਹੁਤ ਪਸਿੰਦ ਕਰਦੇਸੀ ਔਰ ਆਪ ਸਰਬ ਗੁਣ ਸੰਪ ਨਸੀ। ਬਿ੦ਸੰਬਤ ੧੯੪੧ ਵਿੱਚ ਆਪ ਅੰਮ੍ਰਿਤਸਰ ਗਏ। ਸ੍ਰੀਗੁਰੂਨਾਨਕਦੇਵਜੀ ਤਥਾ ਬਾਬਾ ਸ੍ਰੀਚੰਦਜੀਦਾ ਅਸ੍ਰਕ ਆਪਨੇਂ ਖੜੇ ੨ ਬਨਾ ਡਾਲਾ। ਆਪ ਸ਼ਲੋਕ ਬਨਉਨ ਵਿੱਚ ਸਿੱਧ ਹਸਤਸੀ। ਏਹਨਾਂ ਦਾ ਜੀਵਨ ਚਰਿਤ੍ਰ ਏਹਨਾਂਦੇ ਪਰਪੋਤ੍ਰੇਨੇ ਪੰਡਿਤ ਸ੍ਵਾਮੀ ਕੇਸਵਾਨੰਦਜੀ ਦੀ ਆਗਜ਼ਾ ਸੇ ਸਵਿਸਤਾਰ ਤਿਆਰ ਕੀਤਾਹੈ। ਇਤੀਹਾਸਕਾਰ ਏਹਨਾਂ ਦੀ ਸ ਹਰਖ ਉਸਤਤੀ ਕਰਦਾ ਹੈ। ਜੇ ਸਰਬ ਉਦਾਸੀ ਗਣ ਐਸਾ ਕਰਦੇ ਤਾਂ ਅੱਜ ਬਹੁਤ ਕੁਝ ਹੁੰਦਾ ਏਹਨਾਂ ਚਰਿਤ੍ਰਾਂ ਨੂੰ ਪੜ੍ਹਕਰ ਉਦਾਸੀਨ ਜਾਤੀ ਉਪਦੇਸ਼ ਗ੍ਰਿਹਣਕਰੇਂ।

ਆਪਦੇ ਸਤਿਗੁਰੂ ਸ੍ਵਾਮੀ ਹੀਰਾਦਾਸਜੀ ਖ਼ਟ ਸ਼ਾਸ਼ਤ੍ਰੀ ਪੂਰਣ ਪੰਡਿਤਸਨ, ਆਪ ਨੇਂ ਹੀ ਅਪਨੇਂ ਸ਼ਿਸ਼ ਗੌਰਦਾਸਜੀ ਨੂੰ ਵਿਦ੍ਵਾਨ ਕੀਤਾ ਔਰ ਉਦਾਸੀਨ ਜਾਤੀਦੀ ਉਨ ਤੀ ਦੀ ਸਪਿਰਟ ਭਰੀ ਐਸੇ ਹੀ ਸ੍ਰੀਸ੍ਵਾਮੀ ਹੀਰਾਦਾਸਜੀਦੇ ਸਤਿਗੁਰੂ ਸ੍ਵਾਮੀ ਗੁਲਾਬ ਦਾਸਜੀ ਭੀ ਖਟ ਸ਼ਾਸ਼ਤ੍ਰੀ ਪੂਰਣ ਪੰਡਿਤ ਸਨ ਦੇਸ਼ ਦੇਸ਼ਾਂਤਰ ਤਥਾ ਚਾਰਧਾਮਦੀਯਾਤ੍ਰਾ ਕਰ ਸਭ ਜਗਹ ਕਥਾਵਾਰਤਾ ਸਤਿਉਪਦੇਸ਼ ਆਦੀਂਸੇ ਲੋਗਾਂਨੂੰ ਉਧਾਰਦਾ ਰਸਤਾ ਬਤ ਉਂਦੇ ਸਨ ਜੇ ਕੋਈ ਮਹਾਤਮਾਂ ਏਹਨਾਂਦੇ ਜੀਵਨ ਚਰਿੱਤ੍ਰ ਬਨਾਕੇ ਛਪਾਦੇਵੇ ਤਾਂ ਉਦਾ ਸੀਨ ਜਾਤੀਦਾ ਬਹੁਤ ਕੁਝ ਉਪਕਾਰ ਹੋਸਕਦਾ ਹੈ। ਏਹ ਸਰਬ ਪਰਮਹੰਸਰਹੇ।

## ਪੰਡਿਤ ਰਾਜ ਸ੍ਵਾਮੀ ਜੈਰਾਮਦਾਸਜੀ ਸ਼ਿਕਾਰਪੁਰ ਸਿੰਧ

ਆਪਨੇਂ ਕਾਸ਼ੀ ਤਥਾ ਪੰਜਾਬ ਵਿੱਚ ਬਹੁਤ ਪੁਰਸ਼ਾਰਥਸੇ ਵਿਦਯਾ ਅਭ੍ਯਾਸ ਕੀਤਾ। ਆਪ ਖਟ ਸ਼ਾਸ਼ਤ੍ਰਦੇ ਪੂਰਣਵੇਤਾਹੈ ਨਯਾਇਦੇ ਗ੍ਰੰਥ ਤਾਂ ਆਪਦੇ ਕੰਠਸਬ ਹੀ ਪਏਹਨ। ਆਪਦੇ ਸਤਿਗੁਰ ੧੦੮ ਸ੍ਵਾਮੀ ਬ੍ਰਹਮਪ੍ਰਕਾਸ਼ਜੀਨੇ ਆਪਨੂੰ ਬਹੁਤ ਵਿਦਯਾ ਅਭਿਯਾਸ ਵਿਚ ਲਗਾ ਉਦਾਸੀਨ ਜਾਤੀ ਦਾ ਆਪਨੂੰ ਬਹੁਤ ਪ੍ਰੇਮਕਰਾ

ਦਿੱਤਾ। ਆਪਨੇਂ ਵਿਦਯਾਧਿਅਯਨ ਔਰ ਚਾਰਧਾਮਾਂਦੀ ਯਾਤ੍ਰਾਕਰ ਔਰ ਸ੍ਰੀਸਾਧਬੇਲਾ ਤੀਰਥਵਿੱਚ ਹੋ ਉਦਾਸੀਨ ਜਾਤੀਦੇ ਬੜੇ ੨ ਮਹਾਤਮਾਂਸੇ ਮਿਲਕਰ ਆਪ ਸ਼ਿਕਾਰਪੁਰ ਸਿੰਧਮੇਂ ਰਹਿਨੇਂ ਲਗੇ। ਆਪਦੇ ਕਈ ਸਾਧੂ ਔਰ ਸਦ ਗ੍ਰਿਸਥੀ ਵਿਦਯਾਰਥੀ ਹੋਏ। ਬਹੁਤ ਸਾਧੂ ਤਥਾ ਗ੍ਰਿਸਥੀਆਂ ਨੂੰ ਵਿਦ੍ਵਾਂਨ ਬਨਾਨੇਂਸੇ ਆਪਦਾ ਨਾਮ ਸਿੰਧੂ ਵਿੱਚ ਪ੍ਰਸਿੱਧ ਹੋਇਆ। ਸਤਸੰਗੀਆਂਨੇਂ ਆਪਦੇ ਰਹਿਨਲਈ ਮਕਾਂਨ ਬਨਾਕੇ ਸਦਾਦੇ ਲਈ ਆਪਨੂੰ ਪ੍ਰੇਮਸੇ ਬਾਂਧ ਲੀਆ। ਆਪਦੀ ਕਥਾ ਬੜੀ ਸੁਰੀਲੀ ਮਨ ਮੋਹਿਨੀ ਸ੍ਰੀਕ੍ਰਿਸ਼ਨ ਜੀਦੀ ਬੰਸਰੀ ਸਮਾਂਨ ਹੈ। ਆਪਨੇਂ ਸ੍ਰੀਮਦਭਗਵਤ ਗੀਤਾਦੀ ਕਥਾ ਪੰਜਵਰਸ਼ਮੇਂ ਕਰੀ ਸੀ। ਪ੍ਰਤੀਦਿਨ ੨੦੦੦ ਸ੍ਰੋਤਾਹੁੰਦੇਸਨ, ਹੁਣ ਆਪਦਾ ਸ਼ਰੀਰ ਬ੍ਰਿਧ ਹੋਗਿਆ ਹੈ। ਫਿਰ ਭੀ ਆਪ ਹਰਰੋਜ ਲੋਗਾਂ ਨੂੰ ਸੁਭ ਉਪਦੇਸ਼ ਕਰਦੇ ਰਹਿੰਦੇ ਹੈਂ ਕੋਈ ਸੱਜਨ ਏਹਨਾਂਦੇ ਮੁਖਾਰਬਿੰਦਸੇ ਸ੍ਰਵਣ ਕਰ ਏਹਨਾਂਦਾ ਜੀਵਨ ਚਰਿਤ੍ਰ ਬਨਾਕੇ ਛਾਪਦੇਵੇ ਤਾਂ ਉਦਾਸੀਨ ਜਾਤੀਦਾ ਬੜਾ ਉਪਕਾਰ ਹੋਵੇਗਾ। ਅਗਰ ਉਕਤ ਪੰਡਤਜੀ ਅਪਨਾਂ ਆਪ ਭੀ ਲਿਖਲੇਵੇਂ ਤਾਂ ਉਦਾਸੀਨਜਾਤੀਪਰਉਪਕਾਰ ਕਰਜਾਵੇਂਗੇ ਬਿ੦ਸੰਬਤ ੧੯੪੧ ਮੇਂ ਆਪਨੇਂ ਸ੍ਰੀਗੁਰੂਨਾਨਕ ਉਦਾਸੀਨਜੀਦੀ ਉਸਤਤੀਦੇ ਦੋ ਅਸ਼੍ਟਕ ਬਨਾਏ ਹਨ ਆਪਦਾ ਉਦਾਸੀ ਕੌਮਸੇ ਬਹੁਤ ਪ੍ਰੇਮ ਹੈ ਔਰ ਆਪਪਰਮਹੰਸਹੈਂ।

## ਪੰਡਿਤ ਸ੍ਵਾਮੀ ਹਰਿਨਾਮਦਾਸਜੀ ਸ਼ਿਕਾਰਪੁਰ ਸਿੰਧੂ

ਆਪ ਭੀ ਪੂਰਣ ਖਟ ਸ਼ਾਸ਼ਤ੍ਰੀ ਪੰਡਿਤ ਹੈਂ ਨੀਤੀ ਨਿਪੁਣ ਔਰ ਦੇਸ਼ਕਾਲਦੇ ਪੂਰਣ ਗਿਆਤਾ ਹੈਂ। ਆਪ ਭੀ ਉਦਾਸੀ ਕੌਮਸੇ ਬੜਾ ਪ੍ਰੇਮ ਰਖਦੇ ਔਰ ਉੱਨਤੀਦੇ ਚਾਹਵਾਂਨ ਹੈਂ। ਆਪ ਪੰਜਾਬਸੇ ਆਕਰ ਸ੍ਰੀਸਾਧੁਬੇਲਾ ਤੀਰਥਮੇਂ ਰਹੇ ਪ੍ਰਿਥਮ ਨਿਰ ਬਾਂਣ ਰਹੇ ਸ਼ਿਕਾਰਪੁਰ ਜਾਕੇ ਸ਼੍ਰੀਰ ਬਿਥਾਕਰ ਪਰਮਹੰਸ ਹੋਏ ਆਪਨੇਂ ਭੀ ਵਿਦਯਾਧ ਯਨ ਕਰ ਚਾਰਧਾਮਾਂਦੀ ਯਾਤ੍ਰਾ ਕਰੀ ਆਪ ਪੰਡਿਤ ਜਯਰਾਮਦਾਸਜੀਦੇ ਸਾਥਹੀ ਸ਼ਿਕਾ ਰਪੁਰ ਇਕੱਠੇ ਰਹੇ ਆਪਨੇਂ ਭੀ ਕਈ ਸਾਧੂ ਤਥਾ ਗ੍ਰਿਸਥੀਆਂਨੂੰ ਵਿਦ੍ਵਾਂਨ ਬਨਾਯਾ। ਇਸਲੀਏ ਆਪਦਾ ਨਾਮ ਭੀ ਸਿੰਧੁਦੇਸ਼ਮੇਂ ਪ੍ਰਸਿੱਧ ਹੈ। ਕਥਾਵਾਰਤਾ ਕਰਨੇਂ ਤਥਾ ਦ੍ਵਾਈਆਦੀ ਪਰੋਪਕਾਰਮੇਂ ਭੀ ਆਪਦਾ ਬੜਾ ਪ੍ਰੇਮਹੈ। ਵਰਤਮਾਨਮੇਂ ਆਪ ਮੌਜੂਦਹੈਂ ਅਗਰ ਆਪਕਾ ਭੀ ਜੀਵਨ ਚਰਿੱਤ੍ਰ ਬਨਕੇ ਛਪਜਾਵੇ ਤਾਂ ਆਪ ਜੈਸੇ ਸਦਗੁਣਾਂਕੇ ਚਰਿਤ੍ਰੋਂ ਕੋ ਪੜਨੇਂਸੇ ਉਦਾਸੀਨ ਜਾਤੀਮਹਾਂ ਉੱਨਤੀ ਨੂੰ ਪ੍ਰਾਪਤ ਹੋਸਕਦੀਹੈ।

## ਸ੍ਰੀਸ੍ਵਾਮੀ ਜਯਰਾਮਦਾਸਜੀ ਸ੍ਰੀਸਾਧਬੇਲਾ ਤੀਰਥ।

ਆਪ ਸੰਸਕ੍ਰਿਤਦੇ ਪੂਰਣ ਵਿਦ੍ਵਾਂਨ ਸੀ ਆਪਦੀ ਵਿਦ੍ਵਤਾਦਾ ਪਰਿਚਯ ਸ੍ਰੀਗੁਰੂ ਨਾਨਕਦੇਵਜੀ ਉਦਾਸੀਨ ਦਾ ਮਹਿਮਨ ਜੋ ਬਿ੦ ਸੰ੦ ੧੯੪੯ ਮੇਂ ਬਨਾਯਾ ਹੈ। ਆਪ ਸ੍ਰੀਸਾਧਬੇਲਾ ਤੀਰਥਕੇ ਸ੍ਵਾਮੀ ਹਰਿਨਾਰਾਯਣਦਾਸਜੀਦੇ ਸ਼ਿਸ਼ਸੀ। ਆਪਦਾ ਜੀਵਨ ਚਰਿੱਤ੍ਰ ਥੋੜੇਦਿਨੋਂ ਤੱਕ ਛਪਨੇਂ ਵਾਲਾਹੈ।

## ਸ੍ਵਾਮੀ ਅਮਰਦਾਸਜੀ ਕਾਸ਼ੀ ਪੁਰੀ ਨਿਵਾਸੀ।

ਆਪਪੂਰਣ ਖਟਸ਼ਾਸ਼ਤ੍ਰੀ ਪੰਡਿਤਸੀ ਆਪਦੇ ਗੁਰੂਜੀਦਾ ਨਾਮਗੁਰਪ੍ਰਸ਼ਾਦਜੀ ਸੀ। ਆਪਦੇ ਗੁਰੂਜੀਨੇਂ ਆਪਨੂੰ ਕਾਸ਼ੀ ਪੜਨ ਭੇਜਿਆ ਗੁਰੂਜੀਦੇ ਉਪਦੇਸਸੇ ਆਪ ਉਦਾਸੀਨ ਜਾਤੀਸੇ ਬੜਾ ਪ੍ਰੇਮ ਕਰਦੇ ਸੀ। ਜੈਸਾ ਆਪਨੂੰ ਪ੍ਰੇਮਸੀ ਵੈਸੇਹੀ ਧਨਾਦੀਦੇ ਸਹਾਇਕ ਆਪਨੂੰ ਸ੍ਵਾਮੀ ਹਰਿਪ੍ਰਸ਼ਾਦਿਜੀ ਮਿਲਗਏ। ਏਹਨਾਂ ਦੋਨਾਂਦਾ ਆਪੋ ਵਿੱਚੀ ਔਰ ਜਾਤੀ ਉੰਨਤੀ ਪਰ ਅਧਿਕ ਪ੍ਰੇਮਸੀ। ਸ੍ਵਾਮੀ ਅਮਰਦਾਸਜੀਨੇਂ ਬਹੁਤ ਸਾਰੇ ਸਾਧੂਆਂ ਨੂੰ ਵਿਦ੍ਵਾਂਨ ਬਨਾਯਾ। ਆਪਨੂੰ ਜਾਤੀ ਸੇਵਾ ਕਰਨੇਂਦਾ ਹਮੇਸ਼ਾਂ ਖਿਆਲ ਰਹਿੰਦਾ ਸੀ ਪਰ ਸ੍ਰੀਰ ਬਿਥਾਕਰਕੇ ਕੁਝ ਕਰਨਹੀਂਸੱਕੇ। ਏਹਨਾਂਦੇ ਕਿਸੀ ਸ਼ਿਸ਼ਦਾ ਭੀ ਪਤਾਨਹੀਂ ਜੋ ਏਹਨਾਂਦੇ ਜੀਵਨ ਚਰਿਤ੍ਰਾਂ ਨੂੰ ਸੰਗ੍ਰਹ ਕਰਕੇ ਛਪਾਦੇਵੇ। ਜੇ ਕੋਈ ਮਹਾਤਮਾਂ ਇਸ ਉਪਕਾਰ ਨੂ ਕਰੇ ਤਾਂ ਇਤੀਹਾਸਦਾ ਅੰਗਪੂਰਨ ਹੋਸਕਦਾਹੈ। ਬਿ੦ਸੰ੦ ੧੯੫੭ ਮੇਂ ਏਹਨਾਂ ਨੇਂ ਇੱਕ ਸਤੋਤ੍ਰ ਬਨਾਯਾ ਹੈ। ਪ੍ਰੰਤੂ ਕੋਈ ਅੰਨ ਪੁਸਤਕ ਬਨਾਯਾ ਅਥਵਾ ਨਹੀਂ ਇਸਦਾ ਅੱਜਤੀਕ ਕੋਈ ਪਤਾ ਨਹੀ ਚਲਾ। ਅਗਰ ਕੋਈ ਮਹਾਤਮਾਂ ਇਸ ਉਪਕਾਰ ਨੂੰ ਕਰੇ ਤਾਂ ਓਹ ਧੰਨਜਵਾਦ ਦਾ ਪਾਤ੍ਰ ਹੋਊਗਾ। ਆਪਦਾ ਜਨਮ ਬਿ੦ ਸੰ੦ ੧੮੯੪ ਕਾ ਥਾ ਆਪ ੧੮ ਵਰਸ਼ ਦੀ ਉਮਰਸੇ ਕਾਸ਼ੀ ਮੇਂ ਰਹਿਨ ਲੱਗੇ ਦੇਸ਼ ਦੇਸ਼ਾਂ ਤਰੋਂਸੇ ਘੂੰਮਕਰ ਫਿਰ ਕਾਸ਼ੀਮੇਂ ਆਜਾਂਦੇਸੀ। ਸ੍ਵਾਮੀਹਰਿਪ੍ਰਸ਼ਾਦਜੀਦੇ ਸਾਥ ੨੪-੨੬-੩੬-੩੮- ਦੇ ਕੁੰਭਪਰ ਔਰ ਯਾਤ੍ਰਾ ਸਮੇਂ ਸਾਥ ਰਹੇ ਸ੍ਰੀਸਾਧਬੇਲਾ ਤੀਰਥਦਾ ਦਰਸ਼ਨ ਕਰ ਫਿਰ ਕਾਸ਼ੀਮੇਂ ਹੀ ਰਹਿਨੇਂ ਲੱਗੇ ਆਪਦੀ ਪੂਰਣ ਆਯੂ ੭੩ ਸਾਲਦੀਸੀ। ਬਿ੦ ਸੰ੦ ੧੯੬੭ ਮੇਂ ਦੇਵਲੋਕ ਹੁਏ।

## ਸ੍ਰੀਪੂਜਜ ਪਾਦ ਬ੍ਰਿਧ ਅਮਰਦਾਸਜੀ।

ਆਪ ਹਰੀਦ੍ਵਾਰ, ਕਨਖਲ, ਰਿਖੀਕੇਸ ਮੇਂ ਬਹੁਤ ਦਿਨ ਰਹੇ। ਫਿਰ ਆਪ

ਕਾਸ਼ੀ ਚਲੇਗਏ ਔਰ ਅਸੀਘਾਟ ( ਅਸੀ ਸੰਗਮ ) ਪਰ ਰਹਿਨੇਂ ਲੱਗੇ। ਫਿਰ ਆਪ ਸ੍ਰੀਮਾਨ ਬਾਵਾ ਮਹੰਤਹਰੀਦਾਸਜੀਕੀ ਬਗੀਚੀ ਮੇਂ ਰਹਿਨੇਲੱਗੇ। ਅਸੀਂ ਸਾਲ ਤੱਕ ਆਪ ਓਥੇ ਰਹੇ ਔਰ ਹਰਿਦ੍ਵਾਰ ਪ੍ਰਯਾਗਰਾਜ ਕੁੰਭ ਸਮਯ ਬਿਨਾਂ ਹੋਰ ਕਿਸੀ ਜਗਹ ਨਹੀਂ ਜਾਂਦੇ ਸੀ। ਆਪ ਖਟ ਸ਼ਾਸ਼ਤ੍ਰਦੇ ਪੂਰਣ ਵੇਤਾਸੀ। ਔਰ ਉਦਾਸੀਨ ਪੰਡਿਤਾਂ ਵਿੱਚ ਆਪ ਪੂਜ੍ਯ ਬ੍ਰਿਧ ਮੰਨੇਂ ਜਾਂਦੇਸੀ। ਆਪਨੂੰ ਸਰਬ ਉਦਾਸੀਨ ਜਾਤੀ ਉੱਠਕੇ ਨਿਮਸ਼ਕਾਰ ਕਰਦੀਸੀ।

ਆਪ ਸ੍ਰੀਸ੍ਵਾਮੀ ਸਤਿਗੁਰੂ ਹੰਸਦਾਸਜੀਦੇ ਸ਼ਿਸ਼ਸੀ, ਆਪਦੇ ਸਤਿਗੁਰੂਜੀ ਪੂਰਣ ਪੰਡਿਤ ਔਰ ਵਿਰਕਤਸਨ ਔਰ ਉਦਾਸੀਨ ਜਾਤੀ ਵਿੱਚ ਬੜਾ ਪ੍ਰੇਮਸੀ। ਆਪਨੇ ਹੀ ਅਪਨੇਂ ਸੁਯੋਗ ਸ਼ਿਸ਼ ਅਮਰਦਾਸਜੀਨੂੰ ਵਿਦ੍ਯਾ ਪੜਨੇਂਦਾ ਸ਼ੌਕ ਕਰਾਯਾ ਔਰ ਜਾਤੀ ਪ੍ਰੇਮ ਵਿੱਚ ਸਥਿਤ ਕੀਤਾ।

ਸ੍ਰੀਸ੍ਵਾਮੀ ਹੰਸਦਾਸਜੀਦੇ ਸ਼ਿਸ਼ ਉਦਾਸੀਨ ਰਾਮਦਾਸਜੀ ਸਨ ਏਨਾਂ ਦੋਨਾਂ ਮਹਾ ਤਮਾਂਦਾ ਅਗਰ ਕੋਈ ਜਾਂਨਕਾਰ ਸੱਜਨ ਜੀਵਨੀਦਾ ਖੋਜਕਰਕੇ ਜੀਵਨ ਕਰਿੱਤ੍ਰ ਛਪਾ ਦੇਵੇ ਤਾਂ ਉਸਦਾ ਏਹ ਕੰਮ ਸਰਾਹਨੀਯ ਹੋਗਾ।

ਇੱਕਸਮੇਂਪੂਜ੍ਯਪਾਦਬ੍ਰਿਧਅਮਰਦਾਸਜੀਨੇਂਵੇਦਾਂਤ ਮੁਕਤਾਵਲੀਦੀ ਟੀਕਾ ਕੀਤੀਜਿਸ ਟੀਕਾਦੀ ਧੁੰਮਸਾਰੇਕਾਸ਼ੀਦੇ ਵਿਦ੍ਵਾਂਨਾਂ ਵਿੱਚਪੈਗਈਟੀਕਾਨੂੰ ਦੇਖਕਰ ਗੂੜ੍ਹ ਪੰਗਤੀਆਂਦਾ ਅਰਥ ਪੰਡਿਤ ਸ਼ਿਵਕੁਮਾਰਜੀਭੀ ਸੁਗਮਤਾਸੇ ਕਰਨਲੱਗੇ। ਬਿ੦ਸੰ੦ ੧੯੫੦ਵਿੱਚ ਫੁਲਾਂ ਦਾ ਹਾਰ ਔਰ ਕਈ ਵਿਦ੍ਯਾਰਥੀਆਂ ਨੂੰ ਸਾਥ ਲੈਕੇ ਧਨਆਦੀਸੇ ਬ੍ਰਿਧਜੀਦਾ ਪੂਜਨ ਕਰਨਆਏ ਤਾਂ ਬ੍ਰਿਧਜੀ ਕਹਿਨਲਗੇ ਪੰਡਿਤਜੀ ਅਸੀਂ ਪੰਡਿਤ ਨਹੀਂ ਹਾਂ। ਫੁਲਾਂਦੀ ਮਾਲਾ ਔਰ ਸਰਬ ਧਨਾਦੀ ਵਸਤੂ ਜੋ ਪੰਡਿਤ ਸ਼ਿਵਕੁਮਾਰਜੀ ਪੂਜਾਰਥ ਲਿਆਏ ਸੀ ਬ੍ਰਿਧਜੀਨੇਂ ਵਾਪਿਸ ਪੰਡਿਤਜੀਨੂੰ ਦੇਦਿੱਤੀ। ਔਰ ਅਪਨੀਂ ਓਰ ਸੇ ਹੋਰਭੀ ਪੂਜਾ ਕੀਤੀ ਔਰ ਸਾਥਆਏਹੋਏ ਵਿਦ੍ਯਾਰਥੀਆਂ ਨੂੰ ਦੱਖਨਾਂਦੇਕੇ ਸਤਕਾਰ ਕੀਤਾ। ਤਾਂ ਪੰਡਿਤ ਸ਼ਿਵ ਕੁਮਾਰਜੀਨੇਂ ਵੜੀ ਉਸਤਤੀ ਕਰੀ ਕਿ ਕਾਸ਼ੀ ਵਿੱਚ ਐਸੇ ਗੁਪਤ ਵਿਦ੍ਵਾਨ ਪਏਹਨ, ਉਕਤ ਪੁਸਤਕ ਨੂੰ ਦੇਖਨਵਾਲੇ ਸਮੂਹ ਪੰਡਿਤ ਇੱਕਵੇਰ ਬ੍ਰਿਧਜੀਦਾ ਦਰ ਸ਼ਨ ਕਰਨੇਂ ਜਰੂਰਅਉਂਦੇ ਔਰ ਸਿਰ ਝੁਕਉਂਦੇਸਨ।

ਬੜੇ ੨ ਪੰਡਿਤੋਂਦੇ ਸ਼ਾਸ਼ਤ੍ਰੀਯ ਫੈਸਲੇ ਬ੍ਰਿਧਜੀ ਕਰਦੇਸਨ ਅਰਥਾਤ ਬ੍ਰਿਧਜੀਦਾ ਫੈਂਸਲਾ ਵੇਦਾਂਤਦੀ ਹਾਈਕੋਰਟ ਸਮਝੀ ਜਾਂਦੀਸੀ।

ਬ੍ਰਿਧਜੀਦੇ ਦਰਸ਼ਨ ਕਰਨਵਾਸਤੇ ਬੜੇ ੨ ਰਾਜੇ ਮਹਾਂਰਾਜੇ ਰਾਣੀਆਂ ਸਮੇਤ ਔਰ ਸੇਠ ਸਾਹੂਕਾਰ ਅਉਂਦੇਸਨ। ਆਪਕੇ ਦਰਸ਼ਨਕੇ ਲੀਏ ਪ੍ਰਤੀਦਿਨ ਹਜਾਰੋਂ ਲੋਗ ਅਉਦੇਸਨ ਜੋ ਆਪਦੇ ਭਜਨ ਨਿੱਤਨੇਮ ਆਦੀਮੇ ਰੁਕਾਵਟਦਾ ਕਾਰਣਜਾਂਨ ਕਰ ਬਿ੦ ਸੰਬਤ ੧੯੫੫ ਸੇ ਦਰਸ਼ਨ ਦੇਣੇਕਾ ਤੀਸਰਾਦਿਨ ਨਿੱਯਤ ਕਰਲਿਆ। ਔਰ ਆਪਨੇਂ ਹਜਾਰੋਂ ਉਦਾਸੀਨ ਔਰ ਨਿਰਮਲੇ ਸਾਧੂਆਂਨੂੰ ਧੁਰੰਧਰ ਵਿਦ੍ਵਾਂਨ ਬਨਾਯਾ।

ਆਪਦੇ ਕਈ ਸ਼ਿਸ਼ਸਨ ਪਰੰਤੂ ਕਿਸੀਨੇਂ ਅਜੇਤੀਕ ਆਪਦਾ ਜੀਵਨ ਚਰਿੱਤ੍ਰ ਨਹੀ ਬਨਾਯਾ ਔਰ ਨਾਂਹੀ ਏਹ ਮਾਲੂਮ ਹੋਇਆ ਕਿ ਆਪਨੇਂ ਕੌਨ ੨ ਸੇ ਗ੍ਰੰਥ ਬਨਾਏ ਅਗਰ ਕੋਈ ਮਹਾਤਮਾਂ ਇਸਕਮੀ ਦੀ ਪੂਰਤੀ ਕਰੇ ਤਾਂ ਓਹ ਉਦਾਸੀਨ ਜਾਤੀਦਾ ਹਿਤੈਸ਼ੀ ਸਮਝਾ ਜਾਵੇਗਾ। ਔਰ ਸਾਥਮੇਂ ਕਰਤਾ ਦਾ ਨਾਮ ਰਹਿਨੇਂਸੇ ਜਸਦਾ ਭਾਗੀ ਬਨੇਂਗਾ।

ਬਿ੦ਸੰ੦ ੧੯੪੦ਮੇਂ ਆਪਨੇਂ ਦੋ ਅਸਟਕ ਤਿਆਰ ਕੀਤੇਸੀ ਔਰਸੰਬਤ ੧੯੬੪ ਮੇਂ ਆਪ ਦੇਵਲੋਕ ਪਧਾਰੇ। ਆਪ ਪਰਮਹੰਸ ਰਹਿੰਦੇ ਸੋਟੀ ਚਿੱਪੀ ਔਰ ਸੂਛ ਭਗਵੇਂ ਵਸਤ੍ਰ ਰਖਦੇਸੀ।

## ਸ੍ਵਾਮੀ ਮੋਹਨਲਾਲਜੀ ਉਦਾਸੀਨ।

ਆਪ ਉਦਾਸੀਨ ਪੰਥ ਵਿੱਚ ਰਤਨਸੀ ਆਪਨੇਂ ਸਮੂਹ ਉਦਾਸੀਨਾਂ ਤੋਂ ਪਹਿਲੇ ਬ੍ਰਿਟਸ਼ਗਵਰਮਿੰਟ ਵਿੱਚ ਪੰਡਿਤਾ ਈਦਾਨਾਮਪਾਯਾ। ਗਵਰਮਿੰਟ ਅਪਨੇਂ ਆਦਰਣੀਯ ਪੰਡਿਤੋਂਸੇ ਮੁੱਖ ਆਪਨੂੰ ਦੇਖਦੀਸੀ। ਕਿਸੀ ਗ੍ਰੰਥਦੀ ਸਮਸਯਾ ਯਾਂ ਕੋਈ ਜਟਿਲ ਪ੍ਰਸ਼ਨ ਆਜਾਂਦਾ ਤਾਂ ਸਭਥੀ ਪਹਿਲੇ ਆਪਹੀ ਉੱਤਰਦਿੰਦੇ ਔਰ ਆਪਕਾਹੀ ਸ੍ਵੀਕਾਰ ਹੁੰਦਾ ਸੀ। ਆਪ ਸ੍ਵਤੰਤ੍ਰ ਨਿਰਪੱਖੀ ਪੰਡਿਤਸੀ ਔਰ ਆਪਦੀ ਮਧੁਰ ਮੋਹਿਨੀ ਮੂਰਤਸੀ। ਸ਼ਾਸ਼ਤ੍ਰੀਯ ਗੂੜ੍ਹ ਵਿਸ਼ੇਦੇ ਜਾਂਨਨੇਂ ਮੇਂ ਆਪ ਨਿਪੁਣਥੇ। ਪੰਡਿਤਾਂ ਵਿੱਚ ਆਪਦਾ ਨਾਮ ਇਸਪ੍ਰਕਾਰ ਪ੍ਰਸਿੱਧ ਹੋਇਆ ਕਿ ਇਕਦਿਨ ਪੰਡਿਤਾਂਨੇਂ ਕਿਹਾ ਖਾਣੀ ਖੰਡਨ ਖਾਦਜ ਮਰਿ ਪਰ ਕੋਈ ਪੰਡਿਤ ਟਿੱਪਣੀ ਨਹੀਂ ਕਰ ਸਕਦਾ। ਏਹ ਸੁਨਕਰ ਆਪਨੇ ਚੁਪ ਚਾਪ ਹੀ ਖਾਡੀ ਖੰਡਨਕੀ ਕਠਨ ੨ ਜਗਹੋਂ ਪਰ ਟਿੱਪਣੀ ਕਰਕੇ ਗਵਰਮਿੰਟ ਕਾਲਿਜ ਨੂੰ ਦੇਦਿੱਤਾ ਗਵਰਮਿੰਟਨੇਂ ਪੁਸਤਕ ਛਾਪਕੇ ਪ੍ਰਗਟ ਕਰਦਿੱਤੀ ਬੱਸ ਕਾਸੀਦੇ ਪੰਡਿਤਾਂ ਨੇਂ ਉਕਤ ਟਿੱਪਣੀ ਨੂੰ ਦੇਖਦਿਆਂ ਹੀ ਆਪਦੇ ਅੱਗੇ ਸਿਰ ਝੁਕਾਦਿੱਤਾ। ਏਹਨਾਂ ਨੂੰ ਇੰਗਲੈਂਡ ਔਰ ਜਰਮਨ ਸੇ ਸਾਂਖ ਯੋਗ ਵੇਦਾਂਤਾ ਚਾਰਯਦਾ ਸਾਰਟੀਫਿਕਟ ਔਰ

ਕੁਝ ਸਰਕਾਰਨੇਂ ਭੇਟਾ ਭੀ ਭੇਜੀ, ਭੇਟਾ ਤਾਂ ਅਪਨੇਂ ਵਿਦ੍ਯਾ ਗੁਰੂ ਬ੍ਰਾਹਿਮਣਨੂੰ ਦੁਆ ਦਿੱਤੀ ਔਰ ਸਾਰਟੀਫਿਕਟ ਅਪਨੇਂ ਪਾਸ ਰੱਖਲਿਆ।

ਜਦ ਕਦੀ ਗਵਰਮਿੰਟਕੀ ਓਰਸੇ ਬੜੇ ੨ ਪੰਡਿਤਾਂਦੀ ਸਭਾਹੁੰਦੀ ਤਾਂ ਗਵਰਮਿੰਟ ਅਪਨੀ ਵੱਲੋਂ ਆਪਨੂੰ ਮਧ੍ਯਸਤ ਕਰਦੀ ਔਰ ਜੋ ਆਪ ਸਮਸ੍ਯਾ ਲਿਖਭੇਜਦੇ ਓਹ ਇੰਗਲੈਂਡ ਔਰ ਜ਼ਰਮਨਾਦਿ ਪੰਡਿਤਾਂ ਵਿੱਚ ਸ੍ਵੀਕਾਰ ਹੁੰਦੀਸੀ। ਔਰ ਕਾਸ਼ੀਦੇ ਪੰਡਿਤ ਉਸਨੂੰ ਸਤਕਾਰ ਦੀ ਨਿਗਾਸੇ ਦੇਖਦੇਸੀ। ਆਪ ਬੰਸਰੀਦ੍ਵਾਰਾ ਸੰਸਕ੍ਰਿਤ ਅਤੇ ਸ੍ਰੀ ਕ੍ਰਿਸ਼ਨ ਜੀਕੇ ਨੂਪਰਾਂਦੀ ਅਵਾਜ਼ਾਦਿਨਾਚ ਮਹਾਂਦੇਵਾਦਿ ਦੇ ਤਾਂਡਵ, ਮ੍ਰਿਦੰਗਾਦਿ ਬਾਜੇਂ ਸਹਿਤ ਤਾਲਾਦਿ ਡਮਰੂ ਔਰ ਕਥਾ ਦਾ ਗਾਇਨ ਸੁਨਉਂਦੇਸੀ ਔਰ ਆਪ ਸ੍ਰੀਕ੍ਰਿਸ਼ਨਜੀ ਦੇ ਪ੍ਰੇਮੀ ਭਗਤਾਂ ਵਿੱਚੋਂ ਸਉਂ। ਆਪਦੀ ਕਥਾ ਭੀ ਮਨਮੋਹਨੀਸੀ ਔਰ ਆਪ ਅੰਗ੍ਰੇਜ਼ੀ ਜਾਂਨਦੇ ਸੀ ਕਈ ਅੰਗ੍ਰੇਜ਼ ਆਪਸੇ ਸਿਖ੍ਯਾ ਗ੍ਰਹਨ ਕਰਦੇਸਨ। ਉਦਾਸੀਨ ਜਾਤੀ ਵਿੱਚ ਆਪਦਾ ਬੜਾ ਮਾਨਸੀ। ਬਿ੦ਸੰਬਤ ੧੯੩੯ਮੇਂ ਸ਼ਲੋਕ ਬਨਾਕੇ ਸ੍ਵਾਮੀਹਰਿਪ੍ਰਸ਼ਾਦਿਜੀਦੀ ਆਪਨੇਂਉਸਤਤੀ ਕਰੀਹੈ। ਔਰ ਬਿ੦ਸੰਬਤ ੧੯੪੩ਮੇਂ ਸ੍ਵਾਮੀਹਰਿਪ੍ਰਸ਼ਾਦਿਜੀਦਾ ਜੀਵਨ ਚਰਿੱਤ੍ਰ ਭੀ ਆਪਨੇਂ ਹੀ ਬਨਾਯਾ ਹੈ। ਆਪਦਾ ਸਥਾਂਨ ਬਨਾਰਸ ਅਸੀ ਘਾਟਪਰਹੈ। ਆਪ ਉਦਾਸੀਨ ਜਾਤੀਦੇ ਸੱਚੇ ਹਿਤਚਿੰਤਕ ਸੀ ਆਪਨੇਂ ਉਦਾਸੀਨ ਜਾਤੀਨੂੰ ਉੱਚਾ ਕਰਨ ਵਾਸਤੇ ਗਵਰਮਿੰਟ ਨੂੰ ਪਰਚਯ ਦਿੱਤਾ ਕਿ ਉਦਾਸੀਨ ਜਾਤੀਮੇਂ ਐਸੇ ੨ ਵਿਦ੍ਵਾਂਨਹੈਂ। ਬਿ੦ਸੰਬਤ ੧੯੪੪ ਮੇਂ ਆਪ ਦੇਵਲੋਕ ਪਧਾਰੇ ਆਪਦੀ ਕੁਲਆਯੂ ੪੨ ਸਾਲਦੀਸੀ। ਪਰੰਤੂ ਸ਼ੋਕਨਾਲ ਕਹਿਨਾਂ ਪੈਂਦਾ ਹੈ ਕਿ ਆਪਦਾ ਭੀ ਅਜੇਤੀਕ ਜੀਵਨ ਚਰਿੱਤ੍ਰ ਨਹੀ ਬਨਾ ਔਰ ਨਾਂਹੀ ਆਪਦੇ ਅਦਭੁਤ ਚਰਿੱਤ੍ਰਾਂ ਦਾ ਕੋਈ ਵਿਸ਼ੇਸ਼ ਗ੍ਯਾਂਨ ਹੂਆ ਹੈ। ਕੋਈ ਜਾਤੀ ਹਿਤੈਸ਼ੀ ਐਸੇ ਜ਼ਰੂਰੀ ਕਾਰਯ ਨੂੰ ਕਰਕੇ ਪੁੰਨਦਾ ਭਾਗੀਬਨੇਂ।

## ਸ੍ਰੀ ਸ੍ਵਾਮੀ ਪੰਡਿਤ ਬ੍ਰਹਮਾਨੰਦਜੀ।

ਆਪਪਹਿਲੇ ਅੰਮ੍ਰਿਤਸਰ ਵਿੱਚ ਸਾਰਸ੍ਵਤ ਚੰਦ੍ਰਿਕਾ ਪੜਦੇ ੨ ਫਿਰਕਾਸ਼ੀ ਜਾਕੇ ਪੜਨੇਂ ਲੱਗੇ ਔਰ ਖਟਸ਼ਾਸ਼ਤ੍ਰਦੇ ਵੇਤਾ ਹੋਏ ਆਪ ਸੰਸਕ੍ਰਿਤਦੇ ਬੜੇ ਸੁੰਦਰ ਲੇਖਕ ਸੀ ਔਰ ਆਪਦਾ ਸਰਲ ਸੰਸਕ੍ਰਿਤ ਲੇਖ ਆਮ ਮਸ਼ਹੂਰਸੀ। ਆਪ ਸ਼ਰੀਰਦੇ ਗੌਰ ਔਰ ਬੜੇ ਤੇਜਸ੍ਵੀਸੀ। ਸ੍ਵਾਮੀ ਹਰਿਪ੍ਰਸ਼ਾਦਿਜੀ ਸ੍ਰੀਸਾਧੂਬੇਲਾ ਤੀਰਥ ਵਾਲੋਂ ਸਾਥ ੨੪-੨੬-੨੯-੩੬-ਦੇ ਕੁੰਭਕਰਕੇ ੩੯ ਯਾਤ੍ਰਾਸਾਥ ਗਏਸੀ ਫਿਰ ਸ੍ਰੀਸਾਧੂਬੇਲਾ ਤੀਰਥਦਾ ਦਰਸ਼ਨ ਕਰਕੇ ਕਾਸ਼ੀਮੇਹੀ ਰਹਿਨੇਂ ਲੱਗੇ। ਆਪਦਾ ਉਦਾਸੀਨ ਜਾਤੀਦੇ ਸਾਥ ਬੜਾ

ਪ੍ਰੇਮ ਸੀ। ਆਪ ਜਦ ਪੂਰਣ ਵਿਦ੍ਵਾਨ ਹੋਚੁਕੇ ਤਾਂ ਕਈ ਬ੍ਰਾਹਿਮਣ, ਸਨਯਾਸੀ, ਵੈਸ਼ਨਵ ਅਚਾਰਯਾਂਦੀ ਸਭਾਜਿੱਤੀ। ਰਾਜੇ ਲੋਗ ਆਪਦਾ ਬੜਾ ਮਾਂਨਕਰਦੇਸੀ ਪਰੰਤੂ ਧਨ ਲੈਕੇ ਭੋਜਨ ਕਰਨਾਂ ਆਪ ਪਾਪਸਮਝਦੇਸੀ। ਬਿ੦ ਸੰਬਤ ੧੯੦੦ ਸੌ ਸੇ ਲੈਕੇ ਉਦਾਸੀ ਭੇਖਨੇ ਆਪਨੂੰ ਅਖਾੜੇਦਾ ਪੰਡਿਤ ਬਨਾਯਾ– ਜਿਸਜਗਹ ਕੋਈ ਅਖਾੜੇ ਸਾਥ ਸ਼ਾਸ਼ਤ੍ਰਾਰਥ ਕਰਨ ਅਉਂਦਾ ਓਥੇ ਆਪ ਪਹੁੰਚਕੇ ਉਸਨੂੰ ਪ੍ਰਾਜਯ ਕਰਦੇਸੀ। ਕਭੀਰ ਅਖਾੜੇਦੇ ਸਾਥ ਔਰ ਕਦੀ ਅਲਗ ਭੀ ਰਹਿੰਦੇ। ਜਿੱਥੇ ਚਤੁਰ ਮਾਸਾ ਰਹਿਨੇਂਦੀ ਚਿੱਠੀ ਅਉਂਦੀ ਓਥੇ ਆਪ ਚਲੇ ਜਾਂਦੇ ਸੁੰਦਰ ਕਥਾ ਉਪਦੇਸ਼ ਔਰ ਬੜੇ ੨ ਵਿਦ੍ਵਾਂਨਾਂਦੇ ਨਾਲ ਸ਼ਾਸ਼ਤ੍ਰਾਰਥਾਦਿ ਭੀ ਕਰਦੇਸੀ। ਏਹਨਾਂਦੀ ਬੁੱਧੀ ਅਤੀ ਤੀਖਨ ਔਰ ਜੁਗਤੀ ਅਕਾਟਯ ਸੀ। ਅਖਾੜੇ ਵਿੱਚੋਂ ਅਸਤੀਫਾ ਦੇਣੇਂਦਾ ਕਾਰਣ ਇਸਪ੍ਰਕਾਰਹੈ ਕਿ ਆਪਨੇਂ ਅਖਾੜੇਂ ਵਾਲਿਆਂ ਨੂੰ ਏਹ ਨਿਯਮ ਲਿਖਕੇ ਦਿੱਤੇ।

(੧) ਸਰਬ ਸਾਧੂ ਸੰਤਾਂਦੇ ਅਸਥਾਨਾਂਦੇ ਨਾਮ ਔਰ ਗੁਰਪ੍ਰਨਾਲੀਆਂ ਸੰਗ੍ਰਹ ਕਰ ਅਪਨੇਂ ਪਾਸਰਖੇਂ।

(੨) ਅਖਾੜੇਦੀ ਵੱਲੋਂ ਜੋ ਪੁਸਤਕ ਅਸੀਂ ਤਿਆਰ ਕਰੀਏ ਸੋ ਅਖਾੜਾ ਛਪਾਦੇਵੇ।

(੩) ਜੋ ਉਦਾਸੀ ਕੌਮਪਰ ਕਟਾਖਯ ਹੁੰਦੇਹਨ ਓਹਨਾਂਦਾ ਤਹਿਰੀਰੀ ( ਲੇਖਨੀ ਦ੍ਵਾਰਾ ) ਜ੍ਵਾਬ ਦਿੱਤਾ ਜਾਵੇ।

(੪) ਅਖਾੜੇਦੀ ਤਰਫਸੇ ਕਾਲਿਜ ਖੁਲਨਾਂ ਚਾਹੀਏ ਜਿਸ ਵਿੱਚ ਸਰਬ ਸੰਤ ਮਹੰਤ ਸਾਧੂਆਂਦੇ ਸ਼ਿਸ਼ ਪੜਨ ਓਹ ਫਿਰ ਸਥਾਨਾਂ ਔਰ ਅਖਾੜੇ ਦਾ ਕੰਮਕਰਨ ਤਾਂ ਉਦਾਸੀਨ ਜਾਤੀਦੀ ਏਕਤਾ ( ਸੰਗਠਨ ) ਹੋਸਕਦਾਹੈ।

(੫) ਦੋਨਾਂ ਅਖਾੜਿਆਂਦਾ ਇਸਟ ਸ੍ਰੀਗੁਰੂਗ੍ਰੰਥ ਸਾਹਿਬ ( ਸਾਧੂ – ਸੰਤ ਗੁਰੂ ਉਦਾਸੀਨੋਂ ਨੇਂ ਬਨਾਯਾ) ਹੈ ਇਸ ਵਾਸਤੇ ਅਖਾੜੇ ਭਾਂਵੇਂ ਅਲਗ ੨ ਹੋਨ ਪਰੰਤੂ ਮੇਲ ਜੋਲ ਭਾਈਆਂਦੇ ਸਮਾਂਨਰਹੇ।

(੬) ਅਖਾੜਾ ਗਵਰਮਿੰਟਮੇ ਰਜਿਸ੍ਟਰਡ ਹੋਜਾਵੇ ਕੋਈ ਅਖਾੜੇਦਾ ਮਹੰਤ ਮੁਕਾਮੀ ਅਲਗ ਪੈਸਾ ਨ ਰਖਸਕੇ ਆਦੀ ਨਿਯਮੋਂਸੇ ਕੰਮਚਲੇ।

ਜਦੋਂ ਉਕਤ ਬਾਤਾਂ ਵਿੱਚੋਂ ਅਖਾੜੇਨੇਂ ਕੋਈ ਨਾਂ ਮੰਨੀ ਤਾਂ ਏਹਨਾਂਨੇਂ ਅਪਨੀ ਜਗਹ ਪੰਡਿਤ ਸ੍ਵਰੂਪਦਾਸਜੀ ਅੰਮ੍ਰਿਤਸਰ ਵਾਲਿਆਂਨੂੰ ਨਿੱਯਤ ਕਰਕੇ ਆਪ ਅਸਤੀਫਾ ਲਿਖਦਿੱਤਾ। ਕੁਝਦਿਨੋਂ ਅਖਾੜੇਨੇਂ ਨੰ੦ ੬ ਮਨਜ਼ੂਰ ਕਰਲਿਆ ਪਰੰਤੂ ਪੰਡਿਤਜੀ

ਫਿਰ ਭੀ ਅਖਾੜੇ ਵਿੱਚ ਨਹੀਂ ਰਹੇ। ਬਿ੦ਸੰਬਤ ੧੯੪੦ਮੇਂ ਜੋ ਪੰਡਿਤ ਸ੍ਵਰੂਪਦਾਸਜੀਨੂੰ ਨਿੱਯਤ ਕੀਤਾਸੀ ਓਹਨਾਂ ਨੂੰ ਹੀ ਕਬੂਲਰਖਿਆ। ਔਰ ਆਪ ਕਾਸ਼ੀ ਜਾਕੇ ਉਦਾਸੀਨ ਸਾਧੂਆਂ ਅਤੇ ਨਿਰਮਲਿਆਂ ਨੂੰ ਪੜ੍ਹਾਨੇਂ ਲੱਗੇ ਔਰ ਧੁਰੰਧੁਰ ਵਿਦ੍ਵਾਂਨ ਬਨਾਯਾ। ਉਕਤ ਸਾਧੂਆਂ ਨੂੰ ਪੜ੍ਹਾਨੇਂਸੇ ਦੇਸ਼ਦੇਸ਼ਾਂਤਰਾਂ ਵਿੱਚ ਆਪਦਾ ਬੜਾ ਨਾਮ ਹੋਇਆ।

ਆਪਨੂੰ ਉਦਾਸੀਨ ਜਾਤੀਸੇ ਐਸਾ ਪ੍ਰੇਮਸੀ ਕਿ ਸ੍ਰੀਸਾਧਬੇਲਾ ਤੀਰਥ ਸਖਰਕੇ ਸ੍ਵਾਮੀ ਜੀਨੂੰ ਪ੍ਰੇਰਕਰ 'ਨਾਨਕ ਚੰਦ੍ਰੋਦਯ' ਸੰਸਕ੍ਰਿਤ ਸ਼ਲੋਕ ਬੱਧਦੀ ਸ੍ਵਾਮੀਜੀਦੀ ਆਗਯਾਸੇ ਸਰਲ ਸੰਸਕ੍ਰਿਤ ਵਿੱਚ ਟੀਕਾ ਬਨਾਦਿੱਤੀ ਜਿਸਨੂੰ ਬਿ੦ਸੰ੦ ੧੯੩੮ ਵਿੱਚ ਸ੍ਵਾਮੀ ਹਰਿਪ੍ਰਸਾਦ ਜੀਨੇਂ ਬੰਬਈ ਵਿਖੇ ਛਪਵਾਕੇ ਪ੍ਰਕਾਸ਼ਿਤ ਕੀਤਾ। ਉਦਾਸੀਨ ਸੋਤ੍ਰ ਦੀ ਟੀਕਾ ਔਰ ਉਦਾਸੀਨ ਸਾਧੂ ਮਹਿਮਨ ਬਿ੦ਸੰਬਤ ੧੯੩੪ ਮਘਰ ਸੁਦੀ ੧ ਨੂੰ ਕਾਸ਼ੀਪੁਰੀ ਮੇਂ ਬਨਾਯਾ ਤਥਾ ਏਸੇ ਦਿਨ ਸ੍ਰੀਗੁਰੂ ਨਾਨਕ ਉਦਾਸੀਨ ਸਤੋਤ੍ਰ ਦੀ ਰਚਨਾਂਭੀ ਕਰੀ ਸ਼ਲੋਕ ਬਨਉਂਨ ਵਿੱਚ ਆਪਸਿੱਧ ਹਸਤਸੀ। ਬਿ੦ਸੰ੦ ੧੯੩੬ ਮੇਂ ਤਿੰਨ ਸਤੋਤ੍ਰ ਬਨਾਏਸੀ ਸ੍ਰੀ ਗੁਰੂ ਨਾਨਕ ਉਦਾਸੀਨ ਉਸਤਤੀ ਔਰ ਨਾਨਕ ਚਤੁਰ ਸ਼ਲੋਕੀ ਬਨਾਈ ਔਰ ਭੀ ਕਈ ਪੁਸਤਕ ਬਨਾਏ ਪਰੰਤੂ ਏਹਨਾਂਦੇ ਸ਼ਿਸ਼ ਵਰਗਾਂ ਯਾਂ ਅਖਾੜੇ ਨੇਂ ਏਹਨਾਂ ਦਾ ਜੀਵਨ ਚਰਿਤ੍ਰ ਔਰ ਏਹਨਾਂਦੀਆਂ ਰਚਿਤ ਪੁਸਤਕਾਂ ਛਾਪਕੇ ਪ੍ਰਸਿਧ ਨਹੀ ਕੀਤੀਆਂ ਜੋ ਉਦਾਸੀਨ ਜਾਤੀਦੀ ਉਂਨਤੀ ਦੇ ਘਾਟੇਦਾ ਮਹਾਂਨ ਕਾਰਨ ਹੈ। ਕੋਈ ਹਿਤੈਸ਼ੀ ਸੱਜਨ ਸ਼ੀਘ੍ਰ ਛਾਪਕੇ ਪ੍ਰਚਲਤ ਕਰੇ ਤਾਂ ਇਤੀਹਾਸਦੇ ਅੰਗਦੀ ਪੂਰਤੀ ਹੋਸਕਦੀਹੈ। ਬਿ੦ਸੰਬਤ ੧੯੬੫ ਵਿੱਚ ਆਪਦਾ ਦੇਵਲੋਕ ਹੋਇਆ। ਆਪਦੀ ਕੁਲ ਆਯੂ ੮੫ ਦੀਸੀ॥

ਆਪਦੇ ਗੁਰੂ ਸ੍ਰੀ ਸ੍ਵਾਮੀ ਮੁਕਤਰਾਮਜੀ ਉਦਾਸੀਨ ਭੀ ਅੱਛੇ ਵਿਦ੍ਵਾਂਨ ਔਰ ਉਦਾਸੀਨ ਜਾਤੀ ਦੀ ਉਂਨਤੀਦੇ ਬੜੇ ਪ੍ਰੇਮੀ ਸਨ, ਓਹਨਾਂ ਨੇ ਜਾਤੀ ਉਨਤੀਦੇ ਵਾਸਤੇ ਉਦਾਸੀਨ ਸਾਧੂਆਂਨੂੰ ਕਾਸ਼ੀ ਔਰ ਅੰਮ੍ਰਿਤਸਰ ਪੜਨੇਂਵਾਸਤੇ ਭੇਜਿਆਸੀ। ਐਸੇ ਪਰਉਪਕਾਰੀਆਂਦਾ ਭੀ ਜੋ ਕੋਈ ਜੀਵਨ ਚਰਿਤ੍ਰ ਬਨਾਕੇ ਛਪਾ ਦੇਵੇ ਤਾਂ ਓਹ ਪੁਰਸ਼ਭੀ ਜਸਦਾ ਭਾਗੀ ਔਰ ਇਤੀਹਾਸ ਅੰਗਦਾ ਪੂਰਨ ਕਰਤਾ ਸ਼ਮਝਾ ਜਾਵੇਗਾ।

ਔਰ ਆਪਦੇ ਸ਼ਿਸ਼ ਸ੍ਵਾਮੀ ਮਾਧਵਾਨੰਦ ਜੀ ਸਨ ਜਿਨਾਂਦਾ ਉਦਾਸੀਨ ਜਾਤੀਦੇ ਸੰਗਠਨ ਕਰਨੇਂ ਤਥਾਂ ਇਤੀਹਾਸ ਬਨਉਨੇਂ ਵਿੱਚ ਅਧਿਕ ਪ੍ਰੇਮਸੀ। ਆਪ ਥੋੜੀ ਆਯੂਮੇਂ ਹੀ ਦੇਵਲੋਕ ਪਧਾਰ ਗਏ ਜਿਸਦਾ ਉਦਾਸੀਨ ਜਾਤੀਨੂੰ ਬੜਾਖੇਦ ਹੋਇਆ।

## ਸ੍ਰੀ ਸ੍ਵਾਮੀ ਪੰਡਿਤ ਰਾਜਮਹਾਂਮਹੋਪਾਧਿਯਾਇ ਮੁਨੀ ਮੰਡਲ ਮਹਾਂ ਵਿਦਜਾਲਯ ਸੰਸਥਾਪਕਾਚਾਰਯ ਵਿਦਯਾ ਦਿਵਾਕਰ ਭਾਰਤਭੂਸ਼ਨ ਸ੍ਰੀ ੧੦੮ ਸ੍ਵਾਮੀ ਕੇਸਵਾਨੰਦਜੀ ਮਹਾਂਰਾਜ ।

ਆਪ ਵਿਦਯਾਦੇ ਸਾਗਰ ਭਾਰਤ ਭੂਸ਼ਨ ਔਰ ਜਥਾ ਨਾਮ ਤਥਾ ਗੁਣ ਹੈਂ ਵਿਯਾਖਯਾਨ – ਲੇਖਕ, ਕਥਾ ਆਦੀ ਸਰਬ ਗੁਣਦੇਵੀ ਸੰਪਦਾਦੇ ਆਪਵਿੱਚ ਮੌਜੂਦ ਹਨ। ਆਪਦੀ ਰਚਯਿਤਾ ਪੁਸਤਕ ਆਪਦੇ ਗੁਣਾਂਨੂੰ ਕਹਿ ਰਹੀਹੈ। ਪ੍ਰਾਚੀਨ ਔਰ ਨਵੀਨ ਰੋਸ਼ਨੀ ਦੇ ਆਪ ਪੂਰਣ ਪੰਡਿਤਹੈ। ਸੰਸਕ੍ਰਿਤ ਵਿਦਜਾ ਵਿੱਚ ਆਪਮਹਾਂ ਮਹੋਪਾ ਧਿਯਾਇ ਹੈ। ਆਪਨੇ ਚਾਰ ਧਾਮਾਂਦੀ ਕਈ ਵੇਰ ਯਾਤ੍ਰਾ ਕਰੀ ਔਰ ਦੇਸ਼ ਦੇਸ਼ਾਂਤਰਾਂਦੇ ਵਿਦ੍ਵਾਨ ਪੰਡਿਤਾਂ ਨੂੰ ਪ੍ਰਾਜਯ ਕੀਤਾ। ਆਪਨੇ ਵਿਦਯਾ ਗ੍ਰਹਿਨ ਹਰੀ ਦ੍ਵਾਰ ਔਰ ਵਿਸ਼ੇਸ਼ਕਰ ਕਾਸ਼ੀ ਵਿਖੇ ਕੀਤਾ। ਆਪ ਸੁੰਦਰ ਲੇਖਕ ਔਰ ਪੂਰਣ ਕਵੀ ਹੈਂ। ਆਪਨੇਉਦਾਸੀਨ ਸਾਧੂਆਂਦੀ 'ਮਨੋਹਰ ਮੰਡਲੀ' ਲੇਕਰ ਪੂਰਬ, ਪਸ਼ਚਮ, ਉਤ੍ਰ ਔਰ ਦੱਖਨਾਦੀ ਦੇਸ਼ਾਂਵਿੱਚ ਘੂਮਕਰ ਪੂਰਣ ਦਿਗ ਵਿਜਯ ਪਾਈ। ਔਰ ਆਪ ਜੈਸਾ ਕਿਸੀਦਾ ਮਾਨਭੀ ਨਹੀਂ ਹੋਇਆ। ਆਪਦੇ ੪ ਵੇਦ ਖਟ ਸ਼ਾਸ਼ਤ੍ਰ ਵਿਯਾ ਕਰਣਾਦਿ ਪੂਰਣ ਕੰਠਸਥਹੈਂ। ਆਪ ਬਿ੦ਸੰਬਤ ੧੯੪੦ਸੇ ਮੰਡਲੀ ਫੇਰਨ ਲੱਗੇਸੀ ਆਪਦੀ ਮੰਡਲੀਦੇ ਸਾਥ ਸੌ ਸਵਾਸੌ ਸਾਧੂ ਰਹਿੰਦੇਸੀ ਔਰ ਬਹੁਤਸਾਰੇ ਸਾਧੂ ਆਪਦੀ ਮੰਡਲੀ ਵਿੱਚੋਂ ਵਿਦ੍ਵਾਂਨ ਹੋਕੇ ਜਗਤ ਵਿੱਚ ਉਪਦੇਸ਼ਾਦੀ ਕਰ ਰਹੇ ਹਨ, ਐਸੇਹੀ ਗੁਰੂ ਭਗਤ ਆਪਦੇ ਸੁਯੋਗ ਬੜੇ ਸ਼ਿਸ਼ ਸ੍ਵਾਮੀ ਪ੍ਰਕਾਸ਼ਾ ਨੰਦ ਜੀ ਹੈਂ ਤਿਨਾਂ ਦੇ ਸ਼ਿਸ਼ ਮੁਨੀ ਅਚਲਾ ਨੰਦ ਜੀਹੈ ॥

ਆਪਕਈ ਵੇਰ ਕਾਸ਼ੀ ਗਏ ਪੰਡਿਤ ਸ਼ਿਵ ਕੁਮਾਰਾਦੀ ਸ਼ਾਸ਼ਤ੍ਰੀਓਂ ਨੇਂ ਆਪਦੀ ਵਿਦਯਾਦੀ ਮੁਕਤ ਕੰਠਸੇ ਸਲਾਘਾ ਕੀਤੀ। ਦੱਖਨਦੇਸ਼ ਵਿੱਚ ੪੦੦ ਪੰਡਿਤਾਂਦੇ ਸਾਥ ਅਰਸ਼ਾਸ਼ਤ੍ਰਾਰਥਕਰਅਰਓਹਨਾਂਨੂੰ ਪ੍ਰਾਜਯਕਰਕੇ ਉਦਾਸੀਨ ਜਾਤੀਦੇ ਗੌਰਵਨੂੰ ਬਢਾਯਾ।

ਜਿਸਤਰਾਂ ਸ੍ਰੀਮਾਨ ਸ੍ਵਾਮੀ ਗੌਰਦਾਸ ਜੀਦਾ ਜੀਵਨ ਚਰਿਤ੍ਰ ਛਪਕੇ ਤਿਯਾਰ ਹੋਇਆ ਹੈ ਓਸੇਤਰਾਂ ਵਿਦਯਾ ਦਿਵਾਕਰ ਜੀਦਾ ਦਿਗ ਵਿਜਯ ਛਪਕੇ ਸੀਘ੍ਰ ਤਿਯਾਰ ਹੋ ਜਾਨਾਂ ਚਾਹੀਦਾ ਹੈ। ਉਕਤ ਤਿੰਨਾਂ ਦਾ ਜੀਵਨ ਚਰਿਤ੍ਰ ਛਪਕੇਭੀ ਉਦਾਸੀਨਜਾਤੀ ਵਿਸ਼ੇਸ਼ ਉਨਤੀ ਨੂੰ ਪ੍ਰਾਪਤ ਹੋਜਾਵੇਗੀ।

ਵਿਦਯਾ ਦਿਵਾਕਰ ਜੀਦੇ ਕਈ ਪੁਸਤਕ ਰਚੇ ਹੋਏ ਛਪ ਚੁਕੇਹਨ ਜਿਨਾਂ ਦੀ ਸੂਚੀ ਜੀਵਨ ਚਰਿਤ੍ਰਮੇ ਛਪਨੀ ਚਾਹੀਦੀ ਹੈ। ਆਸ਼ਾਹੈਕਿ ਸ਼ੀਘ੍ਰ ਛਪ ਜਾਵੇਗੀ।

ਬਿ੦ਸੰਬਤ ੧੯੫੩ ਸ੍ਰੀ ਸਾਧੁਬੇਲਾ ਤੀਰਥ ਮੇਂ 'ਗੁਰੂ ਪ੍ਰਾਤ: ਅਸ੍ਤੋਤ੍ਰ'

ਇਸੀ ਸੰਬਤ ਵਿੱਚ ਸ੍ਰੀਸਾਧੁਬੇਲਾ ਤੀਰਥਮੇਂ ਮਾਘ ਸੁਦੀ ੧੪ ਸੋਮਵਾਰ ਨੂੰ ਸ੍ਰੀ ਬਨਖੰਡੀ ਸੱਤਕ, ਔਰ ਮਾਘ ਸੁਦੀ ੧ ਮੰਗਲ ਵਾਰ ਨੂੰ ਸ੍ਰੀ ਬਨਖੰਡੀ ਸਤੋਤ੍ਰ, ਪਿੰਡ ਬ੍ਰਹਮੰਡੋਪਨਸ਼ਿਧ, ਨਿਰਾਕਾਰ ਮੀਮਾਂਸਾ, ਆਦਿਕ ਕਈ ਗ੍ਰੰਥ ਨਿਰਮਾਨ ਕੀਏ।

ਆਪ ਸ੍ਰੀਗੁਰੂ ਨਾਨਕਦੇਵ ਜੀਦੇ ਰਹੱਸਯ ਔਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੇ ਆਸ਼ੇਦੇਭੀ ਪੂਰਣ ਗਿਆਤਾ ਹੈਂ।

ਆਪ ਜੈਸਾ ਕੋਈ ਗੁਣੀ ਗਯਾਨੀ ਔਰ ਵਕਤਾ ਔਰ ਕੋਈ ਨਹੀ ਪਾਯਾਜਾਂਦਾ। ਸੱਚਮੁੱਚ ਆਪ ਜੈਸੇ ਵਿਦ੍ਵਾਂਨ ਉਦਾਸੀਨ ਜਾਤੀਦੇ ਭੂਸ਼ਨ ਰੂਪਹਨ।

## ਸ੍ਰੀਮਾਨ ਪੰਡਿਤ ਸ੍ਵਰੂਪਦਾਸ ਜੀ।

ਆਪ ਖਟ ਸ਼ਾਸ਼ਤ੍ਰ ਦੇ ਪੂਰਣ ਵਿਦ੍ਵਾਂਨ ਹੈਂ ਆਪਨੇਂ ਕਾਸ਼ੀ ਵਿਖੇ ਬਹੁਤ ਵਿਦ ਯਾ ਧਯਨ ਕੀਤਾ। ਬਿ੦ ੧੯੪੦ ਸੰਬਤਵਿੱਚ ਆਪ ਪੰਚਾਯਤੀ ਅਖਾੜੇਦੇ ਪੰਡਿਤ ਬਨੇਂ ਪੰਡਿਤ ਬ੍ਰਹਮਾਨੰਦ ਜੀਨੇਂ ਆਪਨੂੰ ਮੁਕਰਰ ਕੀਤਾ। ਭੇਖਦੀ ਸੰਮਤੀਸੇ ਆਪ ਅਖਾੜੇ ਸਾਥ ਰਹੇ ਔਰਚਾਰੋਂ ਧਾਮਾਂਦੀ ਅਖਾੜੇਸਾਥ ਯਾਤ੍ਰਾਕੀਤੀ। ਬਿ੦ਸੰਬਤ ੧੯੪੫ ਵਿੱਚ ਆਪ ਅਖਾੜੇ ਦੇ ਸਾਥ ਸ਼ਿਕਾਰਪੁਰ ਸਿੰਧ ਮੇਂ ਗਏ ਔਰੁ ਬਿ੦ ਸੰਬਤ ੧੯੪੯ ਮੇਂ ਆਪ ਸ਼ਿਕਾਰਪੁਰਰਹਿਨੇਂ ਲੱਗੇ। ਬਹੁਤਸੇ ਸਾਧੂਆਂਨੂੰ ਆਪਨੇਂ ਵਿਦਯਾ ਧਯਨ ਕਰਾ ਵਿਦ੍ਵਾਂਨ ਬਨਾਯਾ ਔਰ ਬਹੁਤ ਸਾਰੇ ਵੈਸ਼ਨਵ ਅਚਾਰਯਾਂ ਦੇ ਸਾਥ ਸ਼ਾਸ਼ਤ੍ਰਾਰਥ ਕਰਕੇ ਓਹਨਾ ਨੂੰ ਪ੍ਰਾਜਯ ਕੀਤਾ। ਆਪਦੇ ਬਹੁਤ ਜਗੇ ਸ਼ਾਸ਼ਤ੍ਰਾਰਥ ਹੋਏ। ਬਿ੦ ਸੰਬਤ ੧੯੫੪ ਮੇਂ ਆਪ ਅੰਮ੍ਰਿਤਸਰ ਰਹਿਨੇਂ ਲਗੇ ਔਰ ਬਿ੦ ਸੰਬਤ ੧੯੭੯ ਨੂੰ ਅੰਮ੍ਰਿਤਸਰਮੇਂ ਆਪਦਾ ਦੇਵ ਲੋਕ ਹੋਇਆ।

ਆਪਦੇ ਕਈ ਯੋਗ ਸ਼ਿਸ਼ ਹਨ ਜਿਨਾਂਨੂੰ ਆਪਦਾ ਸੁੰਦਰ ਫੋਟੋ ਸਹਿਤ ਸੀਘ੍ਰ ਜੀਵਨ ਚਰਿਤ੍ਰ ਬਨਾਂਕੇ ਛਪਵਉਂਨਾਂ ਚਾਹੀਦਾ ਹੈ। ਜਿਸਸੇ ਇਤੀਹਾਸ ਦਾ ਅੰਗ ਪੂਰਣ ਹੋਗਾ।

ਆਪ ਉਦਾਸੀਨ ਜਾਤੀਦੇ ਸਰਬ ਸਿਧਾਂਤ ਔਰ ਭੇਦਦੇ ਪੂਰਣ ਜਾਂਨ ਕਾਰਸੀ।

ਗੁਰੂ ਘਰਦੀ ਜਿਤਨੀਂ ਖਬਰ ਆਪਨੂੰਸੀ ਸ਼ਾਹਿਦ ਹੀ ਇਤਨੀ ਹੋਰ ਕਿਸੀ ਪੰਡਿਤ ਨੂੰ ਹੋਵੇ। ਆਪਨੇਂ ਕਈ ਪੁਸਤਕਾਂ ਪਰ ਟੀਕਾ ਔਰ ਸ੍ਵਤੰਤਰ ਭੀ ਰਚਨਾਂ ਕੀਤੇਹਨ ਜਿਨਾਂ ਦੀ ਸੂਚੀ ਆਪਦੇ ਜੀਵਨ ਚਰਿਤ੍ਰ ਵਿਖੇ ਛਪਨੀ ਚਾਹੀਦੀ ਹੈ॥

ਆਪਦੇ ਯੋਗ ਸ਼ਿਸ਼ਾਂ ਵਿਚੋਂ ਮੁਖ ਯੋਗ ਸ਼ਿਸ਼ ਪੰਡਿਤ ਹਰੀ ਪ੍ਰਕਾਸ਼ਜੀ ਸ਼ਾਸ਼ਤ੍ਰੀ ਹੈਂ ਸੰਸਕ੍ਰਿਤ ਦੇ ਇਲਾਵਾ ਆਂਪ ਉਰਦੂ ਫਾਰਸੀ ਦੇਵੀ ਪੂਰਣ ਪੰਡਿਤ ਹੈਂ ਆਪਨੇਂ ਬਿ੦ਸੰਬਤ ੧੯੭੭-੭੮-੭੯ ਵਿੱਚ ਜੋ ਨਵੀਨ ਟੋਲੇ ਅਕਾਲੀਸਿਖਾਂਦੀ ਵਲੋਂ ਉਦਾਂ ਸੀਨ ਜਾਤੀਪਰ ਆਪੱਤੀ ਆਈ ਉਸਨੂੰ ਦਬੌਨ ਵਾਸਤੇ ਸਿਰ ਤੋੜ ਜਤਨ ਕੀਤਾ ਔਰ ਪੰਜਾਬ ਭਰਵਿੱਚ ਘੂਮਕੇ ਨਵੀਨ ਟੋਲੇਦੀ ਵੱਲੋਂ ਉਦਾਸੀਨ ਜਾਤੀਦੇ ਵਿਰੁਧ ਫੈਲਾਈ ਹੋਈ ਜਹਿਰ ਨੂੰ ਅਪਨੇਂ ਮਨੋਹਰ ਵਿਖਯਾਨੋਂ ਦ੍ਵਾਰਾਂ ਦੂਰ ਕਰਕੇ ਉਦਾਸੀਨਾਂ ਨੂੰ ਨਿਰਭਯ ਔਰ ਜਾਗ੍ਰਤ ਕੀਤਾ ਉਦਾਸੀਨ ਜਾਤੀ ਆਪਦੇ ਅਤੀ ਕ੍ਰਿਤਯਗਹੈ ਈਸ਼੍ਵਰ ਆਪ ਨੂੰ ਉਦਾਸੀਨ ਜਾਤੀ ਦੀ ਉਨਤੀਂ ਕਰਨ ਲਈ ਵਿਸ਼ੇਸ਼ ਬਲ ਔਰ ਉਦਮ ਪ੍ਰਦਾਂਨ ਕਰੇ॥ ਆਪਦਾ ਨਾਉਂ ਸ੍ਵਰਨ ਅਖਰਾਂਵਿਚ ਉਦਾਸੀਨਾਂਦੇ ਹਿਰਦੇਵਿਚ ਰਹੂਗਾ॥

## ਤਰਕ ਵਾਗੀਸ਼ ਭੱਟਾ ਚਾਰਯ ਸ੍ਰੀਮਾਨ ਪੰਡਿਤ ਭੋਲਾਰਾਮਜੀ।

ਆਪਦਾ ਜਨਮ ਭਾਈਕੀ ਸਮਾਧ ਜਿਲਾ ਫੀਰੋਜਪੁਰਦਾ ਸੀ ਆਪਦਾ ਮਕਾਂਨ ਭੀ ਉਸੀ ਜਗਾਸੀ। ਆਪ ਛੋਟੀ ਉਮਰ ਵਿੱਚਹੀ ਅੰਮ੍ਰਿਤਸਰ ਆਦੀ ਮੇਂ ਪੰਡਿਤਾਂ ਪਾਸੋਂ ਪੜ੍ਹਦੇ ਰਹੇ ਫਿਰ ਆਪ ਕਾਸ਼ੀ ਵਿੱਚ ਪੜਨੇਂ ਲਗੇ ਔਰ ਫਿਰ ਨਦੀਆ ਸ਼ਾਂਤੀ ਕਲਕੱਤੇ ਮੇ ਪੜ ਕਾਸ਼ੀਮੇਂ ਪੂਰਣ ਪੰਡਿਤ ਹੋਏ। ਗਵਰਮਿੰਟ ਦੇ ਸਰਬ ਵਿਦ੍ਵਾਨਾਂ ਨੇਂ ਆਪਨੂੰ ਤਰਕ ਵਾਗੀਸ਼ ਭੱਟਾ ਚਾਰਯਦੀ ਪਦਵੀ ਦਿੱਤੀ ਸੀ। ਫਿਰ ਬਿ੦ਸੰਬਤੁ ੧੯੪੦ ਮੇਂ ਆਪ ਮੰਡਲੀ ਲੈਕੇ ਵਿਚਰਨੇਂ ਲੱਗੇ। ਆਪਖਟ ਸ਼ਾਸ਼ਤ੍ਰੀ ਹੁੰਦੇ ਹੋਏ ਭੀ ਨਯਾਇ ਦੇ ਪੂਰਣ ਪੰਡਿਤਸੀ, ਸਮੂਹ ਨਯਾਇਕ ਆਪਦੀ ਸਲਾਘਾ ਕਰਦੇਸਨ, ਬਿ੦ਸੰਬਤ ੧੯੪੮ ਦਾ ਹਰੀਦ੍ਵਾਰ ਕੁੰਭਕਰ ਅੰਮ੍ਰਿਤਸਰ ਆਕੇ ਅੰਮ੍ਰਿਤਸਰਦੇ ਸਰਬ ਵਿਦ੍ਵਾਂਨਾਂਨੂੰ ਸ਼ਾਸ਼ਤ੍ਰਾਰਥ ਲਈ ਨੋਟਿਸ ਦਿੱਤਾ ਪਰੰਤੂ ਕੋਈ ਵਿਦ੍ਵਾਂਨ ਏਨ੍ਹਾਂਦੇ ਸਾਮਨੇਂ ਨਹੀ ਹੋਇਆ ਜੋ ਹੋਇਆਭੀ ਓਹ ਪ੍ਰਾਸਤ ਹੋਕੇ ਭੱਜ ਗਿਆ। ਸਰਬ ਵਿਦ੍ਵਾਨ ਆਪ ਨੂੰ 'ਪੰਜਾਬ ਸੂਰਜ' ਆਖਯਾਕਰ ਦੇਸਨ ਬਿ੦ਸੰਬਤ ੧੯੪੯ ਵਿੱਚ ਖੁਸ਼ਾਬ ਪਾਸ ਭੈਰੋ ਗ੍ਰਾਮ ਵਿਚ ਆਪਦਾ ਦੇਹਾਂਤ ਹੋਇਆ। ਆਪ ਪਰਮਹੰਸਸੀ।

ਆਪਦੇ ਸਤਿਗੁਰੂ ਸ੍ਵਾਮੀ ਚਤੁਰ ਪ੍ਰਕਾਸ਼ ਜੀ ਨਿਰਬਾਂਣ ਸਨ ਜੋ ਗੁਰੂ ਗ੍ਰੰਥ ਸਾਹਿਬ ਜੀਦੇ ਪੂਰਣ ਗਯਾਨੀਸਨ ਏਹਨਾਂ ਪਾਸੋਂ ਦੂਰਦੂਰਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੇ ਅਰਥ ਸੁਨਨ ਆਇਆ ਕਰਦੇਸਨ, ਏਹਨਾਂ ਦਾ ਅਰਥ ਹੀ ਪੰਜਾਬ ਵਿੱਚ ਪ੍ਰਮਾਣੀਕ ਹੁੰਦਾਸੀ। ਨਿਰਬਾਣ ਜੀਦਾ ਨਾਂ ਉਕਤ ਪੰਡਿਤ ਜੀਦਾਹੀ ਜੀਵਨ ਚਰਿਤ੍ਰ ਛਪਿਆ ਹੈ ਜੋ ਵਡੇਹੀ ਖੇਦਦੀ ਬਾਤ ਹੈ।

## ਜਗਤ ਪ੍ਰਸਿਧ ਸਨਾਤਨਧਰਮ ਰਖਯਕ ਸ੍ਰੀਮਾਨਪੰਡਿਤ ਨਿ੦ ਸ਼ਾ੦ ਨਿ੦ ਸ੍ਵਾਮੀ ਬਾਲਰਾਮਜੀ ਉਦਾਸੀਨ ਸੰਸਥਾਪਕ ਗੁਰੂ ਮੰਡਲਾਸ੍ਰਮ ਹਰੀਦ੍ਵਾਰ।

ਆਪ ਸ੍ਵਾਮੀ ਸਤਿਪ੍ਰਕਾਸ਼ ਜੀ ਉਦਾਸੀਨ ਦੇ ਯੋਗ ਸ਼ਿਸ਼ਸੀ। ਆਪਦਾ ਜਨਮ ਗ੍ਰਾਮ ਚਹਿਲਰਿਆਸਤ ਫਰੀਦ ਕੋਟਦਾਸੀ। ਆਪ ਅਪਨੇਂ ਉਕਤ ਸਤਿਗੁਰੂ ਜੀਦੀ ਆਗਯਾ ਪਾਕੇ ਪੁੰਨਯ ਭੂਮੀ ਕਾਸ਼ੀ ਮੇਂ ਜਾਕੇ ਥੋੜੇ ਸਮੇ ਵਿੱਚ ਅਤਯੰਤ ਪਰੀਸ੍ਰਮ ਕਰਕੇਸ੍ਰੀਮਾਨਪੰਡਿਤ ਵੈਦਨਾਥਜੀ ਆਦਕ ਪੰਡਿਤਾਂਸੇ ਵੇਦਦੇ ਖਟ ਅੰਗਾਂਨੂੰ ਪੜਿਆ। ਔਰ ਮਹਾਂ ਮੁਹੋਪਾਧਯਾਯ ਵਿਦ੍ਵ ਦ੍ਵਰਾਗ੍ਰ ਗੰਨਯ ਕੋਵਿਦ ਰਾਮਜੀ ਮਿਸ੍ਰਸੇ ਦਿਨਰਾਤ ਪਰੀਸ੍ਰਮਕਰਕੇ ਵੇਦਾਂਤ ਸ਼ਾਸ਼ਤ੍ਰ ਦਾ ਅਧਯਨ ਕੀਤਾ। ਫਿਰ ਨਵ ਦ੍ਵੀਪ ਨੂੰ ਜਾਂਦੇ ਹੋਏ ਬਾਕੀ ਦਰਸ਼ਨਾਂ ਦਾ ਸੁਰੀਤੀ ਸੇ ਅਭਯਾਸ ਕਰਕੇ ਕੰਠਾਗ੍ਰ ਕੀਤਾ। ਔਰ ਦੇਸ਼ ਪ੍ਰਯਟਨ ਕਰਦਿਆਂ ਹੋਇਆਂ ਅਨੇਕ ਵਿਦ੍ਵਾਂਨਾਂ ਦੇ ਸਾਥ ਸ਼ਾਸ਼ਤ੍ਰ ਚਰਚਾ ਹੋਈ ਜਿਸ ਵਿੱਚ ਓਹਨਾਂਨੂੰ ਪ੍ਰਾਸਤ ਕਰਕੇ ਵਿਜਯ ਗ੍ਰਹਿਨ ਕਰ ਗੁਰੂਜੀਨੂੰ ਸੰਤੁਸਟ ਕੀਤਾ।

ਦਖਨਦੇਸ਼ ਵਿਚ ਜਾਕੇ ਵੇਦਾਧਯਨ ਕਰਨੇਂ ਦੀ ਆਪਦੀ ਅਤਯੰਤ ਇੱਛਾਸੀ ਓਥੇ ਜਾਕੇ ਵੇਦਾਧਯਨ ਕਰਕੇ ਔਰ ਗੁਰੂਜੀਸੇ ਅਸ਼ੀਰਵਾਦ ਲੈਕੇ ਤੀਰਥ ਯਾਤ੍ਰਾ ਕਰ ਨੇਂ ਨਿਕਲੇ, ਔਰ ਤੀਰਥ ਯਾਤ੍ਰਾ ਕਰਦੇ ਹੋਏ ਕਾਸ਼ੀ ਪਹੁੰਚੇ ਜਿੱਥੇ ਵਿਦ੍ਵਾਨਾਂ ਵਿੱਚ ਜਸ ਪ੍ਰਾਪਤ ਕੀਤਾ। ਔਰ ਪਾਤੰਜਲ ਸ਼ਾਸ਼ਤ੍ਰ ਦੀ ਬਯਾਖਯਾਕਰ ਵਿਦ੍ਵਾਂਨਾਂਦੇ ਸਾਮਨੇਂ ਰੱਖੀ ਜਿਸਨੂੰ ਦੇਖਦਿਆਂ ਵਿਦ੍ਵਾਂਨ ਲੋਗ ਆਪਦੀ ਵਿਦ੍ਵਤਾਦੀ ਸਲਾਘਾ ਕਰਨ ਲਗੇ ਫਿਰ ਅਪਨੇਂ ਸੇਵਕਾਂਦੀ ਪ੍ਰਾਰਥਨਾਂ ਔਰ ਵਿਦ੍ਵਾਨਾਂ ਦੇ ਆਗ੍ਰਹ ਕਰਨੇਂ ਸੇ ਪਤੰਜਲ ਪ੍ਰਕਾਸ਼ ਹਿੰਦੀ ਭਾਸ਼ਾ ਵਿੱਚ ਸਰਲ ਸਫੁੱਟ ਅਰਥ ਕਰਕੇ 'ਦਰਸ਼ਨ ਸ਼ਾਸ਼ਤ੍ਰ' ਨਾਮਕ ਪੁਸਤਕ ਲੋਗਾਂ ਦੇ ਉਪਕਾਰ ਦੇ ਲਈ ਸ਼ੀਘ੍ਰ ਰਚਿਆ। ਔਰ ਸਨਾਤਨ ਧਰਮ ਦੇ

ਪ੍ਰਚਾਰ ਤਥਾ ਵਿਰੋਧੀ ਦਲਦੇ ਸੁਧਾਰ ਅਰਥ ਆਪਨੇਂ ਦੇਸ਼ਦੇਸ਼ਾਂਤਰਾਂ ਵਿੱਚ ਘੂੰਮ ਕਰ ਖੂਬ ਬਿਜਾਖਜਾਨ ਦਿੱਤੇ ਕੋਈ ਸਨਾਤਨ ਧਰਮਦਾ ਵਿਰੋਧੀਦਲ ਆਪਦੇ ਸਨਮੁਖਨਹੀਂ ਠਹਿਰ ਸੱਕਿਆ, ਆਪਦੇ ਮਨੋਹਰ ਬਜਾਖਜਾਨਾਂਦੀ ਭਾਰਤ ਭਰ ਵਿੱਚ ਧੁੰਮ ਪਈ ਹੋਈਸੀ ਸਨਾਤਨ ਧਰਮਦੇ ਪ੍ਰਚਾਰ ਔਰ ਵਿਰੋਧੀ ਦਲਦੇ ਪ੍ਰਹਾਰਲਈ ਆਪਨੇਂ 'ਸ੍ਰੋਤ ਸਰਵਸ੍ਵ' ( ਪਿੰਡ ਪਿਤ੍ਰੀ ਯੱਗਮੀਮਾਂਸਾ ) ਗੰਗਾ ਸਥਿਤੀ ਮੀਮਾਂਸਾ, ਅਬੋਧ੍ਵਾਂਤਮਾਰਤੰਡਾਦਿਕ ਪੁਸਤਕ ਰਚਕਰ ਸਨਾਤਨ ਧਰਮਾ ਬਿਲੰਬੀਆਂ ਪਰ ਉਪਕਾਰ ਕੀਤਾ। ਗੱਲ ਕੀ ਆਪਸਨਾਤਨਧਰਮਦੇ ਸਤੰਭ ਸਉ। ਔਰ ਉਦਾਸੀਨ ਜਾਤੀਦੀ ਉੱਨਤੀ ਦਾ ਭੀ ਆਪਨੂੰ ਅਤੀ ਉਤਸ਼ਾਹਸੀ। ਆਪ ਸੰਸਕ੍ਰਿਤ, ਹਿੰਦੀ, ਬੰਗਾਲੀ, ਔਰ ਗੁਜਰਾਤੀਦੇ ਪੂਰਣ ਔਰ ਸੁੰਦਰਲੇਖਕਸੀ।

ਉੱਤਰ ਦਿਸ਼ਾਂਵਾਸੀ ਸ੍ਰੀਮਾਨ ਪ੍ਰਿਥਵੀ ਪਤੀ ਰਾਸ ਬਿਹਾਰੀਜੀਦੇ ਗ੍ਰਹਿਵਿਖੇ ਦੋ ਸਾਲ ਬਿਤੀਤ ਕਰਕੇ ਓਹਨਾਂ ਨੂੰ ਭੀ ਦਰਸ਼ਨ ਸ਼ਾਸ਼ਤ੍ਰਦਾ ਅਭਜਾਸ ਕਰਾਯਾ ਔਰ ਓਹ ਅਪਨੇਂ ਆਪਨੂੰ ਪਵਿਤ੍ਰ ਸਮਝਨੇਂ ਲਗੇ

ਬਿ੦ਸੰਬਤ ੧੯੫੦ਨੂੰ ਪ੍ਰਯਾਗਰਾਜ ਵਿੱਚ ਕਈਸਾਧੂਮਹਾਤਮਾ ਔਰਭੇਖਦੇ ਕਹਿਨੇਂ ਸੇ ਆਪਨੇ ਮੰਡਲੀ ਬਨਾਕੇ ਚਾਰੋਧਾਮਾਂਦੀਯਾਤ੍ਰਾ ਕੀਤੀ ਔਰ ਦੇਸ਼ਦੇਸ਼ਾਤਰਾਂ ਵਿੱਚ ਸਨਾਤਨਧਰਮਰੂਪੀ ਪਤਾਕਾ ਫਹਿਰਾਈ। ਤਥਾ ਬਹੁਤਸੇ ਸਾਧੂਆਂ ਨੂੰ ਵਿਦਜਾਦਾਨ ਦੇਕੇ ਪੂਰਨਵਿਦ੍ਵਾਂਨ ਬਨਾਯਾ ਆਪਦੀ ਮੰਡਲੀਦੇ ਸਾਥ ੨੦੦ ਤੱਕ ਸਾਧੂ ਰਹਾਕਰਦੇ ਸਨ।

ਫਿਰ ਛਪਰਾ ਨਗਰਵਾਸੀ ਸ੍ਰੀਮਾਨ ਦੇਵਕੁਮਾਰ ਸਿੰਘਨੇਂ ਏਹਨਾਂਦੇ ਪ੍ਰਭਾਵ ਨੂੰ ਸੁਨਕੇ ਬਿਨਜ ਪੂਰਬਕ ਪ੍ਰਾਰਥਨਾਂ ਕੀਤੀ ਕਿ ਆਪ ਮੈਨੂੰਸਿਖਜਾਦਿਉ ਆਪਨੇ ਉਸਦੀ ਪ੍ਰਾਰਥਨਾਂ ਨੂੰ ਸ੍ਵੀਕਾਰ ਕਰਕੇ ਔਰ ਦੋ ਵਰਸ਼ ਉਸਦੇ ਗ੍ਰਹ ਵਿਖੇ ਰਹਿਕੇ ਗਿਆਂਨ ਮਾਰਗ ਦਾ ਉਪਦੇਸ਼ਕੀਤਾ।

ਆਪਦੇ ਉਪਦੇਸ਼ਦਾ ਐਸਾ ਅਸਰਸੀ ਕਿ ਸੈਕੜੋ ਨਹੀ ਬਲਕਿ ਹਜਾਰੋਂ ਆਦਮੀ ਆਪਦੀ ਮਨੋਹਰ ਵਕਤਾਨੂੰ ਸੁਨਕੇ ਪ੍ਰੇਮਵਿੱਚ ਮਗਨ ਔਰ ਸਨਾਤਨ ਧਰਮਪਰ ਅਰੂਢ ਹੋਜਾਂਦੇਸਨ ਜਿਨਾਂਨੇ ਆਪਦੇ ਮਨੋਹਰ ਉਪਦੇਸ਼ਨੂੰ ਸੁਨਿਆ ਹੈ ਓਹਨਾਂਦੇ ਮੂਹੋਂ ਸੁਭਾਵਕਹੀ ਏਹ ਨਿਕਲਜਾਂਦਾਂ ਸੀ ਕਿ :–

ਅਸਰਲੁਭਾਨੇਂ ਕਾ ਪਿਆਰੇ, ਤੇਰੇ ਬਿਆਨਮੇਹੈ।

ਕਿਸੀ ਕੀ ਆਂਖਮੇਂ ਜਾਦੂ, ਤੇਰੀ ਜਬਾਂਨਮੇਹੈ ॥

ਫਿਰ ਆਪ ਬੰਗਦੇਸ਼ ਆਂਗਲ ਵਿਦਜਾਲਯ ਧਜਖਜ ( ਇਨ ਸਪਿਕਟਰ ਆਫ ਸਕੂਲਸ ਬੇਂਗਾਲ ) ਦੇ ਸ੍ਰੀਮਾਨ ਭੂਦੇਵਚੰਦ੍ਰ ਮੁਖੋਪਾਧਜਾਯਨੇਂ ਦਰਸ਼ਨਸ਼ਾਸ਼ਤ੍ਰ ਪਢਨ ਦੇ ਲਈ ਕਿਹਾ ਓਨ੍ਹੂੰ ਪੜ੍ਹਾਯਾ ਔਰਓਥੋਂ ਸੁਸਾਇਟੀ ( ਕਮੇਟੀ ) ਸੇਂਉਪਾਧਜਾਯ ਪਦ ਵੀ ਗ੍ਰਹਿਨਕੀਤੀ।

ਕਾਸ਼ੀ ਵਾਸੀ ਪੰਡਿਤਰਾਜ ਸ੍ਰੀਮਾਨ ਪੰਡਿਤ ਸ਼ਿਵਕੁਮਾਰ ਸ਼ਾਸ਼ਤ੍ਰੀ ਤਥਾ ਮਹਾਂ ਮਹੋਪਾਧਜਾਯ ਪੰਡਿਤ ਗੰਗਾਧਰ ਸ਼ਾਸ਼ਤ੍ਰੀਦੀ ਅਤੀਪ੍ਰੇਰਨਾਂ ਸੇ ਪਰਮਹੰਸ ਪਰੀਬ੍ਰਾਜਕਾ ਚਾਰਯ ਸ੍ਰੀਮਾਨ ਸ੍ਵਾਮੀਬਾਲਰਾਮ ਜੀਨੇਂ ਸਾਂਖਤਤ੍ਵ ਕੌਮਦੀਪਰ ( ਵਿਦ੍ਵਤੱਤੋਸ਼ਿਣੀ ) ਨਾਮ ਬਜਾਖਜਾ ਸਟਿੱਪਨ ਕਰਨਾਂ ਪ੍ਰਾਰੰਭ ਕੀਤਾ ਏਹਨਾਂਨੇਂ ਅਜੇ ੩੩ ਕਾਰਕਾ ਪਰ ਹੀ ਬਜਾਖਜਾ ਕੀਤੀਸੀ ਪਰੰਤੂ ਹਾਸ਼ੋਕ? ਹਾਸ਼ੋਕ ?? ਕਾਲਨੇਂ ਏਹਨਾਂਨੂੰ ਪੂਰੀਵੀਨਾਂ ਕਰਨਦਿੱਤੀ, ਜਗਤ ਵਿੱਚ ਸਨਾਤਨ ਧਰਮਦਾ ਪ੍ਰਚਾਰ ਕਰਦੇ ਹੋਏ ਜਦੋ ਏਹ ਸਨ ੧੯੦੫ ਬਰਾਬਰ ਬਿ੦ ਸੰਬਤ ੧੯੬੨ ਦੇ ਕੁੰਭ ਮਹੋਤਸ਼ਵ ਪਰ ਤ੍ਰਿਵੇਣੀਦੇ ਸ਼ਨਾਂਨ ਕਰਨਲਈ ਪ੍ਰਯਾਗਤੀਰਥਵਿੱਚ ਅਪਨੇਂ ਸ਼ਿਸ਼ ਵਰਗਾਂ ਦੇ ਸਾਥ ਤਥਾ ਸੇਵਕਾਂਦੇਸਾਥ ਮਾਨ ਪ੍ਰਤਿਸਟਾ ਪੂਰਬਕਗਏ ਓਥੇਜਾਕਰ ਤਪੋਨਿਧੀ ਮਾਘਮਾਸ ਕ੍ਰਿਸ਼ਨਾ ਪੱਖ ਨਵਮੀ ਤਿਥੀ ਸੁਕਰਵਾਰ ਰਾਤ੍ਰੀਦੇ ਪਹਿਲੇ ਪਹਿਰ ਵਿੱਚ ਨੌਂਵਜੇ ਪਰਮਪਦਨੂੰ ਪ੍ਰਾਪਤਹੋਗਏ।

ਆਪਦੇ ਪਰਮਪ੍ਰਿਯ ਸ੍ਵਾਮੀ ਆਤਮਸ੍ਵਰੂਪਜੀ ਤਥਾ ਸ੍ਰੀਰਾਮਚੰਦ੍ਰਜੀ ਜਜੋਤਿਰਵਿਦ ਨੇਂ ਤ੍ਰਿਵੇਣੀ ਨਦੀ ਵਿੱਚ ਆਪਦਾ ਪ੍ਰਵਾਹ ਸੰਸਕਾਰਕੀਤਾ।

ਏਹ ਪ੍ਰਯਾਗਦਾ ਕੁੰਭ ਕੀਸੀ ਉਦਾਸੀਨ ਜਾਤੀਦੇ ਵਾਸਤੇ ਪਰਮਸ਼ੋਕਦਾ ਅਵਸਰ ਸੀ। ਆਪਦੀ ਮ੍ਰਿਤੂਪਰ ਲੱਖਾਂ ਸਾਧੂ ਔਰ ਗ੍ਰਿਸਥੀ ਆਂਸੂ ਵਹਾਰਹੇਸੀ। ਔਰ ਆਪਦੀ ਮ੍ਰਿਤੂਦੀ ਖਵਰਕੀਸੀ ਇੱਕ ਪ੍ਰਕਾਰਦਾ ਤੀਰਸੀ ਜੋ ਉਸਸਮੇਂ ਕ੍ਰੋੜਾਂ ਸਨਾਤਨਧਰਮਾ ਬਿਲੰਬੀਆਂਦੇ ਹ੍ਰਿਦਜਾਂਨੂੰ ਬੇਧਨ ਕਰਗਿਆਸੀ।

ਅਗਰ ਇਸ ਉਦਾਸੀਨ ਜਾਤੀਦੀ ਆਪੱਤੀਦੇਸਮੇ ਆਪ ਮਹਾਂਨੁਭਾਵਦਾ ਸ਼ਰੀਰ ਸਥਿਰ ਹੁੰਦਾ ਤਾਂ ਸੰਸਾਰਨੂੰ ਦਖਾ ਦਿੰਦਾ ਕਿ ਉਦਾਸੀ ਵੀ ਕੁਝ ਚੀਜਹਨ। ਪਰ ਉਦਾਸੀਨ ਜਾਤੀਦੇ ਐਡੇ ਭਾਗ ਕਿੱਥੇ ਜੋ ਅੱਜ ਉਦਾਸੀਨ ਜਾਤੀਦਾ ਮੁਕਟਰੂਪ ਪੰਡਿਤ ਬਾਲਕਟਾਮ ਮੌਜੂਦ ਹੁੰਦਾ। ਹਾ ?

ਮਰ ਗਏ ਹੋਂ ਧਰਮਰਖਜਕ ਹਾਇ ਪੰਡਿਤ ਬਾਲਰਾਮ।

ਕਰਗਏ ਭਾਰਤ ਕੋ ਸੂੰਨਾ ਵਾਯ ਪੰਡਿਤ ਬਾਲਰਾਮ।
ਤੈਨੇ ਸ਼ਮਸ਼ੇਰੇ ਜਬਾਂਸੇ ਨੀਚਾ ਦਿਖਲਾਯਾ ਉਨਹੇ।
ਤੇਰੇ ਮੁਕਾਬਿਲ ਮੇ ਜੋ ਥੇ ਆਏ ਪੰਡਿਤ ਬਾਲਰਾਮ।
ਜਰੂਰਤ ਬਡੀ ਹੈ ਤੇਰੀ ਜਾਤੀ ਕੋ ਇਸ ਸਮੇ ਤੇਰੀ।
ਨਿਕਲ ਆਓ ਕਹੀਂ ਸੇ ਸ਼ੇਰੇ ਬਬਰ ਪੰਡਿਤਬਾਲਰਾਮ।
ਹੈ ਦੁਆ 'ਦਾਸ ਸ਼ਰਮਾ' ਕੀ ਯੇਹੀ ਉਸ ਜਗਦੀਸ ਸੇ।
ਵਹ ਦਜਾਲੂ ਤੁਝਸਾ ਫਿਰ ਦਿਖਲਾਏ ਪੰਡਿਤ ਬਾਲਰਾਮ।

## ਪੰਡਿਤਬਾਲਰਾਮਜੀਦੇ ਸੁਯੋਗ ਆਪਦੇ ਪ੍ਰਮਪ੍ਰਿਯ ਪੰਡਿਤ ਆਤਮਸ੍ਵਰੂਪ ਜੀ ਗੁਰੂਮੰਡਲਾਸ੍ਰਮ ਹਰੀਦ੍ਵਾਰ।

ਆਪ ਭੀ ਉਕਤ ਗੁਣ ਯੁਕਤਹੈ ਔਰ ਆਪਦੀ ਸੁਯੋਗਤਾ ਔਰ ਮਹਾਨ ਵਿਦ੍ਵਤਾ ਦੇ ਕਾਰਣ ਪੰਡਿਤ ਬਾਲਰਾਮਜੀਦੀ ਮਹਿਮਾਂ ਹੋਰ ਭੀ ਬਢਗਈਹੈ। ਆਪਨੇ ਅੰਤ ਤੱਕ ਪੰਡਿਤਜੀਦੇ ਸਾਥਰਹਿਕਰ ਵਿਦਜਾਧਜਨ ਕੀਤਾ। ਬਿ੦ਸੰਬਤ ੧੯੭੭-੭੮-ਔਰ੭੯-੮੦ ਵਿੱਚ ਉਦਾਸੀਨ ਜਾਤੀ ਪਰ ਆਪੱਤੀਆਨੇਂ ਪਰਆਪਨੇਂ ਉਸਦੇ ਦੂਰ ਕਰਨਲਈ ਕਟੀ ਬੱਧ ਪ੍ਰਯਤਨਕੀਤਾ। ਆਲ ਇੰਡੀਆ ਉਦਾਸੀਨ ਮਹਾਂਮੰਡਲਦੇ ਮੰਤ੍ਰੀਬਨ ਮੰਡਲ ਦੀ ਗਵਰਮਿੰਟ ਸੇ ਰਜ਼ਿਸ੍ਟਰੀ ਕਰਾਈ ਔਰ ਪੰਜਾਬ ਵਿੱਚ ਜਾਕੇ ਸਰਬ ਪੰਜਾਬਵਾਸੀ ਉਦਾਸੀਨਾਂਨੂੰ ਇਕੱਤ੍ਰਤਕਰਕੇ ਪੰਜਾਬ ਮੰਡਲ ਕਾਇਮਕੀਤਾ ਆਪਦੇ ਏਹ ਸਰਬਕਾਰਯ ਸਰਾਹਨੀਯ ਹਨ। ਆਪ ਜਨਮਦੇ ਬ੍ਰਾਹਿਮਣ ਔਰ ਦ੍ਰਿਢ ਸਨਾਤਨ ਧਰਮੀਹੈਂ। ਆਪ ਨੇਂ ਅਪਨੇ ਮਨੋਂਹਰ ਬਿਖਜਾਨੋਂ ਦ੍ਵਾਰਾ ਭੀ ਦੇਸ਼ਦੇਸ਼ਾਂਤਰਾਂ ਵਿੱਚ ਘੂਮਕੇ ਸਨਾਤਨ ਧਰਮ ਦਾ ਖ਼ੂਬ ਪ੍ਰਚਾਰ ਕੀਤਾ। ਆਪਨੇਂ ਅਪਨੇਂ ਸਤਿਗੁਰੂ ਪੰਡਿਤ ਬਾਲਰਾਮਜੀਦਾ ਜੀਵਨ ਚਰਿੱਤ੍ਰ ਭੀ ਤਿਆਰ ਕੀਤਾ ਹੈ ਜਿਸਵਿੱਚ ਪੰਡਿਤਜੀਦੇ ਰਚਿਤਪੁਸਤਕਾਂ ਦੀ ਸੂਚੀ ਭੀ ਦਿੱਤੀਹੈ। ਈਸ਼੍ਵਰ ਆਪਜੈਸੇ ਜਾਤੀਹਿਤੈਸ਼ੀ ਤਥਾ ਧਰਮ ਉੱਨਤਕਾਰ ਨੂੰ ਚਿਰੰਜੀਵ ਰਖੇ ਔਰ ਜਾਤੀ ਉੱਨਤੀ ਤਥਾ ਧਰਮਪ੍ਰਚਾਰ ਲਈ ਵਿਸ਼ੇਸ਼ ਬਲਪ੍ਰਦਾਂਨਕਰੇ।

## ਪੰਡਿਤ ਸ੍ਵਾਮੀਰਾਮ ਪ੍ਰਕਾਸ਼ਜੀ।

ਆਪ ਸ੍ਵਾਮੀ ਫੂਲਪ੍ਰਕਾਸ਼ਜੀਦੇ ਯੋਗ ਸ਼ਿਸ਼ਸੀ। ਆਪਨੇਂ ਕਈ ਸਾਲ ਕਾਸ਼ੀ ਵਿੱਚ ਰਹਿਕੇ ਤਥਾ ਵਿਦਜਾ ਦਿਵਾਕਰ ਪੰਡਿਤ ਕੇਸਵਾਨੰਦਜੀਦੇ ਸਤਿਗੁਰੂ ਸ੍ਵਾਮੀ ਗੌਰਦਾਸਜੀ

ਸੇ ਵਿਦਜਾਗ੍ਰਹਨ ਕੀਤੀ। ਔਰਆਪ ਖਟਸ਼ਾਸ਼ਤ੍ਰੀ ਪੰਡਿਤਸੀ ਆਪ ਪ੍ਰਯਾਗਰਾਜ ਅਰਧ ਕੁੰਭੀ ਬਿ੦ ਸੰ੦੧੯੪੪-੪੫ ਸੇਂ ਮੰਡਲੀ ਫੇਰਨੇਂ ਲਗੇ ੬੦ ਸੇਂ ਫਿਰ ਵਿਸ਼ੇਸ਼ ਕਰ ਕੇ ਪੰਜਾਬ ਵਿੱਚ ਹੀ ਰਹੇ। ਆਪ ਸੰਸਕ੍ਰਿਤਦੇ ਯੋਗ ਪੰਡਿਤ ਹੋਨੇ ਦੇ ਇਲਾਵਾ ਗੁਰੂਗ੍ਰੰਥ ਸਾਹਿਬਜੀਦੇ ਭੀ ਪੂਰਣ ਗਜਾਨੀ ਸੀ ਆਪਨੇਂ ਬਹੁਤ ਸਾਰੇ ਸਾਧੂ ਸੰਤਾਂ ਨੂੰ ਵਿਦਜਾ ਧਜਨ ਕਰਾਯਾ। ਆਪਦੇ ਕਈਸ਼ਿਸ਼(ਚੇਲੇ) ਯੋਗ ਵਿਦ੍ਵਾਨ ਅਜੇਤੀਕ ਮੌਜੂਦ ਹਨ ਪਰੰਤੂ ਕਿਸੀਨੇਂ ਆਪਦਾ ਜੀਵਨ ਚਰਿਤ੍ਰ ਛਪਾਕੇ ਜਗਤ ਪ੍ਰਸਿੱਧ ਨਹੀ ਕੀਤਾ। ਜੋਉਦਾਸੀਨ ਜਾਤੀ ਦੇ ਵਾਸਤੇ ਘਾਟੇ ਦਾ ਕਾਰਣ ਹੈ। ਆਸ਼ਾ ਹੈ ਕਿ ਹੁਣ ਆਪਦਾ ਕੋਈ ਯੋਗ ਸਿਸ਼ ਆਪਦੇ ਜੀਵਨ ਚਰਿਤ੍ਰ ਨੂੰ ਤਿਆਰ ਕਰਕੇ ਇਤੀ ਹਾਸਦੇ ਅੰਗ ਨੂੰ ਪੂਰਣ ਕਰੇਗਾ। ਜਿਨਾਂਦਾ ਸ਼ਰੀਰ ਬਿ੦ਸੰ੦ ੧੯੭੭ਮੇਂਦੇਵਲੋਕਹੁਏ ਕੁਲਆਯੂ ੬੭ਬ੍ਰਸਕੀਥੀ।

## ਬ੍ਰਿਧ ਸ੍ਵਾਮੀ ਤਿਲੋਕ ਰਾਮਜੀ।

ਆਪਦਾ ਜਨਮ ਪੰਜਾਬ ਮਾਲਵੇਦੇਸ ਘ੍ਰਾਚੋਂ ਗ੍ਰਾਮਦਾਸੀ। ਆਪ ਪੂਰਣ ਯੋਗੀ ਰਾਜ ਤਥਾ ਭਾਸ਼ਾ ਪੁਸ਼ਤਕਾਂ ਦੇ ਪੂਰਣ ਗਿਆਤਾਸੀ। ਸਰਬ ਉਦਾਸੀਨ ਆਪ ਨੂੰ ਉੱਚਦ੍ਰਸ਼ਟੀ ਤਥਾ ਪੂਜਜਭਾਵਸੇ ਦੇਖਦੇਸਨ, ਆਪ ਧਾਰਨਾ ਦੇ ਪੂਰਣ ਬ੍ਰਹਮਨੇਸ੍ਰਾ ਸੀ। ਉਦਾਸੀਨ ਜਾਤੀ ਪਰ ਆਪਦਾ ਬੜਾਪ੍ਰੇਮਸੀ ਔਰ ਆਪ ਜਿਸ ਉਦਾਸੀਨ ਨੂੰ ਵਿਦਜਾ ਹੀਨ ਦੇਖਦੇ ਸੀ ਉਸਪਰ ਅਤੀ ਅਸੰਤੁਸਟ ਹੁੰਦੇਸੀ। ਏਸੇਲਈ ਆਪਨੇਂ ਬਹੁਤ ਸਾਰੇ ਸਾਧੂਆਂ ਦੀ ਮੰਡਲੀ ਬਿ੦ ਸੰ੦ ੧੯੨੪ ਸੇ ਲੈਕੇ ਚਾਰਧਾਮਾਂ ਦੀ ਯਾਤ੍ਰਾ ਕਰੀ ਔਰ ਓਹਨਾਂ ਨੂੰ ਵਿਦ੍ਵਾਂਨ ਬਨਾਯਾ। ਆਪਦੇ ਕਈ ਯੋਗ ਵਿਦ੍ਵਾਂਨ ਸ਼ਿਸ਼ ਸਨ ਔਰ ਵਰਤਮਾਂਨ ਵਿੱਚ ਹਨ ਜਿਨਾਂ ਵਿੱਚੋਂ ਮੁਖ ਬੜੇ ਸ਼ਿਸ਼ ਸ੍ਵਾਮੀ ਅਨੰਤਾ ਨੰਦਜੀ ਸਨ। ਜੋ ਖਟ ਸ਼ਾਸ਼ਤ੍ਰ ਦੇ ਅਦ੍ਵਤੀਯ ਵਿਦ੍ਵਾਨ ਸਨ ਏਹਨਾਂ ਦੀ ਕਥਾ ਸੰਸਾਰ ਭਰ ਵਿੱਚ ਪ੍ਰਸਿਧ ਸੀ ਜੋ ਹਜਾਰੋਂ ਲੋਗ ਸੁਨਨੇ ਆਯਾ ਕਰਦੇ ਸਨ ਔਰ ਏਹਨਾਂ ਦਾਕਥਨ ਚਿੱਤਨੂੰ ਸ਼ਾਂਤੀ ਔਰ ਅਨੰਦ ਦਾ ਦੇਨੇਂ ਵਾਲਾਸੀ। ਏਹ ਵਿਰਕਤ ਔਰ ਏਕਾਂਤ ਪ੍ਰਿਯ ਸਨ, ਏਹਨਾਂ ਨੇ ਭੀ ਬਹੁਤ ਸਾਰੇ ਸਾਧੂਆਂ ਨੂੰ ਵਿਦਜਾਦਾਂਨ ਕੀਤਾ।-

ਉਕਤਦੋਨਾਂ ਮਹਾਤਮਾਂ ਦੇ ਸੇਵਕ ਗ੍ਰਿਸਥੀ ਬਹੁਤ ਸਨ ਅਤੇ ਬਹੁਤਸਾਰੇ ਬ੍ਰਾਹਮ ਣ ਸੇਵਕ ਭੀ ਸਨ ਜਿਨਾਂ ਵਿੱਚੋਂ ਵਿਚਾਰ ਸਾਗਰਪਰ ਟਿੱਪਣੀ ਕਰਤਾ ਪੰਡਿਤ ਪੀਤਾਂ ਬਰ ਜੀ ਸਨ, ਜਿਨ੍ਹਾਂਨੇਂ ਵਿਰਤੀ ਪ੍ਰਭਾਕਰ ਵਿੱਚ ਸ੍ਵਾਮੀ ਤਿਲੋਕ ਰਾਮਜੀਦਾ ਕੁਝ ਸੰਖਿਪਤ ਜੀਵਨ ਚਰਿਤ੍ਰ ਭੀ ਲਿਖਾ ਹੈ। ਏਹਨਾਂ ਦੇ ਅਨੇਕਾਂ ਸ਼ਿਸ਼ਾਂ ਵਿੱਚੋਂ ਕਿਸੀ

ਨੇਂ ਭੀ ਵਿਸਤਾਰ ਸਹਿਤ ਏਹਨਾਂਦਾ ਜੀਵਨ ਚਰਿੱਤ੍ਰ ਨਹੀ ਤਿਆਰਕੀਤਾ। ਜੋ ਸ਼ਿਸ਼ਾਂ ਨੂੰ ਧੱਬਾਲਗੌਨਵਾਲੀ ਗੱਲਹੈ। ਪ੍ਰਤੇਕ ਸ਼ਿਸ਼ ਨੂੰ ਅਪਨੇਂ ਗੁਰੂਜੀਦਾ ਜੀਵਨ ਚਿਰਿਤ੍ਰ ਤਿਆਗ ਕਰਨਾ ਅਤਜਾਵਸ਼ਕਹੈ। ਜਿਨਾਂਦਾ ਸ੍ਰੀਰਪੰਜਾਬ ਮਾਲਵਾਦੇਗ੍ਰਾਮ ਘ੍ਰਾਚੋਂਦਾਸੀਅ ਤੇ ਬਿ੦ਸੰ੦ ੧੯੬੪ ਮੇਂ ਘ੍ਰਾਚੋਂਵਿਚਹੀ ਦੇਵਲੋਕਹੁਏ ਪੂਰਣ ਆਯੂ ੮੫ ਬ੍ਰਖਕੀਬੀ।

## ਪੰਡਿਤ ਸ੍ਵਾਮੀ ਸ੍ਵਯੰ ਜਯੋਤੀ ( ਭਿਖ੍ਯੂ ) ਰਿਖੀਕੇਸ਼।

ਆਪ ਖਟ ਸ਼ਾਸ਼ਤ੍ਰ ਵੇਤਾ ਔਰ ਨੀਤੀ ਨਿਪੁਣਹੈਂ। ਆਪਕਾ ਨਿਵਾਸ ਵਿਸ਼ੇਸ਼ ਕਰ ਹਰੀਦ੍ਵਾਰ ਔਰ ਕਨਖਲਮੇਂ ਹੈ। ਔਰ ਆਪ ਹਮੇਸ਼ਾਂ ਰਿਖੀਕੇਸ਼ ਵਿੱਚ ਸਾਧੂਆਂ ਨੂੰ ਪੜਉਂਦੇ ਰਹਿੰਦੇਹੋਂ। ਆਪਦਾ ਉਦਾਸੀਨ ਜਾਤੀ ਦੇਸਾਥ ਬੜਾਪ੍ਰੇਮਹੈ। ਆਪਬ੍ਰਿਧ ਹੋਨੇਪਰ ਭੀ ਸਾਧੂਆਂ ਨੂੰ ਵਿਦਜਾ ਪੜਉਂਦੇ ਔਰ ਪੜਨੇਂ ਦਾ ਉਪਦੇਸ਼ ਕਰਦੇਰਹਿੰਦੇ ਹੋਂ। ਆਪਦਾ ਭਾਸ਼ਨਅਤੀ ਮਨੋਹਰ ਅਤੇ ਲੋਕੋ ਉਪਕਾਰ ਪਰ ਹੁੰਦਾਹੈ ਔਰ ਆਪ ਪਰਮ ਹੰਸਹੈ।

## ਪੰਡਿਤਸ੍ਵਾਮੀ ਹਰਿਪ੍ਰਸਾਦਿ ਜੀ।

ਆਪ ਸ੍ਵਾਮੀ ਆਤਮਾਂ ਰਾਮਜੀਦੇ ਸੁਯੋਗ ਸ਼ਿਸ਼ ਔਰ ਖਟ ਸ਼ਾਸ਼ਤ੍ਰਦੇ ਵੇਤਾਹੈਂ। ਆਪ ਜਿਸ ਜਗਹ ਜਾਂਦੇ ਸੁੰਦਰ ਬਿਖਜਾਨ ਕਰਦੇਹੈਂ ਆਪ ਅੱਛੇ ਲੇਖਕਭੀ ਹੈਂ ਪਰੰਤੂ ਆਪਨੇਂ ਉਦਾਸੀਨ ਜਾਤੀਦੀ ਉੱਨਤੀ ਦੇ ਵਿਸ਼ੇ ਮੇ ਕੋਈ ਪੁਸਤਕ ਤਿਆਰ ਨਹੀਂ ਕੀਤਾ। ਸਰਲਹਿੰਦੀ ਭਾਸ਼ਾ ਵਿੱਚ ਕੋਈ ਬਜਾਖਜਾਨ ਦੇਨ ਲਈ ਸੁੰਦਰ ਪੁਸਤਕ ਤਿਆਰ ਕਰ ਛਪਵਾਦੇਵੇਂ ਜਿਸਨੂੰ ਪੜਕਰ ਸਾਧੂਲੋਗ ਉਪਦੇਸ਼ ਦੇਨਾਂ ਸਿੱਖਨ ਆਪਦੀ ਇਸ ਜਾਤੀ ਸੇਵਾ ਕਰਨੇਂ ਪਰ ਆਪਦੀ ਉਦਾਸੀਨ ਜਾਤੀ ਅਤੀ ਕ੍ਰਿਤੱਗ ਹੋਗੀ।

## ਸ੍ਰੀਮਹੰਤ ਬ੍ਰਹਮ ਕੁਸ਼ਲਦਾਸ ਜੀ।

ਆਪਖਟ ਸ਼ਾਸ਼ਤ੍ਰਦੇ ਪੂਰਣਗਿਆਤ ਔਰ ਨੀਤੀ ਨਿਪੁਣ ਹੈਂ ਆਪ ਬਿ੦ਸੰਬਤ ੧੯੧੦ ਸੇ ਲੇਕਰ ਉਦਾਸੀਨ ਮੱਤਮੰਡਨਪਰ ਬਜਾਖਜਾਨ ਕਰਨੇਂ ਲੱਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਵੇਦਾਨੁਸਾਰੀ ਨਹੀ ਔਰ ਉਦਾਸੀ ਮੱਤ ਪ੍ਰਾਚੀਨ ਨਹੀਂ ਨਵੀਨਹੈਂ ਪਰ ਕਈ ਵੇਰ ਵੈਸ਼ਨਵ, ਸਨਯਾਸੀ ਤਥਾ ਬ੍ਰਾਹਿਮਣੋਂ ਸੇ ਸ਼ਾਸਤ੍ਰਾਰਥ ਕਰ ਓਹਨਾਂ ਨੂੰ ਨਿਰੁਤ੍ਰ ਕਰਸਿੱਧ ਕੀਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵੇਦਾਨੁਸਾਰੀ ਔਰ ਉਦਾਸੀਨ

ਮੱਤ ਆਦੀ ਸਨਾਤਨ ਧਰਮ ਤਥਾ ਵੇਦਾਨੁ ਕੂਲਹੈ। ਆਪਦਾ ਮਹਾਂਰਾਜਾ ਦੁਰਭੰਗਾ, ਬੂੰਦੀ ਰਾਜ ਤਥਾ ਕਈ ਅੰਨਰਾਜੇ ਸਤਕਾਰ ਕਰਦੇ ਸਨ।

ਆਪਦਾ ਸ੍ਵਾਮੀ ਦਯਾਨੰਦ ਸ੍ਰਸ੍ਵਤੀ ਜੀਦੇ ਸਾਥ ਕਈ ਦਫੇ ਸ਼ਾਸ਼ਤ੍ਰਾਰਥ ਹੋਇਆ ਜਿਸ ਵਿੱਚੋਂ ਸ੍ਵਾਮੀ ਦਯਾਨੰਦ ਜੀ ਹਾਰਖਾਕੇ ਭਾਗ ਗਏ। ਇੱਕ ਵੇਰ ਆਪਦਾ ਸ੍ਵਾਮੀ ਦਯਾਨੰਦ ਜੀਦੇ ਸਾਥੰ ਲੇਖਬੱਧ ਸ਼ਾਸ਼ਤ੍ਰਾਰਥ ਹੋਇਆ ਉਸ ਵਿੱਚ ਭੀ ਸ੍ਵਾਮੀ ਦਯਾਨੰਦ ਨੂੰ ਨੀਚਾਹੀਦੇਖਨਾਂਪਿਆ। ਆਖਿਰਬਰੇਲੀਵਿੱਚ ਰਹਿਕੇ ਸ੍ਵਾਮੀ ਦਯਾਨੰਦ ਜੀ ਮਹੰਤ ਬ੍ਰਹਮਕੁਸ਼ਲਜੀਸੇ ਲੇਖ ਸੀਖਨੇਂ ਲੱਗੇ ਔਰ ਸ੍ਵਾਮੀ ਦਯਾਨੰਦਜੀ ਮਹੰਤ ਬ੍ਰਹਮਕੁਸ਼ਲਜੀ ਨੂੰ ਅਪਨੇ ਲੇਖ ਗੁਰੂ ਮੰਨਦੇਸਨ।

ਇੱਕ ਸਮੇਂ ਬੂੰਦੀਰਾਜਾਦੇ ਪਾਸ ਜਿਸਦੇ ਮਧਜਸਥ ਰਾਜਪੰਡਿਤਸਨ, ਸ੍ਵਾਮੀ ਦਯਾ ਨੰਦ ਸਰਸ੍ਵਤੀਦਾ ਆਪਦੇਸਾਥ ਉਦਾਸੀਮੱਤ ਆਦੀ ਨਹੀਂ ਔਰ ਸ੍ਰੀਗੁਰੂਗ੍ਰੰਥਸਾਹਿਬ ਵੇਦਾਨੁਸਾਰੀ ਨਹੀਂ ਵਿਸ਼ਯ ਪਰ ਸ਼ਾਸ਼ਤ੍ਰਾਰਥ ਹੋਇਆ ਆਪਨੇਂ ਵੇਦ ਸ਼ਾਸ਼ਤ੍ਰ ਔਰ ਸ੍ਰੀ ਗੁਰੂਗ੍ਰੰਥ ਸਾਹਿਬਦੇ ਪ੍ਰਮਾਣਾਂ ਨਾਲ ਸਿੱਧ ਕਰਦਿਖਾਯਾ ਕਿ ਉਦਾਸੀਮੱਤ ਆਦੀ ਔਰ ਸ੍ਰੀਗੁਰੂਗ੍ਰੰਥ ਸਾਹਿਬ ਵੇਦਾਨੁਸਾਰੀ ਹੈ। ਰਾਜਾਸਾਹਿਬ ਔਰ ਉਸਦੇ ਪੰਡਿਤਨੇਂ ਆਪਦੀ ਸਿੱਧੀ ਨੂੰ ਸ੍ਵੀਕਾਰ ਕੀਤਾ।

ਏਹਨਾਂ ਹੀ ਭਾਵਾਂ ਦੀ ਪੁਸਟੀਦੇ ਲਈ ਔਰ ਉਦਾਸੀਨ ਮੱਤਦੀ ਪ੍ਰਾਚੀਨਤਾ ਸਿੱਧ ਕਰਨਲਈ ਆਪਨੇਂ ਬਿ੦ ਸੰਬਤ ੧੯੭੨ ਵਿੱਚ ਇੱਕ 'ਉਦਾਸੀਨਮੱਤ ਪ੍ਰਦੀਪ' ਨਾਮੀ ਪੁਸਤਕ ਰਚਕਰ ਸਨਾਤਨ ਧਰਮਯੰਤ੍ਰਾਲਯ ਮੁਰਾਦਾਵਾਦਮੇਂ ਛਪਾਯਾ। ਔਰ ਆਪਨੇਂ ਸਰਬ ਉਦਾਸੀਨਾਂਦੇ ਅਸਥਾਨਾਂ ਦੀ ਸੂਚੀ ਔਰ ਗੁਰਪ੍ਰਨਾਲੀਆਂ ਸੰਗ੍ਰਹਕਰ ਇੱਕ ਨਕ ਸ਼ਾ ਤਿਆਰ ਕੀਤਾਸੀ ਜੋ ਬਿ੦ਸੰ੦ ੧੯੭੨ ਹਰੀਦ੍ਵਾਰ ਕੁੰਭ ਔਰ ਬਿ੦ਸੰ੦ ੧੯੭੪ਦੇ ਪ੍ਰਯਾਗ ਕੁੰਭਪਰ ਬਹੁਤ ਸਾਧੂਆਂਨੇਂ ਦੇਖਿਆਸੀ ਪਰੰਤੂ ਅਜੇਤੀਕ ਛਪਾਨਹੀ।

ਏਹਨਾਂਦੇ ਕਈ ਸ਼ਿਸ਼ ਪੜੇ ਲਿਖੇਹਨ ਪਰ ਅਜੇਤੀਕ ਏਹਨਾਂਦਾ ਜੀਵਨ ਚਰਿੱਤ੍ਰ ਔਰ ਕੌਨ ੨ ਸੇ ਪੁਸਤਕ ਏਹਨਾਂਨੇ ਰਚੇ ਹਨ ਓਹਨਾਂਦੀ ਸੂਚੀ ਤਿਆਰ ਕਰਕਿਸੀਨੇਂ ਛਪਾਈਨਹੀ ਜੇ ਕੋਈ ਏਹਨਾਂ ਦਾ ਸ਼ਿਸ਼ ਏਹਨਾਂਦੇ ਸਰਬ ਚਰਿੱਤ੍ਰ ਸੰਗ੍ਰਹ ਕਰ ਛਪਾ ਦੇਵੇ ਤਾਂ ਜਨਤਾ ਪਰ ਬਡਾ ਉਪਕਾਰ ਹੋਸਕਦਾ ਔਰ ਉਦਾਸੀਨ ਇਤੀਹਾਸਦਾ ਅੰਗ ਪੂਰਣ ਹੋਸਕਦਾ ਹੈ।

ਅਨੇਕ ਸਾਧੂ ਸੰਤ ਗ੍ਰਹਸਥੀਆਦੀ ਸ੍ਰਧਾ ਭਗਤੀਸੀ ਆਪਦਾ ਅਜੇਤਕ ਕਿਸੀਨੇਂ ਜੀਵਨ ਚਰਿਤ੍ਰ ਬਨਾਇ ਇਤਹਾਸਦੀ ਪੂਰਤੀ ਨਹੀਂ ਕੀਤੀ ਹੁਨ ਕਰਨੀਂਚਾਹੀਂਦੀਹੈ।

## ਪੰਡਿਤ ਜੁਗਤਰਾਮਜੀ ਉਦਾਸੀਨ।

ਆਪ ਪੂਰਣ ਖਫ ਸ਼ਾਸ਼ਤ੍ਰੀ ਸੀ। ਆਪ ਸ੍ਰੀਸਾਧੁਬੇਲਾ ਤੀਰਥ ਸੱਖਰਮੇਂ ਰਹਿਕੇ ਕਾਸ਼ੀ ਚਲੇਗਏ ਆਪ ਸ੍ਵਾਮੀ ਹਰਿਪ੍ਰਸ਼ਾਦਜੀਦੇ ਸ੍ਵਾਧਜਾਈ ਅਰਥਾਤ ਇਕੱਠੇ ਵਿਦਜਾ ਗੁਰੂਦੇਪਾਸ ਪੜਦੇਸੀ। ਆਪਦੀ ਬੁੱਧੀ ਵਿਦਜਾ ਪੜਨੇਂਮੇਂ ਬੜੀ ਅਦਭੁਤਸੀ। ਔਰ ਨੀਤੀਦੇ ਭੀ ਆਪ ਬੜੇ ਚਤੁਰਸੀ। ਆਪ ਕੁੰਭਾਦਿ ਤਥਾ ਯਾਤ੍ਰਾਦਿਮੇਂ ਸ੍ਵਾਮੀ ਹਰਿਪ੍ਰਸਾ ਦਜੀਦੇ ਸਾਥ ਹੀ ਰਹਿੰਦੇਸੀ। ਆਪਦੀ ਕਥਾ ਬੜੀ ਸੁੰਦਰ ਮਨਮੋਹਿਨੀ ਔਰ ਸੁਰੀਲੀ ਸੀ। ਆਪਦੀ ਕਥਾ ਦਾ ਪ੍ਰਭਾਵ ਐਸਾਸੀ ਕਿ ਜੋ ਇੱਕਵੇਰ ਸੁਣਦਾਸੀ ਓਹ ਫਿਰ ਹਰ ਰੋਜ ਸੁਨਨੇਂ ਆਇਆ ਕਰਦਾਸੀ ਏਹਨਾਂਦੇ ਯੋਗ ਸ਼ਿਸ਼ਪੰਡਿਤ ਸਚਿੱਦਾਨੰਦਜੀਹੋਏਹਨ।

## ਪੰਡਿਤ ਸਚਿੱਦਾਨੰਦਜੀ।

ਆਪਦਾ ਜਨਮ ਸਿੰਧ ਬਹਾਵਲਪੁਰ ਰਿਆਸਤਦਾਸੀ। ਔਰ ਆਪ ਪਹਿਲੇਪਹਿ ਲ ਸ੍ਰੀਸਾਧੁਬੇਲਾ ਤੀਰਥ ਮੇਂ ਆਏ। ਤੀਰਥਮੇਂ ਹੀ ਸ੍ਵਾਮੀ ਹਰਿਪ੍ਰਸ਼ਾਦਜੀਨੇਂ ਆਪਨੂੰ ਪੰਡਿਤ ਜੁਗਤਰਾਂਮਜੀਦਾ ਚੇਲਾ ਬਨਾ ਕਾਸ਼ੀ ਭੇਜਦਿੱਤਾ। ਆਪ ਖਟਸ਼ਾਸ਼ਤ੍ਰਦੇ ਪੂਰਣ ਵਿਦ੍ਵਾਂਨ ਹੋਕਰ ਬਿ੦ਸੰ੦ ੧੯੪੩ਮੇਂ ਆਕਰ ਸ੍ਰੀਸਾਧੁਬੇਲਾ ਤੀਰਥਮੇਂ ਰਹਿਨੇਂ ਲੱਗੇ। ਫਿਰ ਦੇਸ਼ਦੇਸ਼ਾਂਤ੍ਰਾਂ ਵਿੱਚ ਘੁੰਮਕਰ ਕਥਾਵਾਰਤਾ ਔਰ ਸ਼ਾਸ਼ਤ੍ਰਾਦਿਕਰ ਉਦਾਸੀਨ ਜਾਤੀ ਦੀ ਪ੍ਰਸਿੱਧੀ ਕੀਤੀ ਫਿਰ ਆਪਨੇਂ ਬਿ੦ ਸੰ੦ ੧੯੫੦ ਵਿੱਚ ਕਾਸ਼ੀ ਨਿਵਾਸ ਕਰ ਸਤਿਗੁਰੂ ਜੁਗਤਰਾਂਮਜੀਦਾ ਸੰਕਲਪ ਪੂਰਾ ਕੀਤਾ। ਬਿ੦ ਸੰਬਤ ੧੯੭੯ ਵਿੱਚ ਆਪਦਾ ਦੇਵਲੋਕ ਹੋਇਆ!

ਆਪਦੇ ਕਈ ਯੋਗ ਸ਼ਿਸ਼ ਹਨ ਜਿਨਾਂ ਵਿਚੋਂ ਮੁੱਖਬੜੇ ਪੰ੦ਕੇਵਲਾਨੰਦਜੀ ਗੱਦੀ ਨਸ਼ੀਨ ਹੈ। ਪਰੰਤੂ ਸ਼ੋਕ ਨਾਲ ਕਹਿਨਾਂ ਪੈਂਦਾ ਹੈ ਕਿ ਕੇਵਲਾਨੰਦਜੀਨੇਂ ਯਾਂ ਕਿਸੀ ਹੋਰ ਸ਼ਿਸਨੇ ਉਕਤ ਦੋਨਾਂ ਮਹਾਤਮਾਂ ਦਾ ਜੀਵਨ ਚਰਿਤ੍ਰ ਤਿਆਰ ਕਰਕੇ ਉਦਾਸੀਨ ਇਤੀਹਾਸ ਦੇ ਅੰਗਨੂੰ ਪੂਰਾ ਨਹੀ ਕੀਤਾ। ਆਸ਼ਾ ਹੈ ਕਿ ਹੁਣ ਇਸ ਜਰੂਰੀ ਕਾਰਯ ਦੇ ਕਰਨ ਵਿੱਚਦੇਰੀਨਾਂ ਕਰੇਂਗੇ॥

## ਅਵਧੂਤ ਮਯਾਰਾਮਜੀ

ਆਪ ਦੇਸ਼ ਦੇਸ਼ਾਂਤਰਾਂ ਦੇ ਤੀਰਥਾਂ ਵਿੱਚ ਭ੍ਰਮਨ ਕਰਦੇ ਔਰ ਨਗਨ ਦਿਗੰਬਰ ਰਹਿੰਦੇ ਕੇਵਲ ਇੱਕ ਲੰਗੋਟੀ ਪਹਿਨਦੇਸੀ। ਆਪ ਭਾਸ਼ਾਦੇ ਅੱਛੇ ਵਿਦ੍ਵਾਨਸੀ ਔਰ ਲੇਖ ਲਿਖਨੇਂ ਮੇਂ ਬੜੇ ਪ੍ਰਬੀਨ ਸੀ। ਆਪਦੇ ਲੇਖਦੀ ਪ੍ਰਖਯਾਤੀਦੇਸਭਰ ਵਿੱਚਸੀ। ਆਪ ਜਿਸ ਜਗਹ ਜਾਂਦੇ ਆਪਦਾ ਨਾਮ ਸੁਨਦੇਹੀ ਲੋਗ ਅਗੋਂ ਲੈਨ ਅਉਂਦੇਸਨ, ਆਪਦੇ ਸਾਥ ਬਹੁਤ ਸਾਰੇ ਅਵਧੂਤ ਰਹਿੰਦੇਸਨ ਬਿ੦ ਸੰਬਤ ੧੯੪੮ ਮੇਂ ਆਪ ਅਵਧੂਤਾਂ ਨੂੰ ਵਿਦਯਾ ਪੜਨੇ ਦਾ ਉਪਦੇਸ਼ ਕਰਦੇਸੀ। ਆਪਦੇ ਸੈਂਕੜੇ ਸ਼ਿਸ਼ ਹੁੰਦੇ ਹੋਏ ਭੀ ਕਿਸੀਨੇਂ ਆਪਦਾ ਜੀਵਨ ਚਰਿਤ੍ਰ ਤਿਆਰ ਕਰਕੇ ਨਹੀ ਛਪਾਯਾ ਜੋ ਵੜੀ ਸ਼ੋਕਜਨਕ ਬਾਤ ਹੈ।

## ਅਵਧੂਤ ਚੇਤਨਦੇਵਜੀ।

ਆਪ ਹਰਿਦ੍ਵਾਰ ਕਨਖਲ ਵਿੱਚ ਰਹਿੰਦੇ ਔਰ ਦਿਗੰਬਰ ਅਵਧੂਤ ਕੌਪੀਨ ਮਾਤ੍ਰ ਰਖਦੇਸੀ। ਭਾਸ਼ਾ ਸ਼ਾਸ਼ਤ੍ਰ ਤਥਾ ਨੀਤੀ ਸ਼ਾਸ਼ਤ੍ਰ ਵਿੱਚ ਆਪਦੇ ਮੁਕਾਬਲੇਮੇਂ ਹੋਰ ਸ਼ਾਇਦਹੀ ਕੋਈ ਹੋਵੇ। ਆਪ ਸ਼ਾਸ਼ਤ੍ਰਾਂ ਤਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੇ ਪ੍ਰਮਾਣਾਂ ਦ੍ਵਾਰਾ ਸੇਵਕਾਂਦੇ ਭ੍ਰਮਾਂ ਨੂੰ ਦੂਰ ਕਰਦੇਸੀ। ਬਿ੦ ਸੰਬਤ ੧੯੫੦ ਔਰ ੫੩ ਮੇਂ ਆਪਨੇਂ ਸਿੰਧੁਦੇਸ਼ ਵਿੱਚ ਘੂੰਮਕਰ ਸਿੰਧੁ ਵਾਸੀਆ ਨੂੰ ਅਪਨੇਂ ਉਪਦੇਸ਼ੋਂ ਦ੍ਵਾਰਾ ਸੰਤੁਸ੍ਰ ਕਰ ਲਿਆਸੀ, ਆਪਜਦ ਖੜੇ ਹੋਕੇ ਉਪਦੇਸ਼ ਕਰਦੇ ਤਾਂ ਲੋਗਾਂ ਨੂੰ ਪ੍ਰੇਮ ਵਿੱਚ ਮਗਨ ਕਰ ਦਿੰਦੇਸੀ ਆਪਦੇ ਭਾਸ਼ਨਵਿੱਚ ਏਹ ਜਾਦੂਦਾ ਅਸਰ ਸੀਕਿ ਆਪਦੇ ਉਪਦੇਸ਼ਨੂੰ ਜੋ ਸੁਨਦਾ ਓਹ ਆਪਦਾ ਅਨੁਸਾਰੀ ਹੋਜਾਂਦਾਸੀ। ਆਪਦਾ ਉਦਾਸੀਨ ਜਾਤੀਸੇ ਬੜਾ ਪ੍ਰੇਮਸੀ। ਆਪਨੇਂ ਸਿੰਧਦੇ ਲੋਗਾਂ ਨੂੰ ਪ੍ਰੇਰਕਰ ਹਰੀ ਦ੍ਵਾਰ ਕਨਖਲ ਮੇਂ ਬੜਾ ਭਾਰੀ ਸੁੰਦਰ ਮਕਾਂਨ ਬਨਾਯਾ ਜੋ ਕੁਟੀਆਂ ਅਵਧੂਤ ਚੇਤਨਦੇਵਜੀ ਦੇਨਾਂਮਸੇ ਪ੍ਰਸਿੱਧ ਹਨ। ਆਪਦਾ ਸਾਧੂਪਾਠਸ਼ਾਲਾਂ ਅੰਨਛੇਤ੍ਰ ਤਥਾ ਪੁਸਤਕਾਲਯ ਖੋਲਨਦਾ ਵਿਚਾਰਸੀ ਪਰੰਤੂ ਅੰਨਛੇਤ੍ਰਤਾਂ ਆਪ ਅਪਨੇਂ ਹਾਥ ਸੇ ਅਰੰਭ ਕਰ ਗਏਸੀ ਬਾਕੀ ਸ਼ੁਭ ਸੰਕਲਪ ਆਪਦੇ ਮਨ ਮੇਹੀ ਰਹਿਗਏ ਕਿ ਆਪ ਦੇਵਲੋਕ ਪਧਾਰਗਏ, ਅਸਥਾਂਨ ਦੇ ਪ੍ਰੇਮੀ ਸਿੰਧੀ ਬਾਕੀ ਸੰਕਲਪਾਂ ਦੀ ਪੂਰਤੀ ਲਈ ਉਪਰਾਲਾ ਕਰਨ ਤਾਂ ਓਹਨਾਂ ਦੀ ਪੂਰਤੀ ਹੋ ਸਕਦੀ ਹੈ। ਆਪਦੇਭੀ ਕਈ ਸ਼ਿਸ਼ਸੇਵਕ ਹੁੰਦੇਹੋਏ ਕਿਸੀਨੇਂ ਭੀ ਆਪਦਾਜੀਵਨ ਚਰਿਤ੍ਰ ਤਿਆਰ ਕਰਕੇ ਨਹੀ ਛਪਾਯਾ ਜੋ ਸ਼ਿਸ ਸੇਵਕਾਂ ਦੇ ਵਾਸਤੇ ਵੜੀਹੀਹਾਨੀ

ਵਾਲੀਗੱਲ ਹੈ। ਅਬ ਆਸ਼ਾ ਹੈ ਕਿ ਕੋਈ ਅਵਧੂਤ ਜੀਦਾ ਪ੍ਰੇਮੀ ਸੱਜਨ ਸੀਘ੍ਰਤਿਆਰ ਕਰ ਅਵਧੂਤਜੀਦੇ ਸ਼ੁਭ ਚਰਿਤ੍ਰ ਜਗਤ ਅੰਦ੍ਰ ਪ੍ਰਸਿੱਧਕਰ ਜਸਦਾਭਾਗੀ ਬਨੂੰਗਾ।

## ਸ੍ਵਾਮੀ ਅਵਧੂਤ ਜਗਤਰਾਮਜੀ।

ਆਪ ਬੜੇ ਯੋਗ ਪੁਰਸ਼ ਵਿਦ੍ਵਾਨ ਅਤੇ ਉਪਕਾਰੀ ਹੈਂ। ਆਪਦਾ ਉਦਾਸੀ ਸਾਧੂਆਂਨੂੰ ਵਿਦਯਾਪੜ੍ਹਾਨੇ ਅਖਬਾਰਾਂਦਿ ਲੇਖਲਿਖਨੇਂ ਵਿਖਯਾਨ ਸਿਖਲਾਨੇਂ ਦਾ ਮੁੱਖ ਕਰਤੱਬ ਹੈ। ਆਪ ਨੂੰ ਪ੍ਰਤੀਦਿਨ ਉਦਾਸੀਨ ਜਾਤੀਦੀ ਉਨਤੀ ਕਰਨੇਂ ਦਾ ਉਤਸ਼ਾਹ ਰਹਿੰਦਾਹੈ। ਆਏ ਗਏ ਸਾਧੂ ਸੰਤ ਨੂੰ ਏਹੀ ਉਪਦੇਸ਼ ਕਰਦੇ ਹੋਂ ਜੋ ਆਪਦੇ ਇਸ ਉਪਦੇਸ਼ ਨੂੰ ਹਿਤਕਾਰੀ ਜਾਂਨਕੇ ਸ਼ੀਘ੍ਰਕਰਨੇਂ ਲੱਗ ਜਾਂਦੇ ਹਨ। ਆਪ ਜੈਸੇ ਉਪਕਾਰੀ ਮਹਾਤਮਾਂ ਦਾ ਜੀਵਨ ਚਰਿਤ੍ਰ ਜੇ ਆਪਦੇ ਜੀਤੇਜੀਬਨ ਜਾਂਵੇਤਾਂ ਬੜਾਹੀ ਠੀਕ ਹੋ ਜਾਵੇ ਕਿਉਂਕਿ ਆਪਦੇ ਉਪਕਾਰੀ ਚਰਿੱਤ੍ਰਾਂ ਨੂੰ ਪੜਸੁਨਕੇ ਹੋਰ ਉਦਾਸੀਨ ਭੀ ਉਪਕਾਰੀ ਹੋਜਾਵਨ, ਆਪਦੇ ਕਈ ਚੇਲੇ ਹਨ ਜੋਬੜੇਹੀ ਉਪਕਾਰੀ ਹਨ ਆਸ਼ਾ ਹੈ ਕਿ ਆਪਦੇ ਸੁੰਦਰ ਚਰਿਤ੍ਰਾਂ ਨੂੰ ਛਪਵਉਨਦਾ ਸ਼ੀਘ੍ਰ ਪ੍ਰਯਤਕਰੋਗੇਂ।

## ਪੰਡਿਤ ਗੁਰਪ੍ਰਸ਼ਾਦਿ ਜੀ ਉਦਾਸੀਨ।

ਆਪ ਭਾਸ਼ਾਦੇ ਪੁਸ਼ਤਕਾਂ ਦੇ ਪੂਰਣ ਪੰਡਿਤਸੀ ਅਤੇ ਸੰਸਕ੍ਰਿਤ ਵਿੱਚ ਭੀ ਆਪ ਅੱਛੀ ਜੋਗਤਾ ਰਖਦੇਸੀ। ਆਪ ਸ੍ਵਾਮੀ ਪ੍ਰਮਹੰਸ ਪ੍ਰਮਾਨੰਦ ਬੇਟ ਦ੍ਵਾਰਕਾ ਸੰਖਤਲਾਈ ਵਾਲੇ ਉਦਾਸੀਨ ਜੀਦੇ ਬਿ੦ ਸੰ੦ ੧੯੩੫ ਮੇਂ ਸ਼ਿਸ਼ਯ ਬਨੇਂ ਅਤੇ ਆਪਦਾ ਜਨਮ ਗ੍ਰਾਮ ਮਦਯਜੀ ਜਿਲਾ ਸਖਰ ਬਿ੦ਸੰ੦ ੧੯੨੨ ਵਿੱਚ ਹੋਯਾਸੀ ਔਰ ਬਿ੦ ਸੰਬਤ ੧੯੩੪ ਮੇਂ ਸ੍ਰੀ ਸਾਧੁਬੇਲਾ ਤੀਰਥਮੇਂ ਆਏਸੀ ਆਪਨੇਂ ਸੈਂਕੜੇ ਸਾਧੂਆਂ ਨੂੰ ਵਿਦਯਾ ਅਭ੍ਯਾਸ ਕਰਾਯਾ। ਉਦਾਸੀਨ ਕੁਲ ਭੂਸ਼ਨ ਅਤੇ ਹਿੰਦੂਜਾਤੀ ਦੇ ਸੱਚੇਹਿਤੈਸ਼ੀ ਸ੍ਰੀ ਸਾਧੁਬੇਲਾ ਤੀਰਥਦੇ ਵਰਤਮਾਂਨ ਗੱਦੀਧਰ ਸ੍ਰੀਸ੍ਵਾਮੀ ਹਰਿਨਾਮਦਾਸ ਜੀਨੇਂਭੀ ਏਹਨਾਂ ਪਾਸੋਂ ਹੀ ਵਿਦਯਾ ਗ੍ਰਹਿਨ ਕਰੀਸੀ। ਆਪ ੫੦ ਵਰਸ਼ਦੀ ਪੂਰਣ ਆਯੂ ਭੋਗਕਰ ਬਿ੦ਸੰ੦ ੧੯੭੨ ਭਾਦ੍ਰੋਂ ਵਦੀ ੮ ਰੋਹਿਣੀਨਖਤ੍ਰ ੨ ਵਜੇ ਰਾਤਦੇ ਦੇਵਲੋਕ ਪਧਾਰੇ।

ਨੋਟ – ਇਸ ਪ੍ਰਕਾਰ ਬਹੁਤ ਸਾਰੇ ਉਦਾਸੀਨ ਵਿਦ੍ਵਾਂਨ ਪੰਡਿਤ ਹਨ ਜੈਸਾ ਕਿ

(੧) ਸ੍ਰੀਮਾਨ ਪੰਡਿਤ ਦੇਵਾਦਾਸਜੀ ਨੈਯਾਇਕ ਫਤੇਕੋਟਕੇ।

(੨) ਪੰਡਿਤ ਵਿਸ਼ੁਧਾਨੰਦਜੀ ਵਿਖਯਾਨ ਵਾਚ ਸਪਤੀ। ਰਿਵਰਗੇਜ ਛਪਰਾ।

(੩) ਪੰਡਿਤ ਕ੍ਰਿਸ਼ਨਾਂ ਨੰਦਜੀ ਸ਼ਾਸ਼ਤ੍ਰੀ ਮੁਰਾਦਾਵਾਦੀ।
(੪) ਪੰਡਿਤ ਜਗਦੀਸ਼੍ਵਰਾ ਨੰਦਜੀ, ਉਪਪਾਣਿਨੀਯ ਬਿਆਕਰਣੀ।
(੫) ਪੰਡਿਤ ਪਰਮਾਨੰਦਜੀ ਵੇਦਾਂਤੀ ਡੇਰਾਇਸਮਾਈਲਖਾਂਨ।
(੬) ਪੰਡਿਤ ਮਯਾਰਾਮ ਔਰ ਰਤਨਦਾਸਜੀ ਮੰਡਲੀ ਵਾਲੇ।
(੭) ਪੰਡਿਤ ਕ੍ਰਿਸ਼ਨਦਾਸਜੀ ਮਾਂਝੀ ਵਾਲੇ ਆਦਿਕ ਕਈ ਉਦਾਸੀਨ ਵਿਦ੍ਵਾਂਨ ਹੋ ਗੁਜਰੇ ਔਰ ਕਈ ਵਰਤਮਾਂਨ ਮੇਂ ਮੌਜੂਦਹਨ ਕਈ ਐਸੇ ਵਿਦ੍ਵਾਂਨ ਔਰਭੀ ਹਨ ਜਿਨਾਂਦਾ ਸੰਖਿਪਤ ਵਿਰਤਾਂਤ ਔਰ ਨਾਮਸਾਂਨੂੰਯਾਦ ਨਹੀ ਪਤਾ ਲਗਜਾਂਨੇ ਪਰ ਦੂਸਰੇ ਭਾਗਮੇਂ ਲਿਖਾ ਜਾਵੇਗਾ ਜਿਨਾਂ ਸੱਜਨਾਂਨੂੰ ਮਾਲੂਮ ਹੋਓਹ ' ਬਾਵਾ ਹਰੀਸਰਨ ਜੀ ਸ੍ਰੀ ਸਾਧੁਬੇਲਾ ਤੀਰਥ ਸਖਰ ਸਿੰਧੁ ਦੇ ਪਤੇਪਰਲਿਖ ਭੇਜਨ।

## ਉਦਾਸੀਨ ਜਾਤੀਦੇ ਗਿਰਾਵਟਦਾ ਕਾਰਨ।

ਉਦਾਸੀਨ ਜਾਤੀ ਜਿਸਦੇ ਪ੍ਰਵਰਤਕ ਸਨਕ ਸਨੰਦਨ ਆਦੀ ਰਿਸ਼ੀ ਅਤੇ ਸ੍ਰੀ ਸ੍ਰੀ ਚੰਦ੍ਰਜੀ ਮਹਾਂਰਾਜ ਯੋਗੀਰਾਜ ਜੈਸੇ ਸੁਧਾਰਕ ਅਤੇ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵਜੀ ਜੈਸੇ ਪ੍ਰਚਾਰਕ ਸਨ, ਉਦਾਸੀਨ ਜਾਤੀ ਜੋ ਕਿਸੀ ਦੂਸਰੀਆਂ ਜਾਤੀਆਂ ਨਾਲੋਂ ਵਿਦਜਾ, ਬਲ, ਬੁਧੀ, ਧਨ, ਤਪ, ਆਦਕਾਂ ਵਿੱਚੋਂ ਕਿਸੀ ਗਲੇਂ ਘੱਟ ਨਹੀ ਸੀ। ਅੱਜਤੋਂ ਚੰਦਸਾਲ ਹੀ ਪਹਿਲਾਂ ਜਿਸਦੀ ਕੀਰਤੀ ਪਤਾਕਾ ਭੂਮੰਡਲਦੇ ਚਾਰੋਂ ਓਰਫੈਲ ਰਹੀਸੀ। ਅਜ ਹਰਕੋਈ ਲੰਡੀ ਬੁੱਚੀ ਉੱਠਕੇ ਇਸ ਮਹਾਂਨਜਾਤੀ ਉਪਰ ਤਰਾਂ ਤਰਾਂ ਦੇ ਆਖੇਪ ਕਰ ਰਹੇਹਨ। ਅਤੇ ਸਭਨਾਂ ਜਾਤੀਆਂ ਨਾਲੋਂ ਹਾਇਸ਼ੋਕ! ਅੱਜ ਏਹ ਗਿਰੀ ਹੋਈ ਜਾਤੀ ਸਮਝੀ ਜਾਂਦੀਹੈ। ਇਸਦੀ ਗਿਰਾਵਟਦਾ ਖਾਸ ਕਾਰਣ ਏਹੀ ਹੈ ਕਿ ਚੰਦ ਸਾਲੋਂਸੇ ਉਦਾਸੀਨਾਂਦੇ ਦਿਲਾਂ ਵਿੱਚੋਂ ਅਪਨੇਂ ਬਜੁਰਗਾਂਦੀ ਇੱਜਤ ਅਤੇ ਧਰਮ ਰਖਯਾਦਾ ਖਿਆਲ, ਜਾਤੀ ਹਮਦਰਦੀਦਾ ਖਿਆਲ ਉਕਾਹੀਚਲਾ ਗਿਆ ਔਰ ਏਹ ਦੇਸ਼ ਸ਼ੁਧਾਰਕ ਜਾਤੀ ਗਹਿਰੀ ਨਿੰਦ੍ਰਾ ਸਉਂਗਈ। ਜਿਸਸੇਂ ਮੌਕਾ ਪਾਕੇ ਕਈ ਨਵੀਨ ਦਲੋਂਨੇਂ ਇਸਦੇ ਵਿਰੁਧ ਪ੍ਰਚਾਰਕਰਨਾਂ ਅਰੰਭ ਕਰ ਦਿੱਤਾ। ਪੁਰਾਤਨ ਗੁਰੂ ਮੱਤ ਅਤੇ ਹਿੰਦੂ ਧਰਮਦੇ ਵਿਰੋਧੀ ਨਵੀਨ ਸਿੰਘਾਂਨੇਂ ਤਾਂ ਐਥੋਤੀਕ ਕ੍ਰਿਤ ਘਨਤਾ ਦਿਖਾਈ ਕਿ ਉਦਾਸੀਨ ਜਾਤੀ ਜਿਸਨੇਂ ਭਾਰਤ ਵਰਸ਼ ਤਥਾ ਭਾਰਤਸੇ ਭਿੰਨਦੇਸ਼ਾਂਵਿੱਚ ਗੁਰੂਮੱਤਦਾ ਪ੍ਰਚਾਰ ਕੀਤਾ ਅਤੇ ਦੇਸ ਦੇਸ਼ਾਂਤਰਾਂ ਵਿੱਚ ਵਿਚਰਕੇ ਦਸੋਂ ਗੁਰੂਆਂ ਦੇ

ਨਾਮਨੂੰ ਰੋਸ਼ਨ ਕੀਤਾ ਦੇ ਵਿਰੁੱਧ ਪਹਿਲੇ ਪਹਿਲ ਇਸ਼ਤਹਾਰਾਂ, ਟ੍ਰੈਕਟਾਂ, ਅਖਬਾਰਾਂ ਔਰ ਲੈਕਚਰਾਂ ਦ੍ਵਾਰਾ ਪ੍ਰਚਾਰਕਰਨਾਂ ਸ਼ੁਰੂਕੀਤਾ। ਅਗਰ ਓਹਨਾਂ ਟ੍ਰੈਕਟਾਂ, ਅਖਬਾਰਾ ਅਤੇ ਇਸ਼ਤਹਾਰਾਂ ਦਾ ਉਲੱਥਾ ਇਸ ਜਗਹ ਕੀਤਾ ਜਾਵੇਤਾਂ ਏਹ ਇਕ ਬੜਾ ਭਾਰੀ ਪੁਸਤਕ ਬਨ ਸਕਦਾਹੈ। ਲੇਖ ਬ੍ਰਿਧੀਦੇ ਭਯਸੇ ਅਸੀਂ ਚੰਦਲੇਖ ਇਸ ਜਗਹ ਪਾਠ ਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ :-

ਨਵੀਨ ਸਿੰਘ ਸਭਾਦੇ ਪ੍ਰਵਰਤਕ ਭਾਈ ਦਿਤੱਸਿੰਘ ਨੇਂ ਇੱਕ ਲੇਖ ਮਹਾਤਮਾਂ ਅਲਖਰਾਮ* ਦੇਵਾਰੇ ਵਿੱਚ ਲਿਖਿਆਸੀ ਜੋ ਇਸ ਪ੍ਰਕਾਰਹੈ :-

ਪੈਰੀ ਪਊਏ ਹੇਠ ਜੋ ਆਸਨ, ਓਢਨ ਨੂੰ ਫਲਕਾਰੀ।
ਨੰਗ ਧੜੰਗੇ ਥੰਮਾਂ ਜੇਹੇ, ਕੱਦ ਕਾਠਦੇ ਭਾਰੀ।
ਇੱਕ ਇੱਕ ਨੂੰ ਦੇ ਸੌ ਸੌ ਗਾਲੀ, ਕੀ ਪੁਰਖਾ ਕੀ ਨਾਰੀ।
ਪਰ ਏਹ ਮੂਰਖ ਲੋਗ ਜਗਤਦੇ, ਆਖਨ ਉਸ ਔਤਾਰੀ।

ਏਹ ਖਯਾਲਾਤ ਉਸਵੇਲੇਦੇ ਨਵੀਨਸਿੰਘਾਂਦੇ ਓਹਨਾਂ ਮਹਾਤਮਾਂ ਦੇ ਸੰਬੰਧ ਵਿਚ ਸਨ ਜਿਨਾਂਨੂੰ ਲੋਗ ਦੇਵਤਾ, ਔਲੀਆ ਅਰ ਪੂਜਯ ਮੰਨਦੇਸਨ, ਜਦੋ ਐਸੇ ਪੂਜਨੀਕ ਸਾਧੂਆਂ ਦੇ ਸੰਬੰਧ ਵਿੱਚ ਉਸਵੇਲੇ ਦੇ ਨਵੀਨ ਸਿੰਘਾਂ ਦੇ ਏਹ ਖਿਆਲਸਨ ਤਾਂ ਅਜ ਕੱਲਦੇ ਮਹਾਤਮਾਂ ਮਕਾਂਨ ਧਾਰੀਆਂਦੇ ਸੰਬੰਧ ਵਿੱਚ ਕੈਸੇ ਖਯਾਲ ਹੋ ਸਕਦੇ ਹਨ ਇਸਦਾ ਅੰਦਾਜਾ ਪੰਡਿਤ ਕਰਤਾਰ ‡ ਸਿੰਘ ਲਾਸੀਨੀ ਫਿਲਾਸਫਰਦੇ ਉਸ ਚੈਲਿੰਜ ਤੋਂ ਲੱਗ ਸਕਦਾ ਹੈ ਜੋ ਓਹਨਾਂ ਨੇਂ ੨੫ ਨਵੰਬਰ ਸਨ ੧੯੧੦ ਮੁਤਾਬਿਕ ਬਿ० ਸੰ० ੧੯੬੬ਨੂੰ ਉਦਾਸੀ ਭੇਖਦੇ ਫਖਰ ਭਾ. ਭੂ. ਭਾ. ਦਿ. ਮ. ਮ. ਸ੍ਵਾਮੀ ਪੰਡਿਤ ਕੇਸਵਾ ਨੰਦ ਜੀ ਕਨਖਲ ਵਾਸ਼ੀਦੇ ਉਸ ਲੈਕਚਰ ਤੋਂ ਚਿੜਕੇ ਜੋ ਓਹਨਾਂਨੇਂ ਸਨ ੧੯੧੦ ਮੁਤਾਬਿਕ ਬਿ० ਸੰ० ੧੯੬੬ ਨੂੰ ਗੁਰਪੁਰਬਕਤਕ ਸੁਦੀ ੧੫ ਦੇ ਸਮੇਂ ਸ੍ਵਾਮੀਜੀਨੇਂ ਨਨਕਾਣੇ ਸਾਹਿਬ ਵਿਚ ਦਿੱਤਾਸੀ ਕਿ:-

---

* ਬਿ० ਸੰ० ੧੯੩੬ ਹਰਿਦੁਆਰ ਕੁੰਭਕਰ ਜਗਾਦਰੀਮੇਂ ਦੇਵਲੋਕ ਹੋਏ ਕਰੀ ਬਨ ੭੦ ਬ੍ਰਖਦੀ ਆਯੂ ਭੋਗੀ ਇਨਕੇ ਗੁਰੂਜੀਦਾ ਨਾਮ ਭੂਰੀਆ ਕਪੂਰਥਲਾ ਮੇਂ ਸਮਾਧ ਹੈ ਕੋਈ ਮਹਾਤਮਾਂ ਖੋਜਕਰ ਆਪਦਾ ਜੀਵਨ ਚਰਿਤ੍ਰ ਬਨਾਵੇ ਤੌ ਜਗਤ ਪਰ ਇਨਾਂਦੇ ਪਰਿ ਉਪਕਾਰਾਂ ਦੀ ਰੋਸ਼ਨੀ ਪਵੇ ਜਿਸਥੀਂ ਵਿਰੋਧੀਆਂਦਾ ਅੰਧੇਰਾ ਦੂਰ ਹੋਵੇ।

‡ ਪੰਡਿਤ ਕਰਤਾਰਸਿੰਘਜੀ ਉਸਵੇਲੇ ਨਵੀਨ ਸਿੰਘ ਸਭਾਦੇ ਪ੍ਰਚਾਰਕ ਸਨ, ਖੁਸ਼ੀਦੀ ਗਲਹੈਕਿ ਅੱਜਕੱਲ ਪੰਡਿਤ ਸਾਹਿਬ ਨਵੀਨ ਸਿੰਘਾਂ ( ਅਕਾਲੀ ਦਲ ) ਨੂੰ ਤਿਲਾਂਜਲੀ ਦੇਕੇ ਸਚਯਾਈ ਪਰ ਆਗਏ ਹਨ ਅਤੇ ਗੁਰੂਮਤ ਪਰਕੀਤੇ ਉਦਾਸੀਨਾਂ ਦੇ ਉਪਕਾਰਾਂ ਨੂੰ ਮੰਨ ਰਹੇਹਨ ਜੋ ਓਹਨਾਂ ਦੇ ਲੇਖਾਂ ਅਤੇ ਲੈਕਚਰਾਂ ਤੋਂ ਸਿੱਧ ਹੈ।

"ਸ੍ਰੀਗੁਰੂਨਾਨਕਦੇਵਜੀ ਤੇ ਸ੍ਰੀਗੁਰੂਗੋਬਿੰਦ(ਸਿੰਘ)ਦਾਸਜੀ ਤਕ ਦਸਮ ਗੁਰੂਸਾਹਿਬਾਨ ਸਨਾਤਨ ਧਰਮਦੇ ਪ੍ਰਚਾਰਕਸਨ, ਅਤੇਖਾਸਕਰਕੇ ਅਪਨੇਹਿੰਦੂਧਰਮਦੀ ਰਖਜਾਲਈਹੀ ਸ੍ਰੀਗੁਰੂਤੇਗਬਹਾਦਰ ਅਤੇ ਚਵਾਂ ਸਾਹਿਬ ਜਾਦਿਆਨੇਂ ਆਪਣੇ ਸਿਰ ਕੁਰਬਾਨੀਕੀਤੇ ॥

(੨) ਇਸਤੇ ਬਿਨਾ ਸ੍ਰੀਗੁਰੂਗ੍ਰੰਥ ਸਾਹਿਬਜੀਦੇ ਵਿਚ ਸਿਖਾਂਲਈ ਵੇਦ* ਅਨ ਕੂਲ ਚਲਣਦੀ ਆਗਜਾ ਵੀ ਹਰਇਕ ਸਬਦਵਿਚ ਮਿਲਦੀ ਹੈ ਅਤੇ ਸ੍ਰੀਗੁਰੂਗ੍ਰੰਥਜੀ ਵੀ, ਖਾਸਕਰਕੇ ਵੇਦਾਂ ਦਾ ਹੀ ਤ੍ਰਜੁਮਾਹੈ।

(੩) ਨਵੀਨ ਖਾਲਸਾ ਜੋ ਮੁਸਲਮਾਨ ਆਦਕਾਂ ਨੂੰ ਅੰਮ੍ਰਿਤ ਛਕਾਕੇ ਅਪਣੇ ਵਿਚ ਅਭੇਦ ਕਰ ਰਿਹਾ ਹੈ ਸੋ ਬਿਲਕੁਲ ਗੁਰਮਤਦੇ ਉਲਟ ਹੈ, ਖਾਲਸਾ ਧਰਮ ਨੂੰ ਕੇਵਲ ਚਾਰਵਰਨ ਹੀ ਧਾਰਨ ਕਰ ਸਕਦੇ ਹਨ, ਓਹ ਵੀ ਆਪਸ ਵਿਚ ਰੋਟੀ ਬੇਟੀ ਦੋਹਾਂਦੀ ਸਾਂਝ ਨਹੀਂ ਕਰ ਸਕਦੇ ਕੇਵਲ ਰੋਟੀਦੀ ਸਾਂਝ ਹੀ ਕਰ ਸਕਦੇ ਹਨ ॥

(੪) ਦਸ ਗੁਰੂ ਸਾਹਬਾਨ ਜੰਮਣ ਤੋ ਲੈਕਰ ਮਰਣਤਕ ਸਾਰੇ ਸੰਸਕਾਰ ਹਿੰਦੂ ਧਰਮ ਅਨੁਸਾਰ ਹੀ ਕਰਦੇ ਰਹੇ ॥

(੫) ਨਵੀਨ ਖਾਲਸੇ ਵਿਚ ਸਾਰੀਆਂ ਕੁਰੀਤੀਆਂਦਾ ਕਾਂਰਨ ਇਹ ਹੈ ਕਿ ਇਸ ਦੇ ਪ੍ਰਚਾਰਕ ਵਿਦਜਾ ਤੋ ਬਿਲਕੁਲ ਖਾਲੀ ਹਨ ਇਸ ਲਈ ਗੁਰੂਸਾਹਿਬਦੇ ਅਸਲੀ ਆਸੇ ਨੂੰ ਨਹੀਂ ਜਾਂਣਦੇ ॥

(੬) ਏਸ ਤੋਂ ਦੂਜੀ ਗਲ ਏਹ ਹੈ ਕਿ ਭਾਵੇਂ ਗੁਰੂਸਾਹਿਬਾਨਨੇਂ ਸਾਰੇ ਗੁਰੂਗ੍ਰੰਥ ਸਾਹਿਬ ਅਤੇ ਖਾਸ ਕਰਕੇ ਸੁਖਮਨੀ ਸਾਹਿਬ ਵਿਚ ਸਾਧੂਆਂਦੀ ਬਹੁਤ ਮਹਮਾ ਵਰਨਨ ਕੀਤੀ ਪਰ ਏਹਲੋਕ ਸਾਧੂਆਂਦੀ ਨਿੰਦਜਾ ਔਰ ਨਿਰਾਦਰੀ ਕਰਦੇਹਨ ਜੇਕਰ ਸਾਧੂਆਂ ਵਿਦ੍ਵਾਨਾਂ ਦੀ ਇਜਤ ਕਰਨ ਤਾਂ ਸ੍ਰੀਗੁਰੂਸਾਹਿਬਦੇ ਅਸਲ ਆਸੇ ਤੋਂ ਭੁਲੇ ਨਾਂ ਫਿਰਨ ॥

* ਪੰਡਿਤ ਕੇਸਵਾਨੰਦਜੀ ਜੋਦਾ ਏਹ ਲੈਕਚਰ ਸੋਲਾਂ ਆਨੇਂ ਸੱਚ ਔਰ ਗੁਰੁਮੱਤ ਗ੍ਰੰਥਾਂਦੀ ਵਾਕਫੀਯਤਸੇ ਭਰਪੂਰ ਹੈ। ਅਸੀਂ ਇਸ ਲੰਬੇ ਵਿਸੇ ਨੂੰ ਇਸ ਭਾਗਵਿੱਚ ਨਾਂ ਛੇੜਦੇ ਹੋਏ ਦੂਸਰੇ ਭਾਗਵਿੱਚ ਸ੍ਰੀਗੁਰੂਗ੍ਰੰਥ ਸਾਹਿਬ ਆਦਿਕ ਪੁਸ ਤਕਾਂ ਦੇ ਪ੍ਰਮਾਣਾਂ ਔਰ ਸਿਖਾਂਦੇ ਗੁਣੀ ਗਿਆਨੀਆਂ, ਗ੍ਰੰਥੀਆਂ, ਲੀਡਰਾਂ, ਪਲੀਡਰਾਂ, ਐਡੀਟਰਾਂ, ਰਾਜੇ ਮਹਾਂ ਰਾਜੇਆਂ ਦੇ ਜਬਰਦਸਤ ਹਵਾਲਿਆਂ ਨਾਲ ਇਸ ਵਿਸ਼ੇ ਨੂੰ ਵਿਸਤਾਰ ਦੇਸਾਥ ਲਿਖਾਂਗੇ, ਜਿਸਨੂੰ ਪੜ ਸੁਣਕੇ ਪਬਲਕਦੀਆਂ ਅੱਖ ਖੁੱਲਜਾਂਣਗੀਆਂ ਔਰ ਸਨਾਤਨ ਗੁਰੁਮੱਤਦੇ ਵਿਰੋਧੀ ਨਵੀਨਸਿੰਘਾਂ ਦੀ ਵੀ ਦੂਸਰੇ ਭਾਗਨੂੰ ਪੜਕੇ ਹੋਸ਼ ਟਿਕਾਣੇ ਆਜਾਵੇਂਗੀ। ਦੂਸਰੇ ਭਾਗਦੇ ਚਾਹਵਾਂਨ ਪ੍ਰੇਮੀ ਪਾਠਕਾਂਨੂੰ ਸੀਘ੍ਰ ਦਰਖਾਸਤਾਂ ਭੇਜਣੀਆਂ ਚਾਹੀਦੀਆਂਹਨ।

( ਸੰਪਾਦਿਕ )

ਵਿਦਯਾਦਿਵਾਕਰ ਪੰਡਿਤ ਕੇਸ਼ਵਾਨੰਦਜੀਦੇ ਇਸਲੇਕਚਰਦੇ ਵਿਰੁਧ ਜੋ ਕਰਤਾਰ ਸਿੰਘਨੇਂ ਚੈਲਿੰਜ ਦਿੱਤਾ ਉਸਵਿੱਚ ਸਾਧੂਆਂਦੀ ਨਿੰਦਾ ਇਸਪ੍ਰਕਾਰ ਲਿਖੀ ਹੈ ਦੇਖੋ ਸਫਾ ੧੯ ।

(੧) ਏਨ੍ਹਾਂ ਸਾਰੀਆਂ ਗਲਾਂ ਤੋਂ ਵੱਖਰੀ ਇਕ ਏਹ ਗੱਲ ਆਪ ਤੋਂ ਪੁੱਛੀ ਜਾਵੇਗੀ ਕਿ ਭਗਵੇਂ ਪੋਸ ਚਿੱਪੀਆਂ ਵਾਲੇ ਭਾਰਤ ਵਰਸ਼ਦਾ ਕੀ ਸਵਾਰਦੇ ਹਨ ?

(੨) ਮੈਂ ਇਸ ਗੱਲ ਨੂੰ ਸਾਬਤ ਕਰਾਂਗਾ ਕਿ ਇਸ ਮੁਲਕਦੇਆਂ ਬਹੁਤਸਾਰਿਆਂ ਘਾਟਿਆਂਦੇ ਕਾਰਨ ਏਹੋਹਨ ॥

(੩) ਏਹ ਗੱਲਵੀ ਪੁਛਾਂਗਾ ਕਿ ਦੋ ਦੋ ਸੌ ਬਦਾਮਕੀ ਸੁਦਾਈ ਰੋਜ ਪੀਣ ਵਾਲੇ ਮਹਾਤਮਾਂ ਕਿਸਤ੍ਰਾਂ ਵਿਸਿਆਂ ਤੋਂ ਬਚ ਸਕਦੇ ਹਨ ?

(੪) ਏਹ ਕਿ ਭਗਵੇਂ ਪੋਸ਼ਾਂ ਨੂੰ ਲੋਕਾਂਦੀਆਂ ਇਸਤ੍ਰੀਆਂ ਤੋਂ ਮੁਠੀਆਂ ਭਰਾਉਣ ਤੇ ਓਨ੍ਹਾਂ ਨਾਲ ਮਿਠੀਆਂ ਮਿਠੀਆਂ ਗਲਾਂ ਕਰਨੇਂਦਾ ਕੀ ਹਕ ਹੈ ਕੀ ਓਹ ਪਾਪੀ ਨਹੀਂ ਹੁੰਦੇ ?

(੫) ਏਹ ਕਿ ਆਪਣੀਂ ਹੱਥੀ ਖੱਟ ਕਮਾਕੇ ਅਪਣੇ ਬਾਲ ਬਚੇ ਨੂ ਪਾਲਣ ਵਾਲੇ ਗ੍ਰਸਤੀ ਨਾਲੋਂ ਮੁਖਤਖੋਰ ਦੁਨੀਆਂ ਵਿਚ ਆਲਸ ਫੈਲਾਨ ਵਾਲਾ ਭਗਵਾਂ ਪੋਸ ਕਿਸਤ੍ਰਾਂ ਵਿਸੇਸ ਹੋਸਕਦਾ ਹੈ ?

(੬) ਏਹ ਗਲ ਹੈ ਕਿ ਜਿਸਨੂੰ ਮੈਂ ਡੰਕੇਦੀ ਚੋਟ ਨਾਲ ਸਾਬਤ ਕਰਾਂਗਾ ਕਿ ਆਪ ਜੈਸੇ ਵਿਦ੍ਵਾਂਨ ਮਹਾਤਮਾਂ ਸ੍ਰੀਗੁਰੂਗ੍ਰੰਥ ਸਾਹਿਬਜੀਨੂੰ ਮੰਨਣਵਾਲੀ ਪਬਲਕ ਦੀ ਅੱਖਾਂ ਵਿਚ ਮਿੱਟੀ ਪਾਉਣ ਲਈ ਦਖਾਵੇ ਮਾਤ੍ਰ ਸ੍ਰੀਗੁਰੂਗ੍ਰੰਥ ਸਾਹਿਬਜੀਨੂੰ ਮੰਨਦੇ ਹਨ ਅਤੇ ਅਸਲ ਵਿਚ ਸਾਰੇਦੇ ਸਾਰੇ ਵਿਚਾਰ ਸਾਰਗ, ਪੰਚਦਸੀ, ਉਪਨਿਖਦ ਭਾਸ, ਆਦਕ ਵੇਦਾਂਤ ਪੁਸਤਕਾਂਦੇ ਮੰਨਣ ਵਾਲੇ ਹਨ ਭਾਵੇਂ ਗੁਰਮਤ ਵਿਚ ਭੀ ਜੀਵ ਬ੍ਰਹਮ ਦੀ ਏਕਤਾ ਹੈ ਪਰ ਜਿਸ ਤ੍ਰੀਕੇ ਨਾਲ ਆਪ ਲੋਕ ਮੰਨਦੇ ਹੋ ਓਹ ਤ੍ਰੀਕਾ ਜੀਵਾ ਨੂੰ ਲੋਕ ਪ੍ਰਲੋਕ ਤੋਂ ਭ੍ਰਸ੍ਟ ਕਰਨ ਵਾਲਾਹੈ ਏਸ ਗਲਨੂੰ ਵੀ ਮੈਂ ਵਿਦਯਾਦੇ ਮੈਦਾਨ ਵਿਚ ਸਾਬਤ ਕਰਾਂਗਾ ?

ਇਸਪ੍ਰਕਾਰਦੇ ਲੇਖਲਿਖਕਰ ਨਵੀਂਨਸਿੰਘਾਂਨੇਂ ਸਾਦੂਜਾਤੀਦੇ ਵਿਰੁੱਧ ਕਾਫੀ ਜਹਿਰ ਫੈਲਾਈ ਅਤੇ ਖਾਸਕਰ ਉਦਾਸੀਨਾਂਦੇ ਵਿਰੁੱਧ ਤਾਂ ਮਨਭਉਂਦੇ ਸੌਹਲੇਗਾਏ, ਉਦਾਸੀਨਾਂ ਚਾਰਯ ਸ੍ਰੀ ਸ੍ਰੀਚੰਦ੍ਰਜੀ ਮਹਾਂਰਾਜਨੂੰ ਤਾਂ ਗੁਰੂਨਾਨਕਦੇਵਜੀਦਾ ਨਾਲਾਇਕ

ਪੁੱਤ੍ਰ ਅਤੇ ਗੁਰੂਨਾਨਕਦੇਵਜੀਦੀ ਆਗਯਾ ਨਾਂ ਮੰਨਨਵਾਲਾ ਆਦਿਕ ਅਤੇ ਕਈ ਸ਼ਬਦਾਂਦੇ ਉਲਟ ਅਰਥ ਨਿਕਾਲਕੇ ਜਨਤਾਨੂੰ ਉਦਾਸੀਨਾਦੇ ਵਿਰੁੱਧ ਭੜਕਾਯਾ ਇਸ ਵਿਰੋਧਤਾਦਾ ਕਾਰਣ ਏਹਸੀ ਕਿ ਉਦਾਸੀਨਾਂਦੇ ਅਧਿਕਾਰ ਵਿੱਚ ਬੜੇ ੨ ਗੁਰੂ ਅਸਥਾਂਨ ਸਨ ਕਿਉਂਕਿ ਇੱਕ ਤਾਂ ਉਦਾਸੀਨ ਗੁਰਮੱਤਾ ਬਿਲੰਬੀ ਹੋਨੇਸੇ ਗੁਰੂਅਸਥਾਂਨਾਂਦੇ ਹੱਕ ਦਾਰ ਸਨ ਤੇ ਦੂਜੇ ਸਿਖਾ ਨੂੰ ਪੂਜਾਖਾਂਨਦਾ ਅਧਿਕਾਰ ਨਹੀਂ ਹੈ ਜਿਸਸੇ ਦਸਾਂਗੁਰੂਆਂ ਤਥਾ ਸੰਗਤ ਨੇਂ ਉਦਾਸੀਨਾਂ ਨੂੰ ਦਾਨਮਾਨ ਦੇ ਅਧਿਕਾਰੀ ਤਥਾ ਗੁਰੂ ਅਸਥਾਂਨਾਂਦੇ ਹੱਕਦਾਰਜਾਨਕੇ ਦਸੋਂਉਦਾਸੀਨਗੁਰੂਅਸਥਾਂਨਾਂਦੇ ਹੱਕਦਾਰਠਹਿਰਾਯਾ ਅਤੇ ਅਧਿਕਾਰ ਦਿੱਤਾ। ਅੱਜ ਜਿਤਨੀ ਉੱਨਤੀ ਗੁਰੂਅਸਥਾਨਾਂਦੀਹੈ ਜਿਸਨੂੰ ਦੇਖਦਿਆਂ ਨਵੀਨਸਿੰਘਾਂਦਾ ਮੂੰਹ ਵਿੱਚ ਪਾਨੀ ਭਰ ਆਇਆ ਤੇ ਦਲਲਲਚਾਯਾ ਏਹ ਉਦਾਸੀਨਾਂਦੇ ਉੱਦਮ ਤਥਾ ਪਰੀਸ੍ਰਮਦਾਹੀ ਸਿੱਟਾਹੈ। ਏਹ ਕੇਵਲ ਸਾਡਾਹੀ ਕਥਨ ਨਹੀਂ ਬਲਕਿ ਸਿਖ ਇਤੀਹਾਸਕਾਰ ਵੀ ਏਸੇ ਤਰਾਂ ਮੰਨਦੇਹਨ। ਪਹਿਲੇ ਪਹਿਲ ਸਮੂਹ ਗੁਰਦ੍ਵਾਰੇ ਜੰਗਲਾਂ ਤਥਾ ਝਾੜਾਂ ਵਿੱਚ ਹੁੰਦੇਸਨ ਜਿੱਥੇ ਰਾਤ੍ਰੀ ਨੂੰ ਸ਼ੇਰਾਂ ਬਘਿਆੜਾਂਦਾ ਡਰ ਅਤੇ ਦਿਨਨੂੰ ਯਵਨ ਲੋਗਾਂਦਾ ਡਰਸੀ ਉਸਭਿਆਨਕ ਸਮੇਂ ਵਿੱਚ ਉਦਾਸੀਨ ਸਾਧੂਆਂਨੇਂ ਅਪਨੇਂ ਜਪਤਪਦੇ ਪ੍ਰਤਾਪਨਾਲ ਗੁਰੂਅਸਥਾਂਨਾਂ ਨੂੰ ਅਵਾਦ ਕੀਤਾ। ਸਭਤੋਂ ਬੜਾ ਔਰ ਮੁੱਖ ਗੁਰੂ ਅਸਥਾਂਨ ਸ੍ਰੀਦਰਬਾਰ ਸਾਹਿਬ ਅੰਮ੍ਰਿਤਸਰ*ਦੇ ਉੱਨਤਕਾਰ ਉਦਾਸੀਨ ਮੁਖੀਆ ਨਿਰ ਬਾਣ ਪ੍ਰੀਤਮਦਾਸ ਅਤੇ ਸੰਤੋਖਦਾਸਜੀ ਹੀ ਸਨ। ਜੈਸਾਕਿ ਅਸੀਂ ਇਸਦੇ ਸੰਬੰਧ ਵਿੱਚ ਗਯਾਨੀ ਗਯਾਨਸਿੰਘਦਾ ਲੇਖ ਪਿਛੇ ਲਿਖ ਆਏਹਾਂ। ਲਓ ਹੋਰ ਲਓ ਗੁਰੂਕਾਬਾਗ ਤਹਿਸੀਲ ਅਜਨਾਲਾ ਜਿਲਾ ਅੰਮ੍ਰਿਤਸਰ ਜਿਸਪਰ ਨਵੀਨਸਿੰਘਾਂਨੇਂ ਬੜਾ ਰੌਲਾ ਮਚਾਯਾ ਤੇ ਅਪਨਾਂ ਅਧਿਕਾਰ ਸਿੱਧ ਕਰਨਦੀ ਕਮੀਨਾਂ ਕੋਸ਼ਸ਼ ਕੀਤੀ ਉਸਦੇ ਉੱਨਤ ਕਾਰ ਵੀ ਉਦਾਸੀ ਸਾਧੂਹੀ ਸਨ ਦੇਖੋ ਗਯਾਨੀ ਗਯਾਨਸਿੰਘ ਤਵਾਰੀਖ ਗੁਰੂਖਾਲਸਾ ਹਿੱਸਾ ੧ ਐਡੀਸ਼ਨ ੨ ਕਥਾ ਗੁਰੂ ੫ ਸਫਾ ੪੭੫ ਜੋ ਸਨ ੧੯੯੭ ਈ੦ ਵਿੱਚ ਛਪੀ ਵਿੱਚ ਇਸਪ੍ਰਕਾਰ ਲਿਖਦਾ ਹ।

" ਸਹਿਸਰੇ ਪਿੰਡ ਪਾਸ ਜੋ ਰੌੜਸਾਹਿਬ ਗੁਰੂਕਾ ਬਾਗ ਮਸ਼ਹੂਰ ਹੈ ਹਰਮਹੀਨੇਂ ਓਥੇ ਮੇਲਾ ਭਰਦਾ ਹੈ। ਪਹਿਲਾਂ ਤਾਂ ਭਾਂਵੇਂ ਸੱਚਮੁੱਚ ਰੋੜ ਹੀ ਸੀ। ਪਰ ਹੁਨ ਉਦਾਸੀ

* ਅੰਮ੍ਰਿਤਸਰ ਦਰਬਾਰ ਕੀ ਅਰਦਾਸ ਔਰਪੂਜਾਦਿ ਬਾਬਾ ਬੁਢਾਸੀ ਉਦਾਸੀ ਕਰਤੇਥੇ ਔਰ ਸੰਤਗੁਰਦਾਸ ਉੱਦਾਸੀ ਜੀ ਤਖ਼ਤ ਅਕਾਲ ਬੁੰਗੇ ਕੀ ਪੂਜਾ ਔਰੁ ਅਰਦਾਸ ਕਰਤੇਥੇ ਦੇਖੋ ਗੁਰ ਬਿਲਾਸ ਪਾਤਸਾਹੀ ੬ ਅਧਯਾਯ ੮ ਪਤ੍ਰਾ ੧੫੪ ਕਵਿਤਾ ਅੰਕ ੧੮੬-੮੭

ਸਿਤਾਂਨੇਂ ਓਥੇ ਸੱਚਾ ਬਾਗ ਤੇ ਤਲਾਓ ਪੱਕਾ ਤੇ ਡੇਰਾ ਬਣਾਕੇ ਬਹੁਤ ਰੌਣਕਕਰਰਖੀਹੈ।

ਇਸਪ੍ਰਕਾਰ ਜੰਗਲਾਂ ਵਿੱਚ ਮੰਗਲ ਅਤੇ ਨਾਨਾਪ੍ਰਕਾਰਦੇ ਦੁੱਖਮੁਸੀਬਤਾਂ ਝੱਲਕੇ ਅਵਾਦ ਕੀਤੇ ਗੁਰ ਅਸਥਾਂਨਾਂ ਵਿੱਚ ਬੈਠੇ ਉਦਾਸੀਨਾਂ ਨੂੰ ਨਵੀਂਨਸਿੰਘ ਨਾਂ ਜਰ ਸੱਕੇ ( ਨ ਸਹਾਰਸਕੇ ) ਤੇ ਉਦਾਸੀਨਾਂਦੇ ਵਿਰੁੱਧ ਤਹਿਰੀਰ੍ਹੀ ਤਥਾ ਤਕਰੀਰੀ ਪ੍ਰਚਾਰ ਕਰਨਾਂ ਸ਼ੁਰੂ ਕਰਦਿੱਤਾ।

ਜਿਨਾਂ ਭਾਵਾਂ ਨੂੰ ਲੈਕੇਨਵੀਨਸਿੰਘ ਉਦਾਸੀਨਾਂ ਚਾਰਯ ਯਤੀਵਰ ਬਾਬੇ ਸ੍ਰੀਚੰਦ ਜੀਦੀ ਨਿੰਦਾ ਕਰਦੇਹਨ ਓਹਨਾਂ ਉਤੇ ਵਿਚਾਰ ਕਰਨਾਂ ਭੀ ਏਥੇ ਜਰੂਰੀ ਭਾਸਦਾ ਹੈ। ਅਸੀਂ ਪੰਜਵੇਂ ਅਧਯਾਇ ਵਿੱਚ ਸ੍ਰੀਚੰਦ੍ਰਜੀ ਮਹਾਰਾਜਦੇ ਜਪਤਪਦਾ ਪ੍ਰਭਾਵ ਔਰ ਗੁਰੂ ਆਂਨੇਂ ਸ੍ਰੀ ਸ੍ਰੀਚੰਦ੍ਰਜੀ ਮਹਾਂਰਾਜਦੀ ਮਾਨਤਾ ਔਰ ਭੇਟ ਪੂਜਾ ਕਰਨੀਂ ਪਿਛੇ ਸਿੱਧ ਕਰ ਆਏਹਾਂ। ਪਰੰਤੂ ਅੱਜਕੱਲਦੇ ਨਵੇਂ ਖਾਲਸੇ ਜੋ ਆਦਿ ਗ੍ਰੰਥਸਾਹਿਬ ਰਾਗ ਰਾਮ ਕਲੀਦੀ ਵਾਰਸਤੇ ਡੂਮ ਵਾਲੀ ਵਿੱਚੋਂ :—

ਪੁਤ੍ਰੀ ਕਉਲ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ।
ਦਿਲ ਖੋਟੈਆਕੀ ਫਿਰਨਿ ਬੰਨਿਭਾਰੁ ਉਚਾਇਨਿ ਛਟੀਐ॥

ਇਸ ਸ਼ਬਦ ਦ੍ਵਾਰਾ ਸ੍ਰੀਚੰਦ ਜੀ ਮਹਾਂਰਾਜ ਦੀ ਨਿੰਦਾ ਕਰਦੇਹਨ। ਏਹ ਓਹਨਾਂ ਦੀ ਗਲਤੀ ਹੈ ਇਸ ਸ਼ਬਦ ਦ੍ਵਾਰਾ ਸੱਤਾ ਔਰ ਬਲਵੰਡਾ ਨੇਂ ਗੁਰੁ ਪੁਤ੍ਰਾਂਦੀ ਨਿੰਦਾ ਨਹੀਂ ਕੀਤੀ ਬਲਕਿ ਓਹਨਾਂ ਇਸ ਸ਼ਬਦ ਵਿੱਚ ਅਪਨੀਂ ਕਮਜੋਰੀ ਜਾਹਿਰ ਕੀਤੀ ਹੈ ਕਿ ਹੇ ਪੀਰੋ ਸਤਿਗੁਰੋ ਅਸਾਂ ਅਪਨੀਂ ਪੁਤ੍ਰੀਦਾ ਬਚਨਭੀ ਨਾਂ ਪਾਲਿਆ ਕਿਓਂਜੋ ਓਹ ਅਸਾਂਨੂੰ ਆਖ ਰਹੀ ਕਿ ਗੁਰੂਜੀ ਪਾਸੋ ਮਾਫੀ ਮੰਗਲਓ। ਪਰ ਅਸੀਂ ਮੋਢਾਹੀ ਮਰੋੜ ਦੇ ਰਹੇ। ਅਸੀਂ ਦਿਲ ਦੇ ਖੋਟੇ ਵਾਲੇ ਗੁਰਾਂ ਤੋਂ ਆਕੀ ਫਿਰਦੇ ਰਹੇ ਅਤੇ ਹੰਕਾਰ ਭਾਰਦੀ ਛੱਟ ਬੰਨਕੇ ਚੁਕਦੇ ਰਹੇ।

ਅਗਰ ਅੱਜਕੱਲ ਦੇ ਨਵੀਂਨਸਿੰਘਾਂ ਯਾਂ ਸਿਖ ਅਰਥ ਕਾਰਾਦੇ ਅਰਥਨੂੰ ਲੈਕੇ ਇਸ ਸ਼ਬਦ ਦ੍ਵਾਰਾ ਸ੍ਰੀਚੰਦਜੀ ਮਹਾਂਰਾਜਦੀ ਨਿੰਦਾ ਸਮਝੀ ਜਾਵੇ ਤਾਂ ਏਹਦੋਸ਼ ਅਉਂਦਾ ਹੈ ਕਿ ਗੁਰੂ ਅਰਜਨ ਦੇਵਜੀਨੇਂ ਸੱਤੇਬੱਲ ਵੰਡ ਦੇ ਮੂੰਹੋਂ ਸ੍ਰੀਗੁਰੂ ਨਾਨਕਦੇਵ ਜੀਦੀ ਨਿੰਦਾ ਸੁਣਕੇ ਤਾਂ ਓਹਨਾਂ ਨੂੰ ਸਰਾਪ ਦਿੱਤਾ ਫਿਰ ਓਹਨਾਂ ਦੇ ਪੁਤ੍ਰਦੀ ਨਿੰਦਾਕਦ ਸੁਣ ਸਕਦੇ ਸਨ ਅਰ ਨਾਂਹੀ ਸ੍ਰੀਚੰਦਜੀ ਮਹਾਂਰਾਜਦੀ ਨਿੰਦਾ ਕਰਨਦੀ ਏਥੇ ਕੋਈ ਵਜਹ ਸੀ ਅਤੇ ਨਾਂ ਕੋਈ ਪ੍ਰਸੰਗਹੀ ਸੀ ਔਰ ਨਾਂਹੀ ਓਹ ਡਰਦੇ ਮਾਰੇ ਸ੍ਰੀਚੰਦਜੀ ਮਹਾਂਰਾਜ

ਦੀ ਨਿੰਦਾ ਕਰਸਕਦੇਸਨ ਕਿਉਂਕਿ ਸ੍ਰੀ ਗੁਰੂਅਰਜਨ ਦੇਵਜੀ ਸ੍ਰੀਗੁਰੂਬਾਬਾ ਸ੍ਰੀਚੰਦਜੀ ਮਹਾਂਰਾਜਦੇ ਪਰਮਸ੍ਰਧਾਲੂਸਨਜੈਸਾਕਿ ਅਸੀਂਪਿਛੇਸਿੱਧਕਰ ਆਏਹਾਂ। ਅਤੇਮਥਾਟੇਕਿਨ ਜੋਗਜ ਬਾਬੇਦੇ ਪੁਤ੍ਰ ਦੀ ਕਿਵੇ ਨਿੰਦਾ ਸੁਨ ਸਕਦੇਸੀ ਫਿਰ ਜਿਨਾਂ ਨੂੰ ਗੁਰੂਰਾਮ ਦਾਸ ਜੀਨੇਂ ਵੀ ਮਥਾ ਟੇਕਿਆ ਅਤੇ ਫਿਰ ਗੁਰੂ ਨਾਨਕ ਦੇਵਜੀਦੇ ਪੁਤ੍ਰ ਦੀ ਨਿੰਦਾ ਸੁਨਦੇ ਤਾਂ ਲੋਕ। ਨਿੰਦਜ਼ਾ ਕਰਦੀਤੇ ਇਨਾਦੀ ਕ੍ਰਿਤਘਨਤਾ ਪਬਲਗ ਵਿਚ ਜਾਹਿਰ ਹੁੰਦੀਤੇ ਜਿਸਦੀ ਗਦੀ ਦਿਤੀ ਉਸੇਦੀ ਨਿੰਦਾ ਸੁਨਨੀ ਏਹ ਬੜਾ ਭਾਰੀ ਪਾਪਹੈ ਉਹ ਨਹੀਂਹੋ ਸਕਦੀ ਫਿਰ ਉਸੀ ਪਾਪ ਨੂੰ ਫੈਲਾਨਾਂ ਉਲਟੀ ਗੁਰੂ ਅਰਜਨ ਦੇਵ ਜੀਦੀ ਨਿੰਦਯਾ ਫੈਲਾਨੀਹੈ।

ਸੰਤ ਸੰਭ ਸ੍ਰੀਪਤਿ ਅਪਵਾਦਾ। ਸੁਨਿਯ ਜਹਾਂ ਤਹਾਂ ਅਸ ਮਰਯਾਦਾ।
ਕਾਟਿਯਤਾਸੁ ਜੀਭਜੁ ਬਸਾਈ। ਸ੍ਰਵਣ ਮੂੰਦਿ ਨਹਿ ਚਲਿਯ ਪਰਾਈ।
ਤੁਲਸੀ ਰਾਮਾਯਣ ਬਾਲਕਾਂਡ ਚੌਪਈ ੭੬।

ਇਕ ਕਸੂਰ ਦੀ ਮਾਫੀ ਮੰਗਣ ਵਾਲਾ ਦੂਸ੍ਰੇਦੀ ਨਿੰਦਾ ਮਰਾਸੀ ਕਿਵੇਂ ਕਹੇਂਗਾ ਅਰਿਥਾਤ ਨਹੀਂ। ਅਗਰ ਥੋੜੀ ਦੇਰਦੇ ਵਾਸਤੇ ਇਸ ਪ੍ਰਸੰਗ ਨੂੰ ਨਵੀਨ ਸਿੰਘਾਂ ਦੇ ਕਥਨ ਅਨੁਸਾਰ ਸੱਤਹੀ ਮੰਨ ਲੀਤਾ ਜਾਵੇ ਤਾਂ ਜਿਸਤਰਾਂ ਗੁਰੂ ਦਸਮ ਜੀਨੂੰ ਮਾਝੇਦੇ ਸਿਖਾਂਦੇ ਬੇਦਾਵਾ ਲਿਖਣੇਪਰਭੀ ਫਿਰ ਓਹਨਾਂਨੇਂ ਅਪਨੀ ਭੁੱਲ ਬਖਸ਼ਾ ਲਈਸੀ ਅਤੇ ਓਹ ਬਖਸ਼ੇ ਗਏਸੀ। ਇਸੀ ਪ੍ਰਕਾਰ ਬਾਬਾ ਸ੍ਰੀਚੰਦ ਜੀ ਮਹਾਂ ਰਾਜ ਭੀ ਸਿਖ ਇਤੀਹਾਸਾਂ ਦੇ ਲੇਖਾ ਨੂੰ ਸਾਰ ਅੰਤਨੂੰ ਬਖਸ਼ੇ ਗਏਸੀ।

ਦੇਖੋ ਨਾਨਕ ਪ੍ਰਕਾਸ਼ ਉਤਰਾਰਧ ਅਧਯਾਇ ੫੭ ਸਫਾ ੨੮੩ ਅੰਕ ੨੦ ਸੇ ੨੪ ਤੱਕ॥

ਸੁਨਕੈ ਸੁਤ ਦੋਨੋਂ ਮੁਰਝਾਨੇ – ਹ੍ਵੈ ਅਧੀਨ ਪੁਨ ਬਚਨ ਬਖਾਨੇ।
ਨਹੀਂ ਹਮਾਰੋ ਚਾਰੋ ਕੋਊ। ਜਿਉਂ ਭਾਵੈ ਤਿਉਂ ਕਰੀਏ ਸੋਊ।
ਜਗਮੈਂ ਮਨਤਾਹ੍ਵੈ ਨਹਮਾਰੀ – ਕੋਇਨ ਦੇਵਹਿ ਭੇਟ ਅਗਾਰੀ।
ਨਾਮਲਾਜ ਤੁਮਹੀ ਕੋ ਸਾਰੀ – ਇਉ ਕਹਿਮੁਖਤੇ ਤੂਸਨ ਧਾਰੀ।
ਗੁਨਖਾਨੀ ਸੁਨਕਰੁਨਾਠਾਨੀ – ਬੋਲੇ ਸੁਤਨ ਸੰਗ ਪੁਨਬਾਨੀ।
ਰਿੱਧਸਿੱਧ ਸਭ ਹ੍ਵੈ ਕੁਲਮਾਹੀ – ਪਟਧਨ ਧਾਮ ਤੋਟ ਕਬਨਾਹੀ।
ਗੁਰਪੀਰ ਕੋ ਜੋਹੈ ਸੁਆਂਨਾ – ਤਿਨਕੋ ਮਾਨਹਿ ਜਗਤ ਮਹਾਨਾਂ।

ਤੁਮਤੇ ਤਾਤ ਭਏ ਮੁਝ ਤਨਤੇ – ਭੇਟਾ ਕਿਉ ਨ ਦੇਹਿ ਹਿਤ ਮਨਤੇ ।
ਕਰਾਮਾਤ ਹ੍ਵੈ ਹੈ ਤੁਮ ਮਾਹੀ – ਸਿਖ* ਹਮਾਰੇ ਸਰਬ ਪੂਜਾਹੀ ।
ਜਗਤ ਬਿਰਾਜਹੁ ਸਭਤੇ ਊਚੇ _ ਤੁਮਰੀਸਮਤਾ ਕੋਨ ਪਹੂਚੇ ।

ਅਰਥਾਤ – ਜਿਸਵੇਲੇ ਸ੍ਰੀਗੁਰੂਨਾਨਕਦੇਵਜੀ ਜੋਤੀ ਜੋਤ ਸਮਉਂਨ ਲਗੇ ਤਾਂ ਏਹ ਸੁਨਕੇ ਦੋਨੋਂ ਪੁੱਤ੍ਰ ( ਸ੍ਰੀਚੰਦਜੀ ਮਹਾਰਾਜ ਅਤੇ ਲੱਖਮੀਦਾਸਜੀ ) ਬਿਆਕੁਲ ਹੋ ਗਏ ਔਰ ਅਧੀਨ ਹੋਕੇ ਗੁਰਾਂ ਦੇ ਅਗੇ ਬਚਨ ਕਹੇ । ਹੇ ਮਹਾਂਰਾਜ ਸਾਡਾ ਕੋਈ ਚਾਰਾ ਨਹੀਂ ਜਿਵੇ ਆਪਦੀ ਰਜਾ ਹੈ ਤਿਵੈਂ ਕਰੋ । ਸਾਡੀ ਜਗਤ ਦੇ ਵਿੱਚ ਮਾਨਤਾ ਨਹੀ ਹੋਊਗੀ ਔਰ ਨਾਂ ਹੀ ਸਾਂਨੂੰ ਕੋਈ ਭੇਟਾ ਚਢਾਵੇਗਾ । ਮਹਾਂਰਾਜ ਆਪਨੂੰ ਹੀ ਨਾਮਦੀ ਲੱਜਿ ਆਹੈ । ਏਹ ਕਹਿਕੇ ਮੂਹਾਂ ਉੂਪਰ ਪੱਲਾ ਡਾਲਲਿਆ । ਗੁਣਾਂਦੀ ਖਾਂਨ ਗੁਰੂਜੀ ਕ੍ਰਿਪਾ ਕਰਕੇ ਪੁਤ੍ਰਾਂ ਪ੍ਰਤੀ ਬਚਨ ਬੋਲੇ । ਰਿੱਧੀ ਸਿੱਧੀ ਸਭ ਤੁਹਾਡੀ ਕੁਲ ਵਿਖੇ ਹੋਵੇਗੀ ਵਸਤ੍ਰਾਂ ਅਤੇ ਧਨਦੀ ਤੁਹਾਡੇ ਘਰਾਂ ਵਿਖੇ ਕਮੀ ਨਹੀ ਰਹੇਗੀ । ਜੇਹੜੇ ਗੁਰੂ ਪੀਰਾਂਦੇ ਕੁੱਤੇ ਹਨ ਓਹ ਵੀ ਜਗਤਦੇ ਅੰਦ੍ਰ ਪੂਜੀਦੇ ਹਨ ਤੁਸੀਂਤਾਂ ਮੇਰੇ ਪੁਤ੍ਰ ਹੋਂ ਤੁਹਾਨੂੰ ਕਿਉਨਾਂ ਹਿਤ ਕਰਕੇ ਭੇਟਾ ਦੇਣਗੇ, ਤੁਸੀਂ ਬੜੇ ਕਰਾਮਾਤੀ ਹੋਵੋਂਗੇ ਸਾਡੇ ਸਾਰੇ ਸਿੱਖ ਤੁਹਾਡੀ ਪੂਜਾ ਕਰਨਗੇ । ਤੁਸੀਂ ਜਗਤਦੇ ਅੰਦ੍ਰ ਸਭਨਾਂ ਨਾਲੋ ਉਚੇ ਵਿਰਾਜਹੁਗੇ ਤੁਹਾਡੀ ਸਮਾਨਤਾ ਕੋਈ ਨਹੀਂ ਕਰ ਸਕੂਗਾ ।

ਇਸਦੀ ਪੁਸਟੀਦੇ ਲਈ ਦੇਖੋ ਜਨਮਸਾਖੀ ਭਾਈ ਬਾਲੇ ਵਾਲੀ ਸਫਾ ੬੩੧ ਸਾਖੀ ਚਲਾਣੇਦੀ ।

“ ਹੇ ਸ੍ਰੀ ਬਾਬਾਜੀ ਕਰਤਾਰ ਦੀ ਦੁਹਾਈ ਚਾਰ ਘੜੀਆਂ ਗੱਲਾਂ ਕਰਜਾਵੋ । ਤਾਂ ਸ੍ਰੀ ਗੁਰੂਜੀ ਸੱਚ ਖੰਡ ਵਿੱਚੋਂ ਆਕੇ ਫਿਰ ਉਠ ਬੈਠੇ ਔਰ ਬੋਲੇ ਬਚਨ (ਹੇਪੁਤ੍ਰ ! ਜੇ ਕਦੀ ਚਾਰ ਜੁਗ ਮੰਗਦੇ ਤਾਂ ਅਸੀਂ ਚਾਰ ਜੁਗ ਰਹਿੰਦੇ ਥੁਹਾਡੇ ਪਾਸ) ਹੱਛਾ ਕਰੋਂ ਗੱਲਾਂ, ਤਾਂ ਸਾਹਿਬ ਜਾਦਿਆਂ ਬੇਨਤੀ ਕਰੀ ਹਮਾਰੇ ਕੋ ਕੋਈ ਮਾਨੇਗਾਭੀ,

ਗੁਰੂਜੀ – ਜੋ ਗੁਰੂ ਪੀਰ ਹੁੰਦੇ ਹਨ ਓਹਨਾਂਦੇ ਕੂਕਰ ਪੂਜੀਦੇ ਹਨ, ਤੁਸੀਂ ਤਾਂ ਮੇਰੇ ਖਾਸ ਪੁੱਤ੍ਰ (ਆਤਮਾਂ)ਅਤੇ ਗਦੀਦਾਰਹੋਂ। ਚਿੰਤਾਨਾਂ ਕਰੋ ਜੋ ਕੋਈ ਇਸ ਸੰਸਾਰਤੇ ਪਿੱਛੇ ਸਾਨੂੰ ਮੰਨੇਗਾ, ਓਹ ਹੀ ਤੁਹਾਨੂੰ ਮੰਨੇਗਾ । ਸਾਡੇ ਪਿੱਛੇ ਸਾਹਿਬਜ਼ਾਦੇ ਅਸਾਡਾ ਰੂਪ

* ਇਸ ਸ੍ਰੀ ਗੁਰੂ ਨਾਨਕਜੀਦੇਂ ਕਹਿਨ ਥੋਂਦੀ ਉਦਾਸੀ ਸਿਖ ਨਹੀਂ ਹੈਂ ਸਾਧੂ ਸੰਤ ਹੰਨ ।

ਕਰਕੇ ਪੂਜੇ ਜਾਓਂਗੇ ਤਬ ਦੋਹਾਂ ਪੁਤ੍ਰਾਂ ਪਰ ਗੁਰੂਜੀਨੇਂ ਬਹੁਤ ਖੁਸ਼ੀ ਕੀਤੀ* ।

ਇਸ ਬਖਸੀਸਦੇ ਅਨੁਸਾਰ ਹੀ ਬਾਕੀ ਗੁਰੂ ਸਾਹਿਬਾਂਨ ਬਾਬਾਸ੍ਰੀਚੰਦ੍ਰਜੀ ਮਹਾਂਰਾਜ ਦਾ ਬਰਾਬਰ ਆਦਰ ਸਤਕਾਰ ਔਰ ਭੇਟ ਪੂਜਾ ਕਰਦੇ ਰਹੇ । ਬਿਸਥਾਰਦੇ ਸਾਥ ਦੇਖੋ ਅਧਯਾਇ ੫ ਪਰੰਤੂ ਸ਼ੋਕਨਾਲ ਕਹਿਨਾਂ ਪੈਂਦਾ ਹੈਕਿ ਅੱਜ ਕੱਲਦੇ ਨਵੇਂ ਖਾਲਸਿਆਂ ਨੇਂ ਸ੍ਰੀਚੰਦ੍ਰ ਜੀ ਮਹਾਂਰਾਜਦੇ ਭੇਖ† ਤਥਾ ਗੁਰੂਅੰਸ਼ਦੀ ਮਾਨ ਵਡਾਈ ਖੋਨਲਈ ਤਥਾ ਓਹਨਾਂ ਦੇ ਜੱਦੀ ਹੱਕਾਂ ਨੂੰ ਹੜਪ ਕਰਨ ਲਈ ਵਿਰੋਧਤਾ ਸ਼ੁਰੂ ਕਰ ਦਿੱਤੀ, ਉਦਾਸੀ ਨਾਂ ਦੀ ਅਤੀ ਗਾਫਲਤਾਈ ਅਤੇ ਆਲਸ ਦੇ ਕਾਰਣ ਇਸ ਵਿਰੋਧਤਾ ਦਾ ਫਲ ਏਹ ਹੋਇਆ ਕਿ ਉਦਾਸੀਨ ਸਾਧੂ ਸੰਤ ਮਹੰਤਾਂਨੂੰ ਖੁੱਲ ਮਖੁੱਲੇ ਇਸ਼ਤਹਾਰਾਂ ਅਤੇ ਟ੍ਰੈਕਟਾਂ ਲੈਕਚਰਾਂ, ਦ੍ਵਾਰਾ ਇਸ ਧੱਕੜਸ਼ਾਹੀ ਟੋਲੇ ਨੇਂ ਕੁਵਾਕ ਲਿਖਣੇਂ ਔਰ ਕਹਿਣੇਂ ਸ਼ੁਰੂ ਕਰ ਦਿੱਤੇ । ਜਿਸਦਾ ਅਸਰ ਪਬਲਕ ਉਤੇ ਬਹੁਤ ਬੁਰਾ ਪੈਣ ਲੱਗਪਿਆ ਅਕਸਰ ਲੋਗ ਮਹੰਤਾਂ ਪੁਜਾਰੀਆਂ ਦੇ ਉਲਟ ਹੋ ਗਏ । ਇਸਦਾ ਕਾਰਣ ਕੇਵਲ ਮਹੰਤਾਂ ਅਤੇ ਪੁਜਾਰੀਆਂ ਦੀ ਲਾਪਰਵਾਹੀ ਸੀ । ਕਿਓਂਕਿ ਏਹਨਾਂ ਬੇਬੁਨੀਆਦ ਗੱਲਾਂ ਅਤੇ ਅਕਾਲੀਆਂ ਵੱਲੋਂ ਲਗਾਈਆਂ ਹੋਈਆਂ ਝੂਠੀਆਂ ਤੁਹਿਮਤਾਂ ਦਾ ਮਹੰਤਾਂ ਅਤੇ ਪੁਜਾਰੀਆਂ ਵੱਲੋਂ ਅਖਬਾਰਾਂ ਟ੍ਰੈਕਟਾਂ, ਇਸ਼ਤਹਾਰਾਂ ਅਤੇ ਲੈਕਚਰਾਂ ਦੁਵਾਰਾ ਕੋਈ ਯੋਗ ਉਤਰ ਨਾਂ ਦਿੱਤਾ ਗਿਆ ਜਿਸਸੇ ਨਵੀਨ ਟੋਲੇਦੇ ਹੋਰਭੀ ਹੌਂਸਲੇ ਵਧ ਗਏ ਔਰਥਾਂ ਪੁਰਥਾਂ ਬਾਲ, ਵਿਧਵਾ, ਮਹੰਤਾਂ ਅਤੇ ਪੁਜਾਰੀਆਂਨੂੰ ਧੱਕੇ ਦੇਦੇਹਿੱਕਦੇ ਜੋਰਨਾਲ ਗੁਰਦ੍ਵਾਰਿਆਂ

* ਬਾਬੇਦੇ ਪੁਤ੍ਰਾਂ ਵਾਸ੍ਤੇ ਗੁਰ ਦਸਮਜੀਨੇਂ ਦਸਮਗ੍ਰੰਥ ਸਾਹਿਬਮੇਂ ਬਚਿਤ੍ਰ ਨਾਟਕ ਅਧਯਾਇ ੧੩ ਕਵਿਤਾ ਅੰਕ ੬ ਮੇਂ ਉਨਕੀ ਪੂਜਾ ਔਰੁ ਉਨਕੇ ਮਾਨਤਾ ਕਰਣੇਦਾ ਹੁਕਮ ਦੀਆ ਹੈ ॥ ਬਾਬੇਕੇ ਬਾਬਰ ਕੇ ਦੋਊ । ਆਪਕਰੇ ਪ੍ਰਮੇਸੁਰ ਸੋਊ ॥

† ਉਦਾਸੀ ਭੇਖ ਗੁਰੂਘਰ ਵਿੱਚ ਉੱਚ ਦ੍ਰਿਸਟੀ ਨਾਲ ਦੇਖਿਆਂ ਜਾਂਦਾ ਸੀ ਅਤੇ ਹੁਨਭੀ ਦੇਖਿਆਂ ਜਾਂਦਾਹੈਂ ਅਤੇ ਉਦਾਸੀ ਗੁਰੂਆਂਦੇ ਸਮੀਪੀ ਰਹੇਹਨ ਅਤੇ ਕ੍ਰਿਪਾਲਦਾਸ ਜੈਸੇ ਬਿ੦ ਸੰ੦ ੧੭੪੪-੪੫ ਅਤੇ ੪੬ ਬ੍ਰਖਰਹੇ ਅਤੇ ਦਸਮ ਗ੍ਰੰਥ ਮੇਂ ਬਚਿੱਤ੍ਰ ਨਾਟਿਕਦੇ ਅਸ਼੍ਟਮ ਧਯਾਇ ਵਿਖੇ ਕਥਾਹੈ ਅਤੇ ਜੈਸੇ ਸੂਰਬੀਰ ਉਦਾਸੀਆਂਨੇਂ ਜੁੱਧਦੇ ਸਮੇਂ ਪੂਰਣ ਬੀਰਤਾ ਦਿਖਾਈ ਹੈ ਜਿਸਦੀ ਉਪਮਾਂ ਗੁਰੂਦਸਮਜੀਨੇਂ ਦਸਮ ਗ੍ਰੰਥਸਾਹਿਬ ਵਿਚ ਅਤੇ ਕਵੀ ਸੰਤੋਖਸਿੰਘ ਕ੍ਰਿਤ ਸੂਰਜ ਪ੍ਰਕਾਸ਼ ਰੁਤ ੨ ਅੰਸੂ ੨੩ ਵਿੱਚ ਇਸਪ੍ਰਕਾਰ ਗਾਈ ਹੈ " ਕਲਗੀਧਰ ਸ੍ਰੀਮੁਖਮੁਸਕਾਨੇ — ਭਏ ਪ੍ਰਸੰਨ ਕ੍ਰਿਪਾਰਸਸਾਨੇ । ਜਾਹੁ ਅਵਹ ਤਿਹ ਲੇਹੁ ਬੁਲਾਈ — ਰਖੀ ਭੇਖਕੀ ਲਾਜਵਡਾਈ । " ਔਰ ਜਿਨਾਂ ਉਦਾਸੀਨਾਂਦੀ ਬਾਬਤ ਨਵੀਨ ਟੋਲਾ 'ਨਹੀਂ ਦੇਣੀ ਰੋਟੀ ਭਗਸੇ ਭੇਖਨੂੰ' ਆਦਿਕ ਕੁਵਾਕ ਕਹਿਰਿਹਾ ਹੈ ਓਹਨਾਂ ਉਦਾਸੀਨਾਂਦੀਆਂ ਜਮਾਤਾਂ ਗੁਰੂਦਸਮਜੀਦੇ ਪਾਸ ਰਿਹਾ ਕਰਦੀਆਂ ਸਨ, ਦੇਖੋ ਸੂਰਜਪ੍ਰਕਾਸ਼ ਐਨ ੨ ਅੰਸੂ ੨੬ । " ਬਰਨੈ ਰਾਮ ਕੁਅਰ ਕਥ ਭਾਈ । ਸੈ ਨ ਹੁਤੋ ਸੰਗਤ ਤਿਸ ਥਾਈ । ਬਾਲੂਹਸਨੋਂ ਕੇਰ ਉਦਾਸੀ । ਰਹੀ ਜਮਾਤ ਗੁਰੂਕੇ ਪਾਸੀ । ਸਰਬ ਪ੍ਰਸੰਗ ਕੋ ਤਿਨਹੁ ਨਿਹਾਰਾ । ਪੰਚਵਾਰ ਭੁਜੰਗ ਉਚਾਰਾ । ਇਸਪ੍ਰਕਾਰ ਉਦਾਸੀ ਸਾਧੂ ਸੰਤ ਮਹੰਤ ਗੁਰੂਜੀਦੇ ਸਮੀਪੀ ਹੋਕਰ ਸ੍ਰਵਪ੍ਰਕਾਰ ਸਹਾਇਤਾ ਕਰਦੇ ਰਹਿਏਸੀ ।

ਤੇ ਕਬਜੇ ਕਰਨੇਂ ਸ਼ੁਰੂਕਰਦਿੱਤੇ। ਜਦੋਂ ਸ੍ਰੀਗੁਰੂਨਾਨਕਦੇਵਉਦਾਸੀਜੀਦੇ ਜਨਮਸਥਾਂਨ ਸ੍ਰੀਨਨਕਾਣੇ ਸਾਹਿਬ ਤੇ ਕਬਜਾ ਕਰਨ ਲਈਭੀ ਇਸ ਡਾਕੂਟੋਲੋ ਨੇਂ ਪੱਕੀ ਨੀਯਤ ਧਾਰ ਲਈ ਤਾਂ ਅਗੋਂ ਉਦਾਸੀਨ ਭੇਖ ਦੇ ਫ਼ਖ਼ਰ ਜਿੰਦੇ ਦਿਲ **ਧਰਮਬੀਰ ਮਹੰਤ ਨਾਰਾਇਣ ਦਾਸਜੀ** ਨੇਂ ਵੀ ਏਹ ਜਾਂਨਕਰ ਕਿ ਮੈਨੂੰ ਕੀ ਹੱਕ ਹੈ ਕਿ ਸਮੂਹ ਭੇਖਦੇ ਧਾਰਮਿਕ ਸਥਾਂਨ ਜਨਮ ਸਥਾਂਨਦਾ ਕਬਜਾਮੈਂ ਅਪਨੇਂ ਹੱਥੀ ਵਿਰੋਧੀ ਦਲਦੇ ਅਧਿਕਾਰ ਵਿੱਚ ਦੇਦੇਵਾਂ ਉਹ ਧਰਮਬੀਰ ਮਹੰਤ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਗੀਤਾਦਾ ਪੂਰਣ ਸਰਧਾਲੂਸੀ ਅਤੇ ਭਗਵਾਂਨ ਸ੍ਰੀਕ੍ਰਿਸ਼ਨਚੰਦ੍ਰਜੀਦੇ ਏਨ੍ਹਾਂ ਵਾਕਾਂ ਤੇ ਉਸਦਾ ਪੂਰਣ ਨਿਸਚਾਸੀਕਿ :

ਸ੍ਵ ਧਰਮੇ ਨਿਧਨੰ ਸ੍ਰੇਯ: ਪਰ ਧਰਮੋ ਭਯਾ ਵਹ : ।

ਓਹ ਪਵਿਤ੍ਰ ਆਤਮਾਂ ਕਿਰਪਾ ਰਾਮ , ਕਿਸ਼ਨਦਾਸ , ਅਤੇ ਸੀਤਲਦਾਸ ਵਾਂਗਰ ਡਰਪੋਕ ਤਾਂ ਹੈਹੀ ਨਹੀਂ ਸੀ ਓਹ ਇਸਗੱਲ ਨੂੰ ਚੰਗੀ ਤਰਾਂ ਜਾਂਣਦਾ ਸੀ ਕਿ :—

" ਨੈਨੰ ਛਿੰਦੰਤੀ ਸ਼ਸ਼ਤ੍ਰਾਣੀ ਨੈਨੰ ਦਹਤੀ ਪਾਵਕ । "

ਆਹਾ ? ਉਸ ਧਰਮਬੀਰ ਮਹੰਤ ਸਾਹਿਬ ਨੇਂ ਦੁਨੀਆਂਦੇ ਸਾਰੇ ਸੁਖਾਂ , ਲਖਾਂ ਰੁਪਏ ਦੀ ਜੈਦਾਤ ਔਰਇਸਤ੍ਰੀਪੁੱਤ੍ਰਦੇ ਮੋਹਦੇ ਮੁਕਾਬਲੇ ਵਿੱਚ ਧਰਮਨੂੰ ਤਿਲਾਂਜਲੀ ਨਾਂ ਦੇਕੇ ਜੇਹਲਖਾਂਨੇਦੀ ਕੋਠੜੀ ਦੇ ਅੰਦ੍ਰ ਰਹਿਨਾਂ ਹੀ ਪਸਿੰਦ ਕੀਤਾ । ਪਰਸ਼ੋਕਨਾਲ ਕਹਿਨਾਂ ਪੈਂਦਾਹੈ ਕਿ ਮਹੰਤਜੀਦੀ ਗ੍ਰਿਫਤਾਰੀ ਦੇ ਪਿਛੋਂ ਉਦਾਸੀਨਾਂਨੇਂ ਅਪਨੇਂ ਫਰਜ ਨੂੰ ਉਤਨਾਂ ਨਹੀ ਨਭਾਯਾ ਜਿਤਨਾਂ ਕਿ ਓਹਨਾਂ ਲਈ ਨਭਾਨਾਂ ਯੋਗਸੀ ਜਿਸਸੇ ਨਵੀਨ ਟੋਲੇਨੇਂ ਪਬਲਕਦੇ ਸਾਮਨੇ ਕੁਝਦਾ ਕੁਝ ਜਾਹਿਰਕੀਤਾ। ਅਸਲਬਾਤ ਨੂੰ ਛਪਾਕੇ ਪਬਲਕਦੇ ਸਾਮਨੇਂ ਨਕਲਪੇਸ਼ਕੀਤੀ। ਅਸੀਂ ਇਸਜਗਹ ਇੱਕ ਸੱਚੇ ਅਕਾਲੀਦੇ ਲਿਖੇ ' ਸਾਕਾ ਸ੍ਰੀ ਨਨਕਾਣਾਂ ਸਾਹਿਬਦਾ ਸੱਚਾ ਹਾਲ ਹੀ ਏਥੇ ਲਿਖਦੇ ਹਾਂ ।

## ਨਨਕਾਣਾਂ ਸਾਹਿਬਦਾ ਸੱਚਾ ਹਾਲ

" ਅਸਲ*ਹਾਲ ਇਉਂ ਹੈਕਿ ਕਮੇਟੀ ਕਾਇਮ ਹੋਨਥੀਂ ਪਿਛੂ ਇਨਾਂ ਖੁਦ ਗਰਜ਼ਾਂ ਨੇਂ ਪਕਾ ਇਰਾਦਾ ਧਾਰਿਆ ਕਿ ਮਹੰਤ ਨਾਰਾਇਨਦਾਸਨੂੰ ਅਨੇਕ ਝੂਠੀ

* ਦੇਖੋ ਪੁਸਤਕ " ਸਾਕਾ ਸ੍ਰੀ ਨਨਕਾਨਾ ਸਾਹਿਬ ਦਾ ਸਚਾ ਹਾਲ " ਰਚਿਤ ਸਰਦਾਰ ਲੱਭੂਸਿੰਘ ਸੱਚਾ ਅਕਾਲੀ ਜੋ ਸਨ ੧੯੨੨ ਏਕੋਨੋਮੀਕਲ ਪ੍ਰੈਸ ਅਨਾਰਕਲੀ ਲਾਹੌਰ ਮੇਂ ਛਪਾ ਸਫ਼ਾ ੩੭ ਸੇ ੫੮ ਤੱਕ ।

ਆਂ ਤੁਮਤਾਂ*ਨਾਲ ਬਦਨਾਮ ਕੀਤਾ ਜਾਵੇ ਤੇ ਫੇਰ ਕਬਜ਼ਾ ਜਬਰਨ ਕੀਤਾ ਜਾਵੇ ਫਿਰ ਸ੍ਰੀ ਅਕਾਲ ਤਖਤ ਜੀਤੇ ਗੁਰਮਤੇ ਮਹੰਤ ਦੇ ਵਿਰੁਧ ਪਾਸਕਰ ਕਰਕੇ ਨਵੀਨ ਸਿੰਘਾਂ ਨੂੰ ਭੇਜਣੇਂ ਸ਼ੁਰੂ ਕੀਤੇ ਜਿਨਾਂਨੇਂ ਜਾ ਜਾ ਆਖਿਆ ਕਿ ਕਮੇਟੀ ਕੈਂਹਿਦੀ ਹੈ ਕਿ ਨਨਕਾਣੇਂ ਸਾਹਿਬ ਵਿਚ ਇਕ ਹਾਈਸਕੂਲ ਤੇ ਗੁਰਮੁਖੀ ਪਾਠਸ਼ਾਲਾ ਖੁਲਨਗੀਆਂ ਜਿਥੇ ਕਿ ਗਿਆਨੀਂ ਤੇ ਵਿਦਵਾਨੀ ਕਲਾਸਾਂ ਹੋਨਗੀਆਂ ਤੇ ਇਨਾਂਦੇ ਸਾਰੇ ਪ੍ਰਬੰਧਦਾ ਖਰਚ ਆਪਦੇ ਜ਼ਿਮੇਂ ਹੋਵੇਗਾ ਆਪ ਜਿਥੋਂ ਮਰਜੀ ਹੋਵੇ ਦੇਵੋਗੇ ਅਤੇ ਜੇਕਰ ਹੋਰਨਾਂ ਥਾਵਾਂ ਵਿਚ ਕਿਸੇ ਸਕੂਲ ਅਥਵਾ ਯਤੀਮ ਖਾਨਾਂ ਖੋਲਨਦੀ ਨਵੀਂਨ ਸਿੰਘਾਂਨੂੰ ਜਰੂਰਤ ਪਈ ਤਾਂ ਆਪ ਉਥੇਵੀ ਪੂਰੀ ਪੂਰੀ ਮਦਦ ਦਿਆ ਕਰੋਗੇ ਇਨ੍ਹਾਂ ਹਾਲਤਾ ਵਿਚ ਆਪਨੂੰ ਨਹੀਂ ਛੇੜਿਆ ਜਾਵੇਗਾ ਮਹੰਤ ਨੇ ਸਾਰੀਆਂ ਗਲਾਂ ਮਨਜ਼ੂਰ ਕੀਤੀਆਂ ਤੇ ਆਖਿਆ ਕਿ ਹੋਰਭੀ ਕੋਈ ਸੇਵਾ ਹੋਵੇ ਤਾਂ ਦਸਨੀਂ ਉਹਭੀ ਨਿਬਾਹੁਵਾਂਗਾ ਕਿਉਕਿ ਮੈਨੂ ਅਪਨੀ ਇਜ਼ਤ ਦਾ ਬੜਾ ਖਿਆਲ ਹੈ ਕਿ ਇਸ ਵੇਲੇ ਭਾਈ ਕਰਤਾਰ ਸਿੰਘ ਝਬਰ ਵੀ ਹਾਜ਼ਰਸੀ, ਫੇਰ ਕਮੇਟੀ ਵਿਚ ਇਹ ਸਾਰੀ ਵਾਰਤਾ ਮਹੰਤ ਨਾਲ ਹੋਈ ਦਸੀ ਗਈ ਕਰਤਾਰਸਿੰਘ ਝਬਰ ਨੇ ਮੈਂਬਰਾਂ ਨੂੰ ਆਖਿਆ ਕਿ ਐਲਾਨ ਮਹੰਤ ਦੇ ਬਰਖ਼ਲਾਫ਼ ਉਸੇਤਰਾਂ ਕਢੀ ਜਾਓ ਕਿਉਂਕਿ ਉਸਨੇਂ ਜੋ ਆਖਿਆ ਹੈ ਕਿ ਹੋਰ ਕੋਈ ਸੇਵਾਵੀ ਦਸੋ ਤਾਂ ਕਰਾਂਗਾ ਇਸਥੀਂ ਪਤਾ ਲਗਦਾ ਹੈ ਕਿ ਬਹੁਤ ਸਾਰਾ ਧਨ ਮਹੰਤ ਦੇ ਪਾਸ ਮੌਜੂਦ ਹੈ। ਨਾਲਹੀ ਸਾਰਿਆਂ ਗੁਰ ਦਵਾਰਿਆਂ ਨਾਲੋਂ ਵਧਕੇ ਆਮਦਨ ਇਸ ਗੁਰ ਦੁਵਾਰੇ ਦੀ ਪਰਤੀਤ ਹੋਂਦੀ ਹੈ। ਜੇਕਰ ਉਹ ਸਾਡੀਆਂ ਸਾਰੀਆਂ ਸ਼ਰਤਾਂ ਮਨਜ਼ੂਰ ਕਰਵੀ ਲਵੇ ਤਦਵੀ ਅਸੀਂ ਉਸਨੂੰ ਜਰੂਰ ਕਢ ਦਿਆਂਗੇ ਦੋ ਤਿੰਨ ਦਿਨ ਮਗਰੋ ਭਾਈ ਕਰਤਾਰ ਸਿੰਘ ਝਬਰ ਇਕਲਾਹੀ ਮਹੰਤ ਪਾਸ ਨਨਕਾਣੇਂ ਸਾਹਿਬ ਵਿਖੇ ਗਿਆ। ਤੇ ਉਸਨੂੰ ਇਹ ਤਸੱਲੀ ਦਿਤੀ ਕਿ ਮੈਂ ਆਪਦੀ ਪੂਰੀ ਸਫ਼ਾਰਸ ਕਮੇਟੀ ਅਗੇ ਕਰ ਆਯਾ ਹਾਂ। ਤੁਹਾਨੂੰ ਅਜਦੇ ਬਾਹਦ ਕੋਈ ਨਹੀਂ ਛੇੜੇਗਾ ਕਬਜ਼ਾ ਲੈਨਾ ਯਾ ਨਾ ਲੈਨਾ ਮੇਰਾਹੀ ਅਖਤਿਆਰਹੈ ਇਸਲਈ ਆਪਮੇਰੇ ਜਥੇਦੇਵਾਸਤੇ ਕੁਛ ਦਾਨ ਜ਼ਰੂਰ ਦੇਵੇ। ਮਹੰਤ ਨਾਰਾਇਣ ਦਾਸ ਨੇ ਦਿੱਲ ਵਿੱਚ ਖਿਆਲ ਕਰਕੇ ਕਿ ਕਰਤਾਰ ਸਿੰਘ ਇਸ ਇਲਾਕੇ ਦੇ ਅਕਾਲੀਆਂ ਦਾ ਜਥੇਦਾਰ ਹੈ, ਤੇ ਹੈਵੀ ਨਵੀਨ

* ਤੁਮਤਾਂ ਇਸ ਲਈ ਸੀ ਕਿ ਇਕ ਸ਼ਰਨ ਆਈ ਰਾਜਪੂਤ ਦੀ ਲੜਕੀ ਨੂੰ ਅਪਨੇ ਪਕੇ ਮਿਤ੍ਰ ਗਰਮੂਲੇ ਵਾਲੇ ਮੂਲਸਿੰਘ ਨਵੀਨ ਸਿੰਘ ਦੀ ਰਾਏ ਨਾਲ ਅੰਗੀਕਾਰ ਕੀਤਾ ਤੇ ਕੇਵਲ ਇਕਹੀ ਇਸਤ੍ਰੀ ਤੇ ਸੰਤੋਖ ਕੀਤਾ।

ਸਿੰਘਾ ਦੀ ਪਾਰਟੀ ਦਾ ਮੋਹਰੀ ਤੇ ਕਮੇਟੀ ਇਸੇਦੀ ਗਲਵੀ ਮੰਨਦੀ ਹੈ ਇਸਲਈ ਕਰਤਾਰ ਸਿੰਘ ਨੂੰ.............. ਰੁਪਿਆ ਝੋਲਵਿਚ ਆਇੰਦਾ ਫਸਾਦ ਨ ਪੈਨਦੀਖਾਤਰ ਪਾਇਆ ਇਹ ਗਲ ਪੱਕੀ ਤੇ ਚੰਗੇ ਵਿਚ ਰੈਹਿਨ ਵਾਲੇ ਆਦਮੀਥੀਂ ਪਤਾ ਲਗਾਹੈ ਮਹੰਤ ਨੂੰ ਇਹ ਪਤਾ ਨਹੀਂ ਸੀ ਕਿ ਇਕਵਾਰੀ ਏਹਨਾਨੂੰ ਚਿਟਾ ਦੁਧ ਰੁਪਇਆ ਦਸਿਆ ਸਾਰੀ ਉਮਰ ਲਈ ਖਹਿੜਾ ਨਹੀਂ ਛੋੜਦੇ। ਇਹ ਰੁਪਇਆ ਕਰਤਾਰਸਿੰਘ ਲੈਕੇ ਅਪਨੇਂ ਘਰ ਵਲ ਗਿਆ ਤੇ ਕਮੇਟੀਨੂੰ ਇਸ ਰੁਪਏ ਦਾ ਕੋਈ ਪਤਾਨਾਂ ਲਗਾ ਤੇ ਮਹੰਤ ਨੂੰ ਫੇਰਭੀ ਐਲਾਨ ਕਬਜੇਦੇ ਜਾਂਦੇ ਰਹੇ। ਇਸ ਲਈ ਫੇਰ ਮਹੰਤ ਨੇਂ ਆਪਨੇਂ ਬਚਾਉਦੇ ਬੰਦੋਬਸਤ ਜ਼ਾਰੀ ਕੀਤੇ। ਕਈਵੇਰ ਤਾਂ ਵਡੇ ਵਡੇ ਲੀਡਰਾਂ ਪਾਸ ਗਿਆ ਅਤੇ ੧੮-੨-੨੧ ਨੂੰ ਮਹਾਤਮਾ ਗਾਂਧੀ ਜੀਨੂੰ ਭੀ ਲਾਹੌਰ ਵਿਚ ਮਿਲਿਆ। ਪਰ ਸਾਰਿਆਂ ਤਰਫੋਂ ਨਿਰਾਸਤਾ ਭਰਿਆ ਉਤਰ ਲੈਕੇ ਨਾ ਕਾਮ ਵਾਪਸ ਮੁੜਿਆ ਹਾਂ ਮਹਾਤਮਾਂਜੀਨੇ ਇਤਨਾਂ ਆਖਿਆਕਿ ਕਲ ਸਿਖ ਲੀਡਰਾਂ ਨਾਲ ਮਿਲਕੇ ਫੈਸਲਾ ਕਰਾ ਦਿਆਂਗਾ ਜਿਸ ਲਈ ਕਿ ਦੂਜੇ ਦਿਨ ਮਹਾਤਮਾਂਜੀਨੇਂ ਸਰਦਾਰ ਸਰਦੂਲਸਿੰਘ ਤੇ ਸਰਦਾਰ ਜੋਹਦ ਸਿੰਘ ਜੀ ਨੂੰ ਆਖਿਆ ਕਿ ਜਦਤਕ ਸ੍ਵੈਰਾਜ ਨਾ ਮਿਲੇ ਇਹ ਗੁਰਦ੍ਵਾਰਾ ਤਹਰੀਕ ਸ਼ੁਰੂਹੀ ਨਾਂ ਕਰੋ ਨਾਲੇ ਏਹਭੀ ਦਸਿਆ ਕਿ ਜਬਰਨ ਕਬਜੇ ਕਰਨ ਵਿਚ ਬਹੁਤ ਨੁਕਸਾਨ ਉਠਾਓਨਗੇ ਇਹ ਗਲ ਦਸਨ ਯੋਗਵੀਹੈ ਕਿ ਬਾਬਾ ਕਰਤਾਰ ਸਿੰਘਜੀ ਬੇਦੀ ਜੇਹੜੇ ਸਿਖ ਪੰਥ ਦੇ ਸਰਤਾਜ ਤੇ ਮਹਾਰਾਜਾ ਰਨਜੀਤਸਿੰਘ ਜੀਦੇ ਗੁਰੂ ਸ੍ਰੀ ਬਾਬਾ ਸਾਹਿਬ ਸਿੰਘ ਜੀ ਬੇਦੀ ਦੇ ਪੋਤੇ ਤੇ ਸਰ ਬਾਬਾ ਖੇਮਸਿੰਘ ਜੀ (ਜਿਨਾਂ ਨੇ ਸਿਖੀ ਸ਼ਾਨਨੂੰ ਮੁੜਕੇ ਕਾਇਮ ਕੀਤਾ) ਦੇ ਸਪੁਤ੍ਰ ਹਨ, ਉਨਾਂਨੇਂ ਸਚੇ ਦਿਲਦੇ ਨਾਲ ਇਸ ਫ਼ਸਾਦਨੂੰ ਵਧਨਥੀਂ ਰੋਕਨ ਲਈ ਇਕ ਸਨਾਤਨਸਿੱਖ ਕਾਨਫਿਰੰਸ ਲਾਹੌਰ ਵਿਚ ਰਚਾਕੇ ਮਹੰਤਾ ਨੂੰ ਖੁਸ਼ੀ ਨਾਲ ਫੈਸਲਾ ਕਰਨ ਲਈ ਸਦਾ ਦਿਤਾਸੀ ਜਿਸਤੇ ਮਹੰਤ ਉਧਰ ਸਾਕਾ ਹੋਣ ਕਰਕੇ ਨਾ ਪੁਜ ਸਕਿਆ। ਤੇ ਕੇਵਲ ਏਸਲਈ ਹੀ ਇਨ੍ਹਾਂ ਲੋਕਾਂਨੇ ਅਪਨਾ ਮਤਲਬ ਸਿਧਾ ਕਰਨ ਤੇ ਅਪਨੀ ਵਡਿਆਈ ਤੇ ਉਪਮਾ ਹੋਨਦੀ ਖਾਤਰ ਨਨਕਾਨੇ ਸਾਹਿਬ ਦਾ ਮੁਆਮਲਾ ਲੋਕਾਂ ਵਿਚ ਗਲਤ ਦਸਨ ਦੇ ਇਲਾਵਾ ਬਾਬਾ ਕਰਤਾਰ ਸਿੰਘ ਜੀਨੂੰ ਵੀ ਬਦਨਾਮ ਕੀਤਾ॥

ਅਜ ਦੇਖੋ ਕਿ ਬਾਬਾ ਜੀ ਬਦਨਾਮ ਕਰਨਵਾਲੀ ਏਹ ਮੰਡਲੀਦਿਆਂ ਕਰਤੂਤਾਂ ਦਿਨੋਂ ਦਿਨ ਅਖਬਾਰਾਂਤੇ ਤਰਾਂ ਤਰਾਂਦੇ ਟਰੈਕਟਾਂ ਦੁਵਾਰਾ ਨਵੀਨਸਿੰਘਾਂ ਵਿਚ ਕਿਸ

ਤਰਾਂ ਸਪਸ਼ਟ ਹੋ ਰਹੀਆਂ ਹਨ, ਚੰਦ ਉਤੇ ਥੁਕਿਆਂ ਅਪਨੇਂ ਮੂਹਤੇ ਹੀ ਥੁਕ ਪਉਦੀ ਹੈ ਬੇਦੀ ਅੰਸ ਸ੍ਰੀ ਗੁਰੂ ਨਾਨਕ ਦੇਵ ਜੀਦੀ ਕੁਲ ਨੂੰ ਬਦਨਾਮ ਕਰਨ ਵਾਲੇ ਮਨ ਮੁਖ ਕਿਸਤਰਾਂ ਪੰਥਦੀ ਉਨਤੀ ਕਰ ਸਕਦੇ ਹਨ, ਬਾਬਾਜੀਦਾ ਏਹ ਕਸੂਰ ਸੀ ਕਿ ਉਨਾਂ ਨੇਂ ਖੂਨ ਖਰਾਬਾ ਹੋਨ ਥੀ ਰੋਕਨਦੀ ਕੋਸ਼ਸ਼ ਕੀਤੀ ਇਸ ਲਈ ਉਨਾਂਨੂੰ ਬੇਦੀ ਨ ( ਆਖਨ ਵਾਲਿਓ ਤੁਹਾਡੀ ਹੋਸ਼ ਕਿਧਰ ਗਈ ) ਆਖਿਆ ਗਿਆ ਤੇ ਜਿੰਨਾਨੇ ਮਹਾਤਮਾ ਗਾਂਧੀ ਜਹੇ ਰਿਖੀਆਂਦਾ ਕੈਹਨਾਂ ਨਾ ਮੰਨਕੇ ਤੇ ਅਪਨੀ ਕਮੇਟੀਦੇ ਹੁਕਮ ਦੇ ਵਿਰੁਧ ਨਨਕਾਨੇ ਸਾਹਿਬ ਜਾਕੇ ਡਾਕਾ ਮਾਰਿਆ ਤੇ ਅਪਨੇ ਸਰੀਰ ਨੂੰ ਗੋਲੀਥੀਂ ਬਚਾਨ ਖਾਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਨੂੰ ਉਠਾਕੇ ਮਥੇ ਅਗੇ ਰਖਕੇ ਗੋਲੀਆਂ ਮਰਵਾਈਆਂ ਉਨਾਂਕਾਇਰਾਂ ਤੇ............... ਨੂੰ ਸ਼ਹੀਦ ਸ਼ਹੀਦ ਆਖਕੇ ਗੁਰੂ ਅਰਦਾਸ ਵਿਚ ਰਲਾਕੇ ਸਚਿਆਂ ਤੇ ਸੁਚਿਆਂ ਸ਼ਹੀਂਦਾਦੀ ਹਤਕ ਕੀਤੀ ਇਹ..................ਅਜ ਬੇਦੀ ਸਾਹਿਬ ਜ਼ਾਦਿਆਂ ਦੀ ਰੀਸ ਕਰਦੇ ਹਨ ॥

" ਰੀਸਾਂ ਕਰਨ ਤਿਨਾ ਡਿਆਂ ਜੋ ਸੇਵਨ ਦਰ ਖੜੀਆਂ "

ਇਸੇ ਕਾਨਫਰੰਸ ਹੋਣਥੀਂ ਕੁਛ ਦਿਨ ਪੈਹਲੋਂ ਮਹੰਤ ਨਰਾਇਨ ਦਾਸ ਨੇਂ ਗੁਰਦੁਵਾਰਾ ਕਮੇਟੀ ਦੇ ਪ੍ਰੈਜੀਡੰਟ ਸਰਦਾਰ ਸੁੰਦਰਸਿੰਘ ਮਜੀਠੀਆ ਤੇ ਵਾਈਸ ਪ੍ਰੈਜੀਡੰਟ ਸ੍ਰਃ ਹਰਬੰਸ ਸਿੰਘ ਅਟਾਰੀ ਤੇ ਮਹਾਰਾਜਾ ਸਾਹਿਬ ਪਟਿਆਲਾ ਤੇ ਨਾਭਾ ਗਵਰਨਰ ਪੰਜਾਬ ਤੇ ਤਥਾ ਉਨਾਂ ਦੇ ਮਨਿਸਟ੍ਰਾਂ ਤੇ ਵਾਇਸਰਾਇ ਦੇਹਲੀ ਤੇ ਕਮਿਸ਼ਨਰ ਕਿੰਗ ਵਗੇਰਾ ਤੇ ਹੋਰ ਅਫਸਰਾਂ ਇਲਾਵਾ ਇਸਦੇ ਬੜੇ ਸਿਖ ਸ੍ਰਦਾਰਾਂਨੂੰ ਹੇਠ ਲਿਖੇ ਮਜਮੂੰਨ ਦੀਆਂ ਤਾਰਾਂ ਦਿਤੀਆਂ, ਜਿਸਦੀ ਪੁਸ਼ਟੀ ਸਿਖ ਅਖਬਾਰਾਂ ਨੇਂ " ਮਹੰਤ ਨਾਰਾਇਨਦਾਸ ਨਨਕਾਨੇਂ ਕੀ ਤਰਫ ਸੇ ਤਾਰੋਂਕੀ ਬੁਛਾੜ " ਦੀ ਸੁਰਖੀ ਲਿਖਕੇ ਕੀਤੀ ॥

" ਕਿ ਸਿੰਘ ਲੋਗ ਨਨਕਾਣਾ ਪਰ ਹਮਲਾ ਕਰਨਵਾਲੇਹੈਂ ਇਨਕੋ ਆਪ ਰੋਕੇਂ ਤਾਕਿ ਫਸਾਦ ਨਾ ਹੋ ਅਗਰ ਕੋਈ ਫ਼ਸਾਦ ਹੋਗਿਆ ਤੋ ਮੈਂ ਇਸਕਾ ਜ਼ਿਮੇਵਾਰ ਨਹੀਂ ਬਨਾਂਗਾ " ॥

## ਬਾਬਾ ਕਰਤਾਰਸਿੰਘਜੀ ਬੇਦੀ ਨੂੰ ਬਦਨਾਮ ਕਰਨ ਦੇ ਹੋਰ ਕਾਰਨ

( ੧ ) ਸਨਾਤਨ ਸਿਖ ਕਾਨਫਰੰਸ ਅਕਾਲੀਆਂਨੇ ਕੇਵਲ ਸਾਧੂਆਂਦੀ ਕਾਨ

ਫਰੰਸ ਮਸ਼ਹੂਰ ਕਰਕੇ ਸੰਸਾਰ ਨੂੰ ਧੋਖਾ ਦਿਤਾ।

( ੨ ) ਬਾਬਾਜੀਦੀ ਆਪਸ ਵਿਚ ਭਰਾਵਾਂ ਦੀ ਨਿਜ ਨਰਾਜ਼ਗੀ ਥੀਂ ਅਮਰ ਸਿੰਘ ਲਾਇਲਗਜ਼ਟ ਵਾਲੇਨੇ ਬਾਬਾ ਜਸਵੰਤਸਿੰਘਜੀ ਨਾਲ ਮਿਲਕੇ ਫਾਇਦਾ ਉਠਾ ਇਆ ਤੇ ਸਾਕੇ ਵਾਲੇ ਦਿਨ ਨਨਕਾਨੇ ਸਾਹਿਬ ਥੀਂ ਜਾਕੇ ਤਾਰ ਦਿਤੀ ਕਿ ਇਸਸਾਕੇ ਵਿਚ ਬਾਬਾਜੀਦਾ ਹਥ ਹੈ।

ਨੋਟ – ਬਾਬਾ ਕਰਤਾਰਸਿੰਘ ਹੋਰਾਂਜੀਦੀ ਸਿਖ ਕੌਮਦੇ ਨਾਲ ਇਤਨੀ ਗਹਰੀ ਮੁਹਬਤ ਸੀ ਕਿ ਉਨਾਂਨੇ ਕੈਦੀ ਪਰਵਾਰ ਸਹਾਇਕ ਫੰਡ ਵਿਚ ਸਿਖ ਲੀਗ ਨੂੰ ੨੧, ੨੨ ਸਤੰਬਰ ੧੯੨੦ ਮਿੰਟ ਗੁਮਰੀ ਖਾਲਸਾ ਦੀਵਾਨ ਉਤੇ ੧੦੦੦ ) ਰੁਪਿਆਦਾਨ ਦਿਤਾ ਜੇਹੜਾ ਕਿ ਸਾਰੇ ਸਿਖ ਲੀਡਰਾਂ ਨੇ ਖੁਸ਼ੀ ਨਾਲ ਪਰਵਾਨ ਕੀਤਾ ਫੇਰ ਏਹ ਗਲ ਤਾਰ ਦੁਵਾਰਾ ਕਮੇਟੀ ਨੂ ਦਸੀ ਗਈ ਜਿਸ ਕਰਕੇ ਇਥੇ ਮੀਟਿੰਗ ਸ਼ੁਰੂ ਹੋਈ ਤੇ ਬੜੀ ਦੇਰ ਤਕ ਬੈਹਸ ਹੁੰਦੀ ਰਹੀ ਬਹੁਤ ਸਾਰਿਆਂਦੀ ਏਹ ਰਾਏ ਸੀ ਕਿ ਸਰੀਂਹਦੇ ਦੀਵਾਨ ਥੀਂ ਪਿਛੋਂ ਨਨਕਾਨੇ ਸਾਹਿਬ ਤੇ ਕਬਜਾ ਕਰੋ ਤੇ ਦੋ ਚਾਰ ਕੈਂਦੇ ਸਨ ਕਿ ਮਹਾਤਮਾਜੀਦਾ ਕਥਨ ਠੀਕ ਹੈ ਉਸ ਇਲਾਕੇ ਵਿਚ ਲਛਮਨਸਿੰਘ ਤੇ ਭਾਈ ਕਰਤਾਰ ਸਿੰਘ ਜਥੇਦਾਰਾਂਨੂੰ ਪਤਾ ਲਗਾ ਕਿ ਮਹੰਤ ਲਾਹੌਰ ਸਨਾਤਨ ਸਿਖ ਕਾਨਫਰੰਸ ਵਿਚ ਕਲਉਂਨੀ ਤਰੀਕ ਸ਼ਾਮਨੂੰ ਜਾ ਰਿਹਾ ਹੈ। ਇਹ ਸਾਰਾ ਪਤਾ ਭਾਈ ਕਰਤਾਰਸਿੰਘ ਨੂੰ ਇਕਜਾਸੂਸ (ਜੇਹੜਾ ਕਿ ਮਹੰਤਦੇ ਪਿਛੇਲਗਾ ਰਹਿੰਦਾਸੀ) ਦੀ ਰਾਹੀਮਿਲਿਆਸੀ।

ਇਸ ਲਈ ਉਧਰ ਅਠਾਰਾਂਤ੍ਰੀਕ ਰਾਤਦੇ ਨੌ ਬਜੇ ਚੂਹੜਕਾਨੇ ਵਿਚ ਦੀਵਾਨ ਹੋਇਆ ਤੇ ਕਈ ਸੌਂ ਸਿੰਘ ਆ ਆਇਕਠੇ ਹੋਏ ਸ਼ਬਦ ਕੀਰਤਨ ਹੋਨਥੀਂ ਪਿਛੋਂ ਲੈਕਚਰ ਸ਼ੁਰੂ ਹੋਏ ਕਿ ਮਹੰਤਨੂੰ ਛੇਤੀ ਚਲਕੇ ਸੋਧੋ ਇਹ ਵੀ ਖਬਰ ਮਿਲੀਹੈ ਕਿ ਮਹੰਤਕਲ ਲਾਹੌਰ ਸਨਾਤਨਸਿਖ ਕਾਨਫਰੰਸ ਵਿਚ ਜਾਵੇਗਾ ਇਸਲਈ ਛੇਤੀ ਚਲਕੇ ਨਨਕਾਨਾ ਸਾਹਿਬ ਉਤੇ ਕਬਜ਼ਾਕਰ ਲੀਤਾ ਜਾਵੇ ਭਾਈ ਕਰਤਾਰਸਿੰਘ ਝਬਰ ਤੇ ਲਛਮਨਸਿੰਘ ਦੇ ਜਥੇ ਇਸਕੰਮ ਵਾਸਤੇ ਤਿਆਰ ਹੋਏ ਦੀਵਾਨ ਸਮਾਪਤ ਹੋਣ ਤੇ ਬਾਰਾਂ ਬਜੇ ਰਾਤਦੇ ਵੇਲੇ ਭਾਈ ਲਛਮਨਸਿੰਘ ਘਰ ਜਾਕੇ ਸੌ ਗਿਆ ਤੇ ਚਾਰ ਬਜੇ ਸੁਵੇਰੇ ਇਕ ਜਥੇਦੇ ਆਦਮੀ ਨੇ ਉਸਨੂ ਅਯੋਗ ਹਾਲਤ ਵਿਚੋਂ ਉਠਾਇਆ ਤਾਂ ਉਸੇ ਵੇਲੇ ਬਗੈਰ ਇਸ਼ਨਾਨ ਕੀਤੇ ਅਰਦਾਸਾ ਸੋਧਕੇ ਜਥੇ ਸਮੇਤ ਉਸਨੇ ਕੂਚ ਨਨਕਾਨੇ ਸਾਹਬ ਵਲ ਕੀਤਾ ਤੇ ਪੰਜ ਬਜੇ ਭਾਈ ਕਰਤਾਰਸਿੰਘ ਨੂੰ ਕਿਸੇਨੇ ਦਸਿਆ ਕਿ ਮੁਮ

ਕਨ ਹੈ ਕਿ ਨਨਕਾਨੇ ਮੇਂ ਮਹੰਤਦੇ ਕੁਛ ਐਸੇ ਜੋਸ਼ੀਲੇ ਆਦਮੀ ਹੋਣ ਕਰਕੇ ਪਰਤੀਤ ਹੋਂਦਾ ਹੈ ਕਿ ਉਥੇ ਕੁਝ ਫਸਾਦ ਨ ਹੋ ਜਾਵੇ ਇਸਲਈ ਕਰਤਾਰਸਿੰਘ ਤਾਂ ਚਲਿਆ ਹੋਇਆ ਰੁਕਗਿਆ, ਹੁਨ ਜੇਹੜਾ ਆਦਮੀ ਰਸਤੇ ਵਿਚ ਲਛਮਨਸਿੰਘ ਥੀਂ ਪੁਛੇ ਕਿ ਕਿਧਰ ਚਲੇ ਹੋ ਉਸਨੂੰ ਉਤਰ ਦੇਵੇ ਕਿ ਸਰੀਂਹਦੇ ਦੀਵਾਨ ਤੇ ਜਾ ਰਹੇਹਾਂ।

ਉਧਰ ਸ੍ਰੀਅੰਮ੍ਰਤਸਰਜੀ ਵਿਚ ਕਮੇਟੀਦੀ ਮੀਟਿੰਗ ਹੋ ਰਹੀ ਸੀ ਜਿਸ ਵਿਚ ਸਰਦਾਰ ਸਰਦੂਲਸਿੰਘ ਦੀ ਤਾਰ ਮਹਾਤਮਾ ਗਾਂਧੀਦੇ ਖਿਆਲ ਵਾਲੀ ਤੇ ਦੂਜੀ ਤਾਰ ਲਛਮਨਸਿੰਘ ਦੇ ਕਬਜ਼ਾ ਕਰਨ ਵਾਸਤੇ ਚਲੇਜਾਨਦੀ ਪੁਜੀ ਤਾਂ ਉਸੇ ਵੇਲੇ ਕਮੇਟੀਨੇ ਸ੍ਰ: ਜਸਵੰਤਸਿੰਘਜੀ ਝਬਾਲ ਤੇ ਭਾਈ ਦਲੀਪਸਿੰਘਜੀ ਨੂ ਹੁਕਮ ਦਿਤਾ ਕਿ ਚੂਹੜ ਕਾਨੇ ਜਾਕੇ ਫੌਰਨ ਭਾਈ ਕਰਤਾਰਸਿੰਘ ਤੇ ਲਛਮਨਸਿੰਘ ਨੂ ਨਨਕਾਨਾ ਸਾਹਬ ਉਤੇ ਕਬਜ਼ਾ ਕਰਨ ਥੀਂ ਰੋਕਿਆ ਜਾਵੇ।

ਹੁਨ ਜਰਾ **ਚੂਹੜੇ ਕਾਨੇ** ਦੇ ਸਟੇਸ਼ਨ ਵਲ ਨਜ਼ਰ ਮਾਰੋ ਕਿ ਉਸੇ ਗਡੀ ਥੀਂ ਭਾਈ ਦਲੀਪਸਿੰਘ ਤੇ ਸ੍ਰ: ਜਸਵੰਤਸਿੰਘ ਤੇ ਇਕ ਮਹਾਤਮਾ* ਸੰਤੋਖਦਾਸ ਉਦਾਸੀਜੀ ਨਿਕਲੇ ਭਾਈ ਦਲੀਪਸਿੰਘ ਤੇ ਸ੍ਰ: ਜਸਵੰਤਸਿੰਘ ਹੋਰੀ ਤਾਂ ਸਿੰਘਾਂਦੇ ਕੈਂਪ ਵਿਚ ਚਲੇ ਗਏ ਤੇ ਮਹਾਤਮਾ ਸੰਤੋਖਦਾਸਜੀ ਪਲੇਟਫਾਰਮਤੇ ਹੀ ਖੜੇ ਰਹੇ ਤੇਸਟੇਸ਼ਨ ਮਾਸ਼ਟਰ ਅਤੇ ਹੋਰ ਕਈ ਸਜਨਾਂਪਾਸੋਂ ਪਤਾ ਲਾਇਆ ਕਿ ਅਜ ਕੀ ਗਲਹੈ ਚੌਤਰਫੀ ਸਿੰਘ ਦੌੜਦੇ ਫਿਰਦੇ ਹਨ, ਖਬਰ ਲਗੀ ਕਿ ਸਵੇਰੇ ਇਕ ਜਥਾ ਤਾਂ ਨਨਕਾਨੇ ਸਾਹਿਬ ਉਤੇ ਕਬਜ਼ਾ ਕਰਨ ਵਾਸਤੇ ਤੁਰਗਿਆ ਹੈ ਤੇ ਹੋਰ ਤੁਰਨ ਨੂੰ ਤਿਆਰ ਹੋਰ ਹੇਹਨ, ਪੰ०ਸੰਤੋਖਦਾਸ ਚੂੰਕਿ ਭੇਖਦਾ ਹਮਦਰਦੀਸੀ, ਇਸਲਈਮਹੰਤਨੂੰ ਤਾਰ (ਜੇਹੜੀ ਮਹੰਤਦੀ ਤਲਾਸ਼ੀ ਵੇਲੇ ਉਸਦੀ ਜੇਬ ਵਿਚੋਂ ਨਿਕਲੀ) ਦੇ ਦਿਤੀ ਕਿ ਸਿੰਘ ਇਥੇ ਬਹੁਤ ਜਮਾ ਹੋਰਹੇ ਹਨ, ਕਿਸੇ ਨੇਂ ਤਾਰ ਦੇਂਦਿਆ ਵੇਖਲਿਆ ਤੇ ਕਰਤਾਰਸਿੰਘ ਝਬਰਨੂੰ ਬੁਲਵਾਕੇ ਪੰ०ਸੰਤੋਖਦਾਸਜੀਨੂੰ ਪਕੜਾ ਦਿੱਤਾ, ਭਾਈਕਰਤਾਰਸਿੰਘਪੈਹਲੇਦਾ ਹੀ ਇਨਾਂਨੂੰ ਜਾਨਦਾਸੀ ਇਸ ਲਈ ਇਨਾਂਨੂ ਚਾਰ ਆਦਮੀਆਂਦੇ ਪੈਹਰੇ ਵਿਚ ਕੋਠੀ ਵਿਚ ਡਕ ਦਿਤਾ, ਜਿਥੇ ਉਨਾਂ ਨੂੰ ਡਾਢੀ ਹੀ ਤਕਲੀਫ ਦਿਤੀ ਗਈ ਤੇ ਅਯੋਗ ਬਚਨ ਬੋਲੇ ਗਏ ਤੇ ਅਠ ਪੈਹਰਦੇ ਬਾਹਰ ਦੂਜੇ ਦਿਨ ਉਸ ਵੇਲੇ ਓਨਾਂਦਾ ਛੁਟਕਾਰਾ ਹੋਇਆ ਜਿਸਵੇਲੇ ਨਨਕਾਨੇ ਸਾਹਿਬ ਥੀਂ ਲਛਮਨਸਿੰਘ ਦੇਜਥੇ ਸਮੇਤ ਮਾਰੇ ਜਾਨ

* ਏਹ ਮਹਾਨ ਪੰਡਿਤ ਵੀ ਹਨ।

ਦੀ ਤਾਰ ਪੁਜੀ ਤੇ ਸਾਰਿਆਂ ਨੂੰ ਅਫਰੋਦਫੜੀ ਪੈ ਗਈ।

(ਨੋਟ) ੧੯ ਫਰਵਰੀ ਸਨ ੧੯੨੧ਨੂੰ ਨਨਕਾਣੇਸਾਹਿਬ ਪਰ ਕਰੀਬਨ ੧੦੦੦੦ ਦਸ ਹਜਾਰ ਸਿੰਘਾਂ ਕੀ ਚੜ੍ਹਾਈ ਤੇ ਉਨ੍ਹਾਂ ਨੂੰ ਰੋਕਿਆ ਜਾਣਾ ਅਤੇ ਲਛਮਨਸਿੰਘ ਦਾ ਨਾਂ ਮੁੜਨਾ॥

ਜਬ ਮਹਾਤਮਾ ਸ੍ਵਾਮੀ ਸੰਤੋਖਦਾਸਜੀ ਨੂ ਤਾਰ ਦੇਣ ਤੋਂ ਪਿਛੋਂ ਕਰਤਾਰਸਿੰਘ ਝਬਰਨੇ ਗ੍ਰਿਫਤਾਰ ਕਰਵਾ ਲੀਤਾ ਉਸ ਤੋਂ ਪਿਛੋਂ ਦਾ ਕੁਛ ਥੋੜਾ ਜਿਹਾ ਹਾਲ (ਜੇਹੜਾ ਕਿ ਮੈਨੇ ਮਹਾਤਮਾਜੀਦੀ ਜਬਾਨੀ ਸੁਣਿਆ ਅਤੇ ਅਛੇ ੨ ਸਜਨਾਂ ਪਾਸੋਂ ਪੁਛ ਗਿਛਕੇ ਨਿਸਚੇ ਕੀਤਾ) ਲਿਖਦੇਣਾ ਮੁਨਾਸਬ ਸਮਝਦਾ ਹਾਂ ਜਿਸਸੇ ਆਪ ਲੋਗਾਂ ਨੂੰ ਪਤਾ ਲਗ ਜਾਵੇ ਕਿ ਸਿੰਘ ਮਥਾ ਟੇਕਣ ਗਏ ਸੀ ਯਾ ਕਿ ਕਬਜ਼ਾ ਕਰਨ ?

ਮਹਾਤਮਾਜੀ ਨੂ ਗ੍ਰਿਫਤਾਰ ਕਰਕੇ ਗੁਰਦ੍ਵਾਰੇ ਸਚੇ ਸੌਦੇ ਦੇ ਅੰਦਰ ਤੂੜੀ ਵਾਲੇ ਕਮਰੇ ਵਿਚ ਰਖਿਆ ਗਿਆ ਅਤੇ ਨੰਗੀਆਂ ਕ੍ਰਿਪਾਨਾਂਦਾ ਪਹਿਰ'ਲਾ ਦਿਤਾ ਫਿਰ ਉਨਾਂ ਦੀ ਤਲਾਸ਼ੀ ਲੀਤੀ ਗਈ ਜਿਸ ਥੀਂ ਇਲਾਵਾ ਕੁਛ ਨੋਟਾਂਦੇ ਤਿਨ ੩ ਤਾਰ ਦੀਆਂ ਰਸੀਦਾਂ (ਜਿਨਾਂ ਤੇ ਡਾਕਖਾਨਾ ਚੂਹੜਕਾਣਾ ਮੰਡੀ ਦੀ ੧੯ ਫਰਵਰੀ ਦੀ ਹੀ ਮੋਹਰ ਲਗੀ ਹੋਈ ਸੀ ਸਿੰਘਾਂਦੇ ਪੁੱਛਣ ਤੇ ਮਹਾਤਮਾਜੀਨੇ ਸਾਫ ੨ ਆਖਿਆ ਕਿ ਇਕ ਤਾਰ ਮਹੰਤ ਨਨਕਾਣਾ ਅਤੇ ਦੋ ਉਸਦੇ ਆਦਮੀਆਂ ਨੂ ਲਾਹੌਰ ਦਿਤੀਆਂ ਹਨ ਫਿਰਕੀ ਸੀ ਸਿੰਘ ਲਾਲ ਲੋਹੇ ਹੋਕੇ ਲਗੇ ਗਾਲੀਆਂਦੀ ਬੁਛਾਰ ਕਰਨੇ ਅਤੇ ਧਮਕਾਣੇ ਕਿ ਅਜ ਤੂ ਜਿੰਦਾ ਨਹੀ ਜਾ ਸਕਦਾ ਉਦੋਂ ਹੀ ਬਾਹਿਰ ਤੋਂ ਇਕ ਜਥਾ ਆਗਿਆ ਸਿੰਘ ਓਸਦੇ ਆਗਤ ਭਾਗਤਵਿਚ ਲਗ ਗਏ ਉਸਵੇਲੇ ਕਰੀਬਨ ਸ਼ਾਮ ਦੇ ੬ ਬਜੇ ਸਨ ਜਥੇਦਾਰ ਨੂ ਆਖਿਆ ਗਿਆ ਕਿ ਖਾਲਸਾਜੀ ! ਪ੍ਰਸ਼ਾਦ ਛਕਕੇ ਜਥੇ ਨੂੰ ਵਾਪਸ ਲੈ ਜਾਓ ਤਾਂ ਓਨ੍ਹਾਂ ਪੁਛਿਆ ਕੀ ਨਨਕਾਣੇ ਸਾਹਿਬ ਪਰ ਅਜ ਚੜ੍ਹਾਈ ਕਰਨੀ ਬੰਦ ਕਰ ਦਿਤੀਜੇ? ਤਾਂ ਕਰਤਾਰਸਿੰਘ ਝਬਰਨੇ ਆਖਿਆ ਕਿ ਹਾਂ ਅਜ ਭਾਈ ਦਿਲੀਪਸਿੰਘਜੀ ਕਮੇਟੀ ਦਾ ਹੁਕਮ ਲੈਕੇ ਆਏ ਹਨ ਕਿ ਅਜ ਚੜ੍ਹਾਈ ਨਹੀ ਕਰਨੀ ਅਤੇ ਨਾਲ ਹੀ ਇਕ ਸਾਧ ਨੇ ( ਜੋ ਕਿ ਅਸਾਂ ਇਸ ਵੇਲੇ ਗ੍ਰਿਫਤਾਰ ਕੀਤਾ ਹੋਇਆ ਹੈ ) ਮਹੰਤ ਨੂ ਤਾਰਾਂਦੇ ਦਿਤੀਆਂ ਹਨ ਇਸਲਈ ਅਜ ਅਸੀਂ ਚੜ੍ਹਾਈ ਨਹੀਂ ਕਰਨੀ ਅਤੇ ਜਿਤਨੇ ਜਥੇ ਇਧਰ ਉਧਰ ਤੋਂ ਚਲੇ ਹੋਏ ਜਾਂ ਚਲਨੇਵਾਲੇ ਹਨ ਉਨ੍ਹਾਂਦੇ ਰੋਕਣਦਾ ਭੀ ਜਤਨ ਕਰ ਰਹੇ ਹਾਂ ਇਹ ਗਲਾਂ ਸਾਰੀਆਂ ਉਸ ਕਮਰੇ ਦੇ ਦਰਵਾਜੇ ਦੇ ਸਾਥ ਹੀ ਹੋਈਆਂ ਸਨ

ਜਿਸਵਿਚ ਸੰਤੋਖਦਾਸਜੀ ਬਿਠਾਏ ਗਏ ਸਨ ਇਸਲਈ ਸਾਰੀਆਂ ਗਲਾਂ ਉਨ੍ਹਾਨੇਂ ਅਪ ਣੀ ਕਨੀ ਸੁਣੀਆਂ ਸਨ ਓਧਰ ਤਾਰਾਂ ਦੀ ਗਲ ਸੁਣਕੇ ਸਭ ਜਥੇ ਵਾਲੇ ਗੁਸੇ ਮੇਂ ਆਏ ਹੋਏ ਮਹਾਤਮਾਜੀਨੂੰ ਵੇਖਣ ਲਈ ਖ਼ਨ ਅੰਦਰ ਵੜੇ ਅਤੇ ਲਗੇ ਬਕਵਾਸ ਕਰਨੇ ਇਸੇਤਰਾਂ ਰਾਤਦੇ ੧੧ ਬਜੇ ਤਕ ਧੜਾਧੜ ਸੌ, ਸਠ, ਸਤਰ, ਅਸੀ ੨ ਦੇ ਟੋਲੇ (ਬੋਲੇਸੋਨਿਹਾਲ ਸਤਿਸ੍ਰੀਅਕਾਲ)ਦੇ ਨਾਰੇ ਲਗਾਉਂਦੇਹੋਏਆਉਂਦੇਰਹੇ ਤੇ ਪਹਿਲੇ ਦੀ ਤਰਾਂ ਸੁਣ ਸੁਣਾ ਦੇਖ ਭਾਲ ਅਤੇ ਬਕਵਾਸ ਕਰਦੇ ਹੋਏ ਵਾਪਸ ਕੀਤੇ ਜਾਂਦੇਰਹੇ।

ਓਧਰ ਜਾਂ ਭਾਈ ਦਿਲੀਪਸਿੰਘਜੀਨੇ ਕਮੇਟੀਦਾ ਹੁਕਮ ਸੁਣਾਇਆ ਅਤੇ ਤਾਰਾਂ ਦੀਆਂ ਰਸੀਦਾਂ ਦੇਖੀਆਂ ਓਦੋਂ ਹੀ ਚਿਠੀਆਂ ਦੇਕੇ ਆਪਣੇ ਆਦਮੀ ਘੋੜੀਆਂਪੁਰ ਅਤੇ ਪੈਦਲ ਚਾਰੋਂ ਤਰਫ ਦੌੜਾ ਦਿਤੇ ਤਾ ਕਿ ਕੋਈ ਨਨਕਾਣੇ ਸਾਹਿਬ ਅਜ ਚੜ੍ਹਾਈ ਨਾ ਕਰੇ ( ਏਹ ਸਾਰੀਆਂ ਗਲਾਂ ਇਕ ਰਾਮ ਗੜ੍ਹੀਆਸਿੰਘ ਜੋ ਬਾਬੇਦੀ ਬੇਰਵਾਲੇ ਮਹੰਤ ਦਾ ਸੰਬੰਧੀ ਹੋਣ ਕਰਕੇ ਕੇਵਲ ਇਨਾਂ ਵਿਚ ਭੇਤ ਲੈਣ ਲਈਹੀ ਰੈਂਹਦਾਸੀ) ਮਹਾਤਮਾਜੀਦਾ ਪਹਿਲਾ ਪ੍ਰੇਮੀ ਹੋਣ ਕਰਕੇ ਗੁਪਤ ਭਾਵਸੇ ਹਉਲੀ ੨ ਦਸਦੇਂਦਾਰਿਹਾ।

ਆਖਰ ਬਚੇ ਖੁਚੇ ਕੋਈ ਸਤਰਕੁ ਸਿਘਾਂ ਨੂੰ ਨਾਲ ਲੈਕੇ ਕਰੀਬਨ ੯ ਬਜੇ ਰਾਤਦੇ ਕਰਤਾਰ ਸਿੰਘ ਆਪਭੀ ਦੂਸਿਰਿਆਂ ਸਿੰਘਾਂਨੂੰ ਰੋਕਣ ਲਈ ਚਲਾ ਗਿਆ।

ਦੂਸਰੇ ਦਿਨ ਸਵੇਰੇ ਕਰੀਬਨ ੨ ਬਜੇ ਜਾਂ ਮਹਾਤਮਾਜੀ ਸਰਦਾਰ ਸ਼ਿਵਦੇਵ ਸਿੰਘ ਜੀ ਚੂਹੜਕਾਣਾ ਕੀ ਨਿਗਰਾਨੀ ਹੇਠ ਮੈਦਾਨ ਹੋਕੇ ਆਏ ਤਾਂ ਕਰਤਾਰਸਿੰਘ ਝਬਰ ਵੀ ਵਾਪਸ ਆਕੇ ਗੁਰਦੁਵਾਰੇਦੇ ਬਾਹਰ ਲੇ ਥੜੇ ਤੇ ਖੜੋਤਾ ਹੋਇਆਸੀ ਉਸਤੋਂ ਸ਼ਿਵਦੇਵ ਸਿੰਘ ਨੇ ਪੁਛਿਆ ਕਿ ਕਿਯੋ ਭਾਈਜੀ! ਸਾਰਿਆਂ ਨੂੰ ਰੋਕ ਆਏ ਜੇ? ਕਰਤਾਰ ਸਿੰਘ ਦਸਾਂ ਭਾਈ ਜੀ ਔਰ ਤਾਂ ਸਭ ਰੁਕ ਗਏ ਹੈਂ ਇਕ ਓਹ ਆਦਮੀ ਨਹੀਂ ਰੁਕਿਆ। ਸ਼ਿਵਦੇਵ ਸਿੰਘ ਕੀ ਜਿਦੀ ਲਛਮਣ ਸਿੰਘ ਤਾਂ ਨਹੀਂ? ਕਰਤਾਰ ਸਿੰਘ ਜੀ ਓਹੀ ਤਾਂ ਅਜਕਲ ਸਭ ਤੋਂ ਵਡੀ ਲੀਡਰੀ ਲੇਣਾ ਚਾਹੁੰਦਾ ਹੈ ਭਾਈਜੀ! ਵਾਕਈ ਲਛਮਣ ਸਿੰਘ ਬੜਾ ਜਿਦੀ ਜੇ? ਤੁਹਾਨੂੰ ਪਤਾਹੀ ਹੋਊਗਾ ਜੋ ਉਸਦਿਨ ਅਕਾਲ ਬੁੰਗੇ ਦੀਵਾਨ ਵਿਚ ਮੈਂ ਆਖਤਾਂ ਬੈਠਾਕਿ ਅਸਾਡੇ ਵਿਚੋਂ ਜੇਹੜਾ ਪਹਿਲੋਂ ਨਨਕਾਣੇ ਸਾਹਿਬ ਦਾ ਮੋਰਚਾ ਫਤੇ ( ਕਬਜਾ ) ਕਰੂ ਓਹੀ ਉਥੋਂ ਦਾ ਮਹੰਤਤੇ ਵਡਾ ਲੀਡਰ ਸਮਝਿਆ ਜਾਊਗਾ ਤੇ ਜੇਹੜਾ ਰੋਕੂ ਓਹ ਅਸਾਡਾ ਜਾਨੀਦੁਸ਼ਮਣ ਹੋਊਗਾ॥

ਬਸ ਉਦੋ ਤੋਂ ਹੀ ਲਛਮਣ ਸਿੰਘ ਇਸ ਧੁਨ ਵਿਚ ਲਗਾ ਹੋਇਆ ਹੈ ਕਿ

ਓਹ ਦਿਨ ਕੇਹੜਾ ਹੋਵੇ ਜਿਸਦਿਨ ਮੈਂ ਨਨਕਾਣੇਦਾ ਕਬਜ਼ਾ ਲੈਕੇ ਮਹੰਤ ਬਣਜਾਵਾ ਅਜ ਕਈਆਂਨੇ ਬਤੇਰਾ ਜੋਰ ਲਾਇਆ ਪਰ ਕਿਸੀਦੀ ਇਕ ਨਹੀ ਸੁਮੰਨੀ ਤੇ ਨਨ ਕਾਣੇ ਰਾਂਤਹੀ ਪਹੁੰਚ ਗਿਆਸੀ ਅਸੀ ਭਾਈ ਦਿਲੀਪਸਿੰਘਜੀਨੂੰ ਰੋਕਣ ਲਈ ਭੇਜਿਆ ਹੈ ਪਤਾ ਨਹੀਂ ਮੁੜੂਕਿਨਹੀਂ ਸਿਵਦੇਵ ਸਿੰਘਜੀ ਨ ਮੁੜੂਤਾਂ ਮਹੰਤਦੀ ਤਰਫ ਵੀ ਭਟੀ ਲੋਗ ਹਨ ਉਨ੍ਹਾਂ ਕੇਹੜਾਂ ਵੰਗਾਂ ਪਾਈਆਂ ਹੋਇਆਂ ਹਨ ਜੋ ਇਨਾਂਨੇ ਇਧਰ ਸੇ ਅਪਣੀ ਮੂਰਖਤਾ ਕੀਤੀ ਤਾਂ ਲੜਾਈ ਜਰੂਰ ਹੋ ਜਾਊ ?। ਕਰਤਾਰਸਿੰਘ ਕਿਹਾ ਹੋਣ ਦਿਓ ਲਛਮਣ ਸਿੰਘ ਨੇ ਵੀ ਅਤ ਚੁਕੀ ਹੋਈਸੀ ਉਹਦੇ ਦੰਦਤਾਂ ਖਟੇ ਹੋਣ ॥

ਇਸਦੇ ਮਗਰੋਂ ਮਹਾਤਮਾਸੰਤੋਖਦਾਸਜੀਨੂੰ (ਜੋਸ਼ਿਵਦੇਵ ਸਿੰਘਦੇ ਪਾਸ ਖੜੇਸਨ) ਧਮਕਾਕੇ ਬੋਲਿਆ ਕਿ ਚਲ ਉਪਰ ਬੈਠ ਜਬ ਤਕ ਸਨਾਤਨ ਸਿਖ ਕਾਨਫਰੰਸ ਲਾਹੋਰ ਕੇ ਸਤਜਾਨਾਸ਼ ਕਾ ਸੁਨੇਹਾ ਅਤੇ ਨਨਕਾਣੇ ਸਾਹਿਬੋਂ ਕੋਈ ਤਾਰ ਯਾ ਆਦਮੀ ਨਹੀ ਆਜਾਂਦਾ ਤਦਤਕ ਤੈਨੂ ਨਹੀ ਛਡਸਕਦੇ ਖੈਰ ਮਹਾਤਮਾਜੀ ਚੁਪਚਾਪਜਾਕੇ ਲੰਗਰ ਦੀ ਛਤ ਤੇ ਬੈਹ ਰਹੇ ਇਤਨੇ ਵਿਚ ਇਕ ੨ ਦੋ ੨ ਕਰਕੇ ਸਿੰਘ ( ਜੋਰਾਤੀ ਜਥਿਆਂ ਨੂੰ ਰੋਕਣ ਲਈ ਗਏ ਸਨ ) ਆਣ ਲਗ ਪਏ ਅਤੇ ਆਪੋ ਆਪਣੀ ਲਗੇ ਤਾਰੀਫ ਕਰਨ ਕੋਈ ਆਖੇ ਮੈਨੇ ਭਿਖੀ ਧਰਮ ਸ਼ਾਲ ਵਿਚ ਇਕਠੇ ਹੋ ੨ ਦੋ ਸੋ ਸਿੰਘਾਂ ਨੂੰ ਰੋਕਿਆ ਅਤੇ ਕੋਈ ਆਖੇ ਮੈਨੇ ਨੈਹਰ ਤੋਂ ਸਤ ੭ ਸੋ ਸਿੰਘਰੋ ਕਿਆ ਕੋਈ ਆਖੇ ਹਨੇਰੇ ਵਿਚ ਝਾੜੀਆਂ ਨਾਲ ਅਸਾਡੀਆਂ ਲਤਾਂ ਫਟ ਗਈਆਂ ਪਰ ਫਲਾਣਾ ਜਥਾ ਤੇ ਫ ਾਣੇ ਪਿੰਡੋਂ ੩ ਤਿਨ ਸੋ ਸਿੰਘ ਰੋਕਿਆ ਇਸੇਤਰਾਂ ਜੇਹੜਾ ਆਵੇ ਆਪਣੀ ਰਾਤਦੀ ਬਹਾਦਰੀ ਦੇ ਗੀਤ ਗਾਵੇ ਆਖਰ ੧੧ ਬਜੇ ਭਾਈ ਲਖਾਸਿੰਘਦਾ ਜਥਾ ਨਨਕਾਣੇ ਸਾਹਿਬ ਦੀ ਤਰਫੋਂ ਵਾਪਸ ਆਯਾ ਅਤੇ ਚੂੰਕਿ ਲਖਾਸਿੰਘ ਪਹਿਲੋਂ ਤੋਂ ਮਹਾਤਮਾ ਜੀਦਾ ਵਾਕਫ ਸੀ ਇਸਲਈ ਉਪਰ ਜਾਕੇ ਮਹਾਤਮਾਜੀਨੂੰ ਆਖਿਓ ਸੂਕਿ ਤੈਨੇ ਏਹ ਕੀ ਕੀਤਾ ਉਨਾਂਨੇ ਆਖਿਆ ਖੈਰ ਜੋ ਕੁਝ ਹੋਣਾਸੀ ਸੋ ਹੋਚੁਕਾਹੈ ਪਰਹੁਣ ਮੈਨੂ ਇਥੇ ਬਿਠਾਈ ਰਖਣਾ ਫਜੂਲ ਹੀ ਜਾਪਦਾ ਹੈ ਇਸੀਤਰਾਂ ਕਿਨੀਆਂ ਗਲਾਂ ਦੇ ਮਗਰੋਂ ਭਾਈ ਲਖਾਸਿੰਘ ਨੇ ਕਰਤਾਰਸਿੰਘ ਝਬਰ ਨੂ ਆਖਿਆ ਕਿ ਏਹਦੀ ਤੈਹਰੀਰ ਲੈਕੇ ਇਹਨੂ ਹੁਣ ਛਡ ਦੇਣਾ ਚਾਹੀਦਾ ਹੈ ਸਭਨੇ ਠੀਕ ਆਖਕੇ ਹੇਠ ਲਿਖੀ ਮਹਾਤਮਾਜੀ ਤੋਂ ਤੈਹਰੀਰ ਲੀਤੀ ਕਿ :-

( ਮੈਂ ਚੂਹੜਕਾਣੇ ਦੇ ਅਸ਼ਟੇਸ਼ਨ ਤੇ ਉਤਰਿਆ ਤਾਂ ਮੈਂ ਕਈ ਸੋ ਸਿੰਘ ਡਾਕੂਏ

ਤੇ ਕਿਰਪਾਨਾਂ ਸੇ ਸਜਿਆ ਹੋਇਆ ਨਨਕਾਣੇ ਦੇ ਰਸਤੇ ਤੁਰੇ ਜਾਂਦੇ ਵੇਖਿਆ ਅਤੇ ਕਈ ਪਤਵੰਤੇ ਸਜਣਾਂ ਦੇ ਪੁਛਣ ਤੋਂ ਪਤਾ ਲਗਾ ਕਿ ਅਜਰਾਤੀ ਨਨਕਾਣੇ ਸਾਹਿਬ ਤੇ ਜਰੂਰ ਕਬਜਾ ਕਰਨ ਗੇ ਇਸਲਈ ਮੈਨੇ ਮਹੰਤ ਨੂੰ ਹੁਸ਼ਿਆਰ ਕਰਨ ਲਈ ਤਾਰ ਦਿਤੀ ਕਿ ਬਹੁਤ ਸਿੰਘ ਨਨਕਾਣੇ ਆ ਰਹੇ ਹਨ ਫਿਰ ਮੈਨੂ ਸਿੰਘਾਂਨੇ ਪਕੜ ਲਿਆ ਤਾਂ ਭੀ ਮੇਰੇ ਨਾਲ ਕੋਈ ਬੁਰਾ ਸਲੂਕ ਨਹੀ ਕੀਤਾ ਗਿਆ ਦঃ ਸੰਤੋਖਦਾਸ) ॥

ਇਤਨੇ ਵਿਚ ਨਨਕਾਣੇਂ ਸਾਹਿਬੋਂ ਤਾਰ ਆਗਈ ਕਿ ਇਥੇ ਲੜਾਈ ਹੋਗਈ ਤੇ ਲਛਮਣ ਸਿੰਘ ਦਿਲੀਪਸਿੰਘ ਦੋਨੋ ਮਾਰੇ ਗਏ ਫਿਰਕੀਸੀ ਰੋਲਾ ਪੈਗਿਆ ਤੇ ਸਾਢੇ ਤਿਨ ਸੌ ਕ੍ਰਿਪਾਨ ਮਹਾਤਮਾ ਕੀ ਗਰਦਨ ਪਰ ਉਠੀ ਪਰ ਸਰਦਾਰ ਸ਼ਿਵਦੇਵ ਸਿੰਘ ਤੇ ਸਰਦਾਰ ਪਾਲਾਸਿੰਘ ਚੂਹੜਕਾਨ੍ਹਾ ਨਿਵਾਸੀ ਇਨਾਂ ਦੋਹਾਂ ਸਜਨਾਨੇ ਬੜੀ ਹਿਮਤ ਕਰਕੇ ਮਹਾਤਮਾਜੀ ਦੀ ਜਾਨ ਬਚਾਈ ॥

ਹੁਣ ਵਿਦਵਾਨ ਸਜਨ ਉਪਰਲੇ ਵਾਕਿਆਂ ਤੋ ਆਪਹੀ ਸਮਝ ਸਕਦੇ ਹਨ ਕਿ ਨਨਕਾਣੇ ਸਾਹਿਬ ਸਿੰਘ ਮਥਾ ਟੇਕਣ ਗਏਸਨ ਜਾ ਕਬਜਾ ਕਰਨ ਸਾਨੂ ਜਿਆਦਾ ਦਸਨ ਦੀ ਕੋਈ ਜਰੂਰਤ ਨਹੀਂ ਜਾਪਦੀ ॥

ਭਾਈ ਦਲੀਪਸਿੰਘ ਜੀ ਤਾਂ ਕਰਤਾਰ ਸਿੰਘ ਨੂੰ ਕਮੇਟੀਦਾ ਹੁਕਮ ਦਸਕੇ ਇਕ ਘੋੜੀ ਤੇ ਸਵਾਰ ਹੋਕੇ ਲਛਮਨ ਸਿੰਘ ਨੂੰ ਰੋਕਨ ਲਈ ਚਲੇ ਗਏ ਜਸਵੰਤ ਸਿੰਘ ਝੁਬਾਲ ਉਥੇਈ ਸੀ ਭਾਈ ਕਰਤਾਰ ਸਿੰਘ ਤਾਂ ਬਾਹਰੇ ਦਿਲੂ ਕੈਂਹਦਾ ਸੀ ਕਿ ਮੈਂ ਪਿਛੇਕਿਉ ਰਵਾਂ ਪਰੰਤੂ ਅੰਦਰਤਾਂ ੮੦੦੦ਰੁਪਇਆ ਮਹੰਤ ਪਾਸੋਂਲਿਆਹੋਇਆ ਸ਼ਰਮ ਦਲਾਂਦਾਸੀ, ਤੇ ਅਪਨੇ ਜਾਸੂਸ ਦੇ ਤਫੈਲ ਇਹ ਭੀ ਜਾਨਦਾਸੀ, ਕਿ ਮਹੰਤ ਦੇ ਭੀ ਆਦਮੀ ਹੋਣ ਕਰਕੇ ਫਸਾਦ ਹੋ ਜਾਵੇਗਾ, ਲਛਮਨ ਸਿੰਘ ਦੇ ਦੰਦ ਖਟੇ ਤਾਂ ਹੋਨਹੀ ਗੇ ਤੇ ਜੋ ਕੋਈ ਮਾਰਿਆ ਗਿਆ ਤਾਂ ਮਹੰਤ ਹੋਰਾਂ ਕੈਦ ਹੋ ਜਾਨਾਹੈ ਤੇ ਫੇਰ ਅਸੀ ਵਜਾਂਗੇ ਤੇ ਗੁਰਦੁਵਾਰੇ ਨੂੰ ਅਜਿਹਾ ਹੂੰਜਾ ਲਾਵਾਂਗੇ ਕਿ ਸਾਰੀ ਉਮਰ ਬਸ ਹੈ, ਹੁਨ ਉਧਰ ਦਾ ਹਾਲ ਸੁਨੋ ਕਿ ਜਦ ਮਹੰਤ ਨਾਰਾਇਨ ਦਾਸ ਸਨਾਤਨ ਸਿਖ ਕਾਨਫ੍ਰੰਸ ਵਿਚ ਸ਼ਾਮਲ ਹੋਨਵਾਸਤੇ ਨਨਕਾਨਾ ਸਾਹਿਬ ਦੇ ਰੇਲਵੇ ਸਟੇਸ਼ਨ ਤੇ ਸ਼ਾਮਨੂੰ ਗਡੀ ਵਿਚ ਬੈਠਾ ਤਾਂ ਇਕ ਬੁਢੀ ਉਥੇ ਹੀ ਗਲਾਂ ਕਰ ਰਿਹੀ ਸੀ ਤੇ ਲੋਕਾਂ ਨੂੰ ਉਚੀਉਚੀ ਆਖ ਰਹੀ ਸੀ ਕਿ ਚੂਹੜਕਾਨੇ ਥੀਂ ਮੈਂ ਆਈ ਹਾਂ ਉਥੇ ਸਵੇਰੇ ਬਹੁਤ ਸਿੰਘਾਂ ਦੇ ਜਥੇ ਜਮਾਂਸਨ ਤੇ ਸਤਿ ਸ੍ਰੀ ਅਕਾਲ ਗਜਾਂਦੇਸਨ, ਮੈਂ ਲੰਗਦੀ ਨੇ ਪੁਛਿਆ ਕਿ ਅਜ

ਕੀ ਗਲ ਹੈ, ਇਕ ਸਿੰਘ ਨੇ ਆਖਿਆ ਕਿ ਅਜ ਨਨਕਾਨੇ ਸਾਹਿਬ ਤੇ ਜਾਕੇ ਕਬਜ਼ਾ ਕਰਨਾ ਹੈ ਤੇ ਮਹੰਤ ਨੂੰ ਸੋਧਨਾ ਹੈ, ਜਦ ਸਾਰੀ ਗਲ ਸਟੇਸ਼ਨਤੇ ਹੀ ਮਹੰਤ ਨੂੰ ਪਤਾ ਲਗਾ ਤਾਂ ਮਹੰਤ ਝਟ ਹੀ ਗਡੀ ਥੀਂ ਉਤਰਕੇ ਡੇਰੇ ਵਲ ਆਇਆ ਤੇ ਅਪਨੇਮਜਾਰੇ ਤੇ ਨੌਕਰਾਂਨੂੰ ਆਨਕੇ ਗੁਰਦਵਾਰੇਦੀ ਉਪਰਲੀ ਜਗਾਂ ਪੈਹਰੇ ਵਾਸਤੇ ਵੰਡ ਦਿਤੀਆਂ ਤੇ ਫੇਰ ਪਰਸਾਦ ਛਕਨ ਨੂੰ ਅਪਨੇ ਘਰ ਗਿਆ, ਉਸਥੀਂ ਪਿਛੂ ਮਹੰਤ ਘਰੋਂ ਵਾਪਸ ਆਕੇ ੧੧ ਬਜੇ ਰਾਤਥੀਂ ੩ ਬਜੇ ਸਵੇਰੇ ਤਕ ਗੁਰਦੁਵਾਰੇ ਦੇ ਪੈਹਰੇਦਾਰਾਂ ਨੂੰ ਇਹ ਖਬਰਦਾਰ ਕਰਦਾ ਰਿਹਾ, ਜਦ ਅਜੇ ਤਕ ਇਨਤਜਾਰੀ ਕਰਦਿਆਂ ਕਰਦਿਆਂ ਕੋਈ ਸਿੰਘ ਭੀ ਨਾ ਪੂਜਾ ਤਾਂ ਮਹੰਤ ਅਪਨੇ ਪੈਹਰੇਦਾਰਾ ਨੂੰ ਇਹ ਗਲ ਆਖਕੇਘਰ ਚਲਾ ਗਿਆ ਕਿ ਤਕੜੇ ਰੈਹਨਾ ਤੇ ਜੇ ਸਿਖ ਆਜਾਵਨ ਤੇ ਜੇ ਕਬਜ਼ਾ ਲੈਨਦੀ ਹਾਮੀ ਨਾ ਭਰਨ ਤਾਂ ਬਿਲਕੁਲ ਨਹੀਂ ਰੋਕਨਾਂ ਅਤੇ ਜੇ ਖਾਹਮਖਾਹ ਪੈਹਲੂ ਉਹ ਜਬਰ ਦਸਤੀ ਕਰਨ ਤਾਂ ਤੁਸਾਂ ਭੀ ਅਪਨਾ ਬਚਾ ਕਰਨਾਂ ॥

ਹੁਨ ਮਹੰਤ ਤਾਂ ਘਰਜਾ ਸੁਤਾ। ਤੇ ਮਗਰੋਂ ੪ ਬਜੇ ਦੇ ਲਗਭਗ ਨਾਂਗੇ ਸਾਧੂ ਉਦਾਸੀ ਤੇ ਮੁਸਾਫਰ ਆਦਿਕ ਰੋਜ਼ਦੀ ਤਰਾਂ ਜੰਗਲ ਪਾਨੀ ਹੋਕੇ ਦਰਬਾਰ ਸਾਹਿਬ ਵਿਚ ਆ ਜਾਂਦੇ ਹਨ। ਤੇ ਠਾਕਰਦਾਸ ਭੀ ਬਾਲ ਲੀਲਾ ਥੀਂ ਆਕੇ ਰੋਜਦੀ ਤਰਾਂ ਗੁਰੂ ਗਰੰਥ ਸਾਹਿਬ ਜੀਦਾ ਪ੍ਰਕਾਸ਼ ਕਰਕੇ ਪਾਠ ਕਰ ਰਿਹਾ ਸੀ ਤੇ ਕਈ ਨਾਂਗੇ ਸਾਧੂ-ਸੰਤ ਤੇ ਪ੍ਰਦੇਸੀ ਖੂਹ ਉਪਰ ਇਸ਼ਨਾਨ ਕਰ ਰਹੇਸਨ ਤੇ ਕਈ ਹਰੀਭਜਨ ਵਿਚ ਲਿਵਲੀਨ ਸਨ। ਇਤਨੇ ਵਿਚ ਲਛਮਨ ਸਿੰਘਦਾ ਜਥਾ ਆਜਾਂਦਾ ਹੈ। ਇਨ ਸਾਰੇ ਜਥੇ ਪਾਸ ਕ੍ਰਿਪਾਨਾਂ ਤੇ ਛਵੀਆਂ ਸਨ। ਤੇ ਲਛਮਨ ਸਿੰਘ ਪਾਸ ਪਿਸਤੌਲਵੀ ਸੀ ਤੇ ਇਕ ਸਿੰਘ ਪਾਸ ਬੰਦੂਕ ਵੀਸੀ ਦਰਿਵਾਜਿਓਂ ਵੜਨਸਾਰਹੀ ਚਾਰ ਪੰਜ ਮਹੰਤ ਦੇ ਨੌਕਰਾਂ ਨੂੰ ਘਸੁੰਨ ਮੁਕ ਲਾਕੇ ਨਠਾਦਿਤਾਤੇ ਸਾਥੀਆਂ ਨੂੰ ਲਛਮਨਸਿੰਘ ਨੇ ਆਖਿਆ ਕਿ ਖਾਲਸਾ ਜੀ ਦਰਸ਼ਨੀ ਡਿਉੜੀ ਦਾ ਦਰਵਾਜਾ ਬੰਦ ਕਰ ਦਿਓ ਤੇ ਮੋਰਚੇ ਗਡ ਦਿਓ ਸਾਰੇ ਗੁਰਦਵਾਰੇ ਦੇ ਅੰਦਰ ਸਾਹਨ ( ਦਾਂਦ ) ਦੀ ਤਰਾਂ ਭਬਕੀਆਂ ਮਾਰ ਮਾਰ ਫਿਰਨ ਲਗੇ ਸਾਧਾਂ ਨਾਂਗਿਆਂ ਨੂੰ ਪੁਛਨ ਕਿ ਮਹੰਤ ਕਿਥੇ ਹੈ ਸਾਡੇ ਆਵਨ ਦੀ ਸੁਨ ਕੇ ਨਸ ਤਾਂ ਨਹੀਂ ਗਿਆ ਓਨਾਂ ਆਖਿਆ ਸਾਨੂੰ ਕੀ ਪਤਾ ਹੈ ਅਗੇ ਟੋਲਾ ਲਗੇ ਕ੍ਰਿਪਾਨਾਂ ਤੇ ਛਵੀਆਂ ਕਡ ਕਡ ਦਸਨ। ਤੇ ਸਾਧ ਆਖਨਿ ਕਿ ਭਾਈ ਸਾਡੇ ਨਾਲ ਤੁਹਾਡਾ ਕੀ ਵੈਰ ਹੈ ਸਾਨੂੰ ਨਾ ਮਾਰੋ ਤੇ ਬਾਹਰਿ ਕਢ ਦਿਓ ਉਧਰ

ਖੂਹ ਤੇ ਇਸਨਾਨ ਕਰਾਦਿਆਂ ਨੂ ਵੀ ਪਕੜਿਆ ਤੇ ਆਖਿਆ ਕਿ ਤੁਸੀਂ ਮਹੰਤਦਾ ਪਤਾ ਦਸੋਂ ਤਾਂ ਉਨ੍ਹਾਂ ਵਿਚੋਂ ਦੋ ਮਹੰਤਦੇ ਮਜਾਰੇ ਜੇਹੜੇ ਪੈਹਰੇ ਦਾਰਾਂ ਵਿਚੋਂ ਸਨ ਆਖਨ ਲਗੇ ਕਿ ਅਸੀਂ ਤਾਂ ਮਹੰਤਦੇ ਬੁਲਾਏ ਹੋਏ ਪੈਹਰੇ ਲਈ ਆਏ ਹਾਂ। ਸੋ ਹੁਨ ਪੰਜ ਵਜ ਗਏ ਹਨ ਤੇ ਇਸ਼ਨਾਨ ਕਰਕੇ ਘਰਨੂ ਜਾਂਦੇ ਹਾਂ ਛੇ ਸਤ ਸਿੰਘ ਉਨਾਂ ਦੋਹਾਂਨੂੰ ਕੈਂਹਦੇ ਹਨ ਕਿ ਅਸੀਂ ਤੁਹਾਨੂੰ ਨਹੀਂ ਛਡਦੇ। ਅਗੋਂ ਉਨਾਂ ਵਿਚੋਂ ਇਕ ਜੈ ਸਿੰਘਨੇ ਆਖਿਆ। ਕਿ ਯਾਰੋ ਤੁਸੀ ਭੀ ਜਟ ਤੇ ਅਸੀਂ ਭੀ ਜਟ ਸਾਡੇ ਤੇ ਰੈਹਮ ਕਰਕੇ ਦਰ ਵਾਜਾ ਖੁਲਵਾਕੇ ਬਾਹਰ ਕਢ ਦੇਵੋ। ਤਾਂ ਉਨਾਂ ਦੋਆਂ ਨੂ ਦਰਵਾਜੇ ਵਲ ਲੈ ਆਂਦਾ। ਉਧਰ ਨਾਂਗੇ ਸਾਧੂਆਂ ਨੂ ਡਰਾਨ ਲਗੇ। ਦੋ ਚਾਰ ਨਾਂਗੇ ਸਾਧੂ ਜੇਹੜੇ ਜੋਸ਼ੀਲੇ ਸਨ ਆਖਿਆ ਰਬ ਨਾਸ ਕਰੇ ਤੁਹਾਨੂ ਕਿਉਂ ਫਕੀਰਾਂ ਨੂ ਤੰਗ ਕਰਦੇ ਹੋ। ਫੇਰ ਕੀਸੀ ਸਿੰਘਾਂਨੇ ਛਵੀਆਂਸੂਤ ਲਈਆਂ ਤੇਲਗੇ ਕਟ ਵਡ ਕਰਨੇ। ਤੇ ਇਕਨੇ ਬੰਦੂਕਵੀ ਚਲਾ ਈ ਜੇਹੜੀ ਕਿਸੇ ਨੂੰ ਨਹੀਂ ਲਗੀ ਪਰ ਇਕ ਸ਼ਰਰਾ ਜੈ ਸਿੰਘ ਦੇ ਪੈਰ ਵਿਚ ਦਰਵਾ ਜਿਓਂ ਨਿਕਲਦਿਆਂ ੨ ਲਗ ਗਿਆ। ਅਤੇ ਲਛਮਨਸਿੰਘ ਦਰਬਾਰ ਸਾਹਿਬਜੀਦੇ ਅੰਦਰ ਗਿਆ ਤੇ ਠਾਕਰਦਾਸ ਜੇਹੜਾ ਕਿ ਪਾਠਕਰ ਰਿਹਾਸੀ ਉਸਨੂ ਕੰਨੋਂ ਪਕੜਕੇ ਆਖਿਆ ਕਿ ਤੂੰ ਮਹੰਤਦਾ ਆਦਮੀ ਤਾਂ ਨਹੀਂ ਉਸਨੇ ਆਖਿਆ ਨਹੀਂ, ਮੈਂ ਰੋਜ ਇਥੇ ਪਾਠਕਰਨ ਆਂਵਦਾ ਹੋਂਦਾ ਹਾਂ। ਤੇ ਹੈਂਹਦਾ ਮੈਂ ਬਾਲ ਲੀਲਾ ਵਿਚ ਹਾਂ ਫੇਰ ਲਛਮਨਸਿੰਘ ਨੇ ਉਸਨੂ ਗੁਰੂਜੀਦੀ ਤਾਬਿਆਂ ਵਿਚੋਂ ਉਠਾਲਿਆ ਤੇ ਆਪ ਡੇਵੜੀ ਤਕਘਸੁੰਨਮੁਕ ਕਰਦਾ ਉਸਨੂ ਹੋਰ ਨਾਂਦੇਹਵਾਲੇ ਕੀਤਾ। ਤੇ ਉਥੇ ਹੀ ਡੇਹਵੜੀ ਵਿਚ ਇਕ ਲੜਕਾ ਸੰਤਰਾਮ ਖੜਕਦਾਸਦਾ ਭਾਈ ੧੮ ਸਾਲਦਾ ਸੀ ਉਸਨੂ ਭੀ ਨਵੀਨਸਿੰ ਘਾਂ ਨੇ ਵਢ ਸੁਟਿਆ ਇਸਲਈ ਕਿ ਉਹ ਦਰਵਾਜੇ ਦਰਬਾਰ ਸਾਹਿਬਦੇ ਬੰਦ ਕਰ ਰਿਹਾ ਸੀ।

ਗੋਲੀਦਾ ਖੜਕਾ ਤੇਂ ਛਵੀਆਂਦਾ ਧੜਕਾ ਤੇ ਨਾਂਗੇਸਾਧੂ ਮਰਦਿਆਂਦੀ ਹਾਲਦੁਹਾਈ ਸੁਨ ਸੁਨਕੇ ਓਨਾਂ ਮਹੰਤ ਪੈਹਰੇ ਦਾਰਾਂਦਾ ਜੇਹੜੇ ਉਪਰ ਛਤ ਉਤੇ ਲੁਕਕੇ ਬੈਠੇ ਹੋਏ ਸਨ ਦਿਲ ਡਾਹਢਾ ਦੁਖਿਆ ਤੇ ਗੋਲੀਆਂ ਚਲਾਨ ਓਤੇ ਮਜਬੂਰ ਹੋਏ। ਠਾਕਰਦਾਸਨੂ ਜਥੇਦੇ ਸਿੰਘਾਂਨੇ ਬੜਾ ਮਾਰਿਆ ਤੇ ਡੇਹਉੜੀ ਤਕ ਲਿਆਂਦਾ ਫੇਰ ਪਤਾ ਨਹੀ ਕਿ ਠਾਕਰਦਾਸ ਕੀਕਨ ਬਚ ਗਿਆ। ਪਰ ਇਹ ਪਤਾ ਲਗਦਾ ਹੈ ਕਿ ਇਕ ਸਿੰਘ ਨੂੰ ਕਾ ਫੀ ਗਫਾ ਦੇਕੇ ਠਾਕਰਦਾਸ ਨੇ ਜਾਨ ਬਚਾਈ ਸੀ ਇਥੇ ਇਹ ਭੀ ਦਸਨਾ ਹੈ ਕਿ

ਲਛਮਨਸਿੰਘ ਮਥਾ ਟੇਕਨ ਵਾਸਤੇ ਆਇਆ ਸੀ ਕਿ ਕਬਜ਼ਾ ਕਰਨ ਲ਼ਈ –
(੧) ਰੇਲਦੀ ਪਟੜੀ ਪਾਸ ਲਛਮਨਸਿੰਘ ਜਥੇ ਸਮੇਤ ਆ ਰਿਹਾਸੀ, ਤੇ ਅਗੂ ਸਰਦਾਰ ਲਾਭਸਿੰਘ ਸਕੱਤ੍ਰ ਸ੍ਰੀਗੁਰੂਸਿੰਘ ਸਭਾ ਲਾਇਲ ਪੁਰ ਮਿਲਿਆ ਤੇ ਜਿਸਨੇ ਲਛਮਨ ਸਿੰਘਨੂ ਆਖਿਆ ਕਿ ਗੁਰਦੁਵਾਰਾ ਕਮੇਟੀ ਦਾ ਹੁਕਮ ਅਜੇ ਕਬਜ਼ਾ ਕਰਨਦਾ ਨਹੀਂ ਹੈ। ਤੇ ਹੁਨ ਵਾਪਸ ਮੁੜ ਜਾਓ ਅਗੋਂ ਲਛਮਨਸਿੰਘ ਨੇ ਉਤਰ ਦਿਤਾ ਕਿ ਹੁਨ ਤਾਂ ਨਹੀਂ ਮੁੜਨਾ ਅਰਦਾਸਾ ਜੋ ਇਕ ਵਾਰੀ ਸੋਧਕੇ ਚਲੇਹਾਂ ਭਾਵੇਂ ਕੁਝ ਹੋਵੇ ਪਿਛਾਂ ਨਹੀਂ ਮੁੜਨਾ ਤੇ ਪਿਛੇ ਮੁੜਨਾ ਸਿੰਘਾਂ ਨੂੰ ਵਟਾ ਲਾਉਂਦਾਹੈ।

(੨) ਜਿਸ ਵੇਲੇ ਸਾਧੂ ਕੁਝ ਅੰਦਰ ਮਾਰ ਮੁਕਾਏ। ਤੇ ਕਈ ਬਾਹਰ ਨਿਕਾਲ ਦਿਤੇ ਤੇ ਜੋ ਕੁਝ ਉਨਾਂਦੇ ਪਾਸਸੀ ਖੋਹਲਿਆ ਅਜੇ ਉਪਰ ਬੈਠਿਆਂ ਮਹੰਤ ਦੇ ਆਦਮੀਆਂਨੇ ਨਾ ਤਾਂ ਗੋਲੀ ਚਲਾਨੀ ਸ਼ੁਰੂਕੀਤੀਸੀ ਤੇ ਨਾਹੀ ਲਛਮਨਸਿੰਘਨੂ ਇਸ ਗਲਦਾ ਪਤਾ ਸੀ ਇਸ ਲਈ ਅਪਨੀ ਬਹਾਦਰੀ ਦਸਨ ਲਈ ਇਕ ਸਿਖ ਨੂ ਤਾਰ ਕਬਜੇ ਦੀ ਕਮੇਟੀ ਵਲ ਦੇਨਲਈ ਘਲਿਆ ਪਤਾ ਲਗਦਾ ਹੈ ਕਿ ਉਹ ਆਦਮੀ ਉਤਮਸਿੰਘ ਠੇਕੇਦਾਰ ਵਲ ਭੇਜਿਆ ਗਿਆ। ਤੇ ਉਸਨੇ ਤਾਰ ਕਮੇਟੀ ਵਲ ਲਛਮਨ ਸਿੰਘ ਦੀ ਤਰਫੋਂ ਦਿਤੀ ਕਿ ਅਜ ਸਵੇਰੇ ਛੇ ਵਜੇ ਨਨਕਾਨਾ ਸਾਹਿਬ ਤੇ ਕਬਜ਼ਾ ਕਰ ਲਿਆ ਹੈ। ਜੇਹੜੀ ਤਾਰ ਇਥੇ ਸ੍ਰੀਅਕਾਲ ਤਖਤ ਜੀਦੇ ਭਰੇ ਦੀਵਾਨ ਵਿਚ ਸੁਣਾਈ ਗਈ ਤੇ ਜਿਸਦਾ ਬਚਾ ਬਚਾ ਜਾਣੂ ਹੈ ਤੇ ਓਹ ਤਾਰ ੩੧ ਜੁਲਾਈ ੧੯੨੨ ਤਕ ਸ਼੍ਰੋਮਨੀ ਕਮੇਟੀਦੇ ਦਫਤਰ ਦੀ ਫਾਇਲ ਨੂੰ ੧੪ ਵਿਚ ਮੈਨੇ ਆਪਨੀ ਅਖੀਂ ਦੇਖੀ ਹੈ ਅਤੇ ਇਸ ਤਾਰਦੇ ਸੁਨਣ ਵਾਲੇ ਸੈਂਕੜੇ ਸਜਨ ਅੰਮ੍ਰਤਸਰ ਵਿਚ ਮੌਜੂਦ ਹਨ, ਪਰ ਹੁਨਦਾ ਪਤਾ ਨਹੀਂ ਕਿ ਗੁੰਮਕਰ ਦੇਨ। ਹੁਨ ਆਪਹੀ ਖਾਲਸਾਜੀ ਉਪਰਲਿਆਂ ਦੋਹਾਂ ਘੁੰਡੀਆਂ ਥੀਂ ਵਿਚਾਰਕੇ ਦਸੋ ਕਿ ਲਛਮਨ ਸਿੰਘ ਮਥਾ ਟੇਨਕ ਗਿਆ ਸੀ ਕਿ ਅਪਨੀ ਕਮੇਟੀ ਦਾ ਹੁਕਮ ਨਾ ਮੰਨਕੇ ਕਬਜਾ ਕਰਨ ਲਈ ਗਿਆ ਸੀ। ਫਿਰ ਅਸੀ ਅਪਨੇ ਛੋੜੇ ਹੋਏ ਸਿਲ ਸਿਲੇ ਵਲ ਆਉਂਦੇ ਹਾਂ ਠਾਕਰਦਾਸ ਨੂ ਡਉੜੀ ਵਿਚ ਛੋੜਕੇ ਜਦ ਲਛਮਨਸਿੰਘ ਦਰਬਾਰ ਸਾਹਿਬਦੇ ਅੰਦਰ ਜਾਂਦਾ ਹੈ।

ਤਾਂ ਉਪਰੋਂ ਛਤ ਥੀਂ ਇਕ ਆਦਮੀ ਨੇ ਗੋਲੀ ਚਲਾਈ ਪਰ ਲਛਮਨ ਸਿੰਘ ਨੂੰ ਨਾ ਲਗੀ ਤਾਂ ਲਛਮਨ ਸਿੰਘ ਨੇ ਅਪਨਾ ਪਿਸਤੌਲ ਉਪਰ ਵਲ ਚਲਾਇਆ ਬਸ ਫਿਰ ਕੀ ਸੀ ਚਵਾਂ ਪਾਸਿਓਂ ਲਗੀ ਗੋਲੀਆਂ ਦੀ ਬਰਖਾ ਹੋਣ ਤੇ ਲਛਮਨਸਿੰਘ ਤਾਂ ਗੁਰੂ

ਗਰੰਥ ਸਾਹਿਬ ਜੀ ਵਾਲੇ ਮੰਦਰ ਵਿਚ ਲੁਕ ਗਿਆ ਤੇ ਦਰਵਾਜੇ ਅੰਦਰੂ ਬੰਦ ਕਰ ਲਏ। ਉਪਰ ਦੇ ਆਦਮੀ ਤਾੜ ਤਾੜ ਕੇ ਗੋਲੀਆਂ ਜਥੇ ਵਾਲਿਆ ਨੂੰ ਮਾਰਦੇ ਸਨ। ਤੇ ਬਹੁਤ ਸਾਰੇ ਜਦ ਮਰ ਗਏ। ਤਾਂ ਉਪਰਵਾਲੇ ਮਹੰਤ ਦੇ ਆਦਮੀ ਇਹ ਜਾਨਕੇ ਕਿ ਕਈ ਸਿਖ ਦਰਸਨੀ ਡੇਉੜੀ ਦੇ ਉਰਾਰ ਪਾਰ ਦਿਆਂ ਕੋਠੀਆਂ ਵਿਚਲੁਕੇ ਹੋਨਗੇ ਸੀੜੀ ਲਗਾਕੇ ਸਾਰੇ ਹੀ ਨੀਚੇ ਬੰਦੂਕਾਂ ਸਮੇਤ ਉਤਰ ਆਏ ਤੇ ਲਗੇ ਲਭ ਲਭ ਕੇ ਮਾਰਨ ਜਥੇਵਾਲੇ ਵਾਰਤਾਂ ਕ੍ਰਿਪਾਨਾਂਛਵੀਆਂ ਨਾਲ ਕਰਦੇਸਨਪਰਗੋਲੀਆਂਅਗੇ ਕਿਸੇ ਦੀ ਪੇਸ਼ਕੀ ਜਾਵੇ ਸਾਰਿਆਂ ਨੂੰ ਮਾਰ ਦਿਤਾ ਅਤੇ ਕਈ ਜਖਮੀ ਹੋਕੇ ਬੇਹੋਸ਼ ਹੋ ਹੋ ਮਰ ਗਏ ਫੇਰ ਆਈ ਵਾਰੀ ਲਛਮਨਸਿੰਘਦੀ ਉਸਦੇ ਦਿਲ ਵਿਚ ਏਹਸੀ ਕਿ ਇਥੇ ਛਪਿਆ ਰਿਹਾ ਤਾਂ ਹੁਨ ਚਾਨਣਾ ਹੋਨ ਉਤੇ ਲੋਕੀ ਭੀ ਪੌਹਚ ਜਾਨਗੇ ਤਾਂ ਬਚ ਜਾਵਾਂਗਾ ਪਰ ਉਥੇ ਕੋਈ ਨਾਂ ਬਾਹੁੜਿਆ ਪਠਾਨ ਤੇ ਮਹੰਤਦੇ ਨੌਕਰ ਉਸਮੰਦਰ ਦੇ ਇਕ ਦਰਵਾਜੇ ਨੂੰ ਥੋੜਾ ਜਿਨਾਂ ਤੋੜਕੇ ਅੰਦਰ ਲਛਮਨਸਿੰਘ ਨੂੰ ਗੋਲੀਆਂ ਮਾਰਨ ਲਗੇ ਤਾਂ ਲਛਮਨ ਸਿੰਘਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਝਟ ਉਠਾ ਲਿਆ ਤੇ ਮਥੇ ਅਗੇ ਜਿਧਰੋਂ ਗੋਲੀ ਆਵੇ ਉਧਰਹੀ ਰਖੇ ਤੇ ਇਸਤਰਾਂ ਗੁਰੂ ਬਾਬਾਜੀਦੀ ਦੇਹ ਨੂੰ ਤਿਨ ਗੋਲੀਆਂ ਲਗੀਆਂ ਉਸ ਵੇਲੇ ਲਧੂ ਬੋਲਿਆ, ਪਾਪੀਆ ਗੁਰੂ ਜੀਦੀ ਬੇ ਅਦਬੀ ਕਿਉਂਕਰ ਰਿਹਾ ਹੈ ਫੇਰ ਲਛਮਨਸਿੰਘਨੇ ਆਖਿਆ ਕਿ ਮੈਂ ਕਰਤਾਰਸਿੰਘ ਹਾਂ ਤੇ ਬਾਹਰ ਆਜਾਂਦਾ ਹਾਂ ਅਤੇ ਦਰਵਾਜਾ ਖੋਲ ਦਿਤਾ ਹੁਨ ਪਠਾਨਾ ਨੇ ਉਸ ਨੂੰ ਫੜਲਿਆ ਤੇ ਇਕ ਲਕੜੀ ਉਤੇ ਟੁਕੜੇ ਟੁਕੜੇ ਕਰਨ ਵਾਸਤੇ ਲਿਟਾਇਆ ਤਾਂ ਲਛਮਨ ਸਿੰਘ ਨੇ ਆਖਿਆ ਮਹੰਤ ਨੂੰ ਮੇਰੀ ਖਬਰ ਤਾਂ ਦੇ ਦਿਓ ਓਹ ਮੇਰਾ ਬੜਾ ਮਿਤ੍ਰ ਹੈ ਉਸੇ ਵੇਲੇ ਇਕ ਆਦਮੀ ਮਹੰਤ ਦੇ ਘਰ ਇਹ ਖਬਰ ਦਸਨ ਲਈ ਗਿਆ ਅਗੋਂ ਮਹੰਤ ਸਤਵੀ ਕੋਠੀ ਲੁਕਾ ਹੋਇਆਸੀ ਤੇ ਇਹ ਬੰਦੂਕਾਂਦੀ ਕੜਾਕੜ ਸੁਨ ੨ ਕੇ ਬਿਆਕੁਲ ਹੋਗਿਆ ਸੀ ਤੇ ਡਰਦੇਮਾਰੇ ਨੌਕਰਦੀ ਆਵਾਜ ਦੇਨ ਤੇਵੀ ਦਰਵਾਜਾ ਨਹੀਂ ਖੋਲਿਆ ਆਖਰ ਨੌਕਰ ਨੇ ਅਪਨਾਂ ਥੋ ਪਤਾ ਦਸਕੇ ਦਰਵਾਜਾ ਖੁਲਾਇਆ ਤੇ ਕਰਤਾਰ ਸਿੰਘ ਦਸਨ ਵਾਲੇ ਦੀ ਸਾਰੀ ਗਲ ਆਖੀ ਮਹੰਤਨੇ ਆਖਿਆ ਜੇ ਕਰਤਾਰ ਸਿੰਘ ਹੈ ਤਾਂ ਮੈਂ ਉਸਦੇ ਮੂੰਹ ਨਹੀਂ ਲਗਨਾ ਚਾਹੁੰਦਾ.............. ਰੁਪਇਆ ਖਾਕੇ ਵੀ ਮੇਰੀਆਂ ਜੜਾਂ ਪੁਟਣ ਆਇਆ ਹੈ ਉਹ ਮਿਤ੍ਰ ਦ੍ਰੋਹੀ ਹੋਣ ਕਰਕੇ ਮਹਾਂ ਪਾਪੀਹੈ ਫੇਰ ਮਹੰਤ ਦੇ ਨੌਕਰ ਨੇ ਜਾਕੇ ਇਹ ਹਾਲਦਸਿਆ ਤੇ ਫੇਰ ਲਛਮਨਸਿੰਘ ਬੋਲਿਆ ਕਿ

ਮੈਂ ਲਛਮਨ ਸਿੰਘ ਹਾਂ ਕਰਤਾਰ ਸਿੰਘ ਨਹੀਂ ਹਾਂ ਪਠਾਨਾਂ ਆਖਿਆ ਕਿ ਤੁਸੀਂ ਲੋਕ ਡੀਂਗਾਂ ਮਾਰਦੇ ਹੋ ਕਿ ਅਸੀਂ ਝੂਠ ਨਹੀ ਬੋਲਦੇ ਹੁਨ ਕਿਉਂ ਝੂਠ ਬੋਲਦਾ ਹੈਂ ਅਸੀਂ ਤਾਂ ਤੈਨੂੰ ਬਿਲਕੁਲ ਨਹੀਂ ਛਡਦੇ ਤਾਂ ਲਛਮਨਸਿੰਘ ਨੇ ਲਧੂ ਨੂੰ ਆਖਿਆ ਕਿ ਮੈਨੂੰ ਤੁਸੀਂ ਭਗਵੇ ਕਪੜੇ ਪਵਾ ਦਿਓ ਤੇ ਮੈਂ ਅਪਨੀ ਲੜਕੀ ਦੀ ਸ਼ਾਦੀ ਵੀ ਤੈਨੂੰ ਦਿਆਂਗਾ ਮੈਨੂੰ ਛਡ ਦਿਓ ਤਾਂ ਲਧੂ ਨੇਂ ਕਿਹਾਕਿ ਮੈਂ ਸ਼ੈਖੂ ਪੁਰੇ ਵਾਲਾ ਬਦਲਾ ਲੈਣਾ ਹੈ ॥

## ਸ਼ੇਖੂ ਪੁਰੇ ਦਾ ਵਾਕਿਆ ਇਹ ਹੈ

ਸ਼ੇਖੂ ਪੁਰੇ ਵਿਚ ਇਕ ਦਿਨ ਅਕਾਲੀਆਂ ਨੇ ਉਥੋਂ ਦੇ ਉਦਾਸੀ ਅਖਾੜੇ ਦੇ ਮਹੰਤ ਜੀਵਨਦਾਸ ਨੂੰ ਗੁਰ ਦੁਆਰਿਓਂ ਕਢਨ ਲਈ ਦੀਵਾਨ ਕੀਤਾ ਤੇ ਮਹੰਤ ਨਰਾਇਨਦਾਸ ਲਾਹੌਰ ਮੋਟਰ ਵਿਚ ਨਨਕਾਨੇ ਸਾਹਿਬ ਜਾਂਦਿਆਂ ਇਥੇ ਠੈਹਰਿਆ ਤੇ ਉਸਦਾ ਨੌਕਰ ਲਧੂ ਮੋਟਰ ਵਿਚੋਂ ਉਤਰ ਕੇ ਦੀਵਾਨ ਵਿਚ ਗਿਆ ਤਾਂ ਲਛਮਨ ਸਿੰਘ ਨੇ ਝਟ ਉਸਨੂੰ ਪਛਾਨ ਕੇ ਉਥੇ ਪਕੜ ਕੇ ਸੰਗਤਵਿਚ ਆਖਿਆ ਕਿ ਇਹ ਸ਼ਰਾਬ ਪੀਕੇ ਆਇਆ ਹੈ ਇਸ ਲਈ ਉਸਦਾ ਮੂੰਹ ਕਾਲਾ ਕਰਕੇ ਗਲ ਵਿਚ ਛਤ੍ਰਾ ਦਾ ਹਾਰ ਪਾਕੇ ਖੋਤੇ ਤੇ ਚੜ੍ਹਾਕੇ ਢੋਲ ਮਾਰਕੇ ਸ਼ੈਹਰ ਵਿਚ ਫੇਰਿਆ ਤੇ ਆਖਿਆ ਕਿ ਮਹੰਤ ਦੇ ਆਦਿਮੀ ਦਾ ਹਾਲ ਦੇਖ ਲਵੋ ਤੇ ਲਧੂ ਥੀਂ ਮਾਰ ਕੁਟਕੇ ਲਛਮਨ ਸਿੰਘ ਨੇ ਪੁਛਿਆ ਕਿ ਤੂੰ ਕਿਧਰੋਂ ਆਇਆ ਹੈ ਉਸਨੇ ਦਸਿਆ ਕਿ ਮਹੰਤ ਨਰਾਇਨਦਾਸ ਨਾਲ ਆਇਆ ਹਾਂ ਤਾਂ ਲਛਮਨਸਿੰਘ ਬੋਲਿਆ ਕਿ ਖਾਲਸਾ ਜੀ ਮਹੰਤ ਨੂੰ ਪਕੜ ਲਵੋ ਤਾਂ ਮਹੰਤ ਜੀਵਨਦਾਸ ਦੇ ਕਿਸੇ ਆਦਮੀ ਨੇ ਮਹੰਤ ਨਰਾਇਨਦਾਸ ਨੂੰ ਪਤਾ ਦਿਤਾ ਤਾਂ ਝਟ ਮਹੰਤ ਮੋਟਰ ਦੌੜਾ ਕੇ ਨਸ ਗਿਆ ਪਿਛੋਂ ਲਧੂ ਨੂੰ ਪੁਲਸਦੇ ਹਵਾਲੇ ਕੀਤਾ ਗਿਆ ਕਿਉਂ ਕਿ ਲਧੂ ਦੇ ਪਾਸ ਬੰਦੂਕ ਦੇ ਤਿਨ ਕਾਰਤੂਸ ਨਿਕਲੇ ਫੇਰ ਪਿਛੋਂ ਮਹੰਤ ਉਥੇ ਤੀਜੇ ਦਿਨ ਆਇਆ ਤੇ ਰਪੋਟ ਦਿਤੀ ਕਿ ਇਹ ਮੇਰਾ ਨੌਕਰ ਹੈ ਤੇ ਮੇਰੀ ਬੰਦੂਕਦੇ ਕਾਰਤੂਸ ਇਸਦੇ ਪਾਸਹਨ ਉਸਵੇਲੇ ਲਧੂ ਉਥੋਂ ਛੋੜਿਆ ਗਿਆ।

ਤੇ ਉਸੇ ਵੇਲੇ ਲਛਮਨ ਸਿੰਘ ਨੂੰ ਮਾਰ ਦਿਤਾ ਤੇ ਢੇਰ ਲਾਲਾ ( ਜਿਥੇ ਕੇ ਜਥੇ ਵਾਲਿਆ ਨੇਂ ਸਾਧਾਂ ਨੂੰ ਮਾਰਕੇ ਜਲਾਨ ਦੇ ਵਾਸਤੇ ਪੈਹਲੇ ਢੇਰ ਲਾ ਰਖਿਆ ਹੋਇਆ ਸੀ ) ਉਥੇ ਹੀ ਮੁਰਦਿਆਂ ਨੂੰ ਤੇਲ ਨਾਲ ਜਲਾਨਾ ਸ਼ੁਰੂ ਕੀਤਾ ਇਤਨੇਚਿਰ ਵਿਚ ਭਾਈ ਦਲੀਪਸਿੰਘ ਹੋਰੀ ਪੌਚ ਗਏ ਤੇ ਦਰਸਨੀ ਡੇਵੜੀ ਉਤੇ ਮਹੰਤ ਜੇਹੜਾ

ਘਰੋਂ ਗੋਲੀਆਂ ਦੀ ਆਵਾਜ ਖਤਮ ਹੋਨ ਕਰਕੇ ਉਥੇ ਪੌਚਿਆ ਸੀ ਉਨਾਨੂੰ ਮਿਲਆ ਤੇ ਆਖਿਆ ਕਿ ਤੁਸੀ ਦਾਨਾ ਹੋ ਵਾਪਸ ਚਲੇ ਜਾਓ ਇਥੇ ਕਾਹਨੂੰ ਆਏ ਹੋ ਉਨਾਂ ਆਖਿਆ ਮੈਂਆਇਆਤਾਂ ਲਛਮਨਸਿੰਘਨੂੰ ਕਬਜਾ ਲੈਨਥੀ ਰੌਕਨਪਰ ਹੁਨ ਓਹਮਾਰਾ ਗਿਆ ਹੈ ਤੇ ਮੇਰਾ ਧਰਮਵੀ ਉਨਾਂਦੇ ਨਾਲ ਹੀ ਮਰ ਜਾਨਦਾ ਹੈ ਮੈਂ ਵਾਪਸ ਨਹੀਂ ਜਾਵਾਂਗਾ ਇਤਨੀ ਗਲ ਕਰਦਿਆਂ ਹੋਇਆਂ ਛੇ ਸਤ ਨਵੀਂਨ ਸਿੰਘਾਂ ਨੇ ਸਤਿ ਸ੍ਰੀ ਅਕਾਲ ਦਾ ਜੈਕਾਰਾ ਗਜਾਂਦੇ ਹੋਏ ਮਹੰਤ ਤੇ ਹਮਲਾ ਕੀਤਾ ਤੇ ਮਹੰਤ ਝਟ ਅਪਨੀ ਜਾਨ ਬਚਾਨ ਦੀ ਖਾਤਰ ਅਪਨੇ ਘਰ ਵਲ ਨਸ ਗਿਆ ਤੇ ਬਾਕੀ ਮਹੰਤਦੇ ਆਦਮੀ ਆਂ ਨੇ ਭਾਈ ਦਲੀਪ ਸਿੰਘ ਜੀ ਨਾਲ ਓਸੇਤਰਾਂ ਦਾ ਸਲੂਕ ਕੀਤਾ ਜਿਸਤਰਾਂ ਪੈਹਲਿਆਂ ਨਾਲ ਹੋਯਾ ਸੀ

ਤੇ ਜਿਸਦਾ ਅਫਿਸੋਸ ਮਹੰਤ ਨੂੰ ਹੋਇਆ ਮੁਮਕਿਨ ਹੈ ਕਿ ਉਸਦੀ ਸਾਰੀ ਜਿੰਦਗੀ ਤਕ ਭੀ ਰਹੇਗਾ ਕਿਉਂ ਜੋ ਦਲੀਪਸਿੰਘ ਹੋਰੀ ਮਹੰਤ ਦੇ ਯਾਰ ਮਿਤਰਸਨ ਇਸਥੀਂਪਿਛੋਂਸਰਕਾਰੀਫੌਜਤੇਪੁਲਸਪੌਂਚਗਈ ਡਿਪਟੀ ਕਮਿਸ਼ਨਰ ਤੇਕਮਸ਼ਨਰ ਕਈ ਸਿਖ ਸਰਦਾਰ ਵੀ ਮੋਟਰਾਂ ਪਰ ਗਏ ਅਰ ਚਾਬੀਆਂ ਸਰਕਾਰ ਨੇ ਅਪਨੇ ਹਥ ਵਿਚ ਲੈ ਲੀਤੀਆਂ ਸਨ ਮਗਰੋਂ ਕਰਤਾਰਸਿੰਘ ਛਬਰ ਦਾ ਜਥਾਵੀ ਪੌਂਚ ਗਿਆ ਅਰ ਸਿਖ ਵੀ ਹਜ਼ਾਰਾਂ ਦੀ ਗਿਨਤੀ ਵਿਚ ਪੁਜੇ ਅਰ ਜੋਸ਼ ਬਹੁਤ ਸੀ ਮਹੰਤ ਨੂੰ ਉਸਦੇ ਘਰੋਂ ਪਕੜਕੇ ਲਾਹੌਰ ਜੇਲ ਵਿਚ ਭੇਜਿਆ ਗਯਾ ਲੋਕਾਂਦਾ ਜੋਸ਼ ਠੰਡਾ ਕਰਨਲਈ ਚਾਬੀਆਂ ਸਰਕਾਰ ਨੇਂ ਕਰਤਾਰ ਸਿੰਘ ਝਬਰ ਨੂੰ ਦੇ ਦਿਤੀਆਂ ਤੇ ਲੋਕਾਂਨੂੰ ਤਸਲੀ ਦੇਕੇ ਕਮਿਸ਼ਨਰ ਸਾਹਿਬ ਨੇਂ ਉਥੋਂ ਆਪ ਨੇ ਘਰਾਂ ਨੂੰ ਵਾਪਸ ਜਾਨਦਾ ਹੁਕਮਦਿਤਾ ਤੇ ਲੋਕੀ ਸਭ ਚਲੇਗਏ ਤੇ ਉਥੇ ਸਿਰਫ ਕਰਤਾਰਸਿੰਘਦਾ ਜਥਾ ਇਨਤਜ਼ਾਮ ਵਾਸਤੇ ਰਿਹਾ ਹੁਨ ਓਹ ਹਾਲ ਦਸਿਆ ਜਾਂਦਾ ਹੈ ਕਿ ਉਸ ਸਾਕੇ ਦੇ ਗਵਾਹ ਝੂਠੇ ਬਨਾਨ ਵਾਸਤੇ ਇਸ ਜਥੇ ਨੇ ਕੀਕੀ ਉਪਦਰਵ ਕੀਤੇ ਤੀਰਥ ਸਿੰਘ ਜੇਹੜਾ ਪਤਾ ਲਗਾਕਿ ਸਾਕਾ ਹੋਨ ਵੇਲੇ ਬਾਹਰ ਦੇਖਦਾ ਸੀ ਉਸਦੇ ਭਾਈਨੂੰ ਜੇਹੜਾ ਅਪਨੀ ਔਰਤਨੂੰ ਲੈਕੇ ਮਾਂਮੇ ਦੇ ਘਰ ਜਾ ਰਿਹਾ ਸੀ ਪਕੜ ਕੇ ਸਾਰੇ ਗੈਹਨੇ ਤੇ ਨਕਦੀ ਖੋਹਕੇ ਗਿਰਫਤਾਰ ਕੀਤਾ ਤੇ ਜਿਸ ਵੇਲੇ ਤੀਰਥ ਸਿੰਘ ਪਤਾ ਲਾਨ ਵਾਸਤੇ ਆਇਆ ਤਾਂ ਉਸਦੀਆਂ ਮੁਸ਼ਕਾਂ ਬਾਂਹ ਕਸਕੇ ਇਕ ਕਮਰੇ ਵਿਚ ਡਕਕੇ ਜਿਸਮਾਨੀ ਤਕਲੀਫਾਂ ਦਿਲਨੂੰ ਚੀਰ ਦੇਨ ਵਾਲੀਆਂ ਦੇਦੇ ਕੇ ਆਖਿਆਕਿ ਤੁਸੀਂ ਸਾਡੇ ਸਿਘਾਂਦੇ ਹਕਵਿਚ ਗਵਾਹੀ

ਦੇਨੀ ਤੇ ਮਹੰਤ ਉਤੇ ਜੁਰਮ ਸਾਬਤ ਕਰਨਾ ਤਕ ਤੀਰਥਸਿੰਘ ਨੇ ਇਹ ਗਲ ਮਨਕੇ ਅਪਨੀ ਜਿੰਦ ਛਡਾਈ ਇਸੇਤਰਾਂ ਹੋਰ ਕਈ ਸਜਨਾਂ ਨੂੰ ਇਹੋ ਜੇਹੀਆਂ ਤਕਲੀਫਾਂ ਦਿਤੀਆਂ ਜੈਸੇ ਕਿ ਮਹੰਤ ਹਰਨਾਮਦਾਸ ਡੇਰਾ ਬਾਬਾ ਅਵਦੂਤ ਦਾਸ ਨੂੰ ਤਿਨ ਦਿਨ ਧੁਪ ਵਿਚ ਬਿਠਾਲਕੇ ਖੂਬ ਜੁਤੀਆਂ ਮਾਰੀਆਂਅਤੇ ਅਤਿਅੰਤਕਸ੍ਰ ਦਿਤਾਤੇ ਇਕਬੀਰਮ ਦਾਸ ਸਾਧੂ ਸੁਰਮੇ ਨੂੰ ਮਾਰ ਹੀ ਦਿਤਾ ਤੇ ਇਹੋਈ ਹਾਲ ਖੜਕਦਾਸ ਸਾਧੂ ਨਾਲ ਕੀਤਾ ਅਰ ਇਸ ਥੀਂ ਵੀ ਵਧ ਪੰਡਤ ਭ੍ਰਿਗਾਨੰਦ ਸਾਧੂਨਾਲ ਸਲੂਕ ਕੀਤਾ ਸੁਨਿਆ ਜਾਂਦਾ ਹੈ ਕਿ ਇਨਾਂ ਨੂੰ ਤਿਨ ਦਿਨ ਸੰਦੂਕ ਵਿਚ ਬੰਦ ਕਰਦੇਂਦੇ ਰਹੇ ਇਲਾਵਾ ਇਨਾਂਦੇ ਹੋਰ ਅਨੇਕ ਸਜਨਾਂਨੂੰ ਤਕਲੀਫਾਂ ਦਿਤੀਆਂਗਈਆਂ ਜਿਨਾਂਦਾ ਵਿਸਥਾਰਅਸੀ ਗ੍ਰੰਥ ਵਧਜਾਨ ਕਰਕੇ ਨਹੀਂਦੇ ਸਕਦੇ ਇਸਥੀਂ ਇਲਾਵਾ ਕਈ ਸਿੰਘਾਂ ਮੁਜਾਰਿਆਂ ਨੂੰ ਅਸੈਹ ਦੁਖ ਦੇ ਦੇ ਮਨਾਇਆ ਕਿ ਮਹੰਤ ਦੇ ਬਰਖਲਾਫ ਬਿਆਨ ਦੇਨੇ ਜਿਨਾਂਨੇ ਪਹਿਲੀ ਅਦਾਲਤ ਵਿਚ ਓਸੀਤਰਾ ਬਿਆਨ ਦਿਤੇ ਤੇ ਸ਼ੀਸ਼ਨ ਵਿਚ ਜਾਕੇ ਜਦ ਕਿਉਨਾਂਦਾ ਡਰ ਅਕਾਲੀਆਂ ਥੀ ਲੈਹ ਗਿਆ ਤਾਂ ਸਾਫ ਕੈਹ ਦਿਤਾ ਕਿ ਪਿਛਲੇ ਬਯਾਨ ਸਾਨੂੰ ਤਕਲੀਫ ਦੇ ਦੇ ਕੇ ਦਵਾਏ ਗਏ ਅਰ ਕਰਤਾਰਸਿੰਘ ਨੇ ਇਸ ਸਾਕੇ ਦੀ ਆੜ ਵਿਚ ਬਥੇਰਾ ਮਾਲ ਲੁਟਿਆ ਤੇ ਬਾਲ ਲੀਲਾ ਕਿਆਰਾ ਸਾਹਿਬ ਆਦਕ ਗੁਰ ਦਵਾਰਿਆਂ ਵਿਚੋਂ ਮਹੰਤਾ ਨੂੰ ਬਾਹਰ ਕਢਕੇ ਲੁਟਮਾਰ ਸ਼ੁਰੂ ਕੀਤੀ ਤੇ ਪਤਾ ਨਹੀਂ ਕਿ ਕਿਨਾਕੁ ਮਾਲ ਇਸਦੇ ਹਥ ਲਗਾ ਤੇ ਇਸ ਲੁਟ ਮਾਰਦੇ ਬਦਲੇ ਵਿਚ ੧੯ ਸਾਲ ਕੈਦ ਦੀ ਸਜਾ ਭੀ ਮਿਲੀ ਸੀ ਜੋ ਪਿਛੋਂ ਮੁਆਫੀ ਮੰਗ ਕੇ ਰਿਹਾਈ ਪਾ ਲਈ ਭਾਈ ਕਰਤਾਰਸਿੰਘਨੇ ਸੰਤਸਿੰਘ ਹਲਵਾਈ ਪਾਸੋਂ ਜਬਰਦਸਤੀ ਇਕ ਜੇਵਰ ਵਾਲੀ ਸੰਦੂਕੜੀ ਖੋਹ ਲਈਸੀ ਜਿਸ ਵਿਚ ਪੰਜ ਹਜਾਰਦਾ ਮਾਲਸੀ ਤੇ ਇਸਮੁਕਦਮੇ ਵਿਚ ਭਾਈ ਕਰਤਾਰਸਿੰਘ ਨੂੰ ੯ ਸਾਲ ਦੀ ਸਜਾ ਮਿਲੀਸੀ।

ਨੋਟ – ਨਨਕਾਣੇ ਵਿਚ ਇਹਵੀ ਅਫਵਾਹ ਹੈ ਕਿ ਜਿਸ ਵੇਲੇ ਕਰਤਾਰਸਿੰਘ ਗ੍ਰਿਫਤਾਰ ਹੋਇਆ ਉਸ ਵੇਲੇ ਇਸ ਪਾਸ ੧੪੦੦੦ ਦੇ ਨੋਟ ਨਿਕਲੇ ॥

ਭਾਈ ਕਰਤਾਰਸਿੰਘ ਦੇ ਜਥੇ ਦੇ ਸਿਖਾਂਨੇ ਜੋ ਜੋ ਬੇਜਾ ਕਾਰਵਾਈਆਂ ਕੀਤੀਆਂ ਓਹ ਬਹੁਤ ਬੇਜਾਤੇ ਅਸੀਂ ਦਸਨਾ ਨਹੀਂ ਚਾਂਹੁਦੇ ॥ ਟ੍ਰੈਕਟ ਵਿਚ ਦੇਖਲਵੋ।

ਪਾਠਕਾਨੂੰ ਹੁਨ ਪਤਾ ਲਗਗਿਆ ਹੋਵੇਗਾ ਕਿ ਨਨਕਾਨੇ ਸਾਹਬਦਾ ਸਾਕਾ ਖੁਦ ਗ਼ਰਜ਼ ਲੋਕ ਕਿਥੈ ਤੋੜੀ ਸਚ ਦਸਦੇ ਫਿਰਦੇ ਹਨ ਇਹ ਹਰ ਜਗਾ ਆਖਦੇਹਨ

ਕਿ ਲਛਮਨਸਿੰਘ ਜਥੇ ਸਮੇਤ ਮਥਾ ਟੇਕਨ ਗਿਆ ਸੀ ਤੇ ਅਗੋਂ ਗੋਲੀਆਂ ਚਲੀਆਂ ਤੇ ਲਛਮਨ ਸਿੰਘ ਤੇ ਉਸਦੇ ਜਥੇ ਨੇ ਹਥ ਨਾ ਉਠਾਇਆ "ਕਿਉਂ" ਕਮੇਟੀਦਾ ਹੁਕਮ ਜੋ ਲਛਮਨ ਸਿੰਘ ਨੇ ਨਾ ਮੰਨਿਆ ਇਸ ਲਈ ਮਥਾ ਟੇਕਨ ਗਿਆ ਸੀ ਤੇ ਬੰਦੂਕ ਤੇ ਪਸਤੌਲ ਤੇ ਕ੍ਰਿਪਾਨਾਂ ਤੇ ਛਵੀਆਂ ਨਾਲ ਨਾਂਗੇ ਸਾਧੂਆਂ ਦੇ ਟੋਟੇ ਕੀਤੇ ਗਏ ਪਰ ਫੇਰ ਵੀ ਹਥ ਨਹੀਂ ਉਠਾਇਆ ਗਿਆ ਵਾਹ ਵਾ ਬਹਾਦਰੋਤੇ ਝੂਠ ਆਖਨ ਵਾਲਿਓ ਖੁਦ ਗਰਜੋ ॥

ਤੇਅਜਇਹਖੁਦਗਰਜਤਾਂ ਗੁਰੂਅਸਥਾਨਾਂਨੂੰ ਬਾਰੂਦਨਾਲ ਉਡਾਕੇਤੇ ਨਨਕਾਨੇ ਸਾਹਿਬਦਾ ਸਾਕਾ ਝੂਠਾ ਬਿਆਨ ਕਰਕੇ ਡਾਕੇ ਮਾਰੂਆਂ ਤੇ ਕੁਕਰਮਾਦਿ ਬੁਰਆਈ ਕਰਕੇ ਢੂਹੜ ਕਾਨਿਓ ਚਲਨ ਵਾਲਿਆਂ ਨੂੰ ਜਿਨਾਂ ਅਪਨੇ ਕੀਤੇ ਦਾ ਫਲ ਪਾਇਆ ਉਨਾਂ ਨੂੰ ਸਚੇ ਤੇ ਸੁਚੇ ਸ੍ਰੀ ਮਾਨ ਭਾਈ ਮਨੀਸਿੰਘ ਜੀ ਵਰਗੇ ਸ਼ਹੀਦਾਂ ਨਾਲ ਰਲਾਕੇ ਗੁਰੂ ਅਰਦਾਸ ਦੀ ਹਤਕ ਕਰਦੇ ਹੋਏ ਵੀ ਕੌਮਦੇ ਆਗੂ ਬਨੀ ਬੈਠੇ ਹਨ! ਹੇ ਵਾਹਗੁਰੂ ਛੇਤੀ ਇਹੋ ਜਿਹਾਂ ਕੌਮ ਘਾਤਕਾਂ ਤੇ ਖੁਦ ਗਰਜਾਂ ਦਾ ਬੇੜਾ ਨਸ਼ਟ ਕਰ ਤੇ ਅਪਨੇ ਭਗਤਾਂ ਤੇ ਸਚੇ ਸੇਵਕਾਂਦੀ ਸਹਾਇਤਾ ਕਰ, ਅੰਤਮ ਸਰਕਾਰ ਅਗੇਵੀ ਬੇਨਤੀ ਹੈਕਿ ਮਹੰਤ ਨਰਾਇਨਦਾਸ ਜੀਨੂੰ ਬੇਕਸੂਰ ਜਾਨਕੇ ਛੇਤੀਹੀ ਛੋੜਿਆ ਜਾਵੇ ਤੇ ਅਪਨਾਂ ਹਕ ਫੇਰ ਉਸਨੂੰ ਵਾਪਸ ਦਿਤਾ ਜਾਵੇ ॥

ਦਾਸ ਆਰ੦ ਐਸ੦ ਲਭੂਸਿੰਘ ਅਕਾਲੀ ਅੰਮ੍ਰਿਤਸਰ।

## ਕੀ ਅਕਾਲੀਆਂਦੇ ਸ਼ਹੀਦ ਮੱਥਾ ਟੇਕਣ ਗਏਸੀ

ਜਦ ਥਾਂ ਥਾਂ ਨਵੀਨ ਟੋਲੇ ਨੇਂ ਕਬਜੇ ਕਰਨੇਂ ਸ਼ੁਰੂ ਕਰ ਦਿੱਤੇ ਤਾਂ ਨਨਕਾਣੇ ਸਾਹਿਬ ਵਲਵੀ ਤਾੜੀਆਂ ਲਗਨ ਲਗਪਈਆਂ ਨਵੀਨ ਟੋਲੇ ਦੇ ਸ਼ਹੀਦ ਅਤੇ ਡਾਕੂ ਟੋਲੇਦੇ ਆਗੂ ਲਛਮਨ ਸਿੰਘ ਅਤੇ ਦਲੀਪ ਸਿੰਘ ਨੇਂ ਏਹ ਜਾਂਨਕੇ ਕਿ ਮਹੰਤ ਨਰੈਣਦਾਸ ਤਾਂ ਲਾਹੌਰ ਕਾਨਫ੍ਰੰਸ ਪਰ ਜਾਊਗਾ ਆਪਾਂ ਚਲਕੇ ਕਬਜਾ ਕਰ ਲਈਏ ਇਸ ਭਾਵਨਾਲ ਗਏ ਹੋਏ ਡਾਕੂਆਂ ਨੂੰ ਨਵੀਨ ਟੋਲੇ ਨੇਂ ਬੇਗੁਨਾਹ ਮਥਾ ਟੇਕਣ ਗਏ ਮਾਰੇ ਗਏ ਮਸ਼ਹੂਰ ਕੀਤਾ 'ਪਰ ਕੂੜ ਠੱਗੀ ਗੁਝੀ ਨਾ ਰਹੇ ਮੁਲੰਮਾ ਪਾਜਲਹਿ ਜਾਇ, ਦੇ ਅਨੁਸਾਰ ਮਾਸਟਰ ਤਾਰਾਸਿੰਘ ਬੀਏ ਨੇ ੧ ਫਿਰਵਰੀ ਸਨ ੧੯੨੩ ਦੇ ਅਕਾਲੀਤੇ ਪ੍ਰਦੇਸੀ ਦੇ 'ਸ਼ਹੀਦੀ ਨੰਬਰ, ਵਿੱਚ' ਸ੍ਰੀ ਨਨਕਾਣੇ ਸਾਹਿਬਦੇ ਸਾਕੇ ਸੰਬੰਧੀ ਹਾਲਜਿਨਾਂਦਾਮੈਨੂੰ ਆਪਪਤਾਹੈ, ਦੀ ਸੁਰਖੀਹੇਠਮਥਾ ਟੇਕਣਗਏ ਸ਼ਹੀਦਾਂਦੀ ਅਉਪੋਲ

ਖੋਲੀਹੈ " ਭਾਂਵੇ ਕਈ ਪੁਸਤਕਾਂ ਬਣੀਆਂ ਹਨ, ਪਰ ਠੀਕ ਠੀਕ ਹਾਲ ਸਵਾਏ ਅੰਗ੍ਰੇਜ਼ੀ ਦੀ ਕਿਤਾਬ ' ਗੁਰ ਦ੍ਵਾਰਾ ਸੁਧਾਰ ਲਹਿਰ ' ਬਿਨਾਂ ਕਿਧਰੇ ਨਹੀਂ ਲਭਦੇ, ਤੇ ਉਸ ਕਿਤਾਬ ਵਿਚਭੀ ਸਾਰੇਹਾਲ ਨਹੀਂ ਦਸੇਗਏ। ਸ਼ਰੋਮਣੀ ਕਮੇਟੀਨੇ ਤਹਕੀਕਾਤ ਕਰਨ ਦਾ ਯਤਨ ਕੀਤਾ ਪਰ ਸਾਡੀ ਸਤਰ ਸਾਲ ਦੋਸਤ ਸਰਕਾਰ ਵਲੋਂ ਇਸਤਰਾਂ ਬਿਪਤਾ ਉਤੇ ਬਿਪਤਾ ਪੈਂਦੀ ਰਹੀ ਕਿ ਉਮੈਦ ਨਹੀਂ ਕਿ ਓਹ ਤਾਕੀਕਾਤ ਕੱਦੇ ਮੁਕੱਮਲ ਹੋਵੇ। ਇਸ ਵਾਸਤੇ ਸਿਖ ਇਤਹਾਸ ਵਿਚ ਠੀਕ ਹਾਲ ਲਿਖਦਾ ਹਾਂ ਜਿਸ ਦਾ ਮੈਨੂੰ ਆਪ ਪਤਾ ਹੈ। ਜੋ ਕੁਝ ਮੈਨੂੰ ਪਤਾ ਹੈ ਓਸ ਵਿਚੋਂ ਮੈਂ ਕੋਈ ਗਲ ਨਹੀਂ ਲੁਕਾਵਾਂਗਾ, ਭਾਵੇ ਓਹ ਮਹੰਤਾਂਦੇ ਬਰਖ਼ਲਾਫ਼ ਲਿਖੀ ਜਾਵੇ ਤੇ ਭਾਵੇਂ ਸਿੰਘਾਂ ਦੇ। ਸਿਰਫ ਇਕਗਲ ਮੈਂ ਨਹੀਂ ਲਿਖਾਂਗਾ ਕਿਉਂਕਿ ਉਸਦਾ ਮੈਨੂੰ ਪਕਾ ਪਤਾ ਨਹੀਂਹੈ ਤੇ ਉਂਜ ਸੁਣੀ ਸੁਣਾਈ ਲਿਖਣ ਨਾਲ ਕਿਸੇ ਬੇਦੋਸ਼ ਉਤੇ ਦੋਸ਼ ਆਜਾਣ ਦਾ ਡਰਹੈ ਓਹ ਗਲ ਇਹਹੈ ਕਿ ਭਾਈ ਕਰਤਾਰ ਸਿੰਘ ਜੀ ਝਬਰ ਨੂੰ ਕਿਸ ਸਲਾਹ ਦਿਤੀਕਿ ਮੁਕਰਰ ਤਰੀਕ ਤੋਂ ਪਹਿਲਾਂ ਨਨਕਾਣੇ ਸਾਹਿਬ ਜਾਕੇ ਕਬਜ਼ਾ ਕਰ ਲਵੇ।

ਇਸ ਗਲਦਾ ਤਾਂ ਸਭਨੂੰ ਪਤਾ ਹੀ ਹੈ ਕਿ ਸ਼ਰੋਮਣੀ ਕਮੇਟੀ ਨੇ ਨਨਕਾਣੇ ਸਾਹਿਬ ੫-ਤੇ ੬-ਮਾਰਚਨੂੰ ਦੀਵਾਨ ਮੁਕਰਰ ਕੀਤਾਸੀ ਜਿਸਵਿਚ ਨਨਕਾਣੇਸਾਹਿਬ ਦੇ ਗੁਰਦਵਾਰਿਆਂ ਦੇ ਸੁਧਾਰ ਦਾ ਸਵਾਲ ਪੇਸ਼ ਹੋਣਾਸੀ। ਇਸ ਤਰੀਕ ਤੋਂ ਪਹਿਲਾਂ ਲਾਹੌਰ ਬਾਬਾ ਕਰਤਾਰਸਿੰਘ ਜੀ ਨੇ ਸਨਾਤਨ ਸਿਖ ਕਾਂਨਫਰੰਸ ਕਰਨਦਾ ਪਰਬੰਧ ਕੀਤਾ ਸੀ। ਇਸਦੀਆਂ ਤਰੀਕਾਂ ੧੯ ਤੇ ੨੦ ਫਰਵਰੀ ਸਨ। ਕਿਸੇ ਨੇ ਭਾਈ ਕਰਤਾਰਸਿੰਘ ਜੀ ਝਬਰ ਨੂੰ ਸਲਾਹ ਦਿਤੀ ਕਿ ੨੦ ਫਰਵਰੀ ਨੂੰ ਹੀ ਨਨਕਾਣੇ ਸਾਹਿਬ ਕਬਜ਼ਾ ਕੀਤਾ ਜਾਵੇ ਤਾਂ ਕਿ ਬਾਬਾ ਕਰਤਾਰ* ਸਿੰਘ ਦੇ ਚਾਟੜਿਆ ਨੂੰ ਕਾਨਫਰੰਸ ਵਿਚ ਹੀ ਇਹ ਖਬਰ ਮਿਲੇ। ਇਹਸਲਾਹ ਕਰਕੇ ਭਾਈ ਕਰਤਾਰਸਿੰਘ ਜੀਨੇ ਭਾਈ ਲਛਮਨਸਿੰਘ ਜੀ ਸ਼ਹੀਦ ਨਾਲ ਭੀ ਏਹੋ ਸਲਾਹ ਪਕਾਈ ਤੇ ਇਸ ਕੰਮ ਲਈ ਅੰਦਰੋਂ ਅੰਦਰ ਤਿਆਰੀ ਸ਼ੁਰੂ ਕਰ ਦਿਤੀ। ਮੈਨੂੰ ਇਹ ਗਲ ਪਹਿਲੀ ਵੇਰਾਂ ਭਾਈ ਬੂਟਾਸਿੰਘ ਜੀ ਚਕ ੨੦੪ ਤੋਂ ਪਤਾ ਲਗਾ ਤੇ ਮੈਂ ਉਨਾਂ ਨੂੰ ਕਿਹਾ ਕਿ ਸ਼ਰੋਮਣੀ ਕਮੇਟੀ ਦੇ ਨੀਯਤ ਕੀਤੇਂ ਦਿਨਤੋਂ ਪਹਿਲਾ ਜਾਣਾਂ ਬੜੀ ਭਾਰੀ ਗਲਤੀ ਹੋਵੇਗੀ ੧੯ ਫਰਵਰੀ ਨੂੰ ਸ਼ਰੋਮਣੀ ਕਮੇਟੀ ਦੀ ਜਨਰਲ ਇਕਤ੍ਰਤਾ ਸੀ, ਉਸਵਿਚ

* ਗੁਰੂ ਅੰਸ ਬਾਬੇ ਕਰਤਾਰ ਸਿੰਘ ਜੀਦਾ ਸਾਫ਼ ਨਾਂਮ ਨਾਂ ਲੇਣਾਂ ਏਹ ਇਕ ਗ੍ਰੈਜੂਏਟ ਸਿਖਦੀ ਬਦਤਾਜੀਬ ਹੈ॥

ਸਰਦਾਰ ਤੇਜਾ ਸਿੰਘ ਜੀ ਸਮੁੰਦਰੀਆ ਰਹੇਸਨ ਤੇ ਰਾਹ ਵਿਚ ਉਨਾਨੂੰ ਰਸਾਲੇ ਵਾਲੇ ਸਟੇਸ਼ਨ ਉਤੇ ਭਾਈ ਲਛਮਨ ਸਿੰਘ ਜੀ ਮਿਲੇ, ਜਿਨਾਂਨੇ ਸਾਰਾ ਜ਼ਿਕਰ ਸਰਦਾਰ ਤੇਜਾਸਿੰਘ ਜੀ ਨਾਲ ਕੀਤਾ ਤੇ ਸਰਦਾਰ ਤੇਜਾਸਿੰਘ ਜੀਨੇ ਉਨਾਨੂੰ ਮਨਾਂ ਕੀਤਾ। ਭਾਈ ਲਛਮਨਸਿੰਘ ਜੀਨੇ ਜਵਾਬ ਦਿਤਾ ਕਿ ਓਹ ਇਹ ਇਰਾਦਾ ਛਡ ਦੇਣਗੇ ਜੇ ਭਾਈ ਕਰਤਾਰਸਿੰਘ ਜੀ ਝਬਰ ਇਸ ਗਲਨੂੰ ਮੰਨ ਲੈਣ। ਅਗਲਾ ਸਟੇਸ਼ਨ ਲੈਲ ਪੁਰ ਸੀ। ਸਰਦਾਰ ਤੇਜਾਸਿੰਘ ਜੀ ਓਥੇ ਉਤਰ ਬੈਠੈ ਤੇ ਮੇਰੇ ਪਾਸ ਖਾਲਸਾ ਸਕੂਲ ਵਿਚ ਪੁਜੇ (ਮੈਂ ਉਸ ਵੇਲੇ ਉਸੀ ਉਸਕੂਲ ਵਿਚ ਹੈਡ ਮਾਸਟਰ ਸਾਂ)। ਉਥੇ ਕੁਝ ਹੋਰ ਸਜਣ ਭੀ ਸਨ ਜਿਨ੍ਹਾਂਨੇ ਵਿਚਾਰ ਕਰਕੇ ਫੈਸਲਾ ਕੀਤਾ ਕਿ ਜਿਸ ਤਰਹ ਹੋ ਸਕੇ ਸ਼ਰੋਮਣੀ ਕਮੇਟੀ ਦੇ ਫੈਸਲੇ ਵਿਰੁਧ ਕੋਈ ਕਾਰ ਨਹੀਂ ਹੋਣੀ ਚਾਹੀਦੀ। ਅਵਲ ਗਲਤਾਂ ਇਹਹੈ ਕਿ ਇਨਾਂ ਨੂੰ ਰੋਕਿਆ ਜਾਵੇ ਪਰ ਚੂੰਕਿ ਇਨਾਂਦਾ ਰੁਕਣਾ ਔਖਾ ਹੈ, ਇਸਵਾਸਤੇ ਦੂਜੇ ਪਾਸਿਓਂ ਸਰੋਮਣੀ ਕਮੇਟੀ ਤੋਂ ਆਗਿਆ ਲੈਣਦਾ ਭੀ ਜਤਨ ਕੀਤਾ ਜਾਵੇ। ਤਾਂ ਕਿ ਜੇ ਕਬਜ਼ਾ ਹੋਵੇਭੀ ਤਾਂ ਉਸ ਵਿਚ ਘਟੋ ਘਟ ਸ਼ਰੋਮਣੀ ਕਮੇਟੀ ਦੀ ਸੰਮਤੀ ਤਾਂ ਹੋਵੇ। ਏਹ ਗਲ ੧੮ ਫਰਵਰੀ ਦੀ ਹੈ। ਉਸ ਰਾਤ ਨੂੰ ਸਰਦਾਰ ਤੇਜਾਸਿੰਘ ਜੀ ਤੇ ਮੈਂ ਅੰਮ੍ਰਿਤਸਰਜੀ ਵਲ ਕਮੇਟੀ ਦੀ ਇਕੱਤ੍ਰਤਾ ਵਿਚ ਹਿਸਾ ਲੈਣ ਲਈ ਟੁਰ ਪਏ। ਇਕ ਗਲ ਅਸਾਂ ਇਹ ਕੀਤੀਸੀ ਕਿ ਭਾਈ ਕਰਤਾਰਸਿੰਘ ਝਬਰ ਨੂੰ ਤਾਰ ਦੇ ਦਿਤੀ ਸੀ ਕਿ ਰਾਤਨੂੰ ਚੂਹੜ ਕਾਣੇ ਸਟੇਸ਼ਨ ਉਤੇ ਸਾਨੂੰ ਮਿਲੇ। ਭਾਈ ਕਰਤਾਰਸਿੰਘ ਜੀ ਆਪਤਾਂ ਨਾਂ ਆਏ ਪਰ ਇਕ ਹੋਰ ਸਾਥੀ ਸਿੰਘ ਨੂੰ ਘਲ ਦਿਤਾ, ਜਿਸਨੂੰ ਅਸਾਂ ਤਾਕੀਦ ਕੀਤੀ ਕਿ ਓਹ ਭਾਈ ਕਰਤਾਰ ਸਿੰਘ ਜੀ ਨੂੰ ਸਾਡੇ ਵਲੋਂ ਇਹ ਕਹੇਕਿ ਨਨਕਾਣੇ ਸਾਹਿਬ ਜਾਣਦਾ ਇਰਾਦਾ ਹਟਾ ਦੇਵੇ। ਉਸ ਸਿੰਘ ਨੇ ਕਿਹਾ ਕਿ ਮੈਂ ਕਹਿਦੇਵਾਂਗਾ ਪਰ ਹੁਣ ਇਹ ਹੋਣੀ ਬਹੁਤ ਔਖੀ ਹੈ। ਅਗੇ ਜਦ ਅਸੀਂ ਲਾਹੋਰ ਸਟੇਸ਼ਨ ਤੇ ਪੁਜੇ ਤਾਂ ਉਸ ਗਡੀ ਵਿਚ ਚੜ੍ਹਨ ਲਈ ਉਥੋਂ ਸਰਦਾਰ ਦਲੀਪ ਸਿੰਘ ਜੀ ਸ਼ਹੀਦ ਆ ਗਏ। ਓਹ ਭੀ ਸਰੋਮਣੀ ਕਮੇਟੀ ਦੀ ਇਕਤ੍ਰਤਾ ਲਈ ਹੀ ਸ੍ਰੀ ਅੰਮਰਤਸਰ ਵਲ ਜਾ ਰਹੇ ਸਨ। ਭਾਈ ਦਲੀਪਸਿੰਘ ਜੀ ਜ਼ਿਲਾ ਸ਼ੇਖੂਪੁਰੇ ਦੇ ਅਕਾਲੀ ਜਥੇ ਦੇ ਜਥੇਦਾਰ ਸਨ। ਇਸ ਵਾਸਤੇ ਅਸਾਂ ਉਨਾਂ ਨੂੰ ਕਿਹਾ ਕਿ ਭਾਈ ਕਰਤਾਰਸਿੰਘ ਨੂੰ ਰੋਕੋ। ਭਾਈ ਦਲੀਪ ਸਿੰਘ ਜੀਨੇ ਕਿਹਾ ਕਿ ਮੈਨੂੰ ਹੁਣ ਤਕ ਇਸ ਗਲਦਾ ਕੋਈ ਪਤਾ ਨਹੀਂ ਹੈ ਤੇ ਮੈਂ

ਜਰੂਰ ਰੋਕ ਲਵਾਂਗਾ। ਸਲਾਹ ਇਹ ਹੋਈ ਕਿ ਭਾਈ ਦਲੀਪ ਸਿੰਘ ਜੀ ਅੰਮਰਤਸ੍ਰ ਜੀ ਨਾ ਜਾਣਤੇ ਪਹਿਲੀ ਗਡੀ ਚੂਹੜਕਾਣੇ ਪੁਜ ਕੇ ਭਾਈ ਕਰਤਾਰ ਸਿੰਘ ਜੀ ਤੇ ਭਾਈ ਲਛਮਣ ਸਿੰਘ ਜੀਨੂੰ ਰੋਕਣ ਦਾ ਪਰਬੰਧ ਕਰਨ ਸਲਾਹਾਂ ਕਰ ਦਿਆਂ ਕਰ ਦਿਆਂ ਗਡੀ ਤੁਰ ਪਈ ਤੇ ਅਸਾਂ ਚਲਦੀ ਗਡੀ ਵਿਚੋਂ ਭਾਈ ਦਲੀਪ ਸਿੰਘ ਜੀਨੂੰ ਉਨਾਂ ਦੇ ਕਪੜੇ ਫੜਾਏ। ਭਾਈ ਦਲੀਪਸਿੰਘ ਜੀ ਉਥੋਂ ਅਕਾਲੀ ਦੇ ਦਫਤਰ ਪੁਜੇ ਤੇ ਉਥੇ ਅਗੇ ਸਰਦਾਰ ਜਸਵੰਤਸਿੰਘ ਜੀ ਝੁਬਾਲ ਭੀ ਮੌਜੂਦ ਸਨ, ਉਥੋਂ ਓਹ ਸਰਦਾਰ ਜਸਵੰਤਸਿੰਘ ਜੀ ਨੂੰ ਨਾਲ ਲੈਕੇ ਚੂਹੜਕਾਣੇ ਪੁਜੇ ਭਾਈ ਕਰਤਾਰਸਿੰਘਜੀ ਪਹਿਲਾਂ ਮੰਨਣ ਨਾ, ਤੇ ਆਖਰ ਬਹੁਤ ਜੋਰਦੇਣ ਉਤੇ ਓਹ ਸ਼ਾਮ ਨੂੰ ਮੰਨੇ ਤੇ ਉਸ ਵੇਲੇ ਸਭ ਪਾਸੇ ਆਦਮੀ ਦੁੜ੍ਹਾ ਦਿਤੇ ਗਏ ਕਿ ਸਿੰਘਾਂ ਨੂੰ ਰੋਕ ਲਿਆ ਜਾਵੇ।

ਉਧਰੋਂ ਸਰਦਾਰ ਤੇਜਾਸਿੰਘਜੀ ਤੇ ਮੈਂ ਅਮਰਤਸਰ ਕਮੇਟੀਵਿਚ ਪੁਜੇਤੇ ਸਾਰੀ ਗਲਦਸੀ। ਨਾਲਹੀ ਬੇਨਤੀ ਕੀਤੀ ਕਿ ਭਾਵੇ ਅਸਾਂ ਉਨ੍ਹਾਂ ਨੂੰ ਰੋਕਣਦਾ ਪਰਬੰਧਭੀ ਕੀਤਾ ਹੈ ਪਰ ਸ਼ਾਇਦ ਓਹਨ੍ਹਾਂ ਰੁਕਣ, ਇਸ ਕਰਕੇ ਕਮੇਟੀ ਭਾਈ ਕਰਤਾਰਸਿੰਘ ਜੀਤੇ ਭਾਈ ਲਛਮਨਸਿੰਘ ਜੀਨੂੰ ਆਗਿਆ ਦੇ ਦੇਵੇ। ਕਮੇਟੀ ਨੇ ਇਹ ਗਲ ਨਾਂ ਮੰਨੀ ਤੇ ਅਸੀਂ ਰਾਤ ਦੀ ਗਡੀ ਨਾ ਚੜ੍ਹ ਸਕੇ, ਇਸ ਵਾਸਤੇ ੨੦ ਫਰਵਰੀਨੂੰ ਸਵੇਰੇ ਸ੍ਰੀ ਅੰਮਰਤਸਰ ਜੀ ਤੋਂ ਚਲ ਪਏ॥

ਉਧਰ ਭਾਈ ਕਰਤਾਰਸਿੰਘ ਜੀਦੇ ਮੰਨਜਾਣ ਉਤੇ ਸਭ ਪਾਸੇ ਆਦਮੀ ਘਲੇ ਗਏ। ਪਰ ਭਾਈ ਲਛਮਨਸਿੰਘ ਜੀਨੇ ਆਪਣਾ ਇਕ ਆਦਮੀ ਚੂਹੜਕਾਣੇ ਪਤਾ ਲੈਣ ਲਈ ਘਲਿਆ ਸੀ ਤੇ ਉਸਨੇ ਭਾਈ ਕਰਤਾਰਸਿੰਘ ਜੀਦੇ ਰੁਕਜਾਣਾਂ ਮੰਨਣ ਤੋਂ ਪਹਿਲਾਂ ਭਾਈ ਲਛਮਨ ਸਿੰਘ ਜੀਨੂੰ ਖਬਰ ਘੱਲ ਦਿਤੀਸੀ ਕਿ ਭਾਈ ਕਰਤਾਰ ਸਿੰਘ ਜੀ ਨਹੀਂ ਰੁਕਦੇ। ਇਸ ਵਾਸਤੇ ਭਾਈ ਲਛਮਣਸਿੰਘ ਜੀ ਤੁਰ ਪਏ ਸਨ ਤੇ ਉਨਾਂ ਨੂੰ ਰੁਕਜਾਣ ਵਾਲੇ ਫੈਸਲੇ ਦਾ ਪਤਾ ਨਾ ਲਗਾਂ। ਇਸ ਕਰਕੇ ਭਾਈ ਦਲੀਪ ਸਿੰਘ ਜੀ ਆਪ ਚੰਦਰ ਕੋਟ ਦੀ ਝਾਲ ਉਤੇ ਪੁਜੇ ਜਿਥੇ ਭਾਈ ਕਰਤਾਰ ਸਿੰਘ ਜੀਨੇ ਉਨਾਂ ਨੂੰ ਦਸਿਆ ਸੀ ਕਿ ਭਾਈ ਦਲੀਪਸਿੰਘ ਹੋਣਗੇ। ਇਥੇ ਇਕ ਹੋਰ ਭੁਲੇਖਾ ਲਗਾਸੀ। ਭਾਈ ਕਰਤਾਰਸਿੰਘ ਜੀਨੇ ਭਾਈ ਲਛਮਨਸਿੰਘ ਜੀਨੂੰਤਾਂ ਇਹ ਲਿਖਿਆ ਸੀ ਕਿ ਅਸੀਂ ਮੋਹਲਣ ਵਾਲੇ ਬੰਗਲੇ ਇਕਠੇ ਹੋਵਾਂਗੇ ਤੇ ਆਪ ਉਨਾਂ ਨੂੰ ਚੰਦਰਕੋਟ ਦੀ ਝਾਲ ਇਕੱਠਾ ਹੋਣਦੀ ਥਾਂ ਯਾਦ ਰਹੀ। ਜਿਸ ਕਰਕੇ ਭਾਈ ਦਲੀਪ ਸਿੰਘ ਜੀ,

ਭਾਈ ਲਛਮਨਸਿੰਘ ਜੀਨੂੰ ਚੰਦਰਕੋਟ ਦੀ ਝਾਲ ਉਤੇ ਨਾਂ ਵੇਖਕੇ ਨਨਕਾਣੇ ਸਾਹਿਬ ਚਲੇ ਗਏ। ਅਗੇ ਉਥੇ ਭਾਈ ਬੂਟਾਸਿੰਘ ਜੀਤੇ ਭਾਈ ਪਾਲਸਿੰਘ ਜੀ ਲਾਇਲਪੁਰ ਵਾਲੇ ਮੌਜੂਦ ਸਨ ਜੋ ਇਸ ਕੰਮ ਸੰਬੰਧੀ ਕਿਸੇ ਮਤਲਬ ਲਈ ਉਥੇ ਗਏ ਹੋਏ ਸਨ। ਭਾਈ ਦਲੀਪਸਿੰਘ ਜੀਨੇ ਉਨਾਂਨੂੰ ਵੀ ਸਾਰੀ ਗਲਦਸੀ ਤੇ ਨਨਕਾਣੇ ਸਾਹਿਬ ਦੇ ਬਾਹਿਰ ੨ ਉਨਾਂ ਆਵਣ ਵਾਲੇ ਜਥੇ ਦੀ ਭਾਲ ਰਖੀ। ਆਖਰ ਭਾਈ ਲਛਮਨ ਸਿੰਘ ਜੀਦਾ ਜਥਾ ਜਦ ਰੇਲਦੀ ਪਟੜੀ ਲੰਘਣ ਲਗਾ ਤਾਂ ਭਾਈ ਪਾਲਸਿੰਘ ਜੀ ਨੂੰ ਮਿਲ ਪਿਆ। ਭਾਈ ਪਾਲਸਿੰਘ ਜੀਨੇ ਭਾਈ ਲਛਮਨਸਿੰਘ ਜੀਨੂੰ ਫੈਸਲਾ ਬਦਲ ਜਾਣਦੀ ਗਲ ਸੁਣਾਈ ਤੇ ਭਾਈ ਲਛਮਣ ਸਿੰਘ ਜੀ ਰੁਕਜਾਣ ਨੂੰ ਤਿਆਰ ਹੋਗਏ ਪਰ ਉਸੇ ਜਥੇ ਵਿਚ ਭਾਈ ਟਹਿਲਸਿੰਘ ਜੀ ਸਨ। ਉਨਾਂ ਨੇ ਕਿਹਾਕਿ ਅਸੀਂ ਤਾਂ ਹੁਣ ਅਰਦਾਸਾ ਸੋਧ ਚੁਕੇ ਹਾਂ ਤੇ ਅਸਾਂ ਗੁਰਦਵਾਰੇ ਤਾਂ ਜਰੂਰ ਜਾਣਾ ਹੈ ਭਾਵੇ ਕੁਝ ਹੀ ਹੋਵੇ ਅਸੀਂ ਹਥ ਨਹੀਂ ਚੁਕਾਂਗੇ ਪਰ ਅਸਾਂ ਗੁਰਦਵਾਰੇ ਜਾਣੋਂ ਨਹੀਂ ਰੁਕਣਾਂ। ਭਾਈ ਪਾਲਸਿੰਘ ਜੀਤੇ ਬੂਟਾਸਿੰਘ ਜੀਨੂੰ ਖਬਰ ਕਰਨ ਗਏ ਤੇ ਜਥਾ ਗੁਰ ਦਵਾਰੇ ਜਾ ਵੜਿਆ॥

ਉਕਤ ਲੇਖਾਂ ਤੋਂ ਪੂਰਾਪੂਰਾ ਪਤਾ ਲਗਦਾਹੈ ਕਿ ਧਰਮਬੀਰ ਮਹੰਤ ਨਾਰਾਇਣ ਦਾਸ ਜੀਨੇਂ ਜੋ ਕੁਝ ਕੀਤਾ ਹੈ ਓਹ ਉਦਾਸੀਨ ਭੇਖ ਤਥਾ ਹਿੰਦੂ ਧਰਮਦੀ ਰਖਯਾਦੀ ਖਾਤ੍ਰ ਕੀਤਾ ਹੈ। ਹਿੰਦੂ ਜਾਤੀ ਪਰ ਓਹਨਾਂਨੇਂ ਬੜਾ ਭਾਰੀ ਉਪਕਾਰ ਕੀਤਾ ਹੈ। ਜਮਾਨਾਂ ਆਊਗਾ ਜਦਕਿ ਮਹੰਤ ਸਾਹਿਬ ਜੀਦੀ ਹਿੰਦੂ ਜਾਤੀ ਪੂਰੀ ਕਦਰ ਕਰੂਗੀ। ਸਚ ਪੁਛੋਂ ਤਾਂ ਮੁਰਦਾਰੂਪ ਹਿੰਦੂ ਜਾਤੀ ਵਿਚ ਮਹੰਤ ਸਾਹਿਬ ਜੀਨੇਂ ਅਪਨੀ ਮਹਾਨ ਕੁਰਬਾਨੀ ਦੁਵਾਰਾ ਜਿੰਦਗੀ ਡਾਲ ਦਿਤੀ ਹੈ ਔਰ ਖਾਸ ਕਰ ਉਦਾਸੀਨਾਂ ਨੂੰ ਜੋ ਗਲਤੀਦੇ ਵਸ ਹੋਏ ਰਾਹੋਂ ਕੁਰਾਹਪੈ ਰਹੇਸਨ ਸਿਧੇ ਰਸਿਤੇ ਪਾਦਿਤਾ ਹੈ ਐਸੇ ਧਰਮ ਬੀਰ ਮਹੰਤ ਸਾਹਿਬ ਦੇ ਸੰਪੂਰਣ ਹਿੰਦੂ ਕੌਮ ਅਤੇ ਖਾਸਕਰ ਉਦਾਸੀਨ ਜਾਤੀ ਬਲਹਾਰ ਹੈਂ॥

। ਇਤੀ ਖਸ੍ਰੋ ਅਧਜਾਇ ਸੰਪੂਰਣੰ ।



੧ ਓ ਸ੍ਰੀ ਸਤਿਨਾਮਹਰੇ ।

# ਗੁਰੂ ਉਦਾਸੀਨ ਮੱਤ ਪ੍ਰਕਾਸ਼

## ( ਸੱਤਵਾ ਅਧਯਾਇ )




ਠਕਗਣ, ਪਿਛਲੇ ਅਧਯਾਵਾਂ ਵਿੱਚ ਓਹਨਾਂ ਆਵਸ਼ਕੀਅ ਵਿਸ਼ਯਾਂ ਉਤੇ ਚੰਗੀ ਤਰਾਂ ਰੋਸ਼ਨੀ ਡਾਲੀ ਗਈ ਹੈ ਜੋ ਕਿ ਉਦਾ ਸੀਨਾਂਦੇ ਲਈ ਜਰੂਰੀ ਜਾਂਨਣੇਂ ਯੋਗਹੈ । ਹੁਣ ਸੱਤਵਾਂ ਅਧਜਾਇ ਪ੍ਰਾਰੰਭ ਕੀਤਾ ਜਾਂਦਾਹੈ ਜਿਸਦੇ ਪੜ ਲੈਣਨਾਲ ਗੁਰੂਉਦਾਸੀਨ ਮਤ ਦਾ ਚੰਗੀ ਤਰਾਂ ਗਿਆਂਨ ਹੋ ਜਾਊਗਾ । ਇਸ ਅਧਯਾਇ ਦੀ ਸਮਾ ਪਤੀਦੇ ਸਾਥਹੀਂ 'ਗੁਰੂ ਉਦਾਸੀਨ ਮੱਤ ਦਰਪਨ' ਦੇ ਪਹਿਲੇ ਭਾਗਦੀ ਸਮਾਪਤੀ ਹੋਜਾਊਗੀ । ਪਰੰਤੂ ਅਸੀਂ ਇਸ ਗੱਲਦੇ ਕਹੇ ਬਗੈਰ ਭੀ ਨਹੀਂ ਰਹਿ ਸਕਦੇ ਕਿ ਇਸ ਸੱਤਵੇਂ ਅਧਯਾਇ ਨੂੰ ਪੜ ਕਰ ਔਰ ਉਸ ਉਤੇ ਅਮਲ ਕਰਦਾ ਹੋਇਆ ਪ੍ਰਤੇਕ ਉਦਾਸੀ ਕੱਚਾ ਪਿਲਾ ( ਢਿਲੜ ) ਉਦਾਸੀ ਨਹੀ ਰਹਿਸਕਦਾ ਬਲਕਿ ਸੋਲਾਂ ਆਨੇਂ ਔਰ ਦ੍ਰਿਢ ਉਦਾਸੀ ਹੋ ਜਾਵੇਗਾ ਇਸ ਅਧਜਾਇ ਵਿੱਚ ਓਹ ਸੰਪੂਰਣ ਵਿਸ਼ੇ ਆਜਾਂਣਗੇ ਜੋਕਿ ਉਦਾਸੀਨਾਂ ਦੇ ਲਈ ਜਾਂਨਣੇਂ ਯੋਗ ਹੈਂ ਔਰ ਪ੍ਰਤੇਕ ਉਦਾਸੀਦਾ ਜਿਨਾਂਦੇ ਅਨੁਸਾਰ ਚੱਲਣਾਂ ਜਰੂਰੀ ਹੈ ।

ਪ੍ਰਸ਼ਨ – ਕਿਉਂਜੀ, ਉਦਾਸੀਨ ਮੱਤ ਕਦੋਂ ਤੋਂ ਚਲਿਆ ਔਰ ਇਸ ਮੱਤ ਦੀ ਬੁਨੀਆਦ ਕਿਸਨੇਂ ਡਾਲੀ ।

ਉੱਤਰ – ਉਦਾਸੀਨ ਮੱਤ ਆਦੀ ਔਰ ਬ੍ਰਹਮਾਂ ਜੀਦੇ ਪੁਤ੍ਰਾਂ ਸਨਕਾਦਕਾਂ ਦਾ ਚਲਾਇਆ ਹੋਇਆ ਮੱਤ ਹੈ । ਇਸ ਬਾਤ ਨੂੰ ਪਹਿਲੇ ਅਧਜਾਇ ਦੇ ਪ੍ਰਾਰੰਭ ਵਿੱਚ ਚੰਗੀਤਰਾਂ ਲਿਖਿਆ ਗਿਆ ਹੈ ।

ਪ੍ਰਸ਼ਨ – ਭਲਾਜੀ ਫੇਰ ਉਦਾਸੀਆਂ ਦਾ ਧਰਮ ਕੇਹੜਾ ਹੈ ਅਰਥਾਤ ਉਦਾਸੀ

ਕਿਸ ਧਰਮ ਦੇ ਪੈਰੋਂ ਕਾਰਹਨ ।

ਉੱਤਰ – ਉਦਾਸੀਨਾਂ ਦਾ ਕੋਈ ਨਵਾਂ ਧਰਮ ਨਹੀ ਔਹਨਾਂਹੀ ਉਦਾਸੀਕਿਸੀ ਨਵੀਂਨ ਧਰਮਦੇ ਪੈਰੋਂਕਾਰ ਹਨ । ਉਦਾਸੀਨਾਂ ਦਾ ਓਹੀ ਧਰਮਹੈ ਜੋ ਕਿ ਬ੍ਰਹਮਾ ਜੀਤੋਂ ਲੈਕੇ ਬਿਆਸ ਪਤਾਂਜਲੀ ਆਦਕ ਰਿਸ਼ੀਆਂਦਾ ਹੈ ਜਿਸਦਾ ਨਾਮ ਪ੍ਰਾਚੀਨ ਸਨਾਤਨ ਹਿੰਦੂ ਧਰਮ ਹੈ ॥

ਪ੍ਰਸ਼ਨ – ਕਿਉਂਜੀ ਸਨਾਤਨ ਧਰਮ ਤਾਂ ਠੀਕ ਹੋਇਆ ਪਰ ਹਿੰਦੂ ਸ਼ਬਦਤਾਂ ਮੁਸਲਮਾਨਾਂ ਦੇ ਵਕਤ ਪ੍ਰਚਲਤ ਹੋਇਆ ਹੈ ਮੁਸਲਮਾਨਾਂ ਨੇਂ ਏਹ 'ਹਿੰਦੂ' ਨਾਮ ਘ੍ਰਿਣਾ ਸੇ ਦਿੱਤਾ ਹੈ ਕਿਉਂਕਿ ਹਿੰਦੂ ਦੇ ਅਰਥ ਚੋਰ ਦੇ ਹੈਂ ॥

ਉੱਤਰ – ਜਾਤੀ ( ਕੌਮ ) ਦੇ ਲਿਹਾਜ ਸੇ ਬਨਦੀ ਹੈ ਇੱਕ ਬਲਹਾਜ ਦੇਸ਼ ਔਰ ਦੂਜੇ ਬਲਿਹਾਜ ਧਰਮ, ਪਰਮਾਰਥ ਵਿੱਚ ਧਰਮ ਭਾਵਸੇ ਸਾਨੂੰ ਅਪਨੇਂ ਆਪਨੂੰ 'ਸਨਾਤਨ ਧਰਮੀ' ਨਾਮਸੇ ਪੁਕਾਰਨਾਂ ਚਾਹੀਏ ਮਗਰ ਜਾਤੀ ਦੇ ਲਿਹਾਜਸੇ ਅਸੀਂ ਹਿੰਦੂਹਾਂ ਔਰਹਿੰਦੂਸ਼ਬਦਦੇ ਅਰਥ ਚੌਰਦੇਹੈਂ ਇਹ ਬਿਲਕੁਲਹੀਝੂਠਹੈ ਔਰਨਾਹੀਂਹਿੰਦੂ ਸ਼ਬਦਮੁਸਲਮਾਂਨਾਂਦੇਵਕਤਪ੍ਰਚਲਤ ਹੋਇਆ ਕਿਉਂਕਿ ਹਿੰਦੂਨਾਮ ਸਾਡੇ ਲਈ ਹਜਰਤ ਈਸਾ ਔਰ ਹਜਰਤ ਮੁਹੰਮਦ ਦੀ ਪੈਦਾਇਸ਼ ਤੋਂ ਪਹਿਲਾਂ ਬੋਲਿਆ ਜਾਂਦਾਸੀ । ਜਦੋਂ ਕਿ ਇਸਲਾਂਮ ਔਰ ਈਸਾਈ ਮਜ਼ਬਾਂ ਨੇਂ ਅਜੇ ਜਨਮ ਭੀ ਨਹੀਂ ਲੀਤਾਸੀ ਉਸਵੇਲੇ ਸਾਂਨੂੰ ਹਿੰਦੂ ਕਹਿਕੇ ਪੁਕਾਰਿਆ ਜਾਂਦਾਸੀਂ ॥

( ੧ ) ਅਕਬਰ ਬਾਦਸ਼ਾਹਦਾ ਪੋਤਾ ਸ਼ਾਹਜਹਾਂ ਇੱਕ ਵਿਦ੍ਵਾਂਨ ਬ੍ਰਾਹਮਣ ਬ੍ਰਿਜ ਭੂਸ਼ਣ ਕਿਸ਼ੋਰੀ ਲਾਲਦੇ ਪਾਸਖੁਦ ਗਿਆ ਔਰ ਬਡੇ ਅਦਬ ਸੇ ਪੁਛਿਆ ਕਿ ਹਿੰਦੂ ਸ਼ਬਦ ਦੀ ਅਸਲੀਯਤ ਕੀਹੈ । ਓਹਨਾਂ ਨੇਂ ਉਤਰ ਦਿੱਤਾ ਕਿ ਹਿੰਦੂ ਲਫ਼ਜ ਹਿੰਸਾ ਸੇ ਨਿਕਲਿਆ ਹੈ ਔਰ 'ਦੂ' ਦੇ ਮੈਨੇਂ ਦੂਰ ਕਰਨ ਵਾਲੇਦੇ ਹੈਂ ਇਸ ਵਾਸਤੇਹਿੰਸਾ ਨੂੰ ਦੂਰਕਰਨਵਾਲੇਨੂੰ ਹਿੰਦੂ *ਕਹਿੰਦੇਹਨ। ਔਰਇਸ ਸ਼ਬਦਦੀ ਏਹ ਅਸਲੀਯਤ ਹੈ ਏਹ ਵਾਕਾ ਤਾਰੀਖ ਰਈਸਾਂਨ ਪੰਜਾਬਸਫਾ ੨੬੮ ਔਰ ੨੬੯ ਵਿੱਚ ਲਿਖਿਆ ਹੋਇਆਹੈ। ਸ਼ਾਹਜਹਾਂਨੇਂ ਆਖਿਆ ਕਿ ਮੈਂ ਹਿੰਦੂ ਸ਼ਬਦ ਦੇ ਮੈਨੇਂ ਸੁਨਕੇ ਬੜਾ ਪ੍ਰਸੰਨ ਹੋਇਆ ਹਾਂ । ਕੀ ਏਹ ਸੰਭਵ ਹੈ ਕਿ ਓਹ ਹਿੰਦੂ ਜੋ ਮੰਦਰ ਦੇ ੨ ਟੁਕੜੇ ਦੀ ਰਖਯਾ ਦੇ

---

* ਹਿੰਦੂਆਂ ਲਈ ਮਾਂਸ ਖਾਨਾਂ ਮਹਾਂਪਾਪ ਔਰ ਹਿੰਦੂ ਧਰਮ ਦੇ ਸਰਾਸਰ ਉਲਟ ਹੈ ਜੋ ਹਿੰਦੂ ਹੋਕੇ ਮਾਂਸ ਖਾਂਦਾ ਹੈ ਓਹ ਨਾਂਮ ਮਾਤ੍ਰਦਾ ਹਿੰਦੂ ਔਰ ਹਿੰਦੂ ਨਾਂਮ ਨੂੰ ਕਲੰਕਤ ਕਰਨਵਾਲਾ ਹੈ ॥

ਲਈ ਅਪਨੀ ਜਾਂਨੇ ਤਕ ਨਿਛਾਵਰ ਕਰ ਵਿੰਦੇਸੀ ਮੁਸਲਮਾਨਾਂ ਦੇ ਅਤਯਾ ਚਾਰ ਸੇ ਹਿੰਦੂ ਸ਼ਬਦ ਦਾ ਚੋਰ ਅਰਥ ਸਮਝ ਕਰ ਗ੍ਰਹਣ ਕਰ ਲੈਂਦੇਂ ॥

( ੨ ) ਅਕਬਰ ਦੇ ਸਮੇਂ ਵਿੱਚ ਜੋ ਹਿੰਦੂਆਂ ਦੇ ਮੇਲ ਮਿਲਾਪ ਕਰਨੇਂ ਵਿੱਚ ਬੜਾ ਉਦਯੋਗ ਕੀਤਾ ਜਾਂਦਾਸੀ ਔਰ ਜਿਸਦੇ ਰਾਜ ਵਿੱਚ ਹਿੰਦੂ ਮੁਸਲਮਾਨਾਂਨੂੰ ਇਕ ਦ੍ਰਿਸ਼ਟੀ ਸੇ ਦੇਖਿਆ ਜਾਂਦਾਸੀ ਜਦੋਂ ਕਿ ਤਮਾਂਮ ਰਾਜੇ ਅਕਬਰ ਦੇ ਸਾਥ ਵਿਵਾਹਆਦੀ ਸੰਬੰਧ ਕਰਨੇਂ ਲੱਗ ਗਏ ਕੇਵਲ ਮਹਾਂਰਾਣਾਂ ਉਦਯ ਪੁਰ ਬਚੇ ਸਨ ਤਾਂ ਅਕਬਰ ਨੇਂ ਮਹਾਂਰਾਣਾਂ ਉਦਯਪੁਰ ਨੂੰ ਹਿੰਦੂ ਨਾਂਮ ਸੇ ਯਾਦ ਕੀਤਾ ਹੈ । ਕੀ ਏਹ ਹੋ ਸਕਦਾਂ ਹੈ ਕਿ ਅਕਬਰ ਜੈਸਾ ਮੁਦੱਬਰ ਬਾਦਸ਼ਾਹ ਜੋ ਮਹਾਂਰਾਣਾਂ ਉਦਯਪੁਰ ਨਾਲ ਸੰਬੰਧ ਕਰਨਾਂ ਚਾਹੁੰਦਾ ਸੀ ਅਪਨੇਂ ਸੁਲਹ ਦੇ ਪੈਗਾਂਮ ਵਿੱਚ ਮਹਾਂਰਾਣਾਂ ਉਦਯਪੁਰਨੂੰ ਹਿੰਦੂ ਬਾਦਸ਼ਾਹ ਦੇ ਨਾਮਸੇ ਯਾਦ ਕਰਦਾ । ਜੇ ਉਸਨੂੰ ਏਹ ਨਿਸ਼ਚਾ ਹੁੰਦਾ ਕਿ ਹਿੰਦੂਸ਼ਬਦ ਨਫਰਤ ਨਾਲ ਮੁਸਲਮਾਨਾਂ ਨੇਂ ਹਿੰਦੂਆਂ ਦਾ ਰਖਯਾ ਹੈ ।

( ੩ ) ਮਸਨਵੀ ਮੌਲਾਨਾ ਰੂਮਦੇ ਦਫਤਰ ਦੋਯਮ ਵਿੱਚ ਲਿਖਿਆਹੈਕਿ :-

ਚਾਰ ਹਿੰਦੂ ਦਰ ਇਕੇ ਮਸਜਿਦ ਸ਼ੁਦੰਦ ।<br>
ਵਹਿਰੇ ਤਾਯਤ ਏਕੇਓ ਮਸਜਿਦ ਸ਼ੁਦੰਦ ॥

ਅਰਥਾਤ-ਚਾਰ ਹਿੰਦੂ ਇਕ ਮਸਜਿਦ ਵਿੱਚ ਗਏ ਔਰ ਇਤਾਯਤ ਦੇ ਲਈ ਸਿਜਦਾ ਕਰਨੇਂ ਲਗੇ । ਇਸ ਜਗਹ ਏਹ ਸ਼ੰਕਾ ਹੁੰਦੀ ਹੈ ਕਿ ਹਿੰਦੂ ਮਸਜਿਦ ਵਿੱਚ ਕਿਉਂ ਗਏ , ਇਸ ਪਰ ਉਸਦੇ ਟੀਕਾ ਕਾਰ ਮੌਲਵੀ ਵਹ ਹੁੱਲਾ ਨੇਂ ਸਾਫ ਲਿਖਿ ਆ ਹੈ ਕਿ ਹਿੰਦੂ ਸੇ ਮਤਲਬ ਹਿੰਦੋਸਤਾਂਨ ਦੇ ਮੁਸਲਮਾਂਨ ਸੇ ਹੈ ।

ਇਸ ਵਿੱਚ ਹਿੰਦੁਸਤਾਂਨ ਦੇ ਸਾਥ ਤਾਲੁਕ ਰਖਨੇਂ ਵਾਲੇ ਮੁਸਲਮਾਨਾਂ ਨੂੰ ਭੀ ਹਿੰਦੂ ਹੀ ਵਰਨਨ ਕੀਤਾ ਹੈ । ਫਿਰ ਕੀ ਮੁਸਲਮਾਂਨ ਹਿੰਦੂਆਂ ਨੂੰ ਕਦੀ ਚੋਰ ਗੁਲਾ ਮ ਕਹਿ ਸਕਦੇ ਹਨ । ਹਰਗਿਜ਼ ਨਹੀ ।

( ੪ ) 'ਰਾਜ ਕੰਪਨੀ' ਇਤੀਹਾਸ ਵਿੱਚ ਲਿਖਿਆ ਹੈ ਕਿ ਮਹਾਂਰਾਜਾ ਬਿਕ੍ਰਮਾਦਿੱਤ ਨੇਂ ਰੂਮ ਦੇ ਬਾਦਸ਼ਾਹ ਪਰ ਜਦੋਂ ਜਯ ਪ੍ਰਾਪਤ ਕੀਤੀ ਔਰ ਉਸਦੇ ਮੁਲਕ ਵਿੱਚ ਸਭਯਤਾ ਔਰ ਸਦਾਚਾਰ ਦੀ ਸਿਖਯਾ ਫੈਲਾਈ ਬਿਕ੍ਰਮਾਂਦਿੱਤ ਦੇ ਸਮੇਂ ਵਿੱਚ ਇਤੀਹਾਸ ਦੇ ਪ੍ਰਮਾਣ ਸੇ ਜਦੋਂ ਕਿ ਅਜੇਤੀਕ ਮੁਹੰਮਦ ਸਾਹਿਬ ਦਾ ਜਨਮ ਭੀ ਨਹੀਂ ਹੋਇਆ ਸੀ ਹਿੰਦੁਸਤਾਂਨ ਦੇ ਵਾਸ਼ਿੰਦਿਆਂ ਨੂੰ ਹਿੰਦੂ ਨਾਮ ਸੇ ਪੁਕਾਰਿਆ ਜਾਂਦਾ ਸੀ

ਔਰ ਇਤੀਹਾਸ ਵਿੱਚ ਹਿੰਦੂ ਨਾਮ ਸਾਡੇ ਲਈ ਆਯਾ ਹੈ। ਬੱਸ ਏਹ ਇੱਕ ਕਾਫੀ ਪ੍ਰਮਾਣ ਹੈ ਕਿ ਹਿੰਦੂ ਸ਼ਬਦ ਅਸਾਂ ਮੁਸਲਮਾਨਾਂ ਦੇ ਅਤਯਾਚਾਰ ਦੇ ਕਾਰਣ ਗ੍ਰਹਿਣ ਨਹੀਂ ਕੀਤਾ ਬਲਕਿ ਅਪਨੀ ਇੱਛਾ ਸੇ ਇੱਕ ਉੱਤਮ ਸਮਝਕੇ ਗ੍ਰਹਣ ਕੀਤਾ ਹੈ।

(੫) ਪਾਰਸੀਆਂ ਦੀ ਧਰਮ ਪੁਸਤਕ ਸ਼ਾਤੀਰ ਵਿੱਚ ਲਿਖਿਆ ਹੈ ਕਿ:-

ਅਕਨੂੰ ਬਿਰ ਹਮਨੇਂ ਬਿਆਸ ਨਾਮ ਅਜਹਿੰਦ ਆਮਦ।<br>
ਬਸਦਾਨਾ ਕਿ ਅਕਲ ਚੁਨਾ ਨਸਤ॥

ਅਰਥਾਤ–ਇਕ ਵਿਰਹਮਨ ਬਿਆਸ ਨਾਮੀ ਹਿੰਦ ਸੇ ਆਯਾ ਜੋ ਬੜਾ ਅਕਲ ਵੰਦ ਸੀ ਜਿਸਦੇ ਬਰਾਬਰ ਅਕਲਵੰਦ ਕੋਈ ਨਹੀ ਸੀ। ਇਸਦੇ ਅਗੇ ੧੬੩ ਆਯ ਤ ਵਿੱਚ ਲਿਖਿਆ ਹੈ ਕਿ:–

ਚੂੰ ਬਿਆਸ ਹਿੰਦੀ ਵਲਖਆਮਦ !<br>
ਗਸ਼ਤਾ ਸਪ ਜਰ ਤਸ਼ਤ ਰਾਵ ਖਾਵੰਦ॥

ਜਦੋਂ ਹਿੰਦ ਦਾ ਬਿਆਸ ਬਲਖ ਵਿੱਚ ਆਯਾ ਤਾਂ ਈਰਾਂਨ ਦੇ ਰਾਜਾ ਗਸ਼ਤਾ ਸਪਨੇਂ ਜਰ ਦਸਤ ਨੂੰ ਬੁਲਾਯਾ। ਔਰ ਅਗੇ ਲਿਖਿਆ ਹੈ ਕਿ:–

ਮਨ ਮਰਦੇ ਅਮ ਹਿੰਦੀ ਨਿਜਾਦ

ਮੈਂ ਇੱਕ ਹਿੰਦ ਮੇਂ ਪੈਦਾ ਹੂਆ ਪੁਰਸ਼ਹੂੰ। ਜਿਸਦਾ ਮਤਲਬ ਹੈ ਕਿ ਮੈ ਹਿੰਦੂ ਹੂੰ। ਅਗੇ ਲਿਖਾ ਹੈ ਕਿ:

ਵ ਹਿੰਦ ਵਾਜ ਗਸ਼ਤ

ਅਰਥਾਤ ਫਿਰ ਹਿੰਦ ਨੂੰ ਲੌਟ ਗਿਆ।

ਨੋਟ–ਉਕਤ ਪ੍ਰਮਾਣਾ ਤੋਂ ਭਲੀ ਪ੍ਰਕਾਰ ਸਿੱਧ ਹੁੰਦਾ ਹੈ ਕਿ ਹਿੰਦੂ ਸ਼ਬਦ ਮੁਸ ਲਮਾਨਾਂ ਤੋਂ ਪਹਿਲਾਂ ਹੈ ਔਰ ਨਾਂਹੀ ਹਿੰਦੂ ਦੇ ਮੈਨੇਂ ਚੋਰ ਗੁਲਾਮ ਦੇ ਹੋਸਕਦੇਹਨ। ਨੀਚੇ ਲਿਖੇ ਸੰਸਕ੍ਰਿਤ ਗ੍ਰੰਥਾਂ ਦੇ ਪ੍ਰਮਾਣਾਂ ਤੋਂ ਇਸ ਬਾਤ ਦੀ ਹੋਰ ਭੀ ਪੁਸਟੀਹੁੰਦੀਹੈ।

( ੬ ) ਹਿੰਦੂ ਧਰਮ ਪ੍ਰਲੋਪ ਤਾਰੋ ਜਾਯੰਤੇ ਚਕ੍ਰ ਵਰਤੀਨ:।<br>
ਹੀ ਨੰਚ ਦੂਸ਼ ਯਤਜੇਵ ਹਿੰਦੂ ਰਿਤਯੁਚੱਤੇ ਪ੍ਰਿਯੇ॥

( ਮੇਰੂ ਤੰਤਰਂ ਪ੍ਰਕਾਸ਼ਂ ੩੩ )

ਅਰਥਾਤ ਅਗਲੇ ਸਮੇਂ ਵਿੱਚ ਰਾਜਾ ਲੋਗ ਹਿੰਦੂ *ਧਰਮਦੇ ਨਾਸ਼ ਕਰਨੇਂਵਾਲੇ

* ਸ਼ਲੋਕ– ਜਾਨੁ ਸਥਾਨੇ ਜੈਨੁ ਸ਼ਬਦ: ਸਪੁ ਸਿੰਧੁ ਸੁਥੈਵਚ। ਸਪੁ ਹਿੰਦੁਰਯਾਵਨੀ ਚ ਪੁਨਰ ਗਜੇਯਾਗੁਰੰਡਿਕਾ॥ ਭਵਿ ਸ਼ਜ ਪੁਰਾਣ ਪ੍ਰਤਿ ਸ੍ਰਗ ਪਰਵਚਤੁਰ ਯੁਗ ਖੰਡ ਭੂਪ ਵਰਣਨੰ ਪੰਜਮ ਅਧਜਾਯੇ ਸਲੋਕ ੩੬ ਪਤ੍ਰੇ ੨੫੬

ਹੋਂਗੇ ਔਰ ਹੇ ਪ੍ਰਿਯੇ ਪਾਰਵਤੀ ! ਹਿੰਦੂ ਲੋਗ ਹਿੰਸਾ ਨੂੰ ਦੂਸ਼ਿਤ ਕਹਿੰਦੇ ਹਨ ਇਸ ਲੀਏ ਏਹਨਾਂ ਦਾ ਨਾਮ ਹਿੰਦੂ ਹੈ।

( ੭ ) 'ਅਹਿੰਸਾ ਪਰਮੋ ਧਰਮ:' ਦਾ ਮੰਨਨ ਵਾਲਾ ਪੱਕਾਹਿੰਦੂ ਹੁੰਦਾਹੈ ਹਿੰਦੂ ਮੱਤ ਵਿੱਚ ਹਿੰਸਾ ਦਾ ਕਰਨਾਂ ਬਹੁਤ ਬੁਰਾ ਲਿਖਿਆ ਹੈ।

( ਹਿਨ ਦੋ - ਕੁ ) ਇਸਦਾ ( ਹਿੰਸਤੀ ਤੇ ਹਿੰਸਃ ਤਾਨ ਦਜਤੀ ਖੰਡ ਯਤੀ ਤੀ ਹਿੰਦੂ: ) ( ਹਿੰਦੂ: ਹਿੰਦੂ ਹਿੰਦਵ: )

ਇਸ ਤਰਹ ਸਮਾਸ ਔਰ ਪ੍ਰਯੋਗ ਹੁੰਦਾ ਹੈ ਉਸਦਾ ਸਿਧਾਂਤ ਏਹ ਹੈ ਕਿ ਜੋ ਹਿੰਸਾ ਦਾ ਖੰਡਨ ਕਰਨੇਂ ਵਾਲਾ ਹੈ ਓਹ ਹਿੰਦੂ ਹੈ।

ਅਹਿੰਸਾ– ਸਰਵਥਾ ਸਰਵਦਾ ਸਰਵ ਭੂਤਾਨਾ ਮਨ ਭੀ ਦ੍ਰੋਹ: ।

( ਯੋਗ੦ ਪਾ੦ ਅ੦ ੨ ਸੂ੦ ੩ )

ਇਸ ਬਿਆਸ ਬਚਨ ਦਾ ਸਿਧਾਂਤ ਏਹ ਹੈ ਕਿ ਸਬ ਤਰਹਿ ਸਬ ਕਾਲਮੇਂ ਕਿਸੀ ਜੀਵ ਦੇ ਸਾਥ ਵੈਰ ਨਾਂ ਰਖਨਾਂ ਵਹੀ ਅਹਿੰਸਾ ਹੈ।

ਬਜਾ ਕਰਣ ਦੀ ਰੀਤੀ ਸੇ ਹਿੰਦੂ ਸ਼ਬਦ ਇਸ ਪ੍ਰਕਾਰ ਸਿੱਧ ਹੁੰਦਾ ਹੈਂ।

( ਹਿਸਿ ਹਿਸਾਯੰ ) ਇਸ ਧਾਤੂ ਸੇ ਹਿੰਦੂ ਸ਼ਬਦ ਬਨਦਾ ਹੈ ( ਹਿਨ ਸਤੀਤੀ ਹਿਨ ) ਹਿਸੀ ਧਾਤੂ ਦਾ ਹਿਨ ਹੋ ਜਾਂਦਾ ਹੈ ( ਯਦਜਪੀ ਦੈਪ ਸ਼ੋਧਨੇ ) ( ਦੇ ਇਙ ਰਖਛਨੇਂ ) ਇਤਯਾਦੀ ਧਾਤੂਆਂ ਦੇ ਮਲਾਨੇਂ ਸੇ ਭੀ ਹਿੰਦੂ ਸ਼ਬਦ ਹੋਂਦਾ ਹੈ। ਫਿਰ ਭੀ ਪ੍ਰਕਰਣ ਵਿੱਚ ਹਿਨ ਦੇ ਸਾਥ ( ਦੋ ਅਵਖੰਡਨੇ ) ਇਸ ਧਾਤੂ ਦੇ ਮਿਲਾ ਦੇਨੇ ਸੇ ( ਆਤੋ ਲੋਪ ਇਟਚ ) ਆਦੇਚ_ ਉਪਦੇਸ਼ੇ ਙਿਤੀ ) ਇਤਯਾਦੀ ਅਸਟਾ ਧਿਆਈ ਦੇ ਸੂਤ੍ਰੋਂ ਸੇ ਔਰ ( ਨਸ਼ਚਾਪਦਾਂਤ ਸਪ ਝਲੀ ) ਇਤਯਾਦੀ ਪ੍ਰਮਾਣੋਂ ਸੇ ਹਿੰਦੂ ਸ਼ਬਦ ਅਤਯੰਤ ਸੁਗਮਤਾ ਸੇ ਸਿੱਧ ਹੋਂਦਾ ਹੈ।

( ੮ ) ਹਿੰਦੂਰ ਦੁਸ੍ਰ ਨ੍ਰਹਾ ਪ੍ਰੋਕਤੋ ਅਨਾਰਿਯ ਨੀਤੀ ਵਿਦੂਸ਼ਕ: ।
ਸਧਧਰਮ ਪਾਲਕੋ ਵਿਦ੍ਵਾਨ ਸ੍ਰੋਤ ਧਰਮ ਪ੍ਰਾਯਣਹ ॥ ( ਰਾਮ ਕੋਸ਼ )

ਅਰਥਾਤ_ ਖੋਟੇ ਆਦਮੀਆਂ ਨੂੰ ਦੰਡ ਦੇਨੇਂ ਵਾਲਾ– ਅਨਾਰਯਾਂ ਦੀ ਨੀਤੀ ਨੂੰ ਦੂਸ਼ਿਤ ਸਮਝਨੇਂ ਵਾਲਾ, ਸ੍ਰੇਸਟ ਧਰਮ ਦਾ ਪਾਲਨ ਕਰਨੇ ਵਾਲਾ, ਸ੍ਰੋਤ–ਸਮਾਰਤ ਧਰਮ ਦਾ ਮੰਨਨ ਵਾਲਾ, ਵਿਦ੍ਵਾਂਨ ਪੁਰਸ਼ ਹਿੰਦੂ ਕਹਿਲਉਂਦਾ ਹੈ।

( ੯ ) ਹੀਨੰ ਦੂਸ਼ਯਤੀ ਤੀ ਹਿੰਦੂ: ਪ੍ਰਖੋਦਰਾ ਦਿੱਤ ਵਾਤ ਸਾਧੂ: ।
ਜਾਤੀ ਵਿਸ਼ੇਸ਼: ॥ ( ਸ਼ਬਦਕਲਪਦ੍ਰਰਮ )

ਅਰਥਾਤ–ਜੋ ਹਿੰਸਾ ਨੂੰ ਦੂਸ਼ਿਤ ਕਰਦਾ ਹੈ ਉਸ ਨੂੰ ਹਿੰਦੂ ਕਹਿੰਦੇ ਹਨ ਏਹ ਸ਼ਬਦ ਪ੍ਰਖੋਦਰਾਦੀ ਗਣ ਵਿੱਚ ਸਿੱਧ ਹੁੰਦਾ ਹੈ। ਔਰ ਜਾਤੀ ਦਾ ਵਾਚਿਕ ਹੈ।

( ੧੦ ) ਹਿੰਦੂਰ ਹਿੰਦੂ ਸਚ ਪ੍ਰਸਿਧੌ ਦੁਸਟਾ ਨਾਂਚ ਵਿਧਰਖਣੇ।
ਰੂਪ ਸ਼ਾਲਨੀ ਦੈਤਜਾਰੌ ਰਾਗੀ ਯੋਗੀ ਜਨੇ ਅਪਿਚ ॥( ਅਦਭੁਤ ਕੋਸ਼ )

ਅਰਥਾਤ–ਹਿੰਦੂ ਹਿੰਦੂ ਏਹ ਦੋ ਸ਼ਬਦ ਹਨ ਦੁਸਟਾਂ ਨੂੰ ਦੰਡ ਦੇਨੇਂ ਮੇਂ ਔਰ ਰੂਪ ਵਾਨ ਮੇਂ ਔਰ ਦੇਵ ਮੇਂ ਔਰ ਰਾਜਾ ਮੇਂ ਯੌਗਿਕ ਜਨ ਮੇਂ ਰਹਿੰਦੇ ਹਨ।

( ੧੧ ) ਹਿੰਦੁ: ਹਿੰਦੂ ਹਿੰਦਵ: ॥ ( ਮੇਦਨੀ ਕੋਸ਼ )

ਅਰਥਾਤ–ਹਿੰਦੂ ਸ਼ਬਦ ਪੁਲਿੰਗ ਹੈ ਔਰ ਸ਼ੰਭੂ ਵਤ ਇਸਦੀ ਸਿੱਧੀ ਹੁੰਦੀ ਹੈ।

( ੧੨ ) ਨਾਮ ਗੁਣੇਪ ਮਤੁਲਜ ਰਸ: ਹਿੰਦੂ ਪਾਤੁ ਪਤਿਰਨ: ॥
ਹਿਨਸਤੀ ਤਪਸਾ ਪਾਪਾਂ ਦੈਹਿਕਾਂ ਦੁਸ੍ਰ ਮਾਨਸਾਨ ॥
ਹੇਤੀ ਭਿਸ਼ ਸ਼ਤਰੂ ਵਰਗਾਂ ਸ਼ਚ ਸਚ ਹਿੰਦੂਰ ਵਿਧੀ ਅਤੇ ॥
( ਪਾਰਿਜਾਤ ਹਰਣ ਨਾਟਕ )

ਅਰਥਾਤ–ਨਾਮ ਤਥਾ ਗੁਣ ਦੇ ਬਰਾਬਰ ਹੈ ਮਹਤ੍ਰ ਜਿਸਦਾ ਐਸਾ ਜੋ ਸਾਡਾ ਪ ਤੀ ਹਿੰਦੂ ਈਸ਼੍ਵਰ ਹੈ। ਓਹ ਸਾਡੀ ਰਖਜਾ ਕਰੇ, ਜੋ ਤਪ ਸੇ ਦੈਹਿਕ ਔਰ ਮਾਨਸਿਕ ਦੁਸ੍ਰ ਪਾਪਾਂ ਦਾ ਔਰ ਸ਼ਸ਼ਤ੍ਰੋ ਸੇ ਸ਼ਤਰੂਆਂਦਾ ਨਾਸਕਰਦਾਹੈ ਉਸਨੂੰ ਹਿੰਦੂ ਕਹਿੰਦੇਹਨ।

ਨੋਟ– ਹਿੰਦੂ ਸ਼ਬਦ ਸਾਡੇ ਘਰ ਦਾ ਹੈ ਔਰ ਇਸ ਨੂੰ ਅਸਾਂ ਆਪ ਗ੍ਰਹਿਣ ਕੀਤਾ ਹੈ ਇਸ ਵਿੱਚ ਇਸ ਪ੍ਰਕਾਰ ਦੇ ਹੋਰ ਭੀ ਪ੍ਰਮਾਣ ਦਿੱਤੇ ਜਾ ਸਕਦੇ ਹਨ ਪਰ ਮੰਨਨ ਵਾਲਿਆਂ ਨੂੰ ਇਤਨੇਂ ਹੀ ਬਹੁਤ ਹਨ ਔਰ ਨਾਂ ਮੰਨਨ ਵਾਲਿਆਂ ਨੂੰ ਹਜਾਰਾਂ ਭੀ ਕੁਝ ਨਹੀ।

( ਪ੍ਰਸ਼ਨ ) ਏਹ ਤਾਂ ਜੀ ਠੀਕ ਹੋਗਿਆ ਔਰ ਸਾਡੀ ਸਮਝ ਵਿੱਚਭੀ ਆਗਿਆ ਕਿ ਹਿੰਦੂ ਸ਼ਬਦ ਮੁਸਲਮਾਨਾ ਤੋਂ ਪਹਿਲਾਂ ਦਾ ਹੈ ਔਰ ਪ੍ਰਾਚੀਨ ਗ੍ਰੰਥਾਂ ਵਿੱਚ ਅਉਂ ਦਾ ਹੈ ਹੁਣ ਸਾਨੂੰ ਕ੍ਰਿਪਾ ਕਰਕੇ ਏਹ ਭੀ ਦਸੋ ਕਿ ਗੁਰੂ ਸਾਹਿਬਾਂਨ ਕਿਸ ਧਰਮ ਦੇ ਪੈਰੋ ਕਾਰਸਨ ਅਤੇ ਹਿੰਦੂਆਂਨੂੰ ਕਿਸ ਦ੍ਰਿਸਟੀ ਨਾਲ ਤਕਦੇਸਨ।

(ਉੱਤਰ) ਦਸੋਂ ਗੁਰੂ ਸਾਹਿਬਾਂਨ ਹਿੰਦੂਸਨ ਅਤੇ ਹਿੰਦੂਆਂਨੂੰ ਉੱਚਦ੍ਰਿਸਟੀ ਨਾਲ ਦੇਖਦੇਸਨ ਦੇਖੋ ਉਦਾਸੀਨਮੱਤਦੇ ਸੱਚੇ ਪ੍ਰਚਾਰਕ ਅਤੇ ਜਗਤਗੁਰੂ ਸ੍ਰੀਗੁਰੂਨਾਨਕਦੇਵ ਜੀ ਆਸਾਦੀ ਵਾਰ ਵਿੱਚ ਪਉੜੀ ੬ ਕਾ ਸਲੋਕ ਮ: ੧ ਹਿੰਦੂਆਂਦੀ ਬਾਬਤ ਕੀ ਫੁਰਮਉਂਦੇਹਨ :-

ਹਿੰਦੂ ਸਾਲਾਹੀ ਸਾਲਾਹਨਿਦਰਸਨਿ ਰੂਪਿ ਅਪਾਰੁ ।
ਤੀਰਥਿ ਨਾਵਹਿ ਅਰਚਾ ਪੂਜਾ ਅਗਰ ਵਾਸੁ ਬਹੁਕਾਰੁ ।

ਅਰਥਾਤ – ਹਿੰਦੂ ਜੋਹੈਂ ਸੋ ਸਲਹੁਨੇਂ ਸੇਭੀਸਲਹੁਨੇਂ ਯੋਗਹੈਂ ਦਰਸ਼ਨ ਤੇ ਰੂਪ ਏਹਨਾਂ ਦਾ ਪਾਰਾ ਵਾਰ ਤੋਂ ਰਹਿਤ ਹੈ ਇੱਕ ਤਾਂ ਤੀਰਥਾਂਵਿਖੇ ਅਸ਼ਨਾਨ ਕਰਦੇਹਨ ਤੇ ਦੂਜੇ ਧੂਪ ਦੀਪ ਨੈਵੇਦਜ ਅਤੇ ਸੁਗੰਧਿਤ ਪਦਾਰਥੋਂਸੇ ਈਸ਼੍ਵਰ ਪੂਜਨ ਕਰਦੇਹਨ ।

ਅਰਧ ਸਰੀਰੀ ਨਾਰਨ ਛੋਡੈ ਤਾਂਤੇ ਹਿੰਦੂਹੀ ਰਹੀਐ ॥੩॥ ਆਸਾ ਕਬੀਰ ਸ਼ਬਦ ੮

ਹੋਰ ਫਕੜੁ ਹਿੰਦੂ ਮੁਸਲਮਾਣੇ (ਰਾਮਕਲੀ ਕੀ ਵਾਰ ਮਹਿਲੇ ਤੀਸਰੇ ਵਾਲੀ ਪਉੜੀ ੧੧ ਮ: ੧)

ਹਿੰਦੂ ਤੁਰਕ ਦੁਹਾਂ ਨੇ ਬੇਰਾ ( ਭੈਰਉ ਮ: ੫ ਸਬਦ ੩)

ਕਾਜੀ ਮੁਲਾਂ ਕਰਹਿ ਸਲਾਮ । ਇਨ ਹਿੰਦੂ ਮੇਰਾ ਮਲਿਯਾ ਮਾਨ ਅੰਕ ੯
ਕਾਜੀ ਮੁਲਾਂ ਬਿਨਤੀ ਫੁਰਮਾਇ । ਬਖਸੀ ਹਿੰਦੂ ਮੈ ਤੇਰੀ ਗਾਇ ॥ ਅੰਕ ੨੨

ਭੈਰਉ ਨਾਮਦੇਉ ਜੀਉ ਘਰੁ ੨ ਸਬਦ ੧੦

ਕਹਿਤ ਕਬੀਰ ਰਾਮ ਗੁਨ ਗਾਵਉ । ਹਿੰਦੂ ਤੁਰਕ ਦੋਊ ਸਮਝਾਵਉ ।

( ਆਸਾ ਕਬੀਰ ਜੀ ੪-੪ ਸਬਦ ੧੩ )

ਜੋਗੀ ਗੋਰਖ ਗੋਰਖ ਕਰੈ । ਹਿੰਦੂ ਰਾਮ ਨਾਮ ਉਚਰੈ । ਮੁਸਲਮਾਨ ਕਾ ਏਕ ਖੁਦਾਇ । ਭੈਰਉ ਕਬੀਰਜੀ ਘਰੁ ੧॥ ੪-੩ ਸਬਦ ੧੧ ।

ਦਸਮ ਪਾਤਸ਼ਾਹੀ ਸੰਤਉਦਾਸੀ ਜੀ ਸੌਸਾਖੀ ਵਿੱਚ ਇਸਦੀ ਹੋਰ ਭੀ ਪੁਸਟੀ ਕਰਦੇਹਨ ਯਥਾ:-

ਆਸਤ ਨਾਸਤਕ ਦੋ ਨਰ ਰਚੇ ਬਿਧ ਨੈ ਸੁਰਤ ਸਮਾਲ ।
ਆਸਤ ਤੇ ਹਿੰਦੂ ਭਏ ਨਾਸਤ ਮੁਸਲਮਾਨ ॥

ਸ੍ਰੀਗੁਰੂਨਾਨਕਦੇਵਜੀ ਮਹਾਂਰਾਜਨੇਂ ਹਾਜੀਆਂਦੇ ਪੁੱਛਨਪਰ ਅਪਨੇਂ ਆਪਨੂੰ ਹਿੰਦੂਫਕੀਰ ਦੱਸਿਆ ਦੇਖੋ ਜਨਮਸਾਖੀ ਭਾਈ ਬਾਲੇਵਾਲੀ ਜੋ ਸੰ੦ ੧੯੬੩ ਬਿ੦ ਨੂੰ ਮੁਫੀਦ ਆਮਪ੍ਰੈਸ ਲਾਹੌਰਮੇਂ ਛਪੀ ਸਫਾ ੧੨ ੯ ਸਾਖੀ ੩੬ । " ਇਤਨੇਂ ਨੂੰ

ਬਾਬਾਜੀ ਹਾਜੀਆਂਦੇ ਵਿੱਚ ਆਇ ਵੜਿਆ ਇੱਕੱਠੇ ਹੋਏ ਚਲੇ ਤਾਂ ਹਾਜੀਆਂ ਆਪਸਿ ਵਿੱਚ ਕਹਿਆ ਕਿ ਏਹ ਹਿੰਦੂ ਫਕੀਰ ਹੈ ਕਿ ਮੁਸਲਮਾਂਨ ਹੈ ਤਾਂ ਇੱਕ ਸਹਾਜੀ ਪੁਛਿ ਆ ਫਕੀਰਜੀ ਤੂੰ ਹਿੰਦੂ ਹੈਂ ਕਿ ਮੁਸਲਮਾਂਨ ਹੈ ਤਾਂ ਬਾਬੇਜੀ ਕਹਿਆ ਜੀ ਅਸੀਂ ਹਿੰਦੂ ਫਕੀਰਹਾਂ"

ਭਾਈ ਸੰਤੋਖਸਿੰਘਜੀ ਸੂਰਜਪ੍ਰਕਾਸ਼ ਰਾਸ ੧੨॥ ਅੰਸੂ ੬੪ ਵਿੱਚ ਲਿਖਦੇਹਨ ਕਿ ਨਵਮ ਪਾਤਸ਼ਾਹੀ ਸੰਤ ਉਦਾਸੀ ਗੁਰੂ ਤੇਗ ਬਹਾਦੁਰਜੀਨੇਂ ਔਰੰਗਜੇਬਦੇ ਪੁਛਨੇਂ ਪਰ ਅਪਨੇਂ ਆਪਨੂੰ ਹਿੰਦੂ ਦੱਸਿਆ ਯਥਾ –

ਤਿਨ ਤੇ ਸੁਨ ਸ੍ਰੀ ਤੇਗ ਬਹਾਦੁਰ – ਧਰਮ ਨਿਵਾਹਨ ਵਿਖੇ ਬਹਾਦੁਰ ।
ਉੱਤਰ ਭਨਯੋ ਧਰਮਹਮ ਹਿੰਦੂ* ਅਤਿ ਪ੍ਰਿਯਕੋ ਕਿਮ ਕਰੇ ਨਿਕੰਦੂ ॥

ਤਵਾਰੀਖ ਗੁਰੂਖਾਲਸਾ ਦਾ ਕਰਤਾ ਭਾਈ ਗਿਆਂਨਸਿੰਘ ਗਿਆਨੀ ਅਪਨੀ ਰਚਿਤ ਪੁਸਤਕ ਪੰਥਪ੍ਰਕਾਸ਼ ਐਡੀਸ਼ਨ ੨ ਸਫਾ ੧੧੭ ਪਰ ਗੁਰੂ ਤੇਗ ਬਹਾਦੁਰਜੀ ਤਥਾ ਔਰੰਗਜੇਬਦੇ ਸੁਾਲ ਜੁਾਬ ਨੂੰ ਇਸਪ੍ਰਕਾਰ ਲਿਖਦੇ ਹੈ ।

॥ ਅੜਲ ਛੰਦ ॥

ਤਬ ਨੌਰੰਗੇ ਕਹਜੋ ਗੁਰੂ ਕੋ ਐਸਹੀ ।
ਦੀਨ ਹਮਾਰਾ ਆਪ ਕਬੂਲੈ ਵੈਸਹੀ ॥
ਕਰੋਂ ਮਰਤਬਾ ਵਡਾ ਬਹੁਤ ਜੰਗੀਰ ਦਿੰਹੁ ।
ਹੋ ਨਹੀ ਦਿਖਾਵੋ ਕਰਾਮਾਤ ਅਬ ਔਰ ਕਿੰਹੁ ॥
ਸੁਨ ਸਤਗੁਰੁ ਤਬ ਕਹਜੋ ਸਾਹੂ ਸੁਨ ਲਿਹੁ ਅਬੀ ।
ਜੋ ਸਾਹਿਬ ਨੈ ਰਚਜੋ ਨ ਪਲਟੈ ਸੋ ਕਬੀ ॥
ਲੋਚਨ ਪੇਖਤ ਰੂਪ ਕਾਂਨ ਰਵ ਸੁਨਤਹੈ ।
ਹੋ ਯਹਿ ਜਬ ਪਲਟਤ ਨਾਹਿ ਔਰ ਕਜੋਂ ਗੁਨਤ ਹੈ ॥
ਹਿੰਦੂ ਮੁਸਲਮਾਨ ਆਦਿ ਜੋ ਮਜ਼ਬ ਹੈਂ ।
ਰਚੇ ਰੱਬ ਨੇ ਆਪ ਅਨੇਕੈ ਅਜਬ ਹੈਂ ॥
ਯਹਿ ਨਹਿ ਹੋਵਤ ਏਕ ਕਾਂਹਿ ਤੂੰ ਕਹਿਤ ਹੈਂ ।

* ਜਬ ਗੁਰੂਦਸਮਜੀਕੇ ਪਿਤਾ ਗੁਰੂਜੀ ਹਿੰਦੂ ਹਨ ਤੋ ਇਨੋਂਕੇ ਪੁਤ੍ਰ ਚੇਲੇ ਸ੍ਰੀਗੁਰੂ ਗੋਬਿੰਦਸਿੰਘ ਜੀ ਹਿੰਦੂ ਸਿੱਧ ਹਨ ।

ਹੋ ਕਰਾਮਾਤ ਹੈ ਕਹਿਰ ਜਹਿਰ ਕਜੰ ਚਹਿਤ ਹੈਂ ॥
ਯਹ ਜੋ ਤੁਮਨੈ ਕਹੀ ਬਾਤਹੈ ਉਭੈ ਅਬ ।
ਹਮ ਕੋ ਨਹੀਂ ਕਬੂਲ ਜਤਨ ਜੇ ਕਰੇਂ ਸਭ ॥
ਕਹਾਂ ਲੋਭ ਲੈ ਕਰਹਿ ਧਰਮ ਹਮ ਹਾਰਕੈ ।
ਹੋ ਜੀਵਨ ਸੁਪਨ ਸਮਾਂਨ ਦੋਇ ਦਿਨ ਚਾਰਕੈ ॥
ਸੁਨਕਰ ਨੌਰੰਗ ਸਾਹਿ ਬਾਤ ਗੁਰ ਕੇਰਹੈ ।
ਕਹਯੋ ਪੀਰਜੀ ਸੁਨੋ ਬਾਤ ਮਮ ਫੇਰ ਹੈ ॥
ਤੁਮ ਕਹਿ ਲਾਵਤ ਪੀਰ ਹਿੰਦੁ ਕੇ ਭਾਰਹੀ ।
ਹੋ ਬੇਟੀ ਹਮਰੀ ਲੇਹੁ ਜੰਗੀਰ ਅਪਾਰਹੀ ॥
ਮਜਬ ਹਮਾਰਾ ਅਜਬ ਆਪਜੇ ਧਾਰਹੌਂ ।
ਫਿਰ ਹਿੰਦੂ ਮੈ ਸਰਬ ਤੁਰਕ ਕਰ ਡਾਰਹੌਂ ॥
ਕਰੌ ਮੁਰੀਦ ਤੁਮਾਰਾ ਸਭ ਹੀ ਦੇ ਸਕੋ ।
ਹੋ ਦੈਹੋਂ ਪੀਰ ਖਤਾਬ ਤੁਝੈ ਮੈ ਬੈਸਕੋ ॥
ਕਰਾਮਾਤ ਦਿਖਰਾਉ ਕਿ ਮੁਸਲਮਾਨ ਬਨ ।
ਨਹੀ ਤੁ ਅਪਨੀ ਜਾਨ ਦੇਹੁ ਦੁਖ ਪਾਇ ਘਨ ॥
ਯਹਿ ਸੁਨ ਪੁਨ ਗੁਰੁ ਕਹਯੋ ਉਭੈ ਨਹਿ ਮੈਂ ਕਰੋਂ ।
ਹੋ ਧਰਮ ਹੇਤ ਅਬ ਜਾਨ ਦੈਨ ਤੈ ਨਹਿ ਡਰੋਂ ॥
ਅਬ ਹਮ ਸਿਰਰ ਨ ਦੈਂਹੈਂ ਸਿਰ ਨਿਜ ਦੈਂਹਗੇ ।
ਆਦਿ ਗੁਰੂ ਕਾ ਬਚਨ ਸਫਲ ਕਰ ਲੈਂਹਗੇ ॥
ਸਿਰ ਮਮ ਕਟਯੋ ਨ ਜੈ ਹੈ ਜਰਤੁਵ ਕਟੈਗੀ ।
ਹੋ ਹਿੰਦ ਧਰਮ ਕੇ ਹੇਤ ਦੇਹ ਮਮ ਲਟੈਗੀ ॥
ਸੁਨ ਨੌਰੰਗ ਕੁਰੰਗ ਕਰਤ ਤੂੰ ਆਪਨੋ ।
ਹਿੰਦੁ ਧਰਮ ਕੋ ਖੋਇ ਰੈਹਤ ਨਿਜ ਥਾਪਨੋਂ ॥
ਰਚਯੋ ਈਸਕਾਜੋ ਬਦਲਾਯੋ ਚਹਿਤ ਹੈ ।
ਹੋ ਸੋ ਨਰ ਦੋਜਕ ਮਾਂਹਿ ਸਦਾ ਹੀ ਰਹਿਤ ਹੈ ॥

( ਪ੍ਰਸ਼ਨ ) ਹਾਂਜੀ ਏਹ ਤਾਂ ਚੰਗੀ ਤਰਾਂ ਸਿੱਧ ਹੋਗਿਆਕਿ ਗੁਰੂਸਾਹਿਬਾਂਨ ਹਿੰਦੂ

ਸਨ ਅਤੇ ਹਿੰਦੂ ਧਰਮ ਨੂੰ ਹੀ ਉਤਮ ਧਰਮ ਮੰਨਦੇ ਸਨ ਪਰ ਸਾਨੂੰ ਇਸਥੀਹੋਰ ਸੰਦੇਹ ਪੈਦਾ ਹੂੰਦਾ ਹੈ ਕਿ ਆਪ ਕਹਿੰਦੇ ਹੋਂ ਕਿ ਉਦਾਸੀਨ ਮੱਤ ਪ੍ਰਾਚੀਨ ਅਤੇ ਬ੍ਰਹਮਾ ਜੀਦੇ ਪੁੱਤ੍ਰਾਂ ਦਾ ਚਲਾਯਾ ਹੋਯਾ ਮੱਤ ਹੈ ਫਿਰ ਜੋ ਉਦਾਸੀਨ ਗੁਰੂਮੱਤਾ ਬਿਲੰਬੀ ਅਰਥਾਤ ਨਾਨਕ ਪੰਥੀ ਕਹਿਲਉਂਦੇ ਹਨ ਏਹ ਕਿਸਤਰਾਂ।

( ਉੱਤਰ ) ਅਸੀਂ ਇਸ ਗੱਲ ਨੂੰ ਪਿਛਲੇ ਅਧਜਾਵਾਂ ਵਿੱਚ ਚੰਗੀ ਤਰਾਂ ਸਿੱਧ ਕਰ ਆਏ ਹਾਂ ਔਰ ਏਥੇ ਭੀ ਦਲੀਲ ਦੇਕੇ ਦਸਦੇ ਹਾਂ। ਜਿਸ ਤਰਾਂ ਆਰੀਆ ਸਮਾਜੀ ਅਪਨੇਂ ਮੱਤਨੂੰ ਪ੍ਰਾਚੀਨ ਅਰਥਾਤ ਵੈਦਿਕ ਧਰਮੀ ਕਹਉਦੇ ਹੋਏ ਭੀ ਓਹਨਾਂ ਨੂੰ ਦਯਾਨੰਦੀ ਕਿਹਾ ਜਾਂਦਾ ਹੈ ਔਰ ਆਰੀਆ ਸਮਾਜੀ ਸ੍ਵਾਮੀ ਦਯਾਨੰਦਜੀ ਨੂੰ ਅਪਨਾਂ ਆਚਾਰਯ ਮੰਨਦੇ ਹਨ ਕਿਉਂਕਿ ਓਹਨਾਂ ਦਾ ਮੰਤਵ ਹੈ ਕਿ ਕਮਜੋਰ (ਲੋਪ) ਹੋਏ ੨ ਆਰਜ ਮੱਤ ਨੂੰ ਸ੍ਵਾਮੀ ਦਯਾਨੰਦ ਜੀਨੇ ਪੁਨਰ ਪ੍ਰਚਲਤ ਕੀਤਾ ਠੀਕ ਏਹੀ ਮੰਤਵ ਉਦਾਸੀਨਾਂ ਦਾ ਹੈ ਕਿ ਕਲਯੁਗ ਵਿੱਚ ਜੋ ਉਦਾਸੀਨ ਮੱਤ ਕਮਜੋਰ ਪੜ ਰਿਹਾ ਸੀ ਸ੍ਰੀ ਗੁਰੂ ਨਾਨਕਦੇਵ ਜੀਨੇ ਅਵਿਤਾਰ ਧਾਰਕੇ ਔਰ ਉਦਾਸੀਨ ਮੱਤ ਨੂੰ ਗ੍ਰਹਿਣ ਕਰਕੇ ਇਸ ਨੂੰ ਪੁਨਰ ਪ੍ਰਚਲਿਤ ਕੀਤਾ॥

ਦੋਹਾ। ਸਿਰਪਰ ਨਾਨੁਕ ਤਹਿ ਜੁਗਲ ਗਜਖਫਨੀ ਗਰਬਰ ਚੀਰ। ਸੱਬਜਾਨ ਭਗਵੇਸਜੈ ਧਰਜੋਸੁ ਬੇਖ ਸਰੀਰ। ਨਾਨਕ ਪ੍ਰਕਾਸ਼ ਅਧਜਾਇ ੩੩ ਅੰਕ ੬।

ਚੌਪਈ – ਉਦਾਸੀਨ ਬ੍ਰਿਤਰਹੇ ਅਰੂੜਾ ॥ ਜਾਂਤੇ ਲਖਨ ਸਕਹਿੰਨਰਮੂੜਾ॥ ਨਾਨਕ ਪ੍ਰ੦ ਪੂ੦ ਅ੦ ੧੦ ਕਵਿਤਾ ਅੰਕ ੩॥

ਦੋਹਾ। ਉਦਾਸੀਨ ਬ੍ਰਤ ਮੈ ਸਦਾ ਸ੍ਰੀ ਬੇਦੀ ਕੁਲਕੇਤ। ਅਸ ਵਿਧ ਦਿਵਸ ਬਿਤਾਵਈ ਜਗ ਤਾਰਨ ਕੇ ਹੇਤ॥ਗੁਰ ਨਾਨਕ ਪ੍ਰਕਾਸ਼ ਪੂਰਵਾਰਧ ਅਧਜਾਇ ੧੬ ਅੰਕ ੧੮। ਇਸ ਵਾਸਤੇ ਸ੍ਰੀਗੁਰੂਨਾਨਕ ਦੇਵਜੀ ਅੰਤਤਕ ਉਦਾਸੀ ਰਹੇ ਉਦਾਸੀ ਸਾਧੂ ਭੇਖਦਾ ਧਿਆਨ ਪ੍ਰਤਿਦਿਨ ਸ੍ਰੀ ਗੁਰੂਅੰਗਦਜੀ ਐਸੇ ਕਰਦੇਸੀ॥

ਚੌਪਈ — ਕਰ ਤੂੰਬੀਕਟਕੀਨਕੁਪੀਨਾ। ਤਨਊਪਰ ਕਪਰੀ ਸਿਤਲੀਨਾ। ਊਚੀ ਕੁਲਹ ਸੀਸ ਪਰਧਾਰੀ। ਸਮਸ ਸ੍ਵੇਤ ਦੀਰਘ ਇਕ ਸਾਰੀ॥੨॥ ਉਤ ਮੈਕਰ ਗੁਰਨਾਨਕ ਧਿਆਨਾ। ਬੰਦੇ ਪਦ ਅਰ ਬਿੰਦ ਬਿਧਾਨਾ ਨਾਨਕਪ੍ਰਕਾਸ ਪੂਰਵਾਰਧ ਅਧਜਾਇ ੩ ਅੰਕ –੨– ੩ ਔਰਸੰਪੂਰਣ ਜਗਤ ਗੁਰੂ ਹੋਨੇ ਸੇ ਸ੍ਰੀਗੁਰੂਨਾਨਕਦੇਵਜੀ

ਮਹਾਂਰਾਜ ਉਦਾਸੀਨਾਂਦੇ ਗੁਰੂਹਨ ਔਰ ਓਹਨਾਂਦੇ ਸੁਯੋਗ ਪੁੱਤ੍ਰ ਸ਼ਿਵ ਅਵਿਤਾਰ ਸ੍ਰੀ ਸ੍ਰੀਚੰਦ੍ਰਜੀ ਮਹਾਂਰਾਜ ਉਦਾਸੀਨ ਭੇਖਦੇ ਵਿਸ਼ੇਸ਼ ਉੰਨਤੀਕਾਰਕ ਅਚਾਰਯ ਹੈਨ ਇਸ ਵਾਸਤੇ ਉਦਾਸੀਨ ਮੱਤਦਾ ਗੁਰੂਮੱਤਦੇ ਸਾਥ ਗੂੜ੍ਹ ਸੰਬੰਧ ਹੈ ਅਸਲ ਵਿੱਚ ਸਮੂਹ ਨਾਨਕ ਪੰਥੀ ਉਦਾਸੀਹੈ ਭੂਲਵਸ਼ ਨਾਨਕਪੰਥੀਆਂਦਾ ਅਪਨੇਂ ਆਪਨੂੰ ਉਦਾਸੀਆਂ ਤੋਂ ਭਿੰਨ ਮੰਨਨਾਂਮੰਹਾਂਨ ਗਲਤੀਹੈ। ਕਿਉਂਕਿ ਸਮੂਹਨਾਨਕ ਪੰਥੀਆਂਦਾ ਕੋਈ ਅੱਡ ੨ ਮੱਤਨਹੀ ਅਲਗ ੨ ਫਿਰਕਿਆਂਦੀਆਂ ਤਾਂ ਸ਼ਾਖਾਹੈਨ ਜੈਸਾਕਿ ਅੱਡਨਸ਼ਾਹਸੇ ਅੱਡਨਸ਼ਾਹੀਏ, ਸੁਥਰੇ ਸ਼ਾਹ ਸੇ ਸੁਥਰੇ ਸ਼ਾਹੀਏ ਆਦਿਕ ਮੱਤ ਸਮੂਹ ਨਾਨਕ ਪੰਥੀਆਂਦਾ ਉਦਾਸੀ ਮੱਤਹੈ।

(ਪ੍ਰਸ਼ਨ) ਭਲਾਜੀ ਉਦਾਸੀ ਮੱਤਦਾ ਧਰਮ ਪੁਸਤਕ ਕੌਂਨਹੈ।

(ਉੱਤਰ) ਉਦਾਸੀਮੱਤਦਾ ਧਰਮ ਪੁਸਤਕ ਵੇਦ ਅਤੇ ਸ੍ਰੀਗੁਰੂਗ੍ਰੰਥ ਸਾਹਿਬਹੈ।

(ਪ੍ਰਸ਼ਨ) ਅਸਾਂ ਤਾਂ ਜੋ ਸਿੰਘ ਸਭੀਆਂ ਆਦਿਕਾਂ ਤੋ ਸੁਨਦੇ ਹਾਂ ਕਿ ਸ੍ਰੀਗੁਰੂਗ੍ਰੰਥ ਸਾਹਿਬ ਦਾ ਵੇਦਾਂ ਨਾਲ ਕੋਈ ਸੰਬੰਧਨਹੀ, ਸ੍ਰੀਗੁਰੂਗ੍ਰੰਥ ਸਾਹਿਬਦਾ ਮੱਤ ਵੇਦਾਂਨਾਲੋਂ ਭਿੰਨ ਹੈ।

(ਉੱਤਰ) ਏਹ ਓਹਨਾਂ ਲੋਗਾਂਦੀ ਗਲਤੀਹੈ ਸ੍ਰੀਗੁਰੂਗ੍ਰੰਥ ਸਾਹਿਬ ਜੀਦੇ ਰਚਨੇਂ ਦਾ ਕਾਰਣ ਹੀ ਵੇਦਾਂ ਦਾ ਪ੍ਰਚਾਰ ਹੈ। ਗੁਰਬਿਲਾਸ ਪਾਤਸ਼ਾਹੀ ੬ ਅਧਯਾਇ ੪ ਵਿੱਚ ਸਾਫ ਲਿਖਿਆਹੈ ਕਿ :-

ਗੁਰੂ ਅਰਜਨ ਮਨ ਐਸੇ ਧਾਰਯੋ – ਕਰੋਂਜਤਨ ਜਿਹ ਜਗ ਨਿਸਤਾਰਯੋ।
ਬਾਣੀ ਗੁਰੂ ਗੁਰੂ ਹੈ ਬਾਣੀ – ਬੇਦਨ ਤਬ ਜਨ ਬੁਧਿਮਧਾਣੀ।

ਗੁਰੂਮੱਤਦੇ ਪ੍ਰਸਿੱਧ ਗਿਆਂਨੀ ਅਤੇ ਸ੍ਰੀਗੁਰੂਗ੍ਰੰਥ ਸਾਹਿਬਦੇ ਲਿਖਾਰੀ ਭਾਈ ਮਨੀ ਸਿੰਘਜੀ ਅਪਨੀ ਰਚਿਤ ਪੁਸਤਕ 'ਭਗਤਰਤਨਾਵਲੀ' ਦੀ ਸਾਖੀ ੩੧ ਵਿੱਚ ਇਸ ਇਸਦੀ ਹੋਰ ਭੀ ਪੁਸਟੀ ਕਰਦੇਹਨ।

"ਜੋ ਵੇਦਾ ਦਾ ਤਾਤਪਰਯ ਅਤੀ ਗੁੱਹਜ ਹੈ ਅਸੀਂ ਪਾਨਹੀ ਸਕਦੇ ਜੇ ਤੁਸੀਂ ਕ੍ਰਿਪਾ ਕਰਕੇ ਗੁਰੂ ਅਉਤਾਰ ਧਾਰਕੇ ਭਾਸ਼ਾਬਾਣੀ ਵਿਖੇ ਸੰਪੂਰਣ ਤੱਤ ਨਿਰਣਯ ਕਰ ਕੇ ਕਹੋਂ ਤਾਂ ਸਾਡਾ ਕਲਜਾਣ ਹੋਵੇ ਇਸ ਪਰ ਓਹਨਾਂ ਭਗਤਾਂ ਸਿਖਾਂ ਦੀ ਕਾਮਨਾਂ ਕਰ

ਕੇ ਭਾਸ਼ਾ ਬਾਣੀ ਗ੍ਰੰਥ ਜੀ ਵਿਖੇ ਸਭ ਵੇਦਾਂ ਦਾ ਤੱਤ ਸੁਗਮ ਕਰਕੇ ਕਿਹਾ ਹੈ*।

ਨੋਟ – ਏਹ ਪ੍ਰਸ਼ਨ ਗੁਰੂ ਅਰਜਨ ਜੀਦੇ ਪਾਸ ਸਿਖਾਂ ਨੇਂ ਕੀਤਾਸੀ ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦਾ ਮੱਤ ਵੇਦਾਂ ਤੇ ਭਿੰਨ ਮੰਨਨਾਂ ਭਾਰੀ ਗਲਤੀ ਹੈ॥

( ਪ੍ਰਸ਼ਨ ) ਕਿਉਂਜੀ ਉਦਾਸੀਨਾਂ ਦੇ ਵਾਸਤੇ ਸ੍ਰਾਧ ਆਦਿਕ ਹਿੰਦੂ ਕਰਮ ਕਰ ਨੇਂ ਜਰੂਰੀ ਹੈ ਯਾਂ ਨਹੀ।

( ਉੱਤਰ ) ਜਦੋਂ ਉਦਾਸੀ ਹਿੰਦੂ ਹੋਏ ਤਾਂ ਫਿਰ ਸ੍ਰਾਧ ਆਦਿਕ ਹਿੰਦੂ ਕਰਮ ਕਰਨੇਂ ਕਿਉਂ ਜਰੂਰੀ ਨਹੀ ਔਰ ਉਦਾਸੀਨ ਭੇਖ ਦੇ ਪੁਨਰ ਉਧਾਰਕ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਂਰਾਜ ਨੇਂ ਅਪਨੇਂ ਪਿਤਾ ਦਾ ਮ੍ਰਿਤਕ ਸ਼੍ਰਾਧ ਕਰਕੇ ਤਾਂ ਇਸ ਰੀਤੀ ਨੂੰ ਹੋਰ ਭੀ ਦ੍ਰਿਢ ਕਰ ਦਿੱਤਾ ਹੈ ਦੇਖੋ

## ਗੁਰੂ ਨਾਨਕ ਜੀਨੇਂ ਅਪਨੇਂ ਪਿਤਾ ਦਾ ਮ੍ਰਿਤਕ ਸ਼੍ਰਾਧ ਕੀਤਾ।

ਦੇਖੋ ਪੁਸਤਕ ਨਾਨਕ ਪ੍ਰਕਾਸ਼ ਉਤਰਾਰਧ ਅਧਿਯਾਇ ੫੪ ਕਵਿਤਾ ਅੰਕ ੮੩।

ਗਈ ਸੁਲਖਣੀ ਢਿਗ ਸੁਧ ਸੋਊ – ਬਚਨ ਮਾਨਯੋ ਪੁਤ੍ਰਨ ਦੋਊ।
ਨਿਸਕੇ ਲਗੇ ਸਮਾਵਨ ਮਾਂਹੀ – ਥਾਇ ਲਿਪਵਾਇ ਕੁਸ਼ਾ ਬਿਛ ਵਾਹੀ।
ਉਠੀ ਗਮਨ ਕੀਨੋਂ ਤਿਨ ਤੂਰਨ – ਆਈ ਜਹਿ ਬੈਠੇ ਪ੍ਰਭੂ ਪੂਰਨ।
ਭੀਰ ਬਿਲੋਕਤ ਬਿਸਮੈਂ ਹੋਈ – ਬਾਰ ਬਿਲੋਚਨ ਭਰ ਕਰ ਰੋਈ।
ਸਰਧਾ ਉਪਜੀ ਰਿਦੇ ਬਿਸਾਲਾ – ਮਸਤਕ ਟੇਕਨ ਕੀਯ ਤਿਹ ਕਾਲਾ।
ਸ੍ਰੀ ਗੁਰ ਅਵਲੋਕਤ ਜਬ ਆਈ। ਬੋਲੇ ਗਿਰਾ ਸਹਲ ਸੁਖਦਾਈ।
ਜੋ ਤੁਝ ਉਰ ਅਭਿਲਾਖ ਹੈ ਕਰ ਲੀਜੈ ਸੋ ਬਾਤ।
ਮਿਲ ਕਰ ਹੋ ਬੋਲੀ ਨਹੀਂ ਬਹੁਰ ਨ ਕਹਿ ਪਸਚਾਤ॥
ਸੁਨ ਕਰ ਦੀਨ ਭਈ ਇਹ ਬਾਨੀ – ਲਤਾ ਬਾਤ ਤੇ ਜਿਉ ਕੁਮਲਾਨੀ।
ਹਾਥ ਬੰਦ ਹੋਇ ਨਿਮਰ ਬਿਸਾਲਾ – ਬੋਲੀ ਬਚਨ ਸੁਨਹੁ ਪ੍ਰਭੂ ਦਇਆਲਾ।
ਭਲਕੇ ਹੈ ਸਰਾਧ ਤੁਹੀ ਤਾਤਾ – ਜਿਉਂ ਭਾਵਹੀ ਤਿਉ ਕਰ ਸੁਖ ਦਾਤਾ।

* ਸਾਸਤ ਵੇਦ ਪੁਰਾਣ ਪੁਕਾਰਹਿ ਧਰਮਕਰੋ ਖਟ ਕਰਮ ਦ੍ਰਿੜਈਆ ( ਗੁਰੂ ਗ੍ਰੰਥ॰ ਰਾਗ ਬਿਲਾਵਲ ਅਸ੍ਰਟਪਦੀ ਆਂ ਮਹਲਾ ੪ ) — ਚਤੁਰਵੇਦ ਪੂਰਣ ਹਰਿਨਾਇ। ਨਾਨਕ ਤਿਸਕੀ ਸਰਨੀ ਪਾਇ। ਗੁਰੂ ਗ੍ਰੰਥ ਰਾਮਕਲੀ ਮ॰ ੫ ਸਬਦ ੧੭) — ਵੇਦ ਸਾਸੁ ਜਨ ਧਿਆਵਹੁ ਤਰਣਕੋ ਸੰਸਾਰ ( ਗੁਰੂ ਗ੍ਰੰਥ ਆਸਾ ਮ॰ ੫ ਘਰ ੧੨ ਸਬਦ ੧੩੭ — ਸਾਮਵੇਦ ਰਿਗ ਜੁਜਰ ਅਥਰਵਣ। ਬ੍ਰਹਮੇ ਮੁਖ ਮਾਇਆ ਹੈ ਤ੍ਰੈ ਗੁਣ ਗੁਰੂ ਗ੍ਰੰਥ ਮਾਰੂ ਸੋਲਹੇ ਮਹਲਾ ੧ ਸਬਦ ੧੭ ਸਲੋਕ ੬ )

ਭਲੀ ਬਾਤ ਜੋ ਕਰਹੁ ਸਰਾਧੂ – ਬਹੁਰ ਸਮਾਵਹੁ ਬਾਧਾ ਬਾਧੂ।
ਚੌਣੀ ਬਚਨ ਰੁਚਰ ਤੈ ਕਹੇ – ਸੌਜ ਤਿਆਰ ਕਰੋ ਹਮ ਰਹੇ।
ਕਰਹਿ ਸਰਾਧ ਅਸਟਮੀ ਬਾਸਰ – ਪੁਨ ਨੌਮੀ ਦਿਨ ਸਗਰੋਂ ਕ੍ਰਿਅਕਰ।
ਦਸਮੀਂ ਕੇ ਦਿਨ ਹੋਇ ਤਯਾਰੀ – ਰਾਖਹੁ ਸੌਜ ਉਠਾਵਹੁ ਸਾਰੀ।

ਭਾਵ – ਸ੍ਰੀ ਗੁਰੂ ਨਾਨਕ ਦੇਵ ਜੀ ਦੀ ਧਰਮ ਪਤਨੀ ਮਾਤਾ ਸੁਲਖਣੀ ਜੀਨੂੰ ਇਸ ਗਲਦੀ ਖਬਰ ਲਗੀ ਕਿ ਗੁਰੂਜੀ ਸਮਾਵਨ ਲਗੇ ਹਨ। ਇਹ ਜਾਨਕੇ ਸ੍ਰੀ ਗੁਰੂ ਜੀਦੇ ਪਾਸ ਆਈ ਬਹੁਤ ਸਾਰੀ ਭੀੜ ਨੂੰ ਦੇਖਕੇ ਰੋਨ ਲੱਗੀ। ਗੁਰੂ ਜੀਦੇ ਅੱਗੇ ਸਿਰ ਨਿਵਾਯਾ ਔਰ ਰਿਦੇ ਮੇਂ ਸ਼ਰਧਾ ਉਤਪੰਨ ਹੋਈ। ਗੁਰੂ ਜੀਨੇਂ ਆਈ ਨੂੰ ਦੇਖ ਕੇ ਕਿਹਾ ਤੇਰੇ ਦਿਲਿ ਮੇਂ ਜੋ ਇੱਛਾ ਹੇ ਸੋ ਕਹੁ ਗੁਰੂ ਜੀਦੇ ਇਸ ਕਥਨ ਨੂੰ ਸੁਣਕੇ ਸੁਲਖਣੀ ਬੋਲ਼ੀ ਮਹਾਰਾਜ ! ਕਲਨੂੰ ਆਪਦੇ ਪਿਤਾ ਦਾ ਸ਼ਰਾਧ ਹੈ ਅਗੇ ਜੈਸਾ ਆਪਨੂੰ ਭਾਵੇ। ਗੁਰੂ ਜੀਂਨੇ ਕਿਹਾ ਬਹੁਤ ਹੱਛਾ ਕਲ ਅਸਟਮੀ ਨੂੰ ਸਰਾਧ ਕਰਕੇ ਨਵਮੀ ਨੂੰ ਸਭ ਸਾਮਗ੍ਰੀ ਤਿਆਰ ਕਰ ਦਸਮੀ ਨੂੰ ਸਮਾਵਾਂਗੇ, ਤੁਸੀਂ ਜਾਕੇ ਸਰਾਧ ਦੀ ਸਭ ਸਾਮਗ੍ਰੀ ਤਿਆਰ ਕਰੋ।

ਅਗੇ ਦੇਖੋ ਅਧਯਾਇ ੫੫ ਦਾ ਕਵਿਤਾ ਅੰਕ ੫ ਸੇ ੧੫ ਤੱਕ॥

ਅਸਟ ਦਿਵਸ ਪ੍ਰਕਾਸਿਓ ਭਾਨਾ – ਭੋਜਨ ਭੇ ਤਿਆਰ ਬਿਧ ਨਾਨਾ।
ਧਰਮਸਾਲ ਤੇ ਉਠ ਸੁਖ ਰਾਸਾ – ਗਏ ਸੁਲਖਣੀ ਕੇਰ ਅਵਾਸਾ।
ਬਿਧ ਸੋ ਲਗੇ ਕਰਾਵਨ ਸ੍ਰਾਧੂ – ਜਹਿ ਮਧ ਰਾਜਹਿ ਪਰਮ ਅਗਾਧੂ।
ਪ੍ਰਾਪਤ ਮੁਕਤ – ਲੇਇ ਜਿਹ ਨਾਮੂ – ਤਾਹਿ ਸਰਾਧ ਕਿਆ ਕਰਬੇ ਕਾਮੂ।
ਤੱਦਯਪ ਨਰ ਮਰਯਾਦਾ ਧਾਰਨ – ਲੀਲ੍ਹਾ ਕਰਹੀ ਨਰਕ ਨਿਵਾਰਨ।
ਹੁਤੀ ਸਰਾਧ ਕੀ ਬਿਧ ਜੋ ਸਾਰੀ – ਭਲੀ ਪ੍ਰਕਾਰ ਕੀਨ ਅਘਹਾਰੀ।
ਚਉਂਕਾ ਠਾਂਨ ਸੁੰਦਰ ਅਸਥਾਨਾ – ਸਰਬ ਬੋਲਕੈ ਦਿਜਨ ਬਖਾਨਾ।
ਠੌਰ ਠੌਰ ਨਰ ਭੇਜ ਬੁਲਾਏ – ਸੁਨ ਆਇਸ ਸਭਹੀ ਚਲ ਆਏ।
ਪੰਡਿਤ ਸੰਨਯਾਸੀ ਬੈਰਾਗੀ – ਜੋਗੀ ਪੁਨ ਆਏ ਬਡ ਭਾਗੀ।
ਅਵਰ ਭੇਖ ਕੇਤਕ ਤਿਹ ਆਏ – ਸਬ ਗੁਰ ਪਾਂਤਿਹ ਪਾਂਤਿ ਬਸਾਏ।
ਪੰਚਾਂ ਮ੍ਰਿਤ ਕਚੌਰੀ ਪੂਰੀ – ਪਾਇਸ ਧੂਪ ਸਾਦ ਜਿਨ ਭੂਰੀ।
ਸਿਤਾ ਘ੍ਰਿਤ ਬਹੁ ਊਪਰ ਪਾਏ – ਦਧ ਸਲੋਨਨੀ ਕੇ ਮਨ ਭਾਏ।

ਸੂਖਮ ਚਾਵਰ ਪਹਿਤ ਜੁ ਚਾਹੀ – ਤੁਰਤ ਪੁਚਾਵਹਿ ਸਭ ਕੇ ਪਾਹੀ।
ਭਯੋ ਅਹਾਰ ਅਖੁਟ ਸਭ ਭਾਤੀ – ਬਿਸਮ ਭਏ ਗਤਿ ਕਿਨੇ ਨ ਜਾਤੀ।

ਭਾਵ – ਜਦੋਂ ਅਸਟਮੀ ਦਾ ਦਿਨ ਨਿਕਲਾ ਤਾਂ ਨਾਨਾ ਪ੍ਰਕਾਰ ਦੇ ਭੋਜਨ ਤਿਆਰ ਕੀਤੇ ਗਏ, ਗੁਰੂਜੀ ਧਰਮਸਾਲ ਤੋਂ ਉਠਕੇ ਸੁਲਖਣੀ ਜੀਦੇ ਪਾਸ ਗ੍ਰਹ ਵਿਖੇ ਗਏ ਔਰ ਬਿਧੀ ਪੂਰਵਕ ਸਰਾਧ ਕਰਾਨੇ ਲਗੇ (ਕਵੀ ਕਹਿੰਦਾ ਹੈ) ਜਿਨਾਂ ਦਾ ਨਾਮ ਲੈਣ ਤੋਂ ਪੁਰਸ਼ ਮੁਕਤ ਹੋ ਜਾਂਦਾ ਹੈ ਓਹਨਾਂ ਨੂੰ ਸ਼ਰਾਧ ਕਰਨਨਾਲ ਕੀ ਮਤਲਬ ਫਿਰ ਭੀ ਨਰ ਮਰਯਾਦਾ ਰਖਣੇਵਾਲੇ ਗੁਰੂਜੀਨੇਂ ਨਰਕ ਭੈ ਦੂਰ ਕਰਨ ਹੇਤ ਸਰਾਧ ਕੀਤਾ। ਜੋ ਸਰਾਧ ਕੀ ਸੰਪੂਰਣ ਬਿਧੀ ਹੁੰਦੀ ਹੈ ਓਹ ਗੁਰੂਜੀਨੇਂ ਭਲੀ ਪ੍ਰਕਾਰ ਕਰਾਈ। ਲੇਪਨ ਦੇਕੇ ਸੁੰਦਰ ਸਥਾਂਨ ਤਿਆਰ ਕਰਕੇ ਸਰਬ ਬ੍ਰਾਹਿਮਣਾਂ ਨੂੰ ਬੁਲਾ ਭੇਜਾ, ਪੰਡਿਤ ਜੋਗੀ ਬੈਰਾਗੀ ਸਬਨੂੰ ਬੁਲਾਕੇ ਪੰਗਤੀਆਂ ਲਗਾ ਦਿਤੀਆਂ ਔਰ ਨਾਨਾਪ੍ਰਕਾਰਦੇ ਹਲਵਾ, ਪੂਰੀ, ਕਚੌਰੀ, ਦੁੱਧ, ਮਿਸਰੀ, ਘੀ, ਦਹੀ ਨਮਕੀਨ ਪਦਾਰਥ ਖਾਨੇ ਲਈ ਦਿੱਤੇ ਅਤੇ ਅਖੁੱਟ ਭੰਡਾਰਾ ਹੋਇਆ। ਇਸਵਾਸਤੇ ਗੁਰੂਜੀਦੇ ਅਨੁਸਾਰ ਹੀ ਪ੍ਰਤੇਕ ਉਦਾਸੀ ਨੂੰ ਪੰਚਮੀ ਵਾਲੇਦਿਨ ਸ੍ਰੀ ਸ੍ਰੀਚੰਦ੍ਰਜੀ ਮਹਾਂਰਾਜ ਅਤੇ ਦਸਮੀ ਵਾਲੇਦਿਨ ਸ੍ਰੀਗੁਰੂਨਾਨਕਦੇਵਜੀ ਮਹਾਂਰਾਜਦਾਅਵਸ਼ ਉਕਤਰੀਤੀਅਨੁਸਾਰਸ੍ਰਾਧ ਜੇਹੜੇਨਹੀਂ ਕਰਦੇ ਹੈ ਉਨਕੋ ਸ਼ਰਾਧ ਕਰਨਾਂ ਚਾਹੀਦਾ ਹੈ* ਬਾਕੀ ਹੋਰ ਅਪਨੇਂ ਬਜੁਰਗਾਂਦਾ ਓਹਨਾਂ ਦੀ ਇੱਛਾ ਪਰਹੈ।

(ਪ੍ਰਸ਼ਨ) ਉਦਾਸੀਨਾਂ ਲਈ ਜਗਜੋ ਪਵੀਤ ਧਾਰਣ ਕਰਨਾਂ ਆਵਸ਼ਕਹੈ ਯਾਂ ਨਹੀ।

(ਉੱਤਰ) ਸੰਤ (ਘਰਬਾਰੀ) ਓਦਾਸੀਆਂ ਵਾਸਤੇ ਤਾ ਧਾਰਣ § ਕਰਣਾਂ ਆਵਸ਼ਕਹੈ ਕਿਉਂਕਿ ਓਹ ਸੰਸਾਰਿਕ ਵਿਵਾਹਾਰਾਂ ਵਿੱਚ ਖੱਚਤਹੁੰਦਾਹੈ ਅਤੇ ਸਾਧੂ ਉਦਾਸੀਆਂ ਵਾਸਤੇ ਧਾਰਣ ਕਰਣਾਂ ਆਵੱਸ਼ਕ ਨਹੀ। ਇਸੀਦੇ ਅਨੁਸਾਰ ਬਾਕੀ ਸੰਪੂਰਣ ਕਰਮਧਰਮ ਸਮਝ ਲੈਣੇ ਕਿ ਸੰਤ ਉਦਾਸੀਆਂ ਵਾਸਤੇ ਤਾਂ ਸਰਬ ਹਿੰਦੂ ਰੀਤੀ ਅਨੁਸਾਰ ਕਰਮ ਧਰਮ ਕਰਨੇਂ ਯੋਗ ਹੈ ਔਰ ਸਾਧੂ ਉਦਾਸੀ ਵਾਸਤੇ ਆਵਸ਼ਕ ਨਹੀ।

## ਨਿੱਤ ਕ੍ਰਿਆ।

(ਪ੍ਰਸ਼ਨ) ਕਿਉਂਜੀ ਉਦਾਸੀਨਾਂਦੇ ਵਾਸਤੇ ਕੌਨਸੀ੨ ਨਿੱਤ ਕ੍ਰਿਆ ਕਰਨੇਂ

* ਅਭੀਤਕ ਅਖਾੜੇ ਦੋਨੋਂ ਤਥਾ ਸ੍ਰਵ ਉਦਾਸੀਨੋਂਕੇ ਅਸਥਾਨੋਂਮੇਂ ਦੋਨੋਂ ਆਚਾਰਿਯੋਂ ਕੇ ਸ੍ਰਾਧਦਿਨ ਮਨਾਏਜਾਤੇਹੈਂ–

§ ਜਗਜੋ ਪਵੀਤ ਕਾ ਪ੍ਰਸੰਗ ਦੇਖੋ ਗੁਰਬਿਲਾਸ ੬ ਪਾਤਸ਼ਾਹੀ ਅਧਯਾਇ ੫ ਅੰਕ ੯੦–੯੧ ਤਥਾ ਪੰਥਪ੍ਰਕਾਸ਼ ਸੰ੦ ੧੬੪੬ ਮੇਂ ਛਪੇ ਕੇ ਪ੍ਰਸ੍ਰ ੫੧੦ ਏਡੀਸਨ ੧ ਪੂਰਵਾਰਧਮੇਂ ਲਿਖਿਆਹੈ ਜੋ ਗੁਰੂਦਸਮਜੀਨੇਂ ਦੀ ਪਾਯਾਹੈ।

ਯੋਗ ਹੈ ਓਹ ਵਿਸਤਾਰ ਦੇਸਾਥ ਕਹੋ।

( ਉੱਤਰ ) ਉਦਾਸੀਨਾਂ ਵਾਸਤੇ ਜੋ ਨਿੱਤ ਕ੍ਰਿਆ ਕਰਨੇ ਯੋਗ ਹੈ ਅਤੇ ਜੋ ਆਗਜਾ ਯੋਗੀਰਾਜ ਉਦਾਸੀਨਾਂ ਚਾਰਯ ਸ੍ਰੀ ਸ੍ਰੀਚੰਦ੍ਰਜੀ ਮਹਾਂਰਾਜਦੀ ਹੈ ਉਸਨੂੰ ਵਿਸ ਤਾਰਦੇ ਸਾਥ ਲਿਖਦੇਹਾਂ।

ਕਰਤਾਰਪੁਰ ਮਹਾਂਬਨ ਵਿਖੇ ਬਾਬਾ ਗੁਰਦਿੱਤਾਜੀ ਚਿਰਕਾਲ ਤਪਸਜਾ ਕਰਦੇ ਰਹੇ, ਇੱਕ ਦਿਨ ਸ੍ਰੀਗੁਰੂ ਸ੍ਰੀਚੰਦ੍ਰ ਅਵਧੂਤਜੀਦਾ ਸਮਰਣ ਕੀਤਾ। ਉਸਦੇ ਦੂਸਰੇ ਦਿਨ ਪ੍ਰਾਤਾਕਾਲ ਜਟਾਧਾਰੀ ਭਸਮ ਲਗਾਏ ਹੋਏ ਇੱਕ ਕੋਪੀਨਧਾਰੀ ਮਹਾਤਮਾਂ ਨੂੰ ਅਪਨੇਂ ਅਗਨੀ ਕੁੰਡ ਦੇ ਪਾਸ ਖੜੇ ਹੋਏ ਦੇਖਿਆ ਤਾਂ ਸਤਗੁਰੂ ਜੀਨੂੰ ਪਹਿਚਾਂਨਕੇ ਚਰਨਾਂ ਵਿੱਚ ਡੰਡੌਤ ਪ੍ਰਣਾਮ ਕੀਤੀ। ਜਿਸਤਰਾਂ ਬਹੁਤ ਚਿਰਦੇ ਪਿਆਸੇ ਨੂੰ ਅੰਮ੍ਰਤ ਮਿਲਨੇਂ ਸੇ ਅਨੰਦ ਹੁੰਦਾਹੈ ਓਸੇ ਤਰਾਂ ਅਨੰਦ ਹੋਕੇ ਬੋਲੇ।

ਅਹੋ ਭਾਗਜ ਮਹੋ ਭਾਗਯੰ ਯਦ ਦ੍ਰਿਸਟ : ਸਦ ਗੁਰੂਰਮਯਾ।
ਅਦਜ ਤਪ : ਫਲੰ ਲਬਧੰ ਸਫਲੋ ਅਭੂਨ ਮਨੋਰਥ :॥

ਅਰਥਾਤ -- ਮੇਰਾ ਬਡਾ ਭਾਰੀ ਭਾਗ ਉਦੇ ਹੋਇਆ ਹੈ ਜੋ ਮੈਨੂੰ ਸ੍ਰੀ ਸਤਗੁਰੂ ਜੀਦਾ ਦਰਸ਼ਨ ਹੋਇਆ, ਅੱਜਮੈਨੂੰ ਤਪਸਜਾਦਾ ਫਲ ਮਿਲ ਗਿਆ ਔਰ ਮੇਰਾ ਸਭ ਮਨੋਰਥ ਸਫਲ ਹੋਗਿਆ।

ਐਸਾ ਕਹਿਕੇ ਅਤੀ ਪ੍ਰੇਮ ਔਰ ਸ਼ਰਧਾ ਸੇ ਪਰਣ ਆਸਣ ਪਰ ਸਤਗੁਰੂ ਜੀਨੂੰ ਬੈਠਾਯਾ ਔਰ ਪ੍ਰਾਰਥਨਾ ਕੀਤੀ ਕਿ ਹੇ ਗੁਰਦੇਵ ਇਸ ਘੋਰ ਭਿਯੰਕਰ ਬਨ ਵਿਖੇ ਆਪਦਾ ਦਰਸ਼ਨ ਕੈਸੇ। ਤਾਂ ਸ੍ਰੀ ਗੁਰੂ ਜੀਨੇਂ ਕਿਹਾ ਅਪਨੇਂ ਮਨਸੇ ਪੁੱਛੋ ਆਪਨੇਂ ਯਾਦ ਕੀਤਾ ਅਤੇ ਅਸਾਂ ਦਰਸ਼ਨ ਦਿੱਤਾ "ਜੋਜੋ ਚਿਤਵੇ ਸੰਤ ਜਨ, ਸੋਸੋ ਲੇਤਾ ਮਾਨ" ਹੁਣ ਕਹੋ ਤੁਸੀਂ ਕੀ ਚਹੁੰਦੇਹੋਂ ਤਾਂ ਬਾਬਾ ਗੁਰਦਿੱਤਾ ਜੀ ਬੋਲੇ ਕਿ ਹੇਭਗਵਨ ? ਇਸ ਕਲੀ ਕਾਲ ਵਿੱਚ ਕਾਮਾਦੀਕਰ ਮਲੀਨ ਮਤੀ ਜੀਵਾਂ ਦੇ ਦਰਸ਼ਨ ਨੂੰ ਮਨ ਨਹੀਂ ਚਹੁੰਦਾ, ਇਸਵਾਸਤੇ ਇਸਬਨ ਵਿਖੇ ਏਕਾਂਤ ਨਦੀ ਦੇ ਸਮੀਪ ਨਿਵਾਸ ਕਰਦਾ ਹਾਂ। ਅੱਜ ਤੀਸਰਾ ਦਿਨ ਹੋਇਆ ਮੇਰੇ ਮਨ ਵਿੱਚ ਵਿਚਾਰ ਪੈਦਾ ਹੋਇਆ ਕਿ ਕਲਜੁਗੀ ਜੀਵਾਂ ਦਾ ਕਲਯਾਂਣ ਕਿਸ ਤਰਾਂ ਹੋਵੇ ਤਾਂ ਮੈਨੇਂ ਕਲ ਪ੍ਰਾਤਾਕਾਲ ਆਪਦਾ ਸਮਰਨ ਕੀਤਾਸੀ ਆਪ ਅੰਤਰਯਾਮੀ ਪੂਰੇ ਸਤਗੁਰੂਜੀਨੇਂ ਅੱਜ ਦਰਸ਼ਨ ਦਿੱਤਾ ਭਗਵਨ ? ਕਲਯਾਣ ਮਾਰਗਦਾ ਉਪਦੇਸ਼ ਕਰੋ ਤਾਂ ਸ੍ਰੀ. ਗੁਰੂ ਸ੍ਰੀਚੰਦ੍ਰ ਜੀਨੇਂ ਸਭ

ਜੀਵਾਂ ਦੇ ਕਲਯਾਣ ਅਰਥ "ਅਥ ਉਦਾਸਯ ਧਰਮ ਮੀਮਾਂਸਾ" ਇਤਯਾਦਿ - ਅਧਯਾਇ ਚਤੁਸਟ ਰੂਪ ਉਦਾਸੀਨ ਧਰਮ ਪੱਧਤੀ ਦਾ ਪ੍ਰਸ਼ਨੋਤਰ ਰੂਪਸੇ ਉਚਾਰਣ ਕੀਤਾ। ਔਰ ਬਾਬਾ ਗੁਰਦਿੱਤਾਜੀ ਨੂੰ ਉਦਾਸੀਨ ਦੀਖਯਾ ਦੇਕੇ ਵਰਦਾਂਨ ਦਿੱਤਾ ਕਿ ਤੁਹਾਡੇ ਚਾਰ ਸ਼ਿਸ਼ ਹੋਣਗੇ ਓਹ ਇਸ ਉਦਾਸੀਨ ਸੰਪ੍ਰਦਾਯ ਦੀ ਬ੍ਰਿਧੀ ਕਰਣਗੇ ਔਰ ਇਸ ਭਾਰਤ ਖੰਡ ਵਿੱਚ ਉਦਾਸੀਨ ਸੰਪ੍ਰਦਾਯ ਦੇ ਝੰਡੇ ਝੁਲਣਗੇ। ਸ਼ਿਸ਼ ਸੇਵਕ ਗੁਰੂ ਦੀਖਯਾ ਲੈਕੇ ਗੁਰਮੁਖ ਹੋਣਗੇ ਏਹ ਸਨਕਾਦਕਾਂ *ਸੇ ਪ੍ਰਚਲਿਤ ਉਦਾਸੀਨ ਮਾਰਗ ਹੁਣ ਫਿਰ ਪ੍ਰਚਲਤ ਹੋਊਗਾ ਕੁਝ ਕਾਲ ਏਹ ਲੁਪਤ ਹੋਗਿਆਸੀ ਇਸਨੂੰ ਪ੍ਰਗਟ ਕਰਨ ਦੇ ਲਈ ਸਾਨੂੰ ਭੀ ਸ੍ਰੀ ਸਤਗੁਰੂ ਨਾਨਕ ਨਿਰਬਾਂਣ ਜੀਨੇਂ ਦੀਖਯਾ ਦੇਕੇ ਆਗਯਾ ਦਿੱਤੀ ਸੀ ਸੋ ਹੁਣ ਤੁਹਾਡੇ ਦੁਆਰਾ ਸਫਲ ਹੋਊਗੀ। ਏਹ ਕਹਿਕੇ ਸ੍ਰੀ ਗੁਰੂ ਸ੍ਰੀਚੰਦ੍ਰ ਜੀ ਅੰਤਰ ਧਿਆਂਨ ਹੋਗਏ ਔਰ ਬਾਬਾ ਗੁਰਦਿੱਤਾ ਜੀਨੇਂ ਓਹਨਾਂ ਦੀ ਆਗਯਾਨੁਸਾਰ ਉਦਾਸੀਨ ਦੀਖਯਾ ਦਾ ਪ੍ਰਚਾਰ ਕੀਤਾ। ਉਸ ਉਦਾਸੀਨ ਧਰਮ ਪੱਧਤੀ ਦੇ ਸੂਤ੍ਰਾਂ ਦੀ ਬਿਆਖਯਾ ਭਾਸ਼ਾ ਭਾਵਰਥ ਦੀਪਕਾ ਸ੍ਵਾਮੀ ਕੇਸ਼ਵਾਨੰਦ ਜੀਪਾਸੋਂ ਬਨਵਾਕੇ ਉਦਾਸੀਨ ਬੜੇ ਅਖਾੜੇ ਬਿ੦ਸੰ੦ ੧੯੭੬ਵਿੱਚ ਸ੍ਟੈਂਡਰਡ ਪ੍ਰੈਸਇਲਹਾਵਾਦ ਵਿੱਚਛਪਾਕੇਪ੍ਰਕਾਸ਼ਿਤ ਕੀਤੀ ਹੈ ਜਿਸ ਵਿਚੋਂ ਨਿੱਤ ਕ੍ਰਿਆ ਸੰਬੰਧੀ ਕੁਝਏਥੇ ਲਿਖਿਆ ਜਾਦਾਹੈ।

ਨਿਰਜਨੇਂ ਮਲ ਮੁਤ ਸ੍ਰਿਜੇਤ।

ਪ੍ਰਾਤ: ਉਠਦੇ ਹੀ ਗ੍ਰਾਮ ਨਗਰ ਆਦੀਸੇ ਦੂਰਸ਼ੁਧ ਭੂਮੀ ਮੇਂ ਅੰਨ ਮਲ ਦਾ ਤਿਆਗ ਕਰਨਾ ਚਾਹੀਦਾਹੈ।

ਵਹ੍ਰਚ ਪਰਿਸ਼ਿਸ੍ਰ -- ਵਾਚੰ ਨਿਯਭਯ ਯਤਨੇਨ ਸ਼੍ਰੀਵੋਛੱ ਵਾਂਸ ਵਰਜਿਤ:।
ਕੁਰਯਾਨ ਮੂਤ੍ਰਪੁਰੀਖੇ ਤੁਸ਼ੁਚੌ ਦੇਸ਼ੇ ਸਮਾਹਿਤ:॥

ਅਰਥਾਤ- ਮੌਨਹੋਕੇ ਮੁਖਦੇ ਸਾਸ ਨੂੰ ਰੋਕਕੇ ਮੂਤ੍ਰ ਤਥਾ ਮਲ ਨੂੰ ਪਵਿੱਤ੍ਰ ਦੇਸ਼ ਵਿੱਚ ਸਾਵਧਾਨੀਂ ਸੇ ਤਿਆਗੇ। ਜਿਸਸਥਾਂਨਵਿੱਚ ਪਹਿਲਾਂਮਲਨਾਂ ਹੋ ਉਸਨੂੰ ਪਵਿੱਤ੍ਰ ਅਸਥਾਂਨ ਕਹਿੰਦੇਹਨ।

ਮਲ ਮੂਤ੍ਰ ਦੇ ਪਿਛੋਂ ਹੱਥ ਪੈਰਾਂ ਦੀ ਸ਼ੁਧੀ ਕਹਿੰਦੇਹਨ।

* ਕਈ ਅਗਯਾਂਨੀ ਏਹੀ ਕਿਹਾ ਕਰਦੇ ਹਨ ਕਿ ਉਦਾਸੀ ਮੱਤ ਸ੍ਰੀ ਬਾਬੇ ਸ੍ਰੀਚੰਦ ਜੀਤੋਂ ਚਲਿਆ ਹੈ ਓਹਨਾਂ ਨੂੰ ਕੋਈ ਪੁਛਨ ਵਾਲਾ ਹੋਵੇ ਕਿ ਜਦੋਂ ਉਦਾਸੀ ਪੰਥਸ੍ਰੀਚੰਦ ਜੀ ਤੋਂ ਚਲਿਆ ਹੈ ਤਾਂ ਨਿਰਬਾਣ ਸੰਤ ਰੇਣ ਜੀ ਨੂੰ ਜੋ ਨਾਨਕ ਪ੍ਰਕਾਸ਼ ਜਨਮ ਸਾਖੀ ਆਦਕਾਂ ਵਿੱਚ ਉਦਾਸੀ ਲਿਖਿਆ ਹੈ ਏਹ ਕਿਵੇਂ ਏਥੇ ਓਹਨਾਂ ਦੇ ਸਾਰੇ ਅਗਯਾਂਨਦੀ ਪੋਲ ਖੁੱਲਜਾਂਦੀ ਹੈ ਅਤੇ ਏਹੀ ਮੰਨਣਾਂ ਪੈਂਦਾ ਹੈ ਕਿ ਉਦਾਸੀ ਮੱਤਸਨਕਸਨੰਦਨਾਂ ਤੋਂ ਚਲਿਆ ਪ੍ਰਾਚੀਨਮੱਤਹੈ।

ਸ਼ੁਚੀ ਮ੍ਰਿਦਾ ਸ੍ਰਾਂਗ ਮਾਰਜਨੰ ।

ਪਵਿੱਤ੍ਰ ਮ੍ਰਿਤਕਾ ( ਮਿੱਟੀ ) ਨਾਲ ਹੱਥ ਪੈਰਾਂ ਨੂੰ ਸ਼ੁਧ ਕਰ ਲੈਣਾਂ ਚਾਹੀਦਾਹੈ ਹੁਣ ਰੋਜ ਦਾਤਣ ਕਰਨੇਂ ਦਾ ਨਿਰੂਪਣ ਕਰਦੇਹਾਂ।

ਸ਼ੁਚੀ ਕਾਸ਼੍ਟਰ ਦੰਤ ਧਾਵਨੰ ।

ਪਵਿੱਤ੍ਰ ਕਾਸਠ ( ਦਾਤਨ ) ਸੇ ਦੰਦਾਂ ਦਾ ਸ਼ੋਧਨ ਕਰਨਾਂ ਚਾਹੀਦਾਹੈ ।

ਕਨਿਸ੍ਟਾਗ੍ਰ ਸਮੰਸਥੌਲਜੰਸ ਕੂਰਚੰ ਦ੍ਵਾਦਸ਼ਾਂ ਗੁਲੰ।

ਪ੍ਰਾਤਰ ਭੁਕਤਵਾਚਯਤ ਵਾਗ ਭਖਛਯੇ ਦੰਤ ਧਾਵਨੰ॥ ( ਬਿਸ਼ਨੂੰ ਸਿਮ੍ਰਤੀ )

ਅਰਥਾਤ -- ਸੱਜੇ ਹੱਥਦੀ ਛੋਟੀ ਉਂਗਲੀ ( ਚੀਚੀ ) ਦੇ ਅਗ੍ਰਭਾਗ ਦੀਸਮਾਂਨ ਮੋਟੀ ਕੂਚੀ ਦੇ ਸਹਿਤ ਬਾਰਾਂ ਉਂਗਲ ਲੰਬੀ ਪ੍ਰਾਤਾਂ ਕਾਲ ਦਾਤਨ ਨੂੰ ਚਿੱਥਕੇ ਦੰਤ ਸ਼ੋਧਨ ਕਰਨੇਂ ਉਚਿਤ ਹਨ ।

ਪ੍ਰਾਂਗ ਮੁਖਸ਼ਚੋਪਵਿਸ੍ਯ ਸਤੂ ਭਖਛਯੇ ਦ੍ਵਾਗਜਤੋਨਰ:--

ਪ੍ਰਖਛਾਲਯਚ ਸ਼ੁਚੈ ਦੇਸ਼ੇ ਦੰਤ ਧਾਵਨ ਮੁਤ ਸ੍ਰਿਜੇਤ ॥ ( ਬਿਸ਼ਨੂੰ ਸਿਮ੍ਰਤੀ )

ਅਰਥਾਤ -- ਪੂਰਬ ਦਿਸ਼ਾ ਨੂੰ ਮੂੰਹ ਕਰ ਚੁੱਪਚਾਪ ਦਾਤਨ ਕਰੇ ਪਿਛੋਂ ਧੋਕੇ ਪਵਿੱਤ੍ਰ ਜਗਾਂਵਿੱਚ ਫੈਂਕਦੇਵੇ ।

ਤਤ: ਸਨਾਤ੍ਵਾ ਸਮੰਤ੍ਰੰ ਭਸਮ ਧਾਰਯੇਤ ।

ਦਾਤਣ ਦੇ ਪਿਛੋਂ ਅਸ਼ਨਾਨ ਕਰਕੇ ਮੰਤ੍ਰ ਸਹਿਤ ਭਸਮ ਨੂੰ ਧਾਰਣ ਕਰੇ " ਅਗਨੀ ਰਿਤੀ ਭਸਮ , ਵਾਯੂ ਰਿਤੀ ਭਸਮ , ਜਲਮਿਤੀ ਭਸਮ , ਸਥਲ ਮਿਤੀ ਭਸਮ, ਬਜੋਮਿਤੀ ਭਸਮ, ਸਰਵ ਹਵਾ ਇਦੰ ਭਸਮ , ਮਨ ਏਤਾਨੀ ਚਖਛੂੰਖੀ ਭਸਮਾ ਨੀ ਭਵੰਤੀ ਇਤਜਾਦਿਭੀ ਮੰਤ੍ਰਯ ਪ੍ਰਨਵੇਨ ਸਰਵਾਂਗਖ੍ਯ ਵਿਨਿਖਛਿਪੇਤ"(ਸ਼ਿਵਗੀਤਾ)

ਅਰਥ :-- ਅਗਨੀ ਵਾਯੂ ਜਲ ਸਥਲ ਅਕਾਸ਼ਾਂਤ ਸਰਵ ਪਦਾਰਥ ਭਸਮਰੂਪ ਹਨ , ਤੈਸੇ ਮਨ ਨੇਤ੍ਰਾਦੀ ਸਭ ਭਸਮਰੂਪਹਨ ਇਸ ਮੰਤ੍ਰ ਨੂੰ ਉਚਾਰਣ ਕਰਕੇ ਭਸਮ ਨੂੰ ਫੂਕਦੇਵੇ ਔਰ ਨੀਚੇ ਲਿਖੇ ਮੰਤ੍ਰ ਨੂੰ ਬੋਲਕੇ ਕਿਸੀ ਅੰਗਮੇ ਮਸਤਕਮੇ , ਹ੍ਰਿਦਯ ਮੇਂ ਵਾ ਸਰਬ ਸਰੀਰ ਮੇਂ ਧਾਰਣਕਰੇ। ਬਿਭੂਤੀ ਚੜ੍ਹਾਵਨੇ ਕਾ ਮੰਤ੍ਰ। ਓਅੰਨਾਰਾਯਣ ਜਬਕੀਨੀਦਯਾ-- ਤਬ ਅਕਾਸਮੈ ਬਾਦਲਭਯਾ। ਓਅੰਅਉਧੂਅੰਬਰਬਰੈ । ਧਰਤੀ ਕੋ ਭਰੈ। ਤਿਸ ਧਰਤੀ ਕਾਫੂਲ ਗਾਯਤ੍ਰੀ ਚੜ੍ਹੈ। ਸਾਗਾਯਤ੍ਰੀ ਗੋਬਰੀਕਰੈ। ਸੂਰਜ ਮੁਖਤ ਪੈ ਅਗਨੀ ਮੁਖਜਲੈ। ਸਾਭਸਮੰਤੀ ਨਾਨਕਨਿਰੰਜਨ ਨਿਰੰਕਾਰਕਰੈ। ਸਾਭਸਮੰਤੀ

ਸ੍ਰੀਚੰਦਜਤੀ ਕੇ ਮਸਤਕ ਪਰਚੜੈ। ਚੜੀ ਖਾਕ ਦਿਲ ਹੋਯਾ ਪਾਕ। ਸਾਫ ਨਾਨਕ ਅਉ ਧੂਤ ਨਿਰੰਜਨ ਆਪੇਆਪ। ਉਲਟੇ ਪਲਟੇ ਖੰਡੇ ਰੋਗ। ਤਤਹੈਧਰਤੀ ਸਤਿਹੈ ਜੋਗ। ਉਲਟੰਤ ਬਿਭੂਤ ਪਲਟੰਤ ਕਾਇਆ। ਸਿਧੋਕਾਮਾਰਗ ਸਾਦਿਕੋਨੇਂ ਪਾਇਆ। ਜਤੀ ਸਤੀਨੇਂ ਬਿਭੂਤ ਮਸਤਕ ਲਗਾਈ। ਨਾਨਕ ਨਿਰਬਾਣ ਸ੍ਰੀ ਚੰਦ ਨੇਂ ਅੰਗ ਲਗਾਈ। ਸੰਪੂਰਣੰ।

ਜਪਸ਼ਚ ਧਯਾਨੰਚ ਨਿਤਯਦਾ ਯਤੇ।

ਭਸਮ ਧਾਰਣ ਦੇ ਪਿਛੋਂ ਪ੍ਰਮੇਸ੍ਰਦੇ ਨਾਮਦਾ ਜਪ ਔਰ ਹਰੀ ਦਾ ਧਿਆਂਨ ਨਿੱਤ ਕਰਨਾਂ ਚਾਹੀਦਾ ਹੈ।

(ਪ੍ਰਸ਼ਨ) ਆਪਨੇਂ ਜੀ ਨਿੱਤ ਕ੍ਰਿਯਾ ਤਾਂ ਖੂਬ ਵਿਸਤਾਰ ਦੇ ਸਾਥ ਕਹੀ ਹੈ ਹੁਣ ਕ੍ਰਿਪਾ ਕਰਕੇ ਏਹਵੀ ਦਸੋ ਕਿ ਪ੍ਰਤੇਕ ਉਦਾਸੀ ਨੂੰ ਅਸ਼ਨਾਂਨ ਦੇ ਪਿਛੋਂ ਪ੍ਰਾਤ: ਕਾਲ ਕੇਹੜੇ ਮੰਤ੍ਰ, ਸਤੋਤ੍ਰ, ਧਰਮ ਪੁਸਤਕਾਂ ਦਾ ਪਾਠ ਕਰਨਾਂ ਚਾਹੀਦਾ ਹੈ।

(ਉੱਤਰ) ਪ੍ਰਤੇਕ ਉਦਾਸੀ ਨੂੰ ਪ੍ਰਾਤਾਕਾਲ ਅਸ਼ਨਾਨ ਦੇ ਪਿਛੋ ਨੀਚੇ ਲਿਖੇ ਮੰਤ੍ਰ ਦਾ ਜੈਸਾਕਿ ਬਾਬਾ ਸ੍ਰੀਚੰਦ ਜੀ ਮਹਾਂਰਾਜ ਲਿਖਦੇ ਹਨ ਜਾਪ ਕਰੇ।

ਉਦਾਸੀਨਾਂ: ਸਨਾਤਨਾ: ਸਨਤ ਕੁਮਾਰਾਵਤ

ਅਰਥਾਤ ਉਦਾਸੀਨ ਸਾਧੂ ਜੋ ਸਨਾਤਨ ਸਨਤ ਕੁਮਾਰਾਂ ਦੀ ਤਰਾਂ ਸਦਾ ਸ੍ਰਿਸ੍ਰੀ ਦੇ ਉਦਯ ਹੁੰਦੇ ਪ੍ਰਗਟ ਹੁੰਦੇ ਹਨ ਔਰ ਸ੍ਰਿਸ੍ਰੀ ਦੇ ਲਯ ਕਾਲ ਵਿਚ ਤਿਰੋਹਿਤ ਹੁੰਦੇ ਹਨ ਏਹਨਾਂ ਦਾ ਅਭਾਵ ਕਦੀ ਨਹੀ ਹੁੰਦਾ ਔਰ ਏਹਨਾਂ ਦਾ 'ਓਂ ਸਤ ਨਾਮ' ਏਹ ਸਨਾਤਨ ਮੰਤ੍ਰ ਹੈ। ਯਥਾ

ਸਤਨਾਮ ਜਪ ਜੀਵਨਾ:।

ਓਂ ਸਤਨਾਮ ਦਾ ਜਪ ਅਤੀ ਪ੍ਰੀਤ ਪੂਰਵਕ ਉਦਾਸੀਨ ਕਰੇ ਜੋ ਉਦਾਸੀਨਾਂ ਦਾ ਜੀਵਨ ਹੈ।

ਸਤ੍ਰੋਤ੍ਰ ਸ਼ਿਵ ਸਤਾਂਤਵ, ਬਿਸ਼ਨੂੰ ਸਹਸ੍ਰ ਨਾਮ, ਗੀਤਾ, ਜਪੁਜੀ ਸਾਹਿਬ ਅਤੇ ਹਜਾਰੇ ਦੇ ਸਬਦ ਸੁਖਮਨੀ ਸਾਹਿਬ ਅਤੇ ਆਸ਼ਾਦੀਵਾਰ ਆਦਕ ਬਾਣੀਆਂ ਦਾ ਪ੍ਰਤੀ ਦਿਨ ਪ੍ਰਾਤਾਕਾਲ ਪ੍ਰਤੇਕ ਉਦਾਸੀ ਦੇ ਲਈ ਪਾਠ ਕਰਨਾਂ ਜਰੂਰੀ ਹੈ ਏਹਨਾਂ ਤੋਂ ਛੁਟ ਕਮਸੇਕਮ ਜੇ ਹੋਰ ਮਾਤ੍ਰਾਓਂ ਦਾ ਪਾਠ ਹਰਰੋਜ ਨਾਂ ਹੋਸਕੇ ਤਾਂ ਨੀਚੇ ਲਿਖੇ 'ਉਦਾਸ

ਮਾਤ੍ਰਾ ਗੁਰੂ ਨਾਨਕ ਜੀਕਾ, ਔਰ 'ਮਾਤ੍ਰਾ ਬਾਬੇ ਸ੍ਰੀਚੰਦ ਜਤੀ ਜੀਕਾ' ਏਹਨਾਂ ਦੋਹਾਂ ਮਾਤ੍ਰਾਂ ਦਾ ਪਾਠ ਅਵੱਸ਼ ਕਰੇ।

ੴ ਸਤਿਗੁਰਪ੍ਰਸਾਦਿ ॥

## ਅਥ ਉਦਾਸ ਮਾਤ੍ਰਾ ਗੁਰੂ ਨਾਨਕ ਜੀਕਾ* ॥

ਪ੍ਰਿਥਮ ਗੁਰਕੋ ਨਿਮਸਕਾਰ – ਸਕਲ ਜੱਗ ਜਾਕੇ ਆਧਾਰ।
ਓਅੰਕਾਰ ਕੀ ਰਾਹ ਚਲਾਈ – ਸਤਿਗੁਰ ਹੋਏ ਆਪ ਸਹਾਈ।
ਓਅੰਆਦਿ ਉਦਾਸੀ ਆਇ – ਸਤਿਨਾਮ ਕਾ ਜਾਪ ਜਪਾਇ।
ਓਅੰ ਆਦਿ ਉਦਾਸੀ ਆਏ – ਉਦਾਸ ਧਰਮ ਕਾ ਰਾਹ ਚਲਾਏ।
ਓਅੰ ਅੱਖਰ ਨਾਮ ਉਦਾਸੀ – ਸੋਹੰ ਅੱਖਰ ਨਾਮ ਸਨਯਾਸੀ।
ਓਅੰ ਸੋਹੰ ਆਪੇ ਆਪ – ਆਪ ਜਪਾਏ ਸੋਹੰ ਕਾ ਜਾਪ।
ਉਦਾਸ ਮਾਰਗ ਮੇਂ ਰਹੇ ਉਦਾਸੀ – ਨਾਨਕ ਸੋ ਕਹੀਏ ਉਦਾਸੀ। ੧।
ਉਦਾਸ ਘਰ ਦੇਖ ਭਏ ਅਵਧੂਤ -- ਸਭ ਮਹਿ ਜਾਨੈ ਏਕੋ ਸੂਤ।
ਰਾਗ ਦ੍ਵੈਖ ਸਭ ਮਨਤੇ ਖੋਵੈ -- ਗਿਆਂਨ ਦ੍ਰਿਸਟ ਕੀ ਨਿੰਦ੍ਰਾ ਸੋਵੈ।
ਜਤ ਸਤ ਲੈ ਸਮਕਰ ਰਹੈ -- ਏਕ ਟੇਕ ਸਤਿਗੁਰ ਕੀ ਗਹੈ।
ਬ੍ਰਹਮ ਤੱਤ ਹੈ ਸਬ ਕਾ ਸੂਤ -- ਉਦਾਸ ਰੀਤ ਨਾਨਕ ਅਵਧੂਤ। ੨।
ਪ੍ਰਮਉਦਾਸ ਕਾ ਨਾਮ ਪ੍ਰਮ ਹੰਸਾ – ਜਾਮੈ ਰਾਗ ਦ੍ਵੈਤ ਨਹੀਂ ਸੰਸਾ।
ਮੋਹ ਮਾਯਾ ਜਾਮੈ ਕਿਛੁ ਨਾਹੀ -- ਸੋਹੰ ਪਾਰਬ੍ਰਹਮ ਸਭ ਮਾਹੀ।
ਬ੍ਰਹਮ ਗਿਆਂਨ ਹ੍ਰਿਦੈ ਮੈਂ ਆਵੈ -- ਗਿਆਂਨ ਅਗਯਾਨ ਕੀ ਬਿਆਧ ਮਿਟਾਵੈ।
ਗੁਰ ਕੀ ਟੇਕ ਨਾਂ ਛੋਡੇ ਹੰਸਾ – ਨਾਨਕ ਸੋ ਕਹੀਏ ਪ੍ਰਮਹੰਸਾ। ੩।
ਉਦਾਸ ਕਰਮ ਕਾ ਨਾਮ ਦਿਗੰਬਰ -- ਜਾਮੇਂ ਭ੍ਰਮ ਨਾਂ ਸੁਪਨੇਂ ਅੰਦ੍ਰ।
ਖਿਮਾ ਦਿਆ ਕਰ ਦੇਖ ਸਰੂਪ -- ਜਾਕੀ ਦਾਸੀ ਮੁਕਤ ਅਨੂਪ।

* ਸ੍ਰੀ ਗੁਰੂ ਨਾਨਕ ਉਦਾਸੀ ਜੀਨੇਂ ਅਪਨੇਂ ਚੇਲੇ ਸ੍ਰੀਚੰਦ੍ਰ ਜੀਕੋ ਇਨੋਂ ਨੇਂ ਗੁਰਦਿਤਾ ਜੀਕੋ ਸੁਨਾਯਾ ਇਨੋਂ ਨੇਂ ਫਿਰ ਪ੍ਰਗਾੜੀ ਪ੍ਰਚਾਰ ਕੀਆ ਤੈਸੇ ਸ੍ਰੀ ਅੰਗਦ ਜੀਨੇਂ ਪ੍ਰਚਾਰ ਕੀਆ। ਜੈਸਾ ਮਜ਼ਹਬ ਬਾਪਕਾ ਪੁਤ੍ਰਕ ਤੈਸਾ ਹੋਇ। ਬੇਟੇਥੀਂ ਜੋ ਉਪਜੈ ਪੋਤ੍ਰਾ ਕਹੀਐ ਸੋਇ। ਸਾਖੀਂ ਮਦੀਨੇ ਕੀ ਪ੍ਰਸਟ ੨੦੬ ॥

ਜਾਕੀ ਉਸਤਤ ਮੁਨਿ ਜਨ ਕਰੈ -- ਦਸ ਔਤਾਰ ਪਾਉ ਉਠਿ ਪੜੈ ।
ਕਰ ਪਾਤ੍ਰ ਹੋਰ ਤਿਆਗ ਅਡੰਬਰ -- ਨਾਨਕ ਸੋ ਕਹੀਏ ਦਿਗੰਬਰ । ੪ ।
ਆਦਿ ਉਦਾਸੀ ਕਰਮਤੇ ਰਹਿਤ -- ਬਰਨ ਆਸ੍ਰਮ ਕੀ ਬਾਂਤ ਸਭ ਕਹਿਤ ।
ਗੁਰੂ ਅਖੰਡ ਉਦਾਸੀ ਜਾਂਨ – ਸੋਧ ਦੇਖ ਸ਼ਾਸ਼ਤ੍ਰ ਪ੍ਰਵਾਂਨ ।
ਵੇਦ ਪੁਰਾਂਨ ਸਭ ਦੇਖੈ ਜੋਇ -- ਉਦਾਸ ਕਰਮ ਬਿਨ ਮੁਕਤਨਾਂ ਹੋਇ ।
ਉਦਾਸ ਹੋਇ ਕੈ ਮੈਲ ਕੋ ਧੋਇ -- ਐਸੋ ਪਰਮ ਉਦਾਸੀ ਹੋਵੈ ਕੋਇ ।
ਗੁਰ ਪਦ ਉਦਾਸੀ ਓਅੰਕਾਰ -- ਨਾਨਕ ਜਾਕੇ ਸ਼ਰਨ ਮੁਨਿ ਜਨ ਅਪਾਰ ।੫।
ਆਸ੍ਰਮ ਕੇ ਰਾਹੁ ਗੁਰੂ ਬਤਾਵੈ -- ਜਾਕੋ ਦ੍ਰਿੜ ਸੋ ਪ੍ਰਮ ਗਤ ਪਾਵੈ ।
ਬਰਨ ਆਸ੍ਰਮ ਸੁਪਨੈਂ ਕੀ ਬਾਤ -- ਸੋਧ ਦੇਖ ਸੰਗ ਏਕ ਨਾਂ ਜਾਤ ।
ਬ੍ਰਹਬ ਤੱਤ ਸਰਬ ਗੁਰ ਉਪਦੇਸੰ -- ਭਏ ਪ੍ਰਗਾਸ ਬ੍ਰਹਮ ਸਭ ਦ੍ਰਿਸੰ ।
ਦੇਖ ਬ੍ਰਹਮ ਅਚਲ ਹੋਗਏ -- ਨਾਨਕ ਬ੍ਰਹਮ ਏਕਹੀ ਭਏ । ੬ ।
ਉਦਾਸ ਰੂਪ ਧਰਤੀ ਆਕਾਸ – ਸਭਮੈਂ ਸ੍ਰਿਸ੍ਰੈ ਤਿਆਗ ਉਦਾਸ ।
ਉਦਾਸ ਬਿਨ ਚੰਦ ਸੂਰਜ ਨਾਂ ਚਲੈ – ਉਦਾਸ ਹੁਇ ਨਉਂ ਖੰਡ ਫਿਰੈ ।
ਉਦਾਸ ਰੂਪ ਪਾਣੀ ਅਰ ਪਉਣ -- ਜਸ ਕੇ ਥੰਭੇ ਹੈ ਤ੍ਰੈ ਲੋਭਵਣ ।
ਉਦਾਸ ਰੂਪ ਸ਼ਬਦ ਮੈਂ ਪ੍ਰਕਾਸੰ -- ਗੁਰਕਾ ਸ਼ਬਦ ਅਮਰ ਔਰ ਸਭ ਨਾਸੰ ।
ਗੁਰਕੀ ਉਸਤਤ ਜੋ ਜਨ ਕਰੈ – ਕਹੁ ਨਾਨਕ ਸੰਕਟ ਜੂਨੀ ਕਬਹੂੰ ਨ ਪਰੈ ।੭।
ਗੁਰੂ ਗੁਰੂ ਜੋ ਕੋਇ ਧਿਆਵੈ – ਆਪ ਤਰੈ ਸਭ ਜਗਤ ਤਰਾਵੈ ।
ਗੁਰ ਕੀ ਮਹਿਮਾ ਅਗਮ ਅਪਾਰਾ -- ਪੜੇ ਸੁਣੇ ਹੋਇ ਮੁਕਤ ਦੁਆਰਾ ।
ਗੁਰਕੀ ਮਹਿਮਾ ਗੁਰ ਤੇ ਬਨੀ -- ਨਾਨਕ ਗੁਰ ਸਿੱਖ ਆਪੇ ਧਨੀ । ੮ ।
ਉਦਾਸ ਬਿਨਾਂ ਗੁਰ ਪਦ ਨਹੀਂ ਪਾਵੈ – ਜੇਕੋ ਕੋਟ ਜਤਨ ਕਰ ਧਿਆਵੈ ।
ਸਹੰਸ੍ਰ ਬਿਪ੍ਰ ਅਰ ਸਾਲਗਰਾਂਮ -- ਏਕ ਉਦਾਸੀ ਰੂਪ ਪਛਾਂਨ ।
ਮਹਾਂ ਉਦਾਸ ਕਾ ਨਾਮ ਮਹਾਂ ਦੇਵ -- ਬ੍ਰਹਮਾ ਬਿਸ਼ਨ ਕਰੈ ਤਿਹ ਸੇਵ ।
ਭਯੋ ਉਦਾਸ ਜੋਤ ਪ੍ਰਕਾਸੀ – ਨਾਨਕ ਦਰਸ਼ਨ ਦੇਖ ਉਦਾਸੀ । ੯ ।
ਉਦਾਸ ਘਰ ਆਦਿ ਅਸਥਾਂਨ -- ਬ੍ਰਹਮ ਤੱਤ ਤਾਂਹੀ ਤੇ ਜਾਂਨ ।
ਉਦਾਸ ਭਯਾ ਤੋ ਏਕ ਲਿਵਲਾਗੀ – ਤਬ ਸਾਚ ਘਰ ਬੈਠੇ ਬੈਰਾਗੀ ।
ਉਦਾਸ ਭਯਾ ਤਬ ਇੱਛਾ ਗਈ -- ਸੋ ਬੈਰਾਗੀ ਕਹੀਐ ਸਹੀ ।

ਮਮਤਾ ਛੋਡ ਉਦਾਸੀ ਹੋਇ _ ਨਾਨਕ ਤਾਕੋ ਬੈਰਾਗ ਪ੍ਰਾਪਤ ਹੋਇ। ੧੦।
ਰਹਿਤ ਉਦਾਸੀ ਕੀ ਲੈ ਬੈਰਾਗੀ – ਤਾਕੀ ਲਿਵ ਏਕ ਸੰਗ ਲਾਗੀ।
ਏਕੋ ਏਕ ਸਰਬ ਮੈਂ ਜਾਨ – ਬ੍ਰਹਮ ਤੱਤ ਸਭ ਮਾਹਿ ਪਛਾਂਨ।
ਬ੍ਰਹਮ ਦ੍ਰਿਸਟ ਜਾਕੇ ਮਨਆਈ – ਤਾਕੀ ਉਸਤਤ ਕਹੀ ਨਾਂ ਜਾਈ।
ਐਸੀ ਭਗਤੀ ਕਮਾਵੈ ਕੋਇ – ਨਾਨਕ ਬੈਰਾਗੀ ਕਹੀਐ ਸੋਇ। ੧੧।
ਉਦਾਸ ਭਯਾ ਤਵ ਏਕ ਲਿਵ ਲਾਗੀ – ਤਬ ਸੱਚ ਘਰ ਬੈਠ ਭਯਾ ਬੈਰਾਗੀ।
ਉਦਾਸ ਭਯਾ ਤਬ ਗਜਾਂਨ ਮਨ ਆਯਾ _ ਤਹਾਂ ਮਾਰ ਅਗਜਾਂਨ ਅੰਧੇਰ ਮਿਟਾਯਾ।
ਗਿਆਨ ਅੰਧੇਰ ਸਮਦ੍ਰਿਸ੍ਰੀ ਭਯਾ – ਨਾਨਕ ਸੋਹੰ ਪ੍ਰਗਾਸ ਨਿਰੰਜਨ ਸਭਭਯਾ।੧੨
ਆਪੇ ਆਪ ਸਰਬ ਮਹਿਜਾਂਨ -- ਏਹ ਮਨ ਨਿਹਚਲ ਆਨ ਨ ਮਾਨ।
ਇਹ ਦ੍ਰਿੜ ਤਾਹਿ ਉਦਾਸੀ ਕਹੇ _ ਸ਼ਿਸ਼ਜ ਹੋਇ ਤਾ ਨਿਹਚਾਂ ਰਹੈ।
ਆਪ ਮਧੇ ਭੇਦ ਨਾਜਾਨੈ _ ਸੋਈ ਸੰਤ ਦਰਪਵੈ ਖਜਾਨੈ। ੧੩।
ਕਹੁਨਾਨਕ ਏਹ ਤਤ ਗਿਆਂਨ _ ਗਿਆਂਨੀ ਹੋਇ ਤਾਂ ਲੇਹਿਪਛਾਂਨ।
ਗੁਰੂਅਖੰਡ ਉਦਾਸੀ ਜਾਂਨ -- ਸੋਧ ਦੇਖ ਸ਼ਾਸ਼ਤ੍ਰ ਪੁਰਾਂਨ।
ਉਦਾਸ ਰੂਪ ਸ਼ਬਦ ਪ੍ਰਗਾਸ – ਗੁਰਕਾ ਸਬਦ ਅਮਰ ਔਰ ਸਭ ਨਾਸ।
ਪ੍ਰਿਥਮ ਭਏ ਸਨਕਾਦਿ ਉਦਾਸੀ – ਕਾਟੀ ਮੋਹਿ ਭਰਮ ਕੀ ਫਾਸੀ। ੧੪।
ਦੂਜੇ ਭਏ ਕਪਲ ਔਤਾਰਾ _ ਸੋ ਉਦਾਸ ਕਾ ਪੰਥ ਸ੍ਵਾਰਾ।
ਪ੍ਰਸਰਾਮ ਮੁਨ ਭਏ ਉਦਾਸੀ – ਉਦਜਾ ਚਲ ਗਿਰ ਕੇ ਭੇ ਬਾਸੀ।
ਏਹ ਬਿਧ ਆਦਿ ਉਦਾਸ ਬਖਾਨਾਂ – ਕਹਿ ਨਾਨਕ ਜਗ ਮੇਂ ਪ੍ਰਧਾਨਾਂ। ੧੫।
ਉਦਾਸ ਮਾਤ੍ਰਾ ਜੋ ਨਿਸ ਦਿਨ ਪੜ੍ਹੈ -- ਮਿਟੈ ਅਗਜਾਨ ਗਿਆਨ ਉਰਬੜੈ।
ਗੁਰਕੀ ਉਸਤਤ ਜੋ ਨਰ ਕਰੈ -- ਕਹੈ ਨਾਨਕ ਸੰਕਟ ਜੋਨੀ ਕਭੀ ਨ ਪਰੈ।੧੬।
॥ ਇਤੀ ਸ੍ਰੀ ਉਦਾਸੀਨ ਮਾਤ੍ਰਾ ਗੁਰੂ ਨਾਨਕ ਜੀਕਾ ਸੰਪੂਰਣੰ। ਸੁਭ ਮਸਤੁ।

੧ ਓ ਸਤਿਗੁਰਪ੍ਰਸਾਦਿ॥

## ਅਬ ਮਾਤ੍ਰਾ ਬਾਬੇ ਸ੍ਰੀਚੰਦ ਜਤੀ ਜੀਕਾ ਲਿਖਯਤੇ।

ਅਬ ਗੋਸਟ ਸ੍ਰੀਗੁਰੂ ਸ੍ਰੀ ਬਾਬਾ ਸ੍ਰੀਚੰਦ ਜਤੀ ਜੀਦੀ ਸਿੱਧਾਂ ਨਾਲ ਹੋਈ ਬਿ੦

ਸੰਬਤ ੧੬੬੬ ਕੱਤਕਸੁਦੀ ੫ ਮੰਗਲਵਾਰ ਚੰਬਾ ਪਰਬਤ ਮੈਂ। ਓਐ ਚਿੱਤ ਕਰ ਚੀਨਾਂ ਮਨ ਕਰ ਭੇਲਾ ਹੋਇਆ ਸਾਧ ਸੰਗ ਕਾ ਮੇਲਾ। ਊਹਾਂ ਕੌਣ ਰੰਗ ਸਜਾਹ ਰੰਗ ਸੁਫੈਦ ਰੰਗ ਜਰਦ ਰੰਗ ਸੁਰਖਾਈ। ਲਾਲ ਡੰਡ ਭੁਜਾ ਡੰਡ ਮੋਰ ਛੜ ਰਮਾਈ। ਦਿਲ ਦਰਯਾਵ ਪਰ ਬੈਠ ਅਵਧੂ ਫੂਲੋਕੀ ਮਾਲ ਚਲਾਈ। ੧। ਅਗੇ ਭਰਥਰੀ ਬੋਲਿਆ।

ਭਰਥਰੀਉ ਵਾਚ।

ਕਹੁਰੇ ਬਾਲੇ ਕਹਾਂ ਸੇ ਆਈ ਸੇਲੀ ਟੋਪੀ ਕਹਾਂ ਸੇ ਆਯਾ ਲੁੰਗ ਜੰਜੀਰ।
ਕਹਾਂ ਸੇ ਆਯਾ ਲੋਹੇ ਕਾ ਕੜਾ ਸੋ ਹੈ ਤੇਰੇ ਅੰਗ ਸਰੀਰ॥

ਸ੍ਰੀ ਗੁਰੂ ਸ੍ਰੀ ਬਾਬਾ ਸ੍ਰੀ ਚੰਦ੍ਰ ਵਾਚ।

ਸਿਧੋ ਧੁਰਸੇ ਆਈ ਸੇਲੀ ਟੋਪੀ ਧੁਰ ਸੇ ਆਯਾ ਲੁੰਗ ਜੰਜੀਰ।
ਧੁਰਸੇ ਆਯਾ ਲੋਹੇ ਕਾ ਕੜਾ ਸੋ ਹੈ ਮੇਰੇ ਅੰਗ ਸਰੀਰ॥

ਗੋਰਖਨਾਥਉਵਾਚ॥

ਕਹੁਰੇ ਬਾਲੇ ਕਿਸਨੇਂ ਦੀਨੀ ਸੇਲੀ ਟੋਪੀ ਕਿਸਨੇਂ ਦੀਨੀ ਲੁੰਗ ਜੰਜੀਰ।
ਕਿਸਨੇਂ ਦੀਨਾਂ ਲੋਹੇ ਕਾ ਕੜਾ ਸੋ ਹੈ ਤੇਰੇ ਅੰਗ ਸਰੀਰ॥

ਸ੍ਰੀ ਬਾਬਾ ਸ੍ਰੀਚੰਦ੍ਰ ਵਾਚ।

ਸਤਿਗੁਰ* ਦੀਨੀ ਸੇਲੀ ਟੋਪੀ ਸਤਿਗੁਰ ਦੀਨੀਂ ਲੁੰਗ ਜੰਜੀਰ।
ਸਤਿਗੁਰ ਦੀਨਾਂ ਲੋਹੇਕਾ ਕੜਾ ਸੋਹੈ ਮੇਰੇ ਅੰਗ ਸਰੀਰ॥
ਕਹੇ ਸ੍ਰੀਚੰਦ ਸੁਨ ਗੋਰਖਨਾਥਾ – ਸੰਜਮਸਤਿ ਬਨਾਈ ਸਾਥਾ।
। ਇਤਨਾਂ ਸੁਨਕੇ ਅਚੱਲ ਨਾਥ ਜੋਗੀ ਤਮਕਕੇ ਬੋਲਿਆ।

ਅਚਲ ਨਾਥੋ ਵਾਚ।

ਕਹੁਰੇ ਬਾਲੇ ਕਾਹੇ ਕੀ ਭੂਖੀ ਸੇਲੀ ਟੋਪੀ ਕਾਹੇ ਕਾ ਭੂਖਾ ਲੁੰਗ ਜੰਜੀਰ।
ਕਾਹੇ ਕਾ ਭੂਖਾ ਲੋਹੇ ਕਾ ਕੜਾ ਸੋਹੈ ਤੇਰੇ ਅੰਗ ਸਰੀਰ।
ਕਹੇ ਅਚਲ ਸੁਨ ਨਾਨਕ ਪੂਤਾ – ਕੌਨ ਹੇਤ ਹੋਏ ਅਉਧੂਤਾ।

ਸ੍ਰੀ ਬਾਬਾ ਸ੍ਰੀ ਚੰਦ੍ਰ ਵਾਚ।

ਸਿਧੋ ਸਤਕੀ ਭੂਖੀ ਸੇਲੀ ਟੋਪੀ ਜਤਕਾ ਭੁਖਾ ਲੁੰਗ ਜੰਜੀਰ।
ਸੰਤੋਖ ਕਾ ਭੂਖਾ ਲੋਹੇਕਾ ਕੜਾ ਸੋਹੈ ਮੇਰੇ ਅੰਗ ਸਰੀਰ॥

* ਸ੍ਰੀ ਗੁਰੂ ਨਾਨਕ ਦੇਵ ਜੀਨੇ।

ਸਤਿਗੁਰ ਸ਼ਬਦ ਲੈਭੇ ਅਵਧੂਤਾ - ਅਚਲ ਅਖੰਡਨ ਗਿਆਨ ਬਿਭੂਤਾ ।

ਕੰਧਾਰੀ ਨਾਥੋ ਵਾਚ ।

ਕਹੁਰੇਬਾਲੇ ਕਿਸਨੇਂ ਮੂੰਡਾ ਕਿਸਨੇਂ ਮੁੰਡਾਇਆ ਕਿਸਕਾ ਭੇਜਾਨਗਰੀਆਇਆ
ਕੰਧਾਰੀ ਨਾਥ ਕਹੇ ਸੁਨਹੋ ਸ੍ਰੀਚੰਦ - ਕਿਹ ਬਿਧ ਕਟੇ ਜਨਮਕੇ ਫੰਦ ।

ਸ੍ਰੀ ਬਾਬਾ ਸ੍ਰੀਚੰਦ੍ਰੋ ਵਾਚ ।

ਸੁਨਹੋ ਸਿਧੋ ਸਤਿਗੁਰ ਮੂੰਡਾ ਲੇਖ ਮੁੰਡਾਇਆ - ਸਤਿਗੁਰਕਾਭੇਜਾ ਨਗਰੀਆਇਆ।
ਸ੍ਰੀਚੰਦ ਕਹੇ ਕੰਧਾਰੀ ਨਾਥਾ - ਸਤਿਗੁਰ ਨਾਨਕ ਕੀਏ ਸਨਾਥਾ ।

ਰਤਨ ਨਾਥਉ ਵਾਚ ।

ਕਹੁਰੇ ਬਾਲੇ ਕੌਨਸੀ ਨਗਰੀ ਕੌਨਸਾ ਗ੍ਰਾਮ - ਕੌਣ ਪੁਰਖ ਕਾ ਸਿਮਰੋ ਨਾਮ ।
ਰਤਨ ਨਾਥ ਇਹੁ ਕਹੈ ਪੁਕਾਰ - ਕਿਹ ਬਿਧ ਭਵਨਿਧ ਉਤਰੇ ਪਾਰ ।

ਸ੍ਰੀ ਬਾਬਾ ਸ੍ਰੀ ਚੰਦ੍ਰੋ ਵਾਚ ।

ਰਤਨਨਾਥ ਸੁਨਹੋ ਤੁਮਜੋਗੀ - ਨਿਰਮਲ ਕਾਇਆ ਕਬੀਨ ਰੋਗੀ ।
ਕਾਇਆਂ ਨਗਰੀ ਮਨ ਸੁਲਤਾਂਨ – ਪੰਚਲੋਕ ਬਸੈ ਜਿਹ ਜਾਂਨ ॥

ਭਰਥਰੀ ਨਾਥੋ ਵਾਚ ।

ਕਹੁਰੇ ਬਾਲੇ ਕੌਣ ਦੇਖੈ ਕੌਣ ਬੋਲੈ । ਕੌਣ ਸੰਜੋਗ ਸਹਿਜ ਘਰ ਟੋਲੈ ।
ਕਹੈ ਭਰਥਰੀ ਸੁਨ ਨਾਨਕ ਪੂਤਾ - ਕੌਣ ਸੰਸਾਰੀ ਕੋ ਅਵਧੂਤਾ ।

ਸ੍ਰੀ ਬਾਬਾ ਸ੍ਰੀ ਚੰਦ੍ਰੋ ਵਾਚ ।

ਦੇਖਣੇਕਾ ਦਿਦਾਰ ਜਪਨੇਕਾ ਹਰੀਨਾਮ - ਮਿਲਨੇਕੋ ਸਾਧਸੰਗ ਸਹਿਜ ਜੋਗ ਬਿਸ੍ਰਾਮ
ਸੁਨੋ ਭਰਥਰੀ ਕਹੇ ਨਾਨਕ ਪੂਤਾ - ਧਰਮ ਸੰਸਾਰੀ ਤਪ ਅਵਧੂਤਾ ।

ਗੋਰਖਨਾਥੋ ਵਾਚ ।

ਕਹੁਰੇ ਬਾਲੇ ਕਿਸਨੇ ਦੀਨੀ ਪੋਥੀ ਪੁਸਤਕ ਕਿਸਨੇਂ ਸੰਜਮ ਭਾਰੀ
ਕਿਸਨੇਂ ਓਅੰ* ਸ਼ਬਦ ਬਤਾਯਾ ਕਿਸਕੇ ਭੇ ਬ੍ਰਹਮਚਾਰੀ ।
ਕਹਿ ਗੋਰਖ ਸੁਨ ਨਾਨਕ ਪੂਤਾ - ਕਿਉਂ ਗ੍ਰਹਿ ਛੋੜ ਭਏ ਅਵਧੂਤਾ ।

---

* ੧ ਓ 'ਸਤਿਨਾਮ' ਮੇਂ ਜੋ ਗੁਰੂ ਨਾਨਕ ਜੀਨੇਂ ਓਅੰ ਸੇ ਪਹਿਲੇ ਏਕਾ ਲਗਾਯਾ ਹੈ ਉਸਦਾ ਮਤਲਬ ਏਹ ਹੈਕਿ ਏਹ ਸ਼ਬਦ ਪਹਿਲੀ ਪਾਤਸ਼ਾਹੀ ਦਾ ਉਚਾਰਣ ਕੀਤਾ ਹੈ ਜੋ ਅਗਜਾਨੀ ਇਸਦੇ ਦੂਸਰੇ ਅਰਥ ਕੱਢਕੇ ਲੋਗਾਂਨੂੰ ਮੁਗਾਲਥੇ ਵਿੱਚ ਡਾਲਦੇ ਹਨ ਓਹ ਮੂਰਖ ਹਨ ।

ਸ੍ਰੀ ਬਾਬਾ ਸ੍ਰੀਚੰਦ੍ਰੋ ਵਾਚ।

ਬ੍ਰਹਮਾ ਦੀਨੀ ਪੋਥੀ ਪੁਸਤਕ ਸੰਕਰ ਸੰਜਮ ਭਾਰੀ।
ਓਅੰਸ਼ਬਦ ਗੁਰੂ ਨਾਨਕ ਦੀਨਾਂ ਸਨਕਾਦਿਕ ਕੇ ਬ੍ਰਹਮਚਾਰੀ।
ਕਹਿ ਸ੍ਰੀਚੰਦ ਸੁਨ ਗੋਰਖ ਅਵਧੂਤਾ ਧਰਮ ਦਯਾ ਕਰ ਬਾੜੀ।
ਸ੍ਰੀ ਸਤਿਗੁਰ * ਕੀ ਸਰਨੀ ਆਏ ਖੁਲਗੇ ਪਰਦ ਕਿਵਾੜੀ।

ਭਰਥਰੀ ਉਵਾਚ।

ਕਹੁਰੇ ਬਾਲੇ ਕੌਣ ਪੁਰਖਕਾ ਅੰਤਰ ਥਾਪੋ-ਕੌਣ ਗੁਰੂ ਕਾ ਮੰਤ੍ਰ ਜਾਪੋ।
ਕੌਣ ਨਗਰ ਬਾਸ ਤੁਮ ਲੈਵੋ-ਕੌਨ ਪੁਰਖ ਕੋ ਅੰਤਰ ਸੇਵੋ।
ਬੋਲੈ ਭਰਥਰਿ ਏਹ ਬਿਧਬਾਨੀ-ਕੌਨ ਪੁਰਖ ਸਿਮਰੋ ਨਿਰਬਾਨੀ।

ਸ੍ਰੀ ਬਾਬਾ ਸ੍ਰੀ ਚੰਦ੍ਰੋ ਵਾਚ।

ਚੇਤੋ ਨਗਰੀ ਤਾਰੋਂ ਗਾਮ-ਅਲਖ ਪੁਰਖ ਕਾ ਸਿਮਰੋ ਨਾਮ।
ਸਤਿ ਸੰਤੋਖ ਦਯਾ ਉਰ ਆਵੈ-ਸਭ ਮੈਂ ਏਕ ਪੁਰਖ ਦ੍ਰਿਸਟਾਵੈ।
ਬੋਲੈ ਸ੍ਰੀਚੰਦ ਸੁਨ ਭਰਥਰਜੋਗੀ-ਹਰਿ ਸਿਮਰਨ ਸੋ ਭਏ ਅਰੋਗੀ।
ਸਿਧਾਂ ਕੋ ਸਭ ਭੇਦ ਸੁਨਾਯਾ-ਸੁਨ ਭਰਥਰ ਉਰ ਗਯਾਨ ਬਢਾਯਾ।
ਏਹੁ ਕਸੌਟੀ ਸਹੈ ਜੋ ਕੋਈ-ਹਰਿ ਭਗਤੀ ਤਾਕੇ ਉਰ ਹੋਈ।
ਇੜਾ ਪਿੰਗਲਾ ਸੁਖ ਮਨ ਨਾਰੀ-ਤ੍ਰਿਕੁਟੀ ਧਿਆਂਨ ਹ੍ਰਿਦੈ ਉਜਿਆਰੀ।
ਨਾਨਕ ਪੂਤਾ ਸ੍ਰੀਚੰਦ ਬੋਲੈ-ਜਤ ਸਤ ਸੰਜਮ ਗਿਆਂਨ ਬਿਰੋਲੈ।

ਨੋਟ- ਇਸ ਪ੍ਰਕਾਰ ਸ੍ਰੀ ਬਾਬਾ ਸ੍ਰੀਚੰਦ ਜੀ ਤਥਾ ਸਿਧਾਂ ਦੀ ਆਪੋ ਵਿੱਚੀ ਗੋਸਟ ਹੋਈ ਤਾਂ ਬਾਬੇ ਸ੍ਰੀਚੰਦ ਜੀਨੇਂ ਮਾਤ੍ਰਾ ਉਚਾਰਣ ਕੀਤਾ।

## ਅਥਮਾਤ੍ਰਾ।

ਪਰਮ ਕ੍ਰਿਪਾ ਨਿਧ, ਸਰਬ ਸ਼ਕਤੀ ਸੰਪੰਨ ਬਾਬਾ ਸ੍ਰੀਚੰਦ੍ਰ ਸਾਹਿਬ ਜੀਦਾ ਭਰਥਰੀ ਆਦੀ ਯੋਗੀਓਂ ਦੇ ਸਾਥ ਸੰਬਾਦ ਨਿਰੂਪਣ ਕੀਤਾ ਜਾਂਦਾ ਹੈ। ਸ੍ਰੀ ਬਾਬਾ ਸ੍ਰੀਚੰਦਜੀ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਵਤ ਸਰਬ ਸ਼ਕਤੀ ਸੰਪੰਨ ਦੇਖਕੇ ਬਾਬਾ ਸ੍ਰੀਚੰਦਜੀ ਨੂੰ ਭਰਥਰੀ ਆਦੀ ਯੋਗੀ ਕਹਿੰਦੇ ਭਏ। ਤੁਸੀ ਸਾਡੇ ਉਤ ਕ੍ਰਿਸਟ ਭੇਖ ਨੂੰ ਅੰਗੀਕਾਰ ਕਰੋ। ਯੋਗੀਆਂ ਦੇ ਐਸੇ ਬਚਨ ਸੁਨਕੇ ਬਾਬਾ ਸ੍ਰੀਚੰਦਜੀ ਕਹਿੰਦੇ ਭਏ

* ਸ੍ਰੀ ਗੁਰੂ ਨਾਨਕ ਦੇਵ ਜੀ।

ਅਸਾਂ ਤੁਹਾਡੇ ਸਰਬ ਭੇਖਾਂ ਦੇ ਉਤ ਕ੍ਰਿਸਟ ਗੁਰੂ ਉਪਦਿਸਟ ਵੇਦ ਸ਼ਾਸਤ੍ਰ ਉਕਤਭੇਖ ਨੂੰ ਪਹਿਲਾਂ ਹੀ ਧਾਰਣ ਕੀਤਾ ਹੋਇਆ ਹੈ। ਤੁਮਾਰੇ ਭੇਖ ਦੀ ਸਾਂਨੂੰ ਕੀ ਇੱਛਾ ਹੈ।

( ਪ੍ਰਸ਼ਨ ) ਸਰਬ ਭੇਖਾਂ ਵਿਚੋਂ ਉਤ ਕ੍ਰਿਸਟ ਗੁਰੂ ਉਪਦਿਸਟ ਵੇਦ ਸ਼ਾਸ਼ਤ੍ਰ ਉਕਤ ਔਂਤਰ ਭੇਖ ਕੌਨ ਹੈ ਜਿਸ ਨੂੰ ਆਪਨੇਂ ਸ੍ਵੀਕਾਰ ਕੀਤਾ ਹੈ।

(ਉੱਤਰ) **ਓਅੰ ਗੁਰ ਅਬਿਨਾਸੀ ਖੇਲ ਰਚਾਯਾ।**

**ਅਗਮ ਨਿਗਮ ਕਾ ਪੰਥ ਬਤਾਯਾ॥**

ਅਰਥ:– ਬ੍ਰਹਮਾ ਦੀ ਸਰਬ ਗੁਰਾਂ ਦਾ ਗੁਰੂ ਅਬਿਨਾਸੀ ਪ੍ਰਮਾਤਮਾਂ ਨੇਂ ਖੇਲ ਰਚਾਯਾ ਕਹੀਏ ਅਕਾਸਾ ਦੀ ਪੰਚ ਭੂਤ ਔਰ ਪੰਚ ਭੂਤਾਂ ਦਾ ਕਾਰਯ ਦੇਹ ਆਦੀ ਪ੍ਰਪੰਚ ਉਤਪਨ ਕੀਤਾ ਹੈ। ਤਿਸ ਪ੍ਰਮਾਤਮਾਂ ਨੇ ਹੀ ਅਗਮ* ਸ਼ਾਸ਼ਤ੍ਰ ਨਿਗਮ ਵੇਦ ਰੂਪ ਪੰਥ ( ਮਾਰਗ ) ਬਤਾਯਾ ਹੈ।

(ਪ੍ਰਸ਼ਨ) ਤੁਮਾਰੀ ਗੋਦੜੀ ਔਰ ਟੋਪੀ ਕੌਨ ਸੀ ਹੈ। ਤੁਮਾਰਾ ਆੜਬੰਦ ਔਰ ਲੰਗੋਟੀ ਕੌਨ ਸੀ ਹੈ।

(ਉੱਤਰ) **ਗਿਆਂਨ ਕੀ ਗੋਦੜੀ ਖਿਮਾਂ ਕੀ ਟੋਪੀ।**

**ਜਤਕਾ ਆੜ ਬੰਦ ਸੀਲ ਲੰਗੋਟੀ।**

ਅਰਥ:– ਅਗਜਾਂਨ ਰੂਪ ਜਾਡੇ ( ਪਾਲੇ ) ਦੀ ਨਵਿਰਤੀ ਦੇ ਲਈ ਗਜਾਂਨਰੂਪ ਗੋਦੜੀ ਹੈ ਔਰ ਖਿਮਾਂ ਰੂਪ ਟੋਪੀ ਅਸਾਂ ਧਾਰਣ ਕੀਤੀ ਹੈ। ਜਤਕਾ ਆੜ ਬੰਦ ਔਰ ਸਹਿਨ ਸੀਲਤਾ ਕੀ ਲੰਗੋਟੀ ਬਾਂਧੀ ਹੈ।

( ਪ੍ਰਸ਼ਨ ) ਖਿੰਥਾ ਔਰ ਤੁਮਾਰੀ ਝੋਲੀ ਕੌਨ ਸੀ ਹੈ ਅਤੇ ਤੁਮਾਰਾ ਟੋਪ ਕੌਨਸਾ ਹੈ। ਔਰ ਸਾਡੇ ਵਿੱਚ ਤਾਂ ਪਰਸ ਪਰ ਆਦੇਸ਼, ਆਦੇਸ਼ ਦੀ ਬੋਲੀ ਹੈ ਤੁਮਾਰੇ ਮੱਤਮੇਂ ਕੌਨ ਸੀ ਬੋਲੀ ਹੈ।

(ਉਤਰ) **ਅਕਾਲ ਖਿੰਥਾ ਨਿਰਾਸ ਝੋਲੀ।**

**ਜੁਗਤ ਕਾ ਟੋਪ ਗੁਰਮੁਖੀ ਬੋਲੀ।**

ਅਰਥ:– ਕਾਲ ਪਰਿਛੇਦ ਰਹਿਤ ਅਖੰਡ ਚੈਤਨਜ ਰੂਪਦਾ ਚਿੰਤਨ ਰੂਪ ਸਾਡੇ

*ਉਦਾਸੀਨਾ ਚਾਰਯ ਬਾਬੇ ਸ੍ਰੀਚੰਦ ਜੀਦੇ ਕਥਨਾਂਨੁਸਾਰ ਵੇਦ ਸ਼ਾਸ਼ਤ੍ਰੋਕਤ ਸਨਾਤਨ ਮੱਤ ਹੀ ਉਦਾਸੀਨਾਂ ਦਾ ਮੱਤਹੈ :ਅਤੇ ਸਨਾਤਨ ਧਰਮ ਦੇ ਹੀ ਉਦਾਸੀਨ ਪ੍ਰਚਾਰਕ ਹੈਂ।

ਖਿੰਥਾ ਹੈ ਔਰ ਸਰਬ ਅਨਾਤਮ ਪਦਾਰਥਾਂ ਦੀ ਇੱਛਾ ਤੋਂ ਰਹਿਤ ਹੋਨਾਂ ਏਹੀ ਸਾਡੀ ਝੋਲੀ ਹੈ। ਜੁਗਤੀ ਰੂਪੀ ਟੋਪਦੇ ਸਾਧਨ ਸੇ ਪ੍ਰਮਾਤਮਾਂ ਮੇਂ ਸੰਯੁਕਤ ਹੋਨੇਂ ਦਾ ਪ੍ਰਯ ਤਨ ਔਰ ਗੁਰੂਮੁਖ ਸ੍ਰੀ ਗੁਰੂ ਨਾਨਕ ਨਿਰਬਾਂਨ ਜੀਦਾ ਮੂਲ ਮੰਤ੍ਰ ਜੈਸਾ ਕਿ ਭਾਈ ਗੁਰਦਾਸਜੀ ਵਾਰ ਇੱਕ ਪੌੜੀ ੧ ਵਿੱਚ ਲਿਖਦੇ ਹਨ।

ਨਮਸਕਾਰ ਗੁਰ ਦੇਵ ਕੋ ਸਤਨਾਮ ਜਿਸ ਮੰਤ੍ਰ ਸੁਣਾਯਾ।

ਪ੍ਰਸਪਰ ਸ੍ਰੀ ਸਤਿਨਾਮ ਹਰੇ ਬੋਲਨਾਂ ਸਾਡੀ ਬੋਲੀ ਹੈ।

(ਪ੍ਰਸ਼ਨ) ਤੁਮਾਰਾ ਚੋਲਾ ਔਰ ਸੇਲੀ ਕੌਨਸੀ ਹੈ ਔਰ ਖਫਨ ਪਦ ਵਾਚ ਮੇਖ ਲੀ ਗਲੇ ਮੇਂ ਤੁਮ ਕੌਨਸੀ ਰਖਦੇ ਹੋਂ।

(ਉੱਤਰ) **ਧਰਮ ਕਾ ਚੋਲਾ ਸਤ ਕੀ ਸੇਲੀ।**
**ਮਰਯਾਦ ਮੇਖਲੀ ਲੈ ਗਲੇ ਮੇਲੀ॥**

ਅਰਥ:- ਪਰੋਪਕਾਰਾਦੀ ਧਰਮ ਦਾ ਚੋਲਾ ਹੈ ਔਰ ਸੱਤ ਸੰਭਾਖਣ ਦੀ ਸੇਲੀ ਹੈ ਪੂਰਬ ਸ੍ਰੇਸ੍ਰ ਪੁਰਖਾਂ (ਸਨਕ ਸਨੰਦਨਾਂ) ਦੀ ਮਰਯਾਦਾ ਅਨੁਸਾਰ ਚਲਨਾਂ ਏਹੀ ਸਾਡੇ ਮੇਖਲੀ ਨਾਮ ਖਫਨੀ ਗਲੇ ਮੇਂ ਪਾਈ ਹੈ।

(ਪ੍ਰਸ਼ਨ) ਤੁਮਾਰਾ ਬਟੂਆ ਕੌਨਸਾ ਹੈ।

(ਉੱਤਰ) **ਧਿਆਂਨ ਕਾ ਬਟੂਆ**

ਸਰਗੁਣ ਬ੍ਰਹਮ ਵਿਖੇ ਔਰ ਨਿਰਗੁਣ ਬ੍ਰਹਮ ਵਿਖੇ ਸਜਾਤੀਯ ਚਿੱਤ ਬ੍ਰਤੀਆਂਦਾ ਪ੍ਰਵਾਹ ਰੂਪ ਧਿਆਂਨ ਸਾਡਾ ਬਟੂਆ ਹੈ।

(ਪ੍ਰਸ਼ਨ) ਸਾਡੇ ਬਟੂਏ ਵਿੱਚ ਤਾਂ ਸੂਈ ਆਦਿਕ ਵਸਤੂਆਂ ਦਾ ਸਥਾਪਨ ਹੈ ਤੁਸਾਂ ਧਿਆਂਨ ਰੂਪ ਬਟੂਏ ਮੇਂ ਕੌਨਸੀ ਵਸਤੂ ਦਾ ਸਥਾਪਨ ਕੀਤਾ ਹੈ।

(ਉੱਤਰ) **ਨਿਰਤ ਕਾ ਸੂਈਦਾਨ।**

ਧਿਆਂਨ ਰੂਪ ਬਟੂਏਮੇਂ ਅਸਾਂ ਸੰਪੂਰਨ ਅਨਾਤਮ ਪਦਾਰਥਾਂ ਦੇ ਵਿਖੇ ਰਾਗ ਤਿਆਗ ਰੂਪ ਸੂਈ ਆਦਿਕ ਵਸਤੂਆਂ ਦਾ ਸਥਾਪਨ ਕੀਤਾ ਹੈ।

(ਪ੍ਰਸਨ) ਅੰਚਲਾ ਤੁਮਾਰਾ ਕੌਨ ਹੈ।

(ਉੱਤਰ) **ਬ੍ਰਹਮ ਅੰਚਲਾ ਲੇ ਪਹਿਰੇ ਸੁਜਾਂਨ।**

ਅਰਥ:- ਸੁਜਾਨ ਜੋ ਬਿਬੇਕ ਵੈਰਾਗਾ ਦੀ ਚਤੁਸ੍ਰ ਸਾਧਨ ਸੰਜੁਕ੍ਤ ਮਹਾਤਮਾਂ ਪ੍ਰ

ਰਸ਼ਾਂ ਨੇਂ ਬ੍ਰਹਮ ਸ਼੍ਰੋਤ੍ਰਿਯ ਬ੍ਰਹਮ ਨਿਸਟ ਗੁਰੂ ਕਾ ਪ੍ਰਣਿਯਾਤਾਦਿ ਸੇਵਾ ਪੂਰਬਕ ਪ੍ਰਸ੍ਰ ਕਰ ਬ੍ਰਹਮਾਤਮਾਦਾ ਸੂਤ: ਸਿੱਧ ਏਕਤ੍ਵ ਰੂਪ ਜੋ ਉਪਦੇਸ਼ ਹੈ ਸੋ ਪੂਰਬੋਕਤ ਗੁਰੂ ਤੋਂ ਲੈਕੇ ਪਰੀ ਪੂਰਨ ਪ੍ਰਮਾਤਮਾਂ ਵਿਖੇ ਸਥਿਤੀ ਕਰਨੀ ਏਹੀ ਸਾਡਾ ਐਚਲਾ ਹੈ।

(ਪ੍ਰਸ਼ਨ) ਹਮਾਰੇ ਤੋ ਬਹੁਰੰਗ ਯੁਕਤ ਮੋਰ ਛੜਹੈ ਤੁਮਾਰੇ ਮੋਰ ਛੜ ਕੌਨ ਹੈ ਔਰ ਹਮਾਰੇ ਤਾਂ ਮੋਰ ਛੜ ਬਾਂਧਨੇਂ ਵਾਸਤੇ ਡੋਰਾ ਹੋਤਾ ਹੈ ਤੁਮਾਰੇ ਡੋਰਾ ਕੌਨਸਾ ਹੈ।

(ਉੱਤਰ) **ਬਹੁ ਰੰਗ ਮੋਰ ਛੜ ਨਿਰਲੇਪ ਬਿਸਟੀ।**

**ਨਿਰਭਉ ਜੰਗ ਡੋਰਾ ਨਾਕੋ ਦੁਸਟੀ॥**

ਅਰਥ:– ਸ਼ੁੱਧ ਗਿਆਂਨ ਔਰ ਸੁੰਦਰ ਵਿਚਾਰ ਰੂਪੀ ਮੋਰ ਛੜ ਸੇ ਚਿੱਤ ਦੀ ਅਨੇਕ ਬਹੁ ਰੰਗੀ ਵ੍ਰਿਤੀਆਂਨੂੰ ਰੋਕਨਾਂ ਏਹੀ ਸਾਡਾ ਮੋਰ ਛੜ ਹੈ। ਔਰ ਦੁਸਟਭਾਵ ਨੂੰ ਤਿਆਗ ਕੇ ਨਿਰਭੈ ਹੋਕੇ ਅਧਰਮ ਦੇ ਸਾਥ ਜੰਗ ਕਰਨਾਂ ਏਹੀ ਸਾਡਾ ਡੋਰਾ ਹੈ।

(ਪ੍ਰਸ਼ਨ) ਸਾਡੇ ਤਾਂ ਜੰਗੋਟਾ ਹੁੰਦਾ ਹੈ ਔਰ ਮ੍ਰਿਗਛਾਲਾ ਆਦਿਕਾਂ ਨੂੰ ਅਕਾਸ਼ ਮੇਂ ਉਡਉਂਦੇ ਹਾਂ ਤੁਮਾਰੇ ਜੰਗੋਟਾ ਕੌਨ ਸਾਹੈ ਔਰ ਸਾਡੇ ਤਾਂ ਭੋਜਨ ਆਦੀ ਕਾਲ ਮੇਂ ਸਿਙੀ ਦਾ ਸ਼ਬਦ ਹੁੰਦਾ ਹੈ ਤੁਮਾਰੇ ਕੌਨ ਸਾ ਸਿਙੀ ਦਾ ਸ਼ਬਦ ਹੁੰਦਾ ਹੈ।

(ਉੱਤਰ) **ਜਾਪ ਜੰਗੋਟਾ ਸਿਫਤ ਉਡਾਨੀ।**

**ਸਿਙੀ ਸ਼ਬਦ ਅਨਾਹਦ ਗੁਰਬਾਣੀ॥**

ਅਰਥ:– ਓਅੰ ਨਮੋ ਭਗਵਤੇ ਵਾਸਦੇਵਾਯ:, ਨਮ: ਸਿਵਾਯ ਹਰੇਰਾਮ ਹਰੇਰਾਮ ਰਾਮ ਰਾਮ ਹਰੇ ਹਰੇ, ਹਰੇਕ੍ਰਿਸ਼ਨ ਹਰੇਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ। ਇਤਯਾਦਿਕ ਈਸ਼੍ਵਰ ਦਾ ਭਜਨ ਕਰਨਾ ਔਰ ਅਪਨੇਂ ਦਿਲਦੀ ਸਿਫਤ (ਮੈਂ ਬੜਾ ਆਦਕ ਅਭਿਮਾਨ) ਨੂੰ ਉਡਾਨਾ ਹਮਾਰਾ ਜੰਗੋਟਾ ਹੈ, ਔਰ ਗੁਰਾਂ ਦੇ ਉਪਦੇਸ਼ ਦ੍ਵਾਰਾ ਜੋ ਪ੍ਰਾਪਤ ਹੋਯਾ ਓਅੰਸੋਹੰਹੀ ਅਨਾਹਦ ਸ਼ਬਦ ਏਹੀ ਸਾਡੇ ਸਿਙੀ ਵਜਦੀ ਹੈ ਅਰਥਾਤ ਸਾਡੇ ਭੋਜਨ ਆਦੀ ਕਾਲਮੇਂ ਰਣਸਿੰਙੇ ਆਦਕਾਂ ਦ੍ਵਾਰਾ ਭੀ ਓਅੰਸੋਹੰ ਦਾਹੀ ਜਾਪ ਹੁੰਦਾਹੈ।

(ਪ੍ਰਸ਼ਨ) ਸਾਡੇ ਤਾਂ ਕੰਨਾਂ ਵਿੱਚ ਮੁੰਦ੍ਰਾਂ ਹਨ ਔਰ ਮਸਤਕਾ ਦੀ ਅੰਗਾਂ ਮੇਂ ਲਗਾਨੇਂ ਵਾਸਤੇ ਵਿਭੂਤੀ ਹੁੰਦੀ ਹੈ ਤੁਮਾਰੇ ਕੌਨ ਸੀਹੈ। ਔਰ ਸਾਡੇ ਤਾਂ ਮ੍ਰਿਗਛਾਲਾ ਹੁੰਦੀ ਹੈ ਤੁਮਾਰੇ ਮ੍ਰਿਗਛਾਲਾ ਕੌਨ ਸੀ ਹੈ।

(ਉੱਤਰ) **ਸਰਮ ਕੀ ਮੁੰਦ੍ਰਾ ਸ਼ਿਵ ਬਿਭੂਤਾ।**

**ਹਰਿ ਭਗਤਿ ਮ੍ਰਿਗਾਨੀ ਲੇਪਹਿਰੇਗੁਰਪੂਤਾ॥**

ਅਰਥ:– ਨਿਸ਼ਿਧ ਕਰਮੋਂ ਸੇ ਸ਼ਰਮ ਕਰਨੀ ਯਾਨੇ ਪ੍ਰਹੇਜ ਕਰਨਰੂਪੀ ਮੁੰਦ੍ਰਾ ਅਸਾਂ ਪਹਿਰੀ ਹੈ ਯਾਂਨੇ ਸਾਡੀ ਪਹਿਰੀ ਹੁਈ ਮੁੰਦ੍ਰਾ ਏਹੀ ਉਪਦੇਸ਼ ਦਿੰਦੀ ਹੈ ਕਿ ਨਿਸ਼ਿਧ ਕਰਮਾਂ ਸੇ ਪ੍ਰਹੇਜ ਕਰੋ। ਔਰ ਸ਼ਿਵਾਂ ਦੀ ਬਿਭੂਤੀ ਸਾਡੇ ਮਸਤਕਾ ਦੀ ਅੰਗਾ ਵਿੱਚ ਲਗੀ ਰਹਿੰਦੀਹੈ ਜੈਸਾ ਕਿ ਨਿਰਬਾਂਣ ਸਾਰੇ ਸਰੀਰ ਪਰ ਲਗਾਉਂਦੇ ਹਨ ਔਰ ਪ੍ਰਮਹੰਸ ਮਸਤਕ *ਮੇਂ ਲਗਾਉਂਦੇ ਹਨ ਔਰ ਹਰੀ ਦੀ ਭਗਤੀ ਕਰਨੀ ਸਾਡੀ ਏਹੀ ਮ੍ਰਿਗ ਛਾਲਾ ਹੈ।

(ਪ੍ਰਸ਼ਨ) ਤੁਸੀਂ ਸੂਈ ਸੇ ਕੀ ਸਿਉਂਦੇ ਹੋਂ ਔਰ ਤੁਹਾਂਨੂੰ ਗੋਦੜੀ ਰਖਨ ਦਾ ਕੀ ਫਲ ਪ੍ਰਾਪਤ ਹੁੰਦਾ ਹੈ।

(ਉੱਤਰ) **ਸੁਰਤਿ ਕੀ ਸੂਈ ਲੇ ਸਤਿਗੁਰ ਸੀਵੇ।**

**ਜੋ ਰਾਖੇ ਸੋ ਨਿਰਭੌ ਥੀਵੇ॥**

ਅਰਥ:– ਗਿਆਂਨ ਰੂਪੀ ਗੋਦੜੀ ਨੂੰ ਸਤਿਗੁਰ ਦਾ ਉਪਦੇਸ਼ ਲੈਕੇ ਸੀਵੇਂ ਅਰਥਾਤ ਮਨ ਨੂੰ ਸਥਿਰ ਕਰਕੇ ਈਸ਼੍ਵਰ ਭਗਤੀ ਕਰੇ ਐਸੀ ਗੋਦੜੀ ਨੂੰ ਜੋ ਰਖਦਾ ਹੈ ਓਹ ਨਿਰਭੈ ਹੋ ਜਾਂਦਾ ਹੈ। ਔਰ

**ਸਾਹ ਸੁਪੈਦ ਜਰਦ ਸੁਰਖਾਈ।**

**ਜੋ ਲੈ ਪਹਿਰੇ ਸੋ ਗੁਰਭਾਈ॥**

ਅਰਥ:– ਸਾਹ ਨਾਮਤਮੋ ਗੁਣ ਦਾਹੈ ਸੁਪੈਦ ਨਾਮ ਸਤੋ ਗੁਣ ਦਾਹੈ, ਜਰਦ ਸੁਰਖਾਈ ਏਹਨਾਂ ਦੋ ਪਦਾਂ ਤੋਂ ਰਜੋਗੁਣਦਾ ਗ੍ਰਹਿਣ ਕਰਨਾਂ ਇਨ ਤੀਂਨ ਗੁਣਾਤਮਿਕ ਅੰਤ:ਕਰਣ ਵਿਖੇ ਜਿਸਨੇਂ ਗਿਆਂਨ ਰੂਪ ਗੋਦੜੀ ਸੰਪਾਦਿਨ ਕਰੀ ਹੈ ਸੋਈ ਹਮਾਰਾ

---

*ਬਿਭੂਤੀ ਯਾਂ ਬਿਭੂਤੀ ਦਾ ਤਿਲਕ ਲਗਾਉਂਣਾ ਪ੍ਰਤੇਕ ਉਦਾਸੀਨਾਂ ਦੇ ਵਾਸਤੇ ਜਰੂਰੀ ਹੈ ਬਿਭੂਤੀ ਦੇ ਇਵੱਜ ਵਿੱਚ ਕਮ ਸੇ ਕਮ ਚੰਦਨਾਂ ਦੀ ਦਾ ਤਿਲਕ ਤਾਂ ਅਵਸ਼ ਲਗਾਉਂਣਾਂ ਚਾਹੀਦਾ ਹੈ। ਦਸੋਂ ਗੁਰੂ ਸਾਹਿਬਾਂਨ ਭੀ ਤਿਲਕ ਲਗਾਉਂਦੇ ਸਨ ਤੀਸਰੇ ਗੁਰੂ ਅਮਰਦਾਸ ਜੀਦੀ ਬਾਬਤ ਸੂਰਜ ਪ੍ਰਕਾਸ਼ ਰਾਸ ੧ ਅੰਸੂ ੩੦ ਮੇਂ ਇਸ ਪ੍ਰਕਾਰ ਲਿਖਾ ਹੈ।

ਤਿਲਕ ਲਗਾਵੇ ਭਾਲ ਮੇਂ ਸੁਭ ਚੰਦਨ ਕੇਰਾ।
ਬਹੁਰ ਸਿੰਘਾਸਨ ਪਰ ਥਿਰ ਰਹੇ ਇਕ ਮਨ ਤਿਸ ਵੇਰਾ।

ਗੁਰਭਾਈ ਹੈ।

(ਪ੍ਰਸ਼ਨ) ਸਾਡੇ ਤਾਂ ਚਖਮਖ (ਅਗਨੀਂ ਜਲਾਨੇਂ ਵਾਲਾ ਪੱਥਰ) ਹੁੰਦਾਹੈ ਜਿਸ ਸੇ ਅਗਨੀ ਜਲਕਰ ਧੂੰਨੀ ਜਲਤੀ ਹੈ ਤੁਮਾਰੇ ਪੱਥਰ ਕੌਨ ਸਾ ਹੋਤਾ ਹੈ।

(ਉੱਤਰ) **ਤ੍ਰੈਗੁਣ ਚਕਮਕ ਅਗਨ ਮਤ੍ਰਪਾਈ।**
**ਦੁਖ ਸੁਖ ਧੂੰਣੀ ਦੇਹ ਜਲਾਈ॥**

ਅਰਥ:- ਤ੍ਰੈਗੁਣ ਆਤਮਕ ਅੰਤਸ ਕਰਨ ਰੂਪੀ ਸੂਤ੍ਰ ਮੇਂ ਗੁਰੂ ਉਪਦੇਸ਼ ਰੂਪੀ ਚਕਮਕ ਪੱਥਰ ਸੇ ਸੱਤ ਅੱਸਤ ਦਾ ਵਿਵੇਕ ਮਥਨ ਕਰ ਗਜਾਨਰੂਪੀ ਅਗਨੀ ਪ੍ਰਕਾਸ਼ ਕਰੇ ਔਰ ਦੇਹਦੇ ਸੁਖ ਦੁਖ ਰੂਪੀ ਲਕੜੀ ਉਸਮੇਂ ਲਗਾਵੇ।

(ਪ੍ਰਸ਼ਨ) ਸਾਡੇ ਤਾਂ ਕਪਾਲ (ਖੱਪਰ) ਹੁੰਦਾ ਹੈ ਤੁਹਾਡੇ ਕੌਨ ਸਾਹੈ।

(ਉੱਤਰ) **ਸੰਜਮ ਕ੍ਰਿਪਾਲੀ ਸੋਭਾਧਾਰੀ।**
**ਚਰਨ ਕਵਲ ਮਹਿ ਸੁਰਤ ਹਮਾਰੀ॥**

ਅਰਥ:- ਇੰਦ੍ਰੀਆਂ ਦਾ ਸੰਯਮ ਕਰਨਾਂ ਏਹੀ ਉਦਾਸੀਆਂ ਦੇ ਵਾਸਤੇ ਸੋਭਾਯ ਵਾਂਨ ਕਪਾਲ ਅਰਥਾਤ ਖੱਪਰ ਹੈ ਔਰ ਇੰਦ੍ਰੀਆਂ ਦੇ ਨਿਗ੍ਰਹ ਸੇ ਈਸ੍ਵਰ ਦੇ ਚਰਣ ਕਮਲਾਂ ਵਿੱਚ ਸੁਰਤੀ ਠਹਿਰਦੀ ਹੈ।

(ਪ੍ਰਸ਼ਨ) ਅਸੀ ਤਾਂ ਖੱਪਰ ਵਿੱਚ ਭੁੱਖ ਦੀ ਨਿਵਿਰਤੀ ਵਾਸਤੇ ਭੋਜਨ ਖਾਂਦੇ ਹਾਂ ਤੁਸੀਂ ਕੇਹੜਾ ਭੋਜਨ ਖਾਂਦੇ ਹੋਂ।

(ਉੱਤਰ) **ਭ੍ਰਾਉ ਭੋਜਨ ਅੰਮ੍ਰਿਤ ਕਰ ਖਾਇਆ।**
**ਭਲਾ ਬੁਰਾ ਨਹੀਂ ਮੰਨ ਵਸਾਇਆ॥**

ਅਰਥ:- ਪ੍ਰੇਮ ਕਰਕੇ ਪ੍ਰਾਪਤ ਹੋਇਆ ਜੋ ਸੇਵਕਾਂ ਦ੍ਵਾਰਾ ਭੋਜਨ ਉਸਨੂੰ ਅੰਮ੍ਰਿਤ ਕਰਕੇ ਖਾਨਾਂ ਔਰ ਚੰਗਾ ਮਾੜਾ ਮਨ ਵਿੱਚ ਨਹੀ ਲਿਅਉਨਾਂ।

(ਪ੍ਰਸ਼ਨ) ਸਾਡੇ ਤਾਂ ਜਲਦੇ ਪਾਤ੍ਰ ਪਰੂਆ, ਕਮੰਡਲ, ਤੂੰਬਾ, ਕਿਸਤੀ, ਪਦਵਾਚ, ਚਿੱਪੀ ਬੜੀ ਹੈ ਆਪਦੇ ਪਾਸ ਜਲ ਪਾਤ੍ਰ ਕੌਨਸੇ ਹੈ।

(ਉੱਤਰ) **ਪਾਤ੍ਰ ਵਿਚਾਰ ਫਰੂਆ ਬਹੁ ਗੁਣਾ।**
**ਕਰ ਮੰਡਲ ਤੂਬਾ ਕਿਸ਼ਤੀ ਘਣਾ॥**

ਅਰਥ:– ਫਰੂਆ , ਬਹੁਗੁਨਾ , ਕਮੰਡਲ , ਤੂੰਬਾ , ਬੜੀ ਚਿੱਪੀ , ਏਹਨਾਂ ਦੀ ਜਗਹ ਵਿਚਾਰ ਰੂਪੀਗੁਣ ਯੁਕਤ ਪਾਤ੍ਰ ਸੰਪਾਦਨ ਕਰਦੇਹਾਂ।

(ਪ੍ਰਸ਼ਨ) ਸਾਡੇ ਤਾਂ ਜਲਪਦਾਰਥ ਮਿਟੀਦਾ ਪਿਆਲਾਭੀ ਹੁੰਦਾਹੈ ਤੁਹਾਡੇ ਪਿਆਲਾ ਕੌਨਸਾ ਹੈ ਅਤੇ ਜਲ ਕੌਨਸਾਹੈ।

(ਉੱਤਰ) **ਅੰਮ੍ਰਿਤ ਪਿਆਲਾ ਉਦਕਿਮਨਿ ਦਇਆ।**

**ਜੋਪੀਵੇ ਸੋ ਸੀਤਲੁ ਭਇਆ॥**

ਅਰਥ:-- ਹਮਾਰੇ ਗੁਰ ਉਪਦੇਸ਼ ਰੂਪੀ ਵਰਤਨ ਵਿੱਚ ਚਰਣਾਂ ਮ੍ਰਿਤਰੂਪੀ ਜਲ ਜਿਸਦੇ ਪੀਨੇਂਸੇ ਮਨਦਇਆ ਵਾਂਨ ਹੋਜਾਂਦਾਹੈ ਪੀਂਦੇਹਾਂ ਜੋ ਪੀਂਦਾਹੈ ਸੋ ਸੀਤਲ ਹੋਜਾਂਦਾ ਹੈ। ਫਿਰਸਿਧਾਂਦੇ ਪੁੱਛਨਪਰ ਕਿ ਤੁਸੀ ਯੋਗਾਭਿਆਸ ਕੈਸਾ ਕਰਦੇਹੋਂ ਯੋਗ ਅਭਿਆਸ ਦੇ ਲਈ ਕ੍ਰਿਆ ਬਤਉਂਦੇਹਨ।

**ਇੜਾਮੈਂ ਆਵੈ ਪਿੰਗਲਾਮੈ ਧਾਵੈ।**

**ਸੁਖਮਨਾ ਕੇ ਘਰ ਸਹਿਜ ਸਮਾਵੈ॥**

ਅਰਥ:– ਖੋੜਸਵਾਰ ਪ੍ਰਣਵਾਦੀ ( ਓਅੰਸੋਹੰ ) ਮੰਤ੍ਰਦੇ ਉਚਾਰਣ ਸਹਿਤ ਵਾਯੂ ਵਾਫ ਨੂੰ ਉਦਰ ਵਿੱਚਭਰਨਾਂ , ਯਪੂਰਵਕ ਪ੍ਰਾਣਾ ਯਾਂਮਨੂੰ ਵਾਮਨਾਸਕਾਦ੍ਵਾਰਾ ਕਰੇ , ਬਤੀਸਵਾਰ ਪ੍ਰਣਵਾਦੀ ( ਓਅੰਸੋਹੰ ) ਮੰਤ੍ਰਦੇ ਉਚਾਰਣ ਸਹਿਤ ਅੰਤਰ ਵਾਯੂਨੂੰ ਵਾਗਜ ਹਜ ਨਿਕਾਸਣ ਰੂਪ ਰੇਚਕ ਪ੍ਰਾਣਾ ਯਾਮ ਨੂੰ ਦੱਖਣ ਨਾਸਕਾਦ੍ਵਾਰਾਕਰੇ ਚੌਸਠਵਾਰ ਪ੍ਰਣਾ ਦਿ ( ਓਹੰਸੋਹੰ ) ਮੰਤ੍ਰਦੇ ਉਚਾਰਣ ਸਹਿਤ ਅੰਤਰ ਹੀ ਵਾਯੂਦੇ ਨਿਰੋਧਰ ਕੁੰਭਕ ਪ੍ਰਾਣਾਯਾਮਨੂੰ ਦੋਨੋਂ ਨਾੜੀਆਂ ਦੇ ਮੱਧਮੈਂ ਸੁਖਮਨਾਂ ਨਾਮਨਾੜੀਦ੍ਵਾਰਾ ਅਭ੍ਯਾਸਕਰਕਰੇ।

(ਪ੍ਰਸ਼ਨ) ਸਾਡੇ ਤਾਂ ਮਠਹੁੰਦਾਹੈ ਤਿਸਵਿੱਚ ਸਥਿਤਹੋਕੇ ਧਿਆਂਨ ਕਰਦੇਹਾਂ ਆਪ ਦੇ ਮਠ ਕੌਨਹੈ ਅਤੇ ਧਿਆਂਨ ਕੌਨਹੈ।

(ਉੱਤਰ) **ਨਿਰਾਸ ਮਠ ਨਿਰੰਤਰ ਧਿਆਨ।**

**ਨਿਰਭੈ ਨਗਰੀ ਗੁਰ ਦੀਪਕ ਗਿਆਂਨ॥**

ਅਰਥ:– ਆਸ਼ਾ ਔਰ ਤ੍ਰਿਸ਼ਨਾਂਸੇ ਰਹਿਤ ਸ਼ੂਨ੍ਯ ਮਹਿਲਮੇਂ ਲਗਾਤਾਰ ਧਿਆਂਨ ਸਥਿਤ ਕਰੇ। ਤਾਂ ਗੁਰੂ ਉਪਦੇਸ਼ ਦ੍ਵਾਰਾ ਗਿਆਂਨਰੂਪੀ ਦੀਪਕਦੇ ਪ੍ਰਕਾਸ਼ ਸੇਂ ਸੱਤ ਲੋਗ

ਜਿੱਥੇ ਜੰਮਣ ਮਰਣਦਾ ਭਯ ਨਹੀਂ ਪ੍ਰਾਪਤ ਹੁੰਦਾਹੈ।

(ਪ੍ਰਸ਼ਨ) ਸਾਡੇ ਤਾਂ ਅੰਤਰ ਬਸਤ੍ਰਾਦੀ ਰੂਪਰਿੱਖੀਹੁੰਦੀ ਹੈ ਅਣਮਾਦੀ ਸਿੱਧੀਹੁੰਦੀ ਹੈ ਔਰ ਡੰਡਾ ਹੁੰਦਾਹੈ ਤੁਮਾਰੇ ਕੌਨਸਾਹੈ।

(ਉੱਤਰ) **ਅਸਥਿਰ ਰਿੱਧ ਅਮਰਪਦ ਡੰਡਾ।**

**ਧੀਰਜ ਫਹੁੜੀ ਤੁਪ ਕਰਖੰਡਾ॥**

ਅਰਥ:-- ਚਿੱਤਦੀ ਬ੍ਰਿਤੀਆਂ ਦੀ ਸਵਾਧਾਨਤਾ ਰੂਪੀ ਰਿੱਧੀ ਸਿੱਧੀ ਸੰਪਾਦਨ ਔਰ ਨਿਰਬਾਂਣ ਪਦ ਦਾ ਡੰਡਾ ਧਾਰਣਕਰੇ। ਧੀਰਤਾਦੀ ਫਹੁੜੀ ਔਰ ਤੀਖਣ ਤਪਸਜਾ ਦਾ ਖੰਡਾ ਬਨਾਵੇ।

(ਪ੍ਰਸ਼ਨ) ਸਾਡੇ ਤਾਂ ਆਸਾ ਔਰ ਚਉਗਾਨ ਹੁੰਦੀ ਹੈ ਤਿਸਕਰ ਸੁਖਪੂਰਬਕ ਬੈਠ ਵੇਹਾਂ ਤੁਮਾਰੇ ਕੌਨਸੀ ਹੁੰਦੀਹੈ।

(ਉੱਤਰ) **ਵਸ ਕਰ ਆਸਾ ਸਮ ਦ੍ਰਿਸਟ ਚੌਗਾਨ।**

**ਹਰਖ ਸੋਗ ਮਨਿ ਮਹਿ ਨਹੀ ਆਨ॥**

ਅਰਥ:-- ਆਸਾ ਔਰ ਚੌਗਾਨ ਧਾਰਨ ਕਰਨਾਂ ਸਾਡਾ ਏਹੀ ਹੈ ਕਿ ਮਨਨੂੰ ਵਸ਼ ਵਿੱਚ ਰਖਨਾਂ ਦੁਖਸੁਖਨੂੰ ਸਮਕਰ ਜਾਂਨਨਾਂ, ਹਰਖਵਾ ਸ਼ੋਕਨੂੰ ਮਨਵਿਖੇ ਬਿਆਪਤ ਨਾਂ ਹੋਨੇਂ ਦੇਨਾਂ ਏਹੀ ਸਾਡਾ ਸੁਖ ਪੂਰਬਕ ਬੈਠਨਾਂਹੈ।

**ਸਹਿਜ ਵਿਰਾਗੀ ਕਰੇ ਵੈਰਾਗ।**

**ਮਾਯਾ ਮੋਹਣੀ ਸਗਲ ਤਿਆਗ॥**

ਅਰਥ :- ਦੇਹ ਆਦਕਾਂ ਦੇ ਵਿਖੇ ਪ੍ਰੀਤੀਦਾ ਤਿਆਗ ਵਾਲਾ ਜੋ ਪੁਰਸ਼ ਹੈ ਸੋ ਸਬਦਾਦੀ ਦੇ ਤਿਆਗ ਰੂਪ ਵੈਰਾਗ ਨੂੰ ਕਰਦਾਹੈ। ਭ੍ਰਾਂਤਕਰ ਮੋਹ ਜਨਕ ਸੰਪੂਰਣਾ ਸਤ੍ਰਿਯਾਦਿ ਪਦਾਰਥਾਂਨੂੰ ਸ੍ਵਰੂਪਸੇਹੀ ਤਿਆਗੇ। ਅਬ ਓਸ ਵੈਰਾਗ ਵਾਂਨ ਪੁਰਸ਼ਦੇ ਮਹਾਂਬਲੀ ਸਰਮਾ ਯੋਧਾਦੀ ਸਾਮਗ੍ਰੀ ਸਹਿਤ ਵਰਨਨ ਕਰਦੇਹਾਂ।

**ਨਾਮ ਕੀ ਪਾਖਰ ਪਵਨ ਕਾ ਘੋੜਾ–ਨਿਹ ਕਰਮਜੀਨਿ ਤਤ ਕਾਜੋੜਾ।**

**ਨਿਰਗੁਣ ਢਾਲ ਗੁਰ ਸ਼ਬਦ ਕਮਾਨ- ਅਕਲ ਸੰਜੋਗ ਪ੍ਰੀਤਿ ਕੇ ਬਾਨ।**

**ਅਕਲ ਕੀ ਬਰਛੀ ਗੁਣਾਂ ਕੀ ਕਟਾਰੀ- ਮਨ ਕੋ ਮਾਰ ਕਰੋ ਅਸਵਾਰੀ।**
**ਬਿਖਮ ਗੜ੍ਹ ਤੋੜ ਨਿਰਭਉ ਘਰ ਆਵੈ- ਨੌਬਤ ਸੰਖ ਨਗਾਰਾ ਵਾਵੈ।**

ਅਰਥ:- ਪੰਚ ਭੂਤਕ ਸ਼ਰੀਰ ਵਿੱਚ ਜੋ ਪ੍ਰਾਣਵਾਯੂ ਪ੍ਰਧਾਂਨ ਹੈ ਉਸਦੇ ਬੇਗਰੂਪੀ ਘੋੜੇ ਤੇ ਸੱਤਿਨਾਮ ਅਰਾਧਨ ਦੀ ਪਾਖਰ ਪਾ ਦੇਵੇ। ਨਿਰਕਾਂਖਯਾਂ ਦੀ ਕਾਠੀ ਨਾਲ ਤੇ ਆਤਮ ਗਿਆਨਦੇ ਸ਼ੰਗਾਰ ਨਾਲ ਓਨਹੂੰ ਸ਼ੰਗਾਰੇ! ਗੁਣਾਤੀਤ ਪਰਮਾਤਿਮਾਂ ਦੇ ਓਟ ਦੀ ਢਾਲ ਰਖੇ। ਸਤਗੁਰ ਦੇ ਸਚੇ ਉਪਦੇਸ਼ ਦੀ ਕਮਾਂਨ ਬਣਾਂਵੇ, ਭਕਤੀ ਔਰ ਪ੍ਰੇਮ ਦੇ ਤੀਰ ਚਲਾਵੇ ਔਰ ਚਿੱਤ ਦੀ ਸ਼ੁੱਧਤਾ ਵਾ ਆਤਮ ਗਿਆਂਨ ਮੇਂ ਪਰੀਪੂਰਣ ਤਾਕੀ ਦ੍ਰਿਢ ਕਵਚ ਪਹਿਰੇ। ਤੀਛਣ ਬੁੱਧੀ ਦੀ ਬਰਛੀ ਔਰ ਉਤਮ ਗੁਣਾਂ ਦੀ ਕਟਾਰੀ ਬਾਂਧੇ, ਔਰ ਉਪ੍ਰੋਕਤ ਘੋੜੇ ਪਰ ਸ੍ਵਾਰ ਹੋਕੇ ਚੰਚਲ ਮਨ ਨੂੰ ਮਾਰੇ। ਅਤੀ ਦੁਸਤਰ ਮਾਯਕ ਸ਼ਰੀਰ ਰੂਪੀ ਗਢਦੇ ਬੱਜਰ ਕਪਾਟ ਨੂੰ ਤੋੜ ਦਸਮ ਦ੍ਵਾਰ ਮੇਂ ਜਹਾਂ ਜਨਮ ਮਰਣ ਦਾ ਭਯ ਨਹੀ ਪ੍ਰਵੇਸ਼ ਕਰਕੇ ਨੌਬਤ ਸੰਖ, ਨਗਾਰਾ ਇਤਯਾਦੀ ਬਜਾਵੇ, ਅਰਥਾਤ ਅਨੇਕ ਪ੍ਰਕਾਰ ਦੀ ਅਨਾਹਤ ਸ਼ਬਦ ਧੁਨੀ ਜੇਹੜੀ ਓਥੇ ਸਦਾ ਹੋਯਾ ਕਰਦੀ ਹੈ ਉਸਨੂੰ ਸੁਨੇਂ।

(ਪ੍ਰਸ਼ਨ) ਪੂਰਵੋਕਤ ਸਮਗ੍ਰੀ ਦੀ ਪ੍ਰਾਪਤੀ ਜਿਸ ਗੁਰੂ ਦ੍ਵਾਰਾ ਹੁੰਦੀ ਹੈ ਸੋ ਐਸਾ ਗੁਰੂ ਤੁਮਾਰਾ ਕੌਨ ਹੈ। ਔਰ ਤਿਸ ਗੁਰੂ ਸੇ ਆਪਨੂੰ ਕੌਨਸੀ ਵਿਦਯਾ ਪ੍ਰਾਪਤ ਭਈਹੈ।

(ਉਤਰ) **ਗੁਰ ਅਬਿਨਾਸੀ ਸੂਛਮ ਵੇਦ।**
**ਨਿਰਬਾਣ ਵਿਦਯਾ ਅਪਾਰ ਭੇਦ॥**

ਅਰਥ:- ਸੰਸਯਾਦਿਕ ਸੇ ਰਹਿਤ ਪਰੀ ਪੂਰਨ ਪ੍ਰਮਾਤਮਾ ਦਾ ਬੋਧਕ ਵੇਦ, ਤਿਸ ਕਰ ਪ੍ਰਾਯਜ: ਨਾਸ ਰਹਿਤ ਅਦ੍ਵਿਤੀਯ ਪ੍ਰਮਾਤਮਾ ਸੋ ਸਰੂਪ ਗੁਰੂ ਨਾਨਕ* ਸਾਂਈ ਸਾਡੇ ਪਰਮ ਗੁਰੂ ਹਨ, ਔਰ ਪਾਰ ਰਹਿਤ ਭਿਦਯ ਮਾਨ ਅਵਿਦਯਕ ਸੰਸਾਰਦਾ ਨਿਰਬਾਣ ਪਦ ਵਾਚਯ ਨਾਸ ਤਿਸਦਾ ਹੇਤੂ ਜੋ ਗਿਆਂਨ ਸੋ ਏਹੀ ਸਾਂਨੂੰ ਵਿਦਯਾ ਪ੍ਰਾਪਤ ਭਈ ਹੈ।

(ਪ੍ਰਸ਼ਨ) ਤੁਮਾਰੇ ਜਨੇਊਧੋਤੀ ਔਰ ਮਾਲਾ ਕੌਨ ਸੀ ਹੈ।

(ਉੱਤਰ) **ਅਖੰਡ ਜਨੇਊ ਨਿਰਮਲ ਧੋਤੀ।**

---

* ਸ੍ਰਗੁਣ ਸਰੂਪ।

ਸੋਹੰਜਾਪ ਸਚ ਮਾਲ ਪਰੋਤੀ ॥

ਅਰਥ:- ਅਖੰਡ ਜਨੇਊ ਜੋ ਸ੍ਰੀ ਗੁਰੂ ਨਾਨਕਦੇਵ ਉਦਾਸੀ ਜੀਨੇਂ ਧਾਰਣ ਕੀਤਾ ਵਹੀ ਅਸਾਂ ਧਾਰਣ* ਕੀਤਾ ਹੈ। ਔਰ ਰਾਗ ਦ੍ਵੈਖਰੂਪ ਅੰਤਰ ਮਤ ਦਾ ਤਿਆਗ ਅਥਵਾ ਜਲ ਮ੍ਰਿਦਾਦੀ ਕਰਖਾਦੀ ਯਹ ਰਜਾਦੀ ਅੰਗਾ ਦੀ ਸੁਧੀ ਹੀ ਸਾਡੀ ਧੋਤੀ ਹੈ। ਔਰ ਸੋਹੰ ਦਾ ਜੋ ਨਿਰੰਤਰ ਜਾਪ ਹੈ ਸੋਈ ਪਰੋਈ ਹੋਈ ਮਾਲਾ ਹਮਾਰੇ ਹੈ।

(ਪ੍ਰਸ਼ਨ) ਤੁਮਾਰਾ ਗੁਰੂ ਮੰਤ੍ਰ ਔਰ ਗਾਯਤ੍ਰੀ ਕੌਨਸੀ ਹੈ ਔਰ ਤੁਮਾਰਾ ਆਸਨ ਕੌਨ ਸਾ ਹੈ।

(ਉੱਤਰ) ਸਿਖ੍ਯਾ ਗੁਰ ਮੰਤ੍ਰ ਗਾਯਤ੍ਰੀ ਹਰਿਨਾਮ।
ਨਿਸਚਲ ਆਸਨ ਕਰ ਬਿਸ੍ਰਾਮ ॥

ਅਰਥ:- ਵੇਦ ਸਿਖ੍ਯਾ ਔਰ ਸ੍ਰੀ ਸਤਿਨਾਮ ਹਰੇ ਤਥਾ ਤਤ੍ਵਮਸ੍ਯਾਦਿ ਮਹਾਂ ਵਾਕ ਉਪਦੇਸ਼ ਹੀ ਸਾਡਾ ਗੁਰੂ ਮੰਤ੍ਰ ਹੈ। ਔਰ ਹਰੀਨਾਮਾ ਦਾ ਜੋ ਨਿਰੰਤਰ ਉਚਾਰਣ ਹੈ ਸੋਈ ਸਾਡੀ ਗਾਯਤ੍ਰੀਹੈ ਸਥਿਰ ਔਰ ਸੁਖ ਦਾ ਹੇਤੂ ਏਹੀ ਸਾਡੇ ਆਸਣਹੈ।

(ਪ੍ਰਸ਼ਨ) ਤੁਮਾਰਾ ਤਿਲਕ, ਤਰਪਨ, ਪੂਜਾ, ਸੰਧ੍ਯਾ ਛਾਪਾ ਕੌਨ ਸਾਹੈ।

(ਉੱਤਰ) ਤਿਲਕ ਸੰਪੂਰਣ ਤਰਪਣਿ ਜਸ।
ਪੂਜਾ ਪ੍ਰੇਮ ਭੋਗ ਮੈ ਰਸ।
ਨਿਰਵੈਰ ਸੰਧ੍ਯਾ ਦਰਸ਼ਨ ਛਾਪਾ।
ਬਾਦ ਬਿਬਾਦ ਮਿਟਾਵੇ ਆਪਾ ॥

ਅਰਥ:- ਸੰਪੂਰਣ ਜੀਵਾਂ ਵਿਖੇ ਬ੍ਰਹਮ ਦ੍ਰਿਸਟੀ ਕਰਨੀ ਏਹੀ ਸਾਡੇ ਤਿਲਕ ਹੈਂ। ਤਿਲਕ ਲਗਾਨਾ ਉਦਾਸੀ ਮੱਤ ਵਿਖੇ ਜਰੂਰੀ ਹੈ ਪਰੰਤੂ ਤਿਲਕ ਲਗਾਉਨ ਦਾ ਮਤਲਬ 'ਅਹਿੰਸਾ ਪਰਮੋ ਧਰਮ:, ਦਾ ਮੰਨਨਾ ਹੈ। ਹਰੀ ਦੇ ਗੁਣਾਂ ਦਾ ਨਿਰੰਤਰ ਕਥਨ ਏਹੀ ਸਾਡੇ ਤਰਪਣ ਹੈ। 'ਨਿਰਤਸ੍ਯਾ ਨੰਦਾਨਭਵ' ਜਿਸਸੇ ਅਧਿਕ ਹੋਰ ਕੋਈ ਨਹੀ ਉਸਦੇ ਅਨੰਦ ਦਾ ਜੋ ਅਨਭਵ ਗਿਆਂਨ, ਦਾ ਹੇਤੂ ਹਰੀ ਵਿਖੇ ਜੋ ਪ੍ਰੇਮ

*ਸਾਧੂ ਉਦਾਸੀ ਸ੍ਰੀ ਗੁਰੂ ਨਾਨਕ ਦੇਵਜੀ ਮਹਾਂਰਾਜ ਦੀ ਤਰਹਿ ਉਦਾਸੀਨਾਂ ਚਾਰਯ ਸ੍ਰੀ ਸ੍ਰੀਚੰਦ੍ਰਜੀ ਮਹਾਂਰਾਜ ਭੀ ਜਨੇਊ ਪਵੀਤ੍ਰ ਦੇ ਧਾਰਨੀ ਸਨ।

ਸੋ ਏਹੀ ਹਮਾਰੇ ਪੂਜਾ ਹੈ। ਦੁਖਦਾ ਹੇਤੂ ਸ਼ਤਰੂ ਆਦਿ ਵਿਖੇ ਦ੍ਵੈਸ਼ ਦਾ ਤਿਆਗ ਏਹੀ ਸਾਡੀ ਸੰਧਜਾ ਹੈ ਅਰਥਾਤ ਸੰਧਜਾ ਰਹਿਰਾਸ ਆਦੀਦੇ ਸਮੇਂ ਨਿਰਵੈਰ ਹੋਨਾਂ ਜਰੂਰੀ ਹੈ। ਔਰ ਯਾਵਤ ਜੰਗਮ ਸਥਾਵਰ ਭੂਤਾਂ ਮੇਂ ਕਰਤਾ ਪੁਰਖ ਦਾ ਸਾਖਜਤਕਾਰ ਏਹੀ ਸੰਖ ਚੱਕ੍ਰ ਆਦਿਕ ਦਰਸ਼ਨ ਛਾਪਾ ਹੈ। ਤਿਸ ਪਰੀ ਪੂਰਨ ਪ੍ਰਮਾਤਮਾਂ ਦੇ ਸਾਖਜਾ ਤਕਾਰ ਨੂੰ ਸੰਪਾਦਿਨ ਕਰ ਅਭਿਮਾਂਨ ਪੂਰਵਕ ਭੇਦ ਵਾਦੀਓਂ ਦੇ ਸਾਥ ਵਿਵਾਦ ਦਾ ਤਿਆਗ ਕਰੋ। ਅਤੀਵ ਸਾਖਜਾਤਕਾਰਦੇ ਸਾਧਨ ਨੂੰ ਕਹਿੰਦੇ ਹਨ।

ਪੀਤ ਪਿਤੰਬਰ ਮਨਮ੍ਰਿਗਛਾਲਾ।
ਚੀਤ ਚਿਤੰਬਰ ਰੁਣ ਝੁਣਮਾਲਾ॥

ਅਰਥ:- ਮਨਮ੍ਰਿਗਛਾਲਾ ਅਰਥਾਤਮਨਨੂੰ ਵਸ਼ਮੇਂ ਕਰਕੇ ਮ੍ਰਿਗਛਾਲਾ ਪਰਸਥਿਤ ਹੋਕੇ ਸਗੁਣ ਗੁਰਮੂਰਤੀ ਪ੍ਰਮੇਸ੍ਵਰਵਿਖੇ ਚਿੱਤਨੂੰ ਸਥਿਤ ਕਰਨਾ ਅਥਵਾਮ੍ਰਿਗਦੀ ਨਿਆ ਈ ਚੰਚਲਮਨਦੇ ਸਥਿਰਤਾ ਅਰਥਸ ਗੁਣ *ਪ੍ਰਮੇਸ੍ਵਰ ਵਿਖੇ ਚਿੱਤਵ੍ਰਿਤੀ ਦਾ ਧਾਰਣ ਕਰਨਾਂ ਚੇਤਨਰੂਪ ਅਕਾਸ਼ਦਾ ਨਿਰੰਤਰ ਸਜਾਤੀਯ ਵਿਰਤੀਆਂਦਾ ਪਰਵਾਹਰੂਪ ਧਿਆਂਨ ਚਿਤ ਵਿਖੇ ਕਰਨਾਂ ਏਹੀ ਸਾਖਜਾਤਕਾਰਦਾ ਸਾਧਨਹੈ।

ਹੁਣ ਵਾਹਜ ਭੇਖਦਾ ਨਿਰੂਪਣ ਕਰਦੇ ਹਨ।

ਬੁੱਧ ਬਿਗੰਬਰ † ਕੁਲਾ ਪੋਸਤੀਨ – ਖੌਸ ਖੜਾਵਾਂ ਏਹ ਮਤਿਲੀਨ।
ਤੋੜਾ ਚੂੜਾ ਔਰ ਜੰਜੀਰ – ਲੇਪਹਿਰੇ ਨਾਨਕਸ਼ਾਹ ਫਕੀਰ।
ਜਟਾ ਜੂਟ ਮੁਕਤ ਸਿਰ ਹੋਇ – ਮੁਕਤਾ ਫਿਰੇ ਬੰਧਨ ਨਹੀਕੋਇ।
ਨਾਨਕ ਪੂਤਾ ਸ੍ਰੀਚੰਦ ਬੋਲੇ – ਜੁਗਤਪਛਾਣੇ ਤਤਿਵਿਰੋਲੇ।
ਐਸੀ ਮਾਤ੍ਰਾ ਲੈ ਪਹਿਰੇ ਕੋਇ – ਆਵਾਗਵਣ ਮਿਟਾਵੇ ਸੋਇ।

ਅਰਥ:– ਕੋਈਮਹਾਂ ਪੁਹਖਨਗਨ ਰਹਿੰਦੇ ਹਨ ਔਰ ਕੋਈ ਟੋਪਪੋਸਤੀਨ ਕੁਲਾ ਜੁਤਾ ਵਾ ਖੜਾਵਾਂ ਪਹਿਨਦੇਹਨ। ਕੋਈ ਤੋੜਾ ਔਰ ਚੂੜਾ ਨਾਮਸਿਰਦੇ ਭੂਸ਼ਨਨੂੰ ਧਾਰਨ

* ਬਾਬੇ ਸ੍ਰੀ ਚੰਦ ਜੀ ਮਹਾਂਰਾਜ ਜੀਦੇ ਇਸ ਕਥਨ ਅਨੁਸਾਰ ਮੂਰਤੀ ਪੂਜਾ ਕਰਨਾਂ ਪ੍ਰਤੇਕ ਉਦਾਸੀ ਦੇਵਾਸਤੇ ਅਤਜੰਤ ਆਵਸ਼ਕ ਹੈ।

† ਦਿਗੰਬਰ ਯਾਣਾਂ ਤਰੇ।

ਕਰਦੇਹਨ, ਕੋਈ ਜੰਜੀਰ ਰਖਦੇਹਨ ਕੋਈ ਜਟਾ ਰੂਪਮੁਕਟ ਸਿਰਪਰ ਬਾਂਧਤੇ ਹਨ। ਔਰ ਕਈ ਪਰਮਹੰਸ ਫਿਰਦੇਹਨ। ਔਰ ਕਿਸੀ ਪ੍ਰਕਾਰਦਾ ਬੰਧਨ ਨਹੀ ਰਖਦੇਹਨ, ਸ੍ਰੀਗੁਰੂਨਾਨਕ ਨਿਰਬਾਂਣਜੀਦੇ ਪੁੱਤ੍ਰ ਚੇਲਾ ਸ੍ਰੀਬਾਬਾ ਸ੍ਰੀਚੰਦਜੀ ਕਹਿੰਦੇਹਨ ਯੁਕਤੀ ਪੂਰਵਕ ਅੰਤਰੰਗ ਅਭਿਆਸ ਦ੍ਵਾਰਾ ਅਪਨੇਂ ਵਾਸਤ੍ਵਿਕਸਰੂਪ ਨੂੰ ਪਹਿਚਾਨੇਂ ਔਰ ਆਤਮ ਤਤ੍ਵ ਨੂੰ ਨਿਰੰਤਰਮਥਨਕਰੇ। ਐਸੀ ਮਾਤ੍ਰਾ ਜੋ ਕੋਈ ਧਾਰਣ ਕਰਦਾ ਹੈ (ਐਸੇ ਨਿਯਮਾਂਦਾ ਪਾਲਨ ਕਰਦਾ ਹੈ) ਓਹ ਜਨਮ ਮਰਣ ਰੂਪ ਸੰਸਾਰ ਅਨਰਥ ਨੂੰ ਦੂਰ ਕਰ ਪ੍ਰਮਾਨੰਦ ਨੂੰ ਪ੍ਰਾਪਤ ਹੁੰਦਾ ਹੈ।

## ਇਤ ਸ੍ਰੀ ਮਾਤ੍ਰਾ ਬਾਬੇ ਸ੍ਰੀ ਚੰਦ ਜੀਕੀ ਸੰਪੂਰਣੰ।

ਪੜ੍ਹੇ ਤੇ ਸੁਣੇ ਤੇ ਮੋਖਮੁਕਤ ਲਹੰਤੇ ਸ੍ਰੀ ਗੁਰੂਨਾਨਕ ਨਿਰਬਾਂਣ ਜੀ ਕੇ ਚਰਣ ਪਾਦਕਾ ਕੋ ਨਮਸਤੰ ? ਨਮਸਤੰ ?? ਨਮਸਤੰ ???

ਸ੍ਰੀ ਸ੍ਵਾਮੀ ਅਮ੍ਰਦਾਸਜੀ ਬ੍ਰਿਧ ਅਸੀਘਾਟ ਕਾਸ਼ੀ ਕ੍ਰਿਤ ਟੀਕਾ ਸਮਾਪਤੰ। ਸ਼ੁਭੰ।

ਬਾਬਾ ਗੁਰਦਿਤਾ ਜੀਦਾ ਸਿਸਜ ਪ੍ਰਸੰਗ ਸੂਰਜ ਪ੍ਰਕਾਸ ਜਿਲਦ ੨ ਰਾਸ ੫ ਅੰਸੂ ੩੭– ਸਫਾ ੨੬੯ ਮੇਂ ਹੈ ਤਥਾ ਉਦਾਸੀਨ ਇਤਹਾਸ ਪਤ੍ਰੇ ੪੦੨ਸੇਂ ੪੦੬ ਤਕ

## ਸ੍ਰੀ ਗੁਰੂ ਬਾਬਾ ਗੁਰਦਿੱਤਾ ਜੀਦਾ ਅਵਤਾਰ

ਬਿ੦ ਸੰ੦ ੧੬੭੦ ਕਾਰਤਿਕ ਸੁਦੀ ੧੫ ਕ੍ਰਿਤਕਾਨਖਤ੍ਰ ਸੋਮਵਾਰ।
ਅਰਧਰਾਤ੍ਰ ਚੰਦ੍ਰ ਉਜਾਰੇ ਮੇ
ਦੋ੦ ਸਸਖਟ ਸਤਰ ਸੰਮਤੰਮੰਗਲ ਸਮਾ ਦਿਖਾਇ।
ਮੂਹੂਰਤ ਸ਼ੁਭ ਆਗਮ ਭਯੋ ਮਾਤ ਹਰਖ ਮਨ ਪਾਇ।
ਕਾਤਕ ਸੁਦੀ ਦਿਨ ਕ੍ਰਿਤ ਕਾ ਜਾਨਨਛਤ੍ਰ ਭਾਰ।
ਰਾਕਾ ਤਿਥ ਸਸਪੁਤ੍ਰ ਅਹਿ ਸ਼ੁਭਗ੍ਰਹ ਮੰਗਲਕਾਰ।

ਗੁਰ ਬਿਲਾਸ ੬ ਪਾਤਸ਼ਾਹੀ ਸਫਾ ੨੦੩ ਅਧਯਾਯ ੮

ਸ੍ਵੈਯਾ– ਜਨਮ ਭਯੋ ਸੁਤਕੋ ਜਬਹੀ ਗੁਰੂ ਨਾਨਕ ਕੇ ਸਮ ਰੂਪ ਅਪਾਰਾ।
ਸੇਲੀ ਧਰੇ ਗਲ ਬ੍ਰਿਧਤਨੂ ਸੁਭ ਟੋਪੀ ਬਿਰਾਜਤ ਸੀਸ ਸੁਧਾਰਾ।
ਜੋ ਬਪੂ ਧਾਰ ਨਿਹਾਲ ਕਰੈ ਜਨ ਸੋ ਬਪੂ ਜਾਨ ਦਿਖੈ ਕਰਤਾਰਾ।
ਬਿਸ ਮੈਂ ਮਨ ਆਨੰਦ ਪਾਇ ਤਬੈ ਮੁਖਮਾਤ ਦਮੋਦਰੀ ਕੀਨਉਚਾਰਾ॥




(क) श्री बाबा लक्ष्मीचन्द्र साहिबजी
(ख) श्री बाबा धर्मचन्द्र साहिबजी
(ग) श्री बाबा माणकचन्द्र साहिबजी
(घ) श्री बाबा मेहरचन्द्र साहिबजी
(ङ) श्री बाबा दातारचन्द्र साहिबजी
(च) श्री बाबा दयालचन्द्र साहिबजी उक्त सब उदासी हैं

(क) बाबा श्रीचन्द्र साहिबजी (ख) बाबा गुरुदित्ता साहिबजी
(ग) बाबा भगतभगवानजी (घ) बाबा अलमस्त साहिबजी
(ङ) बाबा बालूहसना साहिबजी (च) बाबा गोविंद साहिबजी
(छ) बाबा फूल साहिबजी उक्त सर्व उदासीन है

ਦੋਹਾ– ਹੇ ਗੁਰ ਕਿਆ ਕੌਤਕ ਕਿਓ ਦੇਖ ਲਜਾ ਮਨ ਆਇ।
ਆਦਿ ਗੁਰੂ ਬਪੁ ਬਿਰਧ ਧਰਕਸਹੋਂ ਤੁਹਿ ਸਮੁ ਹਾਇ।
ਗੁਰ ਬਿਲਾਸ ੬ ਪਾਤਸ਼ਾਹੀ ਅਧਜਾਇ ੯ ਸਫ਼ਾ ੨੧੯

ਨੋਟ- ਬਾਬਾ ਗੁਰਦਿੱਤਾਜੀ ਕਾ ਪ੍ਰਲੋਕ ਗਮਨ ੧੬੯੪ ਅਸੂ ਸੁਦੀ ੧੦ ਕੋ ਹੂਆ ਹੈ ਸਮਾਧ ਖਾਸ ਕੀਰਤ ਪੁਰ ਮੈਂ ਹੈ ਜਿਲਾ ਤਹਸੀਲ ਠਾਣਾ ਅਨੰਦ ਪੁਰ ਹੈ (ਪਹਾੜ ਪਰਿ ਚੜ੍ਹਾਈ ਹੈ) ਪੰਥ ਪ੍ਰਕਾਸ ਗਿਆਨੀ ਗਿਆਨਸਿੰਘ ਕ੍ਰਿਤ ਜੋ ਚਸਮੇਨੂਰ ਅਮ੍ਰਿਤਸਰ ਮੇਂ ਛਪਾ-- ਪਥਰ ਛਾਪੇ ਦਾ ਸਫ਼ਾ ੧੦੪ ਨਿਵਾਸ ੧੧ ਮੇਂ ਦੇਖੋ

ਕੀਰਤਪੁਰ ਗੁਰਦਿਤਾ ਜੀਨੇ ਵਸਾਯਾ ਗੁਰ ਬਿਲਾਸ ਪਾ੦ ਛੇ ਅ੦ ੧੮ ਅੰਕ ੫੨ ਗਦੀ ਦੇਣੇ ਦਾ ਦੇਖੋ ਉ੦ ਇਤਹਾਸ ਪਤ੍ਰਾ ੨੧੦

## ਚਾਰ ਧੂੰਏ।

(੧) ਸ੍ਰੀ ਅਲਮਸੁ ਸਾਹਬ ਜੀਕਾ ਜਨਮ ਕਸਮੀਰ ਸ੍ਰੀ ਨਗਰ ਕਾਸੀ ਬਿ੦ ਸੰ੦ ੧੬੧੦ ਕਾਤਿਕ ਵਦੀ ੫ ਮੇ ਜਨਮ ਹੁਆ ( ਬਾਲੂ ਹਸਨਾਂ ਛੋਟਾ ਜਨਮ ਦਾ ਭ੍ਰਾਤਾ ਸੀ ਬ੍ਰਾਹਮਣ ਗੌੜ ਬੰਸ ਦੋਨੋਂਸੀ) ਆਪ ਕੀਰਤਪੁਰ ਮੇ ਚੇਲੇ ਹੁਏ ਬਿ੦ ਸੰ੦ ੧੬੯੩ ਚੈਤ੍ਰ ਸੁਦੀ ੧੫ ਕੋ ਔਰ ਬਿ੦ ਸੰ੦ ੧੬੯੪ ਦਿਵਾਲੀ ਨਾਨਕ ਮਤੇ ਕਰੀ ਊਹਾਂ ਕੇ ਇਸਥਰ ਰਖਨੇ ਵਾਸਤੇ ਕਿ ਜਿਸ ਕਰ ਗੁਰੂ ਨਾਨਕ ਦੇਵ ਉਦਾਸੀ ਜੀਦਾ ਨਾਮ ਅਟਲ ਰਹੇ ਵਾਸਤੇ ਅਲਮਸਤ ਜੀਕੋ ੫ ਪੈਸੇ ਨਰੇਲ ਦੇਕਰ ਗੱਦੀ ਦਾ ਤਿਲਕ ਦੇਕਰ ਭੇਜ ਦਿਤਾ ਅਤੇ ਵਰਦਿਤਾ ਗੁਰੂ ਨਾਨਕਦੇਵ ਜੀਦਾ ਨਾਮ ਜਪਦੇ ਜਾਨਾਂ ਤੇਰੀ ਨਾਥੋਂ ਸੇ ਫਤੇ ਹੋਵੈਗੀ ਇਨੋਂਨੇ ਵਹਾਜਾਇ ਨਾਥੋਂ ਸੇ ਫਤੇ ਪਾਈ॥

ਜੋ ਆਪ ਬਿ੦ ਸੰ੦ ੧੬੩੧ ਜੇਠ ਵਦੀ ੧ ਮੇ ਬਾਬਾ ਸ੍ਰੀਚੰਦ ਜੀਦੀ ਸੇਵਾ ਵਿਚ ਆਏ ਤਬਾ ਸੇਵਾ ਕਰਨੇ ਲਗੇ ਬਾਦ ਗੁਰਦਿੱਤਾ ਜੀਕੀ ਸੇਵਾ ਕਰਨੇ ਲਗੇ ਸਾਥ ਮੇ ਹੀ ਰਹਤੇ ਸਨ

ਬਿ੦ ਸੰ੦ ੧੬੬੧ ਕਾਤਿਕ ਸੁਦੀ ੧੫ ਗੁਰੂ ਨਾਨਕ ਦੇਵਜੀ ਦੇ ਦਿਨ ਅਲਮਸਤਜੀ ਗੁਰ ਅਰਜੁਨ ਦੇਵਜੀ ਪਾਸ ਗਏ ਬਾਬਾ ਸ੍ਰੀਚੰਦ ਜੀਨੇ ਅਪਨੀ ਪੂਜਾ ਲੇਨ ਵਾਸਤੇ ਘਲਿਆਸੀ ਬਿ੦ ਸੰ੦ ੧੭੦੦ ਜੇਠ ਸੁਦੀ ੧੧ ਕੋ ਬਾਬਾ ਅਲਮਸਤਜੀ ਨਾਨਕ ਮਤੇਮੇ ਦੇਵ ਲੋਕ ਹੁਏ ਇਨੋਨੇਂ ਇਸੀ ਦਿਨ ੫ ਪੈਸੇ ਨਰੇਲ ਤਿਲਕ ਦੇਕਰ ਮਖੂਚੰਦ ਜੀਕੋ ਗੱਦੀ ਦਿਤੀ।

ਆਪਦਾ ਜਨਮ ਪੀਲੀ ਭੀਤ ਦਾਸੀ ਬਿ੦ ਸੰ੦ ੧੬੪੯ ਭਾਦ੍ਰੋਂ ਸੁਦੀ ੧੪ ਜ ਨਮੇ ਤੇ ਬਿ੦ ਸੰ੦ ੧੬੯੭ ਅਖਾੜ ਸੁਦੀ ੮ ਮੇ ਨਾਨਕ ਮਤੇ ਮੇ ਚੇਲੇ ਹੁਏ ਬਾਬਾ ਅਲਮਸਤ ਜੀਕੇ ਬਾਦ ਗੱਦੀ ਬੈਠੇ ਬਿ੦ ਸੰ੦ ੧੭੧੦ ਸ੍ਰਾਵਣ ਸੁਦੀ ੧੧ ਕੋ ਮਖ੍ਹ ਚੰਦਜੀ ਦੇਵ ਲੋਕ ਹੁਏ।

ਬਿ੦ ਸੰ੦ ੧੬੮੦ ਪੋਹ ਵਦੀ ੨ ਕੋ ਮੀਠਾਰਾਮ ਜੀਦਾ ਜਨਮ ਪੀਲੀ ਭੀਤ ਮੇ ਹੁਆ ਅਤੇ ਬਿ੦ ਸੰ੦ ੧੭੦੫ ਮਘਰ ਸੁਦੀ ੧੦ ਕੋ ਚੇਲੇ ਹੁਏ।

ਬਿ੦ ਸੰ੦ ੧੭੧੦ ਸ੍ਰਾਵਣ ਸੁਦੀ ੧੧ ਕੋ ਮਖੂਚੰਦ ਜੀਕੇ ਬਾਦ ਮੀਠਾ ਰਾਮ ਜੀ ਗੱਦੀ ਪਰਿ ਬੈਠੇ ਬਿ੦ ਸੰ੦ ੧੭੨੫ ਭਾਦ੍ਰੋਂ ਵਦੀ ੧ ਕੋ ਮਿਠਾਰਾਮ ਜੀ ਦੇਵ ਲੋਕ ਹੁਏ।

ਬਿ੦ ਸੰ੦ ੧੭੦੬ ਮਾਘ ਵਦੀ ੪ ਕੋ ਗੁਰਦਾਸ ਜੀਕਾ ਜਨਮ ਨਿਜਾਮ ਹੈਦ੍ਰਾਬਾਦ ਦਖਿਨ ਮੇਂ ਹੁਆ ਇਸਕਰ ਦਖਨੀ ਕਹਿਲਾਤੇ ਸੀ ਬਿ੦ ਸੰ੦ ੧੭੨੦ ਸ੍ਰਾਵਣ ਵਦੀ ੫ ਕੋ ਚੇਲੇ ਹੁਏ ਮਿਠਾਰਾਮ ਜੀਦੇ ਬਾਦ ਬਿ੦ ਸੰ੦ ੧੭੨੫ ਭਾਦ੍ਰੋਂ ਵਦੀ ੧ਕੋ ਗਦੀ ਪਰ ਬੈਠੇ ਬਿ੦ ਸੰ੦ ੧੭੭੮ ਬੈਸਾਖ ਸੁਦੀ ੧੫ ਕੋ ਦੇਵ ਲੋਕ ਹੁਏ ਆਪ ਪੂਰਣ ਪੰਡਿਤ ਰਾਜਨੀਤੀ ਕੇ ਅਪੂਰਬ ਜਾਨਕਾਰ ਥੇ।

ਨੋਟ-- ਜੋ ਗੱਦੀ ਬੈਠਤੇ ਰਹੇ ਉਨਕੋ ੫ ਪੈਸੇ ਨਰੇਲ ਰਖ ਤਿਲਕਦੇਮਥਾ ਟੇਕ ਤੇ ਰਹੇ।

ਬਿ੦ ਸੰ੦ ੧੭੫੫ ਮਾਘ ਸੁਕਲ ਪੰਚਮੀ ਕੋ ਉਦਾਸ ਸੰਪ੍ਰਦਾ ਕੀ ਮਾਤ੍ਰਾ ਕਹੀ

ਨੋਟ-- ਸ੍ਰੀ ਅਲਮਸਤ ਸਾਹਬ ਜੀਦਾ ਦੂਸ੍ਰਾ ਨੰਬਰ ਸ਼ਿਸ਼ਜ ਬਾਬਾ ਨਥਾਰਾਮ ਸਾਹਬ ਜੀਥੇ ਇਨ੍ਹੋਂਨੇ ਬੰਗਾਲ ਦੇਸਮੇ ਢਾਕਾਨਗਰ ਚਿਤਾਯਾ ਬਿ੦ ਸੰ੦ ੧੭੦੦ ਮੇਂ ਆਇ ਕੇ ਬੈਠੇਸੀ।

( ੨ ) ਬਾਬਾ ਬਾਲੂ ਹਸਨਾਜੀਕਾ ਜਨਮ ਕਸਮੀਰ ਸ੍ਰੀ ਨਗਰ ਕਾ ਸੀ ਬਿ੦ ਸੰ੦ ੧੬੨੧ ਮਘਰ ਸੁਦੀ ੧੦ ਕੋ ਜਨਮੇਸੀ ( ਬ੍ਰਾਹਮਣ ਗੌੜਬੰਸ ਮੇ ਜਨਮ ਔਰ ਅਲਮਸਤ ਕਾ ਛੋਟਾ ਭ੍ਰਾਤਾਥਾ ) ਬਿ੦ ਸੰ੦ ੧੬੫੦ ਕਤਿਕਮੇਂ ਬਾਬਾ ਸ੍ਰੀ ਚੰਦਜੀਕੀ ਸੇਵਾ ਮੇ ਆਇਕਰ ਸੇਵਾ ਕਰਨੇ ਲਗੇ ਬਾਦ ਗੁਰਦਿਤਾ ਜੀਦੀ ਸੇਵਾ ਕਰਨੇ ਲਗੇ ਸਾਥ ਮੇ ਹੀ ਰਹੇ ਬਿ੦ ਸੰ੦ ੧੬੯੩ ਅਖਾੜ ਸੁਦੀ ੧੫ ਕੋ ਬਾਬਾ ਗੁਰਦਿਤਾ ਜੀ ਦੇ ਚੇਲੇ ਬਨੇ

ਬਿ੦ ਸੰ੦ ੧੬੯੪ ਚੈਤ੍ਰ ਸੁਦੀ ੯ ਨੂੰ ਆਪਕੋ ਕਰਤਾਰ ਪੁਰ ਦੀ ਗੱਦੀ ੫ ਪੈਸੇ ਨਰੇਲ ਤਿਲਕਦੇ ਕਰ ਬਾਬਾ ਗੁਰਦਿਤਾ ਜੀ ਕੀਰਤ ਪੁਰ ਚਲੇ ਗਏ ਬਿ੦ਸੰ੦ ੧੬੯੮ ਕਾਤਕ ਸੁਦੀ ੧੫ ਕੋ ਬਾਲੂਹਸਨਾਜੀ ਅਪਨੇ ਚੇਲਾ ਲਾਲਦਾਸਕੋ ੫ ਪੈਸੇ ਨਰੇਲ ਤਿਲਕ ਦੇ ਸਾਥ ਮਥਾਟੇਕ ਗਦੀ ਦੇਕਰ ਚਲੇ ਗਏ ਫਿਰ ਆਪ ਪੰਜਾਸਾਹਬ ਪਿਸ਼ੌਰ ( ਬਾਬਾ ਸ੍ਰੀ ਚੰਦ੍ਰਜੀ ਦੀ ਜਗਹ ਦ੍ਰਸ਼ਨਕੀਤੇ ) ਮੇ ਉਸਵਕਤ ਦੋਨੋ ਸਥਾਨੋਂ ਮੇ ਉਦਾਸੀ ਸਾਧੂ ਮਹੰਤ ਕਾਬਿਜਥੇ ਫਿਰ ਆਪ ਅੰਮ੍ਰਿਤਸਰ ਹੋਕੇ ਹਰਿਦੁਆਰ ਗਏ ਫਿਰ ਆਪ ਡੇਹਰਾਦੂਨ ਜਾਇ ਡੇਰਾ ਲਗਾਯਾ ਬਿ੦ ਸੰ੦ ੧੭੧੭ ਮਘਰ ਸੁਦੀ ੧੧ ਕੋ ਦੇਵਲੋਕ ਹੁਏ ਆਪਕੀ ਅਬੀ ਤਕ ਸਮਾਧੀ ਦੇਹਰਾਦੂਨ ਮੇਬਨੀ ਹੁਈ ਹੈ ਪੂਜਾਦਿਹੋਤੀਹੈ ( ਦੇਖੋ ਉ੦ ਇਤ੦ ਪਤ੍ਰਾ ੧੩੬ )

( ੩ ) ਬਾਬਾ ਗੋਇੰਦ ਸਾਹਬਜੀਦਾ ਜਨਮ ਕਸਮੀਰ ਸ੍ਰੀ ਨਗਰ ਖਜਤ੍ਰੀ ਦੇ ਘਰਿ ਜਨਮ ਬਿ੦ ਸੰ੦ ੧੬੨੬ ਅਸੂ ਵਦੀ ੫ ਕੋਹੁਆ ( ਫੂਲਸਾਹਬਜੀਕੇ ਜਨਮ ਕੇ ਬੜੇ ਭਾਈ ਸੀ) ਆਪਗੋਇੰਦ ਵਾਲ ਮੇ ਚੇਲੇ ਹੁਏ

ਬਿ੦ ਸੰ੦ ੧੬੫੫ ਫਾਗ ਮੇ ਬਾਬਾ ਸ੍ਰੀ ਚੰਦ ਜੀਦੇ ਪਾਸ ਆਏ ਬਾਦ ਬਾਬਾ ਗੁਰਦਿੱਤਾ ਜੀਦੀ ਸੇਵਾ ਕਰਦੇ ਰਹੇ

ਬਿ੦ ਸੰ੦ ੧੬੯੩ ਸਾਵਣ ਸੁਦੀ ੧੫ ਕੋ ਬਾਬਾ ਗੁਰਦਿੱਤਾ ਜੀਨੇ ਚੇਲਾ ਕੀਤਾ ਔਰ ਬਿ੦ ਸੰ੦ ੧੬੯੪ ਚੈਤ੍ਰ ਸੁਦੀ ੯ ਬਾਲੂ ਹਸਨਾ ਜੀਕੋ ਕਰਤਾਰ ਪੁਰਦੀ ਗੱਦੀ ਦੇਕਰ ਕੀਰਤਪੁਰ ਮੇ ਅਪਨੇ ਸਾਥ ਲੇ ਆਏ। ਬਿ੦ ਸੰ੦ ੧੬੯੪ ਅਸੂ ਸੁਦੀ ੮ ਤੀਸਰੇ ਸਿਸਜਕੋ ੫ ਪੈਸੇ ਨਰੇਲ ਅਤੇ ਤਿਲਕਦੇ ਮਥਾ ਟੇਕਕਰ ਕੀਰਤਪੁਰਕੀ ਗਦੀਦੇ ਕਰ ਉਸੀ ਦੇ ਦੂਸਰੇ ਦਿਨ ਬਾਬਾ ਗੁਰਦਿੱਤਾ ਜੀ ਅਸੂ ਸੂਦੀ ੧੦ ਦੇ ਦਿਨ ਆਪ ਦੇਵਲੋਕ ਹੋਗਏ ॥

ਬਿ੦ਸੰ੦ ੧੭੦੬ ਅਸੂਵਦੀ ੫ ਕੋ ਬਾਬਾਗੋਇੰਦ ਸਾਹਬਜੀ ਦੇਵਲੋਕ ਹੁਏ ਆਪਦੀ ਸਮਾਧਫਲੌਰ ਜਿਲਾ ਜਲੰਧਰ ਬਿਚਹੈ ( ਦੇਖੋ ਉ੦ ਇਤਹਾਂਸ ਸਫਾ ੧੪ ) ਅਸੂਵਦੀ ੪ ਦਿਨ ੫ ਪੈਸੇ ਨਰੇਲ ਤਿਲਕਦੇਕਰ ਬਾਬਾ ਕਮਲਨੈਨਜੀਕੋ ਗਦੀਦਿਤੀ ( ਦੇਖੋ ਸਫਾ ੨੮ ਚੇਲੇ ਹੋਨਦਾ ) ਬਾਬਾ ਕਮਲ ਨੈਨਜੀਦਾ ਜਨਮ ਗੋਇੰਦ ਵਾਲ ਮੇਂ ਬਿ੦ ਸੰ੦ ੧੬੬੪ ਮਘਰ ਬਦੀ ੬ ਕੋ ਹੁਆ ਥਾ ਬਿ੦ ਸੰ੦ ੧੭੧੧ ਸਾਵਣ ਵਦੀ ੮ ਦੇਵਲੋਕ ਹੁਏ ਇਸੀ ਸ੍ਰਾਵਣ ਵਦੀ ੭ ਕੋ ਚਿੰਤਾਮਣੀ ਜੀ ਗਦੀ ਪਰ ਬੈਠੇ ਆਪਦਾ ਜਨਮ ਹੁਸਜਾਰ ਪੁਰ ਮੇ ਬਿ੦ ਸੰ੦ ੧੬੭੫ ਮਾਘ ਵਦੀ ੮ ਕੋ ਹੁਆ ਥਾ

ਬਿ੦ ਸੰ੦ ੧੭੨੧ ਫਾਗ ਵਦੀ ੪ ਦੇਵਲੋਕ ਹੁਏ ਇਸੀ ਦਿਨ ਬਾਬਾ ਨੰਦਲਾਲ ਸੋਹਨਾਜੀ ਗੱਦੀ ਪਰਿ ਬੈਠੇ ਆਪਦਾ ਜਨਮ ਧਮਧਾਨਪਿੰਡ ਦਾ ਬਿ੦ ਸੰ੦ ੧੬੭੮ ਫਾਗ ਵਦੀ ੧੩ ਕੋ ਹੁਆ ( ਦੇਵਲੋਕਦਾ ਦੇਖੋ ਉ੦ ਇ੦ ਸਫ਼ਾ ੨੮ )

ਬਿ੦ ਸੰ੦ ੧੭੦੦ ਭਾਦ੍ਰੋ ਸੁਦੀ ੯ ਮੇ ਬਾਬਾ ਨੰਦਲਾਲ ਸੋਹਨਾਂ ਜੀਦੇ ਬੇਟੇ ਮੀਹਾਂਸਾਹਬਜੀਕਾ ਜਨਮਹੁਆ ਚੇਲਾ ਹੋਨਦਾ ਸੰਮਤਦੇਖੋ (ਉ੦ ਇਤਹਾਸ ਸਫ਼ਾ ੩੦)

ਬਾਬਾ ਨੰਦਲਾਲ ਜੀਨੇ ਬਿ੦ ਸੰ੦ ੧੭੩੨ ਮਘਰ ਸੁਦੀ ੪ ਦਿਨ ੫ ਪੈਸੇ ਨਰੇਲ ਮੀਹਾਂ ਸਾਂਹਬਜੀ ਕੇ ਆਗੇ ਧਰਿ ਤਿਲਕਦੇ ਕਰਿ ਗਦੀ ਦਿਤੀ ਦੂਸਰੇ ਦਿਨ ਆਪ ਦੇਵ ਲੋਕ ਹੁਏ ( ਦੇਖੋ ਉ੦ ਇਤਹਾਸ ਸਫ਼ਾ ੨੮ )

ਬਾਬਾ ਮੀਹਾਂ ਸਾਹਬਜੀ ਬਿ੦ ਸੰ੦ ੧੭੭੧ ਕਤਕ ਸੁਦੀ ੧੫ ਕੋ ਦੇਵਲੋਕ ਹੁਏ ਆਪਦੀ ਸਮਾਧ ( ਦੇਖੋ ਉ੦ ਇਤਹਾਂਸ ਸਫ਼ਾ ੨੯ )

ਨੋਟ – ਬਿ ਸੰ੦ ੧੭੪੦ ਚੈਤ੍ਰ ਸੁਦੀ ੯ ਕੋ ਬਾਬਾ ਮੀਹਾਂ ਸਾਹਿਬਜੀਨੇ ਅਪਨੇ ਚੇਲੇਮਲਸਾਹਿਬਜੀਕੋਗਦੀ ਦੇਕਰ ਆਪ ਸਤਿਨਾਮ ਦਾ ਉਪਦੇਸ ਕਰਦੇ ਬਿਚਰਦੇ ਰਹੇ ਬਾਦਪਟਿਯਾਲੇ ਰਹੇ ਛਤੇਵਾਲਾ ਮਕਾਨ ਮਸਹੂਰਹੈ ਵਹਾਂਭੀ ਆਪਨੇ ਅਪਨੇਦੂਸਰੇ ਚੇਲੇ ਲਖਮੀਰ ਸਾਹਿਬਜੀਕੋ ਗਦੀ ਦੇਕਰ ਫਿਰ ਲੋਕੋਕੋ ਸਤਿਮਾਰਗਮੇਂ ਉਪਦੇਸ ਦੇਤੇ ਹੁਏ ਬਾਰਸਿਆਂ ਜਿਲਾ ਲਾਹੌਰ ਮੇ ਆਏ ਅੰਤ ਤਕ ਵਹਾਂ ਰਹੇ ਵਹਾਂ ਆਪਕੀ ਸਮਾਧ ਹੈ

( ੪ ) ਫੂਲ ਸਾਹਬਜੀ ਕਾ ਜਨਮ ਕਸਮੀਰ ਸ੍ਰੀ ਨਗਰ ਖਤ੍ਰੀ ਦੇ ਘਰ ਕਾਸੀ ( ਬਾਬਾ ਗੋਇੰਦ ਸਾਹਬ ਜੀਕੇ ਜਨਮਕੇ ਛੋਟੇ ਭਾਈਥੇ ) ਆਪਦਾ ਜਨਮ ਬਿ੦ ਸੰ੦ ੧੬੩੦ ਫਾਗ ਵਦੀ ੮ ਕੋ ਹੁਆ ਤੇ ਬਿ੦ ਸੰ੦ ੧੬੬੧ ਚੈਤ੍ਰ ਸੁਦੀ ੧੫ ਕੋ ਬਾਬਾ ਸ੍ਰੀਚੰਦਜੀਦੇ ਪਾਸਆਏ ਬਾਦ ਗੁਰਦਿੱਤਾ ਜੀਦੀ ਸੇਵਾ ਕਰਦੇ ਰਹੇ ਬਿ੦ ਸੰ੦ ੧੬੯੩ ਮਾਘ ਸੁਦੀ ੫ ਕੋ ਚੇਲਾ ਕਿਆ ਏਹ ਭੀ ਬਾਬਾ ਗੁਰਦਿਤਾ ਜੀ ਅਤੇ ਗੋਇੰਦ ਸਾਹਬ ਦੋਨੋਂ ਸਾਥ ਕਰਤਾਰਪੁਰ ਸੇ ਕੀਰਤਪੁਰ ਆਏ

ਬਿ੦ਸੰ੦ ੧੬੯੪ ਅਸੂਸੁਦੀ ੯ ਆਪਕੋਭੀ ੫ ਪੈਸੇ ਨਰੇਲ ਤਿਲਕਦੇਕਰ ਬਹਾਦ ਰਪੁਰ ਜਿਲਾ ਹੁਸਯਾਰਪੁਰ ਕੀ ਗਦੀ ਬਨਾਵਨ ਕੀਆਗਯਾ ਅਤੇ ਗੱਦੀ ਚਲਾਨਦਾ ਵਰ ਦਿਤਾ ਫਿਰ ਆਪ ਕੁਛ ਦਿਨ ਵਹਾਂ ਰਹਿਕਰ ਚਾਰੋਂ ਧਾਮ ਕਰਕੇ ਬਿ੦ ਸੰ੦ ੧੭੦੭ ਮਾਘ ਸੁਦੀ ੫ ਮੇ ਆਏ ਬਿ੦ ਸੰ੦ ੧੭੨੦ ਅਖਾੜ ਵਦੀ ੫ ਕੋ ਦੇਵਲੋਕ ਹੁਏ ਸਮਾਧੀ ਆਪਦੀ ਹੁਸਯਾਰਪੁਰ ਕੇ ਸਮੀਪ ਬਹਾਦੁਰ ਪੁਰ ਮੇਹੈ

ਇਨਾਨੇ ਅਖਾੜ ਵਦੀ ੪ ਕੋ ਅਪਨੇ ਚੇਲੇ ਚਰਨਛਾਹ ਕੋ ੫ ਪੈਸੇ ਨਰੇਲ ਤਿਲਕ ਦੇਕਰ ਮਥਾ ਟੇਕਿਯਾ ਗੁਰੂ ਜੀਦੇ ਬਾਦ ਆਪ ਗਦੀ ਉਤੇ ਬੈਠੇ

ਆਪਦਾ ਜਨਮ ਬਿ੦ ਸੰ੦ ੧੬੭੭ ਭਾਦ੍ਰੋਂ ਬਦੀ ੭ ਕੋ ਜਲੰਧਰਮੇ ਹੁਆ ਤੇ ਬਿ੦ ਸੰ੦ ੧੭੧੨ ਕਤਕ ਵਦੀ ੧੪ ਕੋ ਸਿਸਜ ਹੁਏ ਥੇ ਆਪ ਗੁਰੂਜੀਦੇ ਪਾਸ ਬਿ੦ ਸੰ੦ ੧੭੦੨ ਮੇ ਯਾਤ੍ਰਾਮੇ ਮਿਲੇ ਔਰ ਸਾਥ ਰਹੇ

ਬਿ੦ ਸੰ੦ ੧੭੨੭ ਕਾਤਿਕ ਸੁਦੀ ੧੦ ਕੋ ਆਪ ਅਪਨੇ ਓਤ੍ਰਾ ਧਿਕਾਰੀ ਕੋ ਅਪਨੀਂ ਜੋਤਿ ਦੇਕਰ ਔਰ ੫ ਪੈਸੇ ਨਰੇਲਧਰਿ ਤਿਲਕ ਦੇ ਦੇਵਲੋਕ ਹੁਏ ॥

## ਛੈ ਬਖਸੀਸ

( ੧ ) *ਭਗਤਭਗਵਾਨਜੀ ਚੇਲਾ ਧਰਮਚੰਦਜੀਕੇ ਔਰ ਸਾਦਿਕ ਬਾਬਾ ਸ੍ਰੀਚੰਦ੍ਰ ਜੀਕੇਥੇ (ਗਹਿਰਗੰਭੀਰ ਗੁਰਨਾਨਕ ਬੰਸਾਵਲੀ ਪਤ੍ਰਾ ੧੮੫ ਪੰਥ ਪ੍ਰਕਾਸ ਪਤ੍ਰਾ ੮੯੦)

ਨੋਟ – ਬਾਬਾ ਸ੍ਰੀਚੰਦ੍ਰਜੀਦੇ ਭਗਤ ਭਗਵਾਨਜੀ ਸਾਦਿਕ ਹੋਨਨਾਲ ਭਗਤ ਭਗ ਵਾਨਜੀ ਨੂੰ ਸ੍ਰੀਚੰਦ੍ਰਜੀਦਾ ਚੇਲਾ ਮਨਦੇ ਹਨ ਸੋ ਭੁਲ ਹੈ ॥

ਬਿ੦ ਸੰ੦ ੧੫੯੨ ਭਾਦ੍ਰੋ ਸੁਦੀ ੧੪ ( ਅਨੰਤ ਚੌਦਸ ) ਬਾਬਾ ਧਰਮਚੰਦਜੀਦੇ ਭਗਤ ਭਗਵਾਨ ਦਰਗਹ ਪ੍ਰਵਾਨਜੀ ਸ਼ਿਸਜ ਹੁਏ " ਬਾਬਾ ਸ੍ਰੀਚੰਦ੍ਰਜੀਦਾ ਹੁਕਮਹੁਆ ਕਿ ਤੁਮਾਰਾ ਗੁਰਮੰਤ੍ਰਕਾ ਹਮਾਰਾ ਚੇਲਾ ਸੋ ਤੁਮਾਰਾ ਗੁਰੂ ਧਰਮਚੰਦਜੀਹੈ ਸੋ ਤੁਮਕੋ ਗੁਰ ਮੰਤ੍ਰ ਦੇਨਗੇ ॥

ਏਹ ਹੁਕਮ ਸੁਨਕਰ ਮਥਾਟੇਕਕਰ ਡੇਹਰੇ ਸਾਹਬ ਮੇ ਗੁਰੂ ਬਾਬੇ ਧਰਮਚੰਦਜੀ

---

* ਕੋਈ ਕਹਿਦਾ ਹੈ ਭਗਤ ਭਗਵਾਨਜੀ ਸ੍ਰੀਚੰਦਜੀਦੇ ਕੋਈ ਕਹਿਦਾ ਹੈ ਮੇਹਰਚੰਦਜੀਦੇ ਕੋਈ ਗੁਰੂ ਹਰਿਰਾਇਜੀ ਦੇ ਚੇਲੇ ਕਹਿਦਾ ਹੈ।

ਗੁਰੂ ਹਰਿਰਾਇਜੀਦੇ ਕਹਿਨੇਸੇਂ ਭਗਤ ਭਗਵਾਨਜੀ ਬਖਸੀਸ ਸਿਧ ਨਹੀ ਹੋਦੇਂ ਕਿਉਂ ਬਖਸੀਸ ਵਹ ਹੋਦੀ ਹੈ ਜੋ ਚੇਲਾ ਹੋਰ ਦਾ ਅਤੇ ਸਾਦਿਕ ਹੋਰਦਾ ਹੋਵੈ ਗੁਰੂ ਹਰਿਰਾਇ ਜੀਦੇ ਵਖਤ ਤੋ ਬਾਬਾ ਸ੍ਰੀਚੰਦਜੀ ਮੇਹਰਚੰਦਜੀ ਕੋਈ ਨਹੀਸਨ ਜਿਸਦੇ ਸਾਦਿਕ ਹੋਨ।

( ਕ ) ਜੇਕਰ ਮੇਹਰਚੰਦਜੀਦਾ ਚੇਲਾ ਮੰਨੇ ਤਾਂ ਸਾਦਿਕਬਖਸੀਸ ਕਿਸਦੀ ਮੰਨੇਗੇ ਇਸਥੀਂ ਬਖਸੀਸ ਨਹੀ ਹੋਸਕਦੀ।

( ਖ ) ਧਰਮਚੰਦ ਜੀਦਾ ਚੇਲਾ ਹੋਕੇ ਬੜੇ ਬਾਬਾ ਸ੍ਰੀਚੰਦਜੀਦਾ ਸਾਦਿਕ ਹੋਸਕਦਾਹੈ ਅਤੇ ਬੜੇ ਬਾਬਾ ਸ੍ਰੀਚੰਦਜੀ ਦਾ ਚੇਲਾ ਹੋਕੇ ਧਰਮਚੰਦਜੀਦਾ ਸਾਦਿਕ ਨਹੀਂ ਹੋਸਕਦਾ ਫਿਰ ਬਖਸੀਸ ਭੀ ਨਹੀਂ ਬਨਸਕਦੀ ਇਸਥੋਂ ਸਿਧ ਹੋਂਦਾ ਹੈ ਕਿ ਧਰਮਚੰਦਜੀਦੇ ਸਿਸਜ ਸੀ ਅਤੇ ਬਾਬਾ ਸ੍ਰੀਚੰਦ੍ਰਜੀਦੇ ਸਾਦਿਕ ਸੀ।

ਇਸਥੋਂ ਬਖਸੀਸ ( ਪਹਿਲੀ ਬੜੀ ) ਸਿਧ ਹੋਨੇਕਰ ਅਖਾੜੇ ਦੇ ਮਹੰਤ ਸਥਾਪਿਤ ਕੀਤੇ ਗਏ ਇਸਥੋਂ ਬੇਦੀ ਦੀ ਭੀਤਰ ਆਇ ਗਏ॥

ਪਾਸ ਆਨਕਰ ਚਰਨ ਪਰ ਡੰਡੌ ਤ ਬੰਦਨਾ ਕੀਤੀ" ਫਿਰ ਬਾਬੇ ਸ੍ਰੀਚੰਦਜੀ ਪਾਸ ਸ੍ਰੀ ਧਰਮਚੰਦਜੀ ਗਏ ਏਹੀ ਆਗਯਾ ਦਿਤੀ ਕਿ ਹਮਾਰੀ ਆਗਜਾ ਨਾਲ ਚੇਲਾ ਤੁਮ ਬਨਾਵੋ ਭਗਤ ਭਗਵਾਨ ਕੋ ਭੀ ਏਹੀ ਆਗਜਾ ਹੋਨੇ ਦੀ ਦਿਤੀ ॥

ਤਦ ਭਗਤ ਭਗਵਾਨ ਆਗਯਾ ਮੰਨ ਧਰਮਚੰਦਜੀਦਾ ਸਿਸਜ ਹੁਆ। ਕਾਨਮੇਂ ਮੰਤ੍ਰ ਅਤੇ ਤਿਲਕ ਭਬੂਤਦਾ ਲੀਤਾ ॥ ( ਲਖਜਮੀ ਹੁਲਾਸਮੇ ਐਸੇ ਲਿਖਾ ਹੈ )

ਭਗਤ ਭਗਵਾਨਜੀ ਬਿ੦ ਸੰ੦ ੧੬੪੨ ਅਸੂ ਵਦੀ ੧੩ ਕੇ ਦਿਨ ਪ੍ਰਾਤ: ੫ ਬਜੇ ਦੇਵਲੋਕ ਹੁਏ ( ਆਪਦਾ ਜਨਮ ਬੋਧਗਯਾ ਬਿ੦ ਸੰ੦ ੧੫੫੬ ਮਘਰ ਵਦੀ ੪ ਨੂੰ ਉਤਕਲ ਬ੍ਰਾਹਮਣਦੇ ਘਰ ਹੁਆ ) ॥

ਭਗਤ ਗਿਰਜੀਕੇ ਚਾਰੋ ਗੁਰਭਾਈ ਭਗਤ ਭਗਵਾਨਜੀਕੇ ਪਹਿਲੇ ਚਾਰੋ ਚੇਲੇ ਸਨ ਇਨ ਚਾਰੋਂ ਚੇਲੇ ਕੀ ਸੰਪ੍ਰਦਾ ਨਹੀਂ ਚਲੀ ਭਗਤ ਭਗਵਾਨਕੇ ਚੇਲੇ ੩੬੦ਮੇਂਟੀ ਕਾਰਾਮਜੀ ਬੜੇ ਚੇਲੇ ਸਨ। ਜਿਨੋਦੀ ਸੰਪ੍ਰਦਾ ਚਲੀ ॥

(੨) ਜੀਤ ਮਲਿਯੇ ਚੇਲਾ ਬਾਬਾ ਪ੍ਰਥੀਚੰਦ ਸੋਢੀ ਸਾਹਿਬ ਜੀਦੇਸੀ ( ਅਲ ਬਾਬਾ ਪ੍ਰਥੀਚੰਦ ਜੀ ਸੋਢੀ ਸੇਥੇ ) ਇਨੋਕੋ ਬਰਦਸਮ ਪਾਤਸਾਹੀ ਜੀਨੇ ਦਿਯਾਥਾ।

ਨੋਟ – ਜੀਤ ਮਲਿਯੇ ਔਰ ਅਜੀਤ ਮਲਿਯੇ ਏਕਹੀ ਨਾਮ ਹੈ ( ਗਾਥਾ ਗਹਿਰ੦ ਕ੍ਰਿਤ ਗੁਰ ਨਾਨਕ ਬਸਾਵਲੀ ਪਤ੍ਰਾ ੧੯੯ ਜੀਤਮਲ ਜੀਕੀ ਬੜੀ ਗਦੀ ਫਤੇਪੁਰਮੇ ਹੈ ਪੰਥ ਪ੍ਰਕਾਸ਼ ਪਤ੍ਰੇ ੮੯੩)।

ਬਾਬਾ ਪ੍ਰਥੀਚੰਦ ਜੀਨੇ ਬਿ੦ ਸੰ੦ ੧੬੩੯ ਮੇ ਸੰਗਤਦਾਸ ਜੀਕੋ ਅਤੇ ਬਿ੦ ਸੰ੦ ੧੬੬੦ ਵੈਸਾਖ ਸੁਦੀ ੪ ਦਿਨ ਅਜੀਤਮਲਕੋ ਚੇਲਾ ਕੀਯਾ ਅਤੇ ਬਿ੦ ਸੰ੦ ੧੭੩੨ ਪੋਹ ਸੁਦੀ ੭ ਕੋ ਗੁਰੂ ਦਸਮ ਪਾਤਸਾਹੀ ਜੀਨੇ ਸਾਦਿਕ ਅਜੀਤਮਲ ਕੋ ਕੀਆ। ਅਜੀਤਮਲ ਜੀਕਾ ਜਨਮ ਬਿ੦ ਸੰ੦ ੧੬੫੨ ਕਾਤਿਕ ਸੁਦੀ ੯ ਅਤੇ ਦੇਵ ਲੋਕ ਬਿ੦ ਸੰ੦ ੧੭੪੪ ਫਗੁਣ ਵਦੀ ੧ ਕੋ ਹੁਆ ਆਪਕੀ ਜਾਤਿ ਛਤ੍ਰੀ ਥੀ ਆਪਕਾ ਜਨਮ ਨਗਰ ਫਤੇਪੁਰ ਪੰਜਾਬਦਾ ਹੈ ॥

ਨੋਟ – ਅਜੀਤਮਲ ਜੀ ਭਾਈ ਸਾਲੋਦਾ ਪੋਤ੍ਰਾ ਹੈ ( ਖਾਲਸਾ ਤਵਾਰੀਖ ਪਤ੍ਰੇ ੧੬੯੨ ਮੇ ੧੬੯੪)।

(੩) ਸੁਥਰਾ ਸਾਹਿਬ ਜੀਦਾ ਜਨਮ ਬਿ੦ ਸੰ੦ ੧੬੮੩ ਭਾਦ੍ਰੋਂ ਸੁਦੀ ੭ ਕੋ

ਬਹਿਰਾਮਪੁਰ ਮੇਂ ਨੰਦੇ ਖਤ੍ਰੀਦੇ ਘਰ ਹੁਆ ਅਤੇ ਬਿ੦ ਸੰ੦ ੧੭੧੬ ਫਗੁਣ ਸੁਦੀ ੧੫ ਕੋ ਬਾਬਾ ਨਥਾ ਸਾਹਿਬ ਜੀਦੇ ਚੇਲੇ ਹੁਏ (ਅਲ ਅਲਮਸਤ ਸਾਹਿਬ ਜੀਕੀ ਮੇ ਹੈ) ਬਿ੦ ਸੰ੦ ੧੭੧੭ ਮਾਘ ਸੁਦੀ ੧੫ ਕੋ ਸੁਥਰਾ ਜੀ ਗੁਰੂ ਹਰਿਰਾਇ ਜੀਕੇ ਸਾਦਿਕ ਹੁਏ ਔਰ ਬਿ੦ ਸੰ੦ ੧੭੩੮ ਸ਼ਿਵ ਰਾਤ੍ਰੀ ਦਿਨ ਸੁਥਰਾ ਜੀ ਦੇਵਲੋਕ ਪਧਾਰੇ।

ਨੋਟ – ਯਹ ਸੁਥਰਾ ਸ਼ਾਹਜੀ ਸਵਤੰਤ੍ਰ ਕਰਾਮਾਤੀ ਥੇ ਇਨਕੀ ਬੜੀ ਗੱਦੀ ਸਿਯਾਲਕੋਟ ਅਤੇ ਲਾਹੌਰ ਮੇ ਦੋ ਜਗਹ ਹੈਨ (ਗਹਿਰ ਗੰਭੀਰ ਗੁਰ ਨਾਨਕ ਬੰਸਾਵਲੀ ਪਤ੍ਰਾ ੧੯੧ ਪੰਥ ਪ੍ਰਕਾਸ ਪਤ੍ਰਾ ੮੯੮)॥

(੪) ਮੀਹਾ ਸਾਹਿਬ ਜੀ ਚੇਲੇ ਨੰਦਲਾਲ ਸੋਹਨਾ ਜੀਕੇ ਔਰ ਸਾਦਿਕ ਗੁਰ ਤੇਗਬਹਾਦਰ ਜੀਕੇ ਥੇ (ਅਲ ਗੋਂਇਦ ਸਾਹਿਬਜੀਕੇ ਥੇ) (ਗਹਿਰ ਗੰ੦ ਗੁਰਨਾਨਕ ਬੰਸਾਵਲੀ ਪਤ੍ਰਾ ੧੮੮)।

ਨੋਟ – ਯਹ ਮੀਹਾ ਸਾਹਿਬਜੀ ਨੰਦਲਾਲ ਸੋਹਿਨਾ ਸਾਹਬ ਜੀਦੇ ਬੇਟੇ ਭੀ ਥੇ ਅਤੇ ਚੇਲੇ ਭੀਥੇ। ਮੀਹਾਂ ਸਾਹਿਬਜੀ ਅਤੇ ਨੰਦਲਾਲ ਸੋਹੀਨਾ ਜੀਕਾ ਜਨਮ ਦੋਨੋਕਾ ਧਮਧਾਣ ਪਿੰਡ ਕਾਹੈ (ਪੰਥ ਪ੍ਰਕਾਸ ਪਤ੍ਰਾ ੮੯੩–੯੪ ਗੁਰਤੀਰਥ ਸੰਗ੍ਰ ਪਤ੍ਰੇ ੮੪ ਤੇ ਸੂਰਜ ਪ੍ਰਕਾਸ ਰਾਸ ੧੧ ਅੰਸੂ ੪੨ ਕਬਿਤਾ ਅੰਕ ੩)।

ਬਿ੦ ਸੰ੦ ੧੭੨੦ ਕਤਕ ਬਦੀ ੧੫ ਦਿਵਾਲੀ ਦਿਨ ਮੀਹਾਂ ਸਾਹਿਬ ਜੀ ਨੰਦਲਾਲ ਸੋਹਨਾਂ ਸਾਹਿਬ ਜੀਦੇ ਸ਼ਿਸ਼ ਹੁਏ (ਉ੦ ਇਤਹਾਂਸ ਪਤ੍ਰੇ ੩੦ ਮੇਂ)।

ਮੀਹਾਂ ਸਾਹਬਜੀ ਧਮਧਾਣ ਪਿੰਡ ਮੇ ਬਿ੦ ਸੰ੦ ੧੭੨੨ ਮਘਰ ਸੁਦੀ ੨ ਕੋ ਗੁਰ ਤੇਗਬਹਾਦਰ ਜੀਕੇ ਸਾਦਿਕ ਹੁਏ ਗੁਰ ਤੇਗਬਹਾਦਰ ਜੀਨੇਂ ਸਾਦਿਕ ਕਰ ਨਗਾਰਾ ਨਿਸ਼ਾਨ (ਝੰਡਾ) ਭਗਵਾਂ ਸੇਲੀ ਟੋਪੀ ਚੋਲਾ ਇਕ ਬੈਲ ਦਖਨੀ ਦੀਯਾ ਉਦਾਸੀ ਭੇਖਮੇ ਮੀਹਾਂ ਸਾਹਿਬ ਸੰਪ੍ਰਦਾ ਕਾ ਸ੍ਰੀ ਮਹੰਤ ਬਨਾਯਾ ਮੀਹਾਂ ਸਾਹਿਬ ਨੌਮੀ ਪਾਤਸਾਹੀ ਕੇ ਪਾਸ ਰਹਿਤੇ ਰਹੇ (ਖਾਲਸਾ ਤਵਾਰੀਖ ਪਤ੍ਰਾ ੧੨੪੬–੧੨੬੧ ਸੇਂ ੧੨੬੩ ਗੁਰ ਤੀਰਥ ਸਫਾ ੮੪ ਸੂਰਜ ਪ੍ਰਕਾਸ ਰਾਸ ੧੧ ਅੰਸੂ ੪੨॥

ਮੀਹਾਂ ਸਾਹਿਬ ਜੀਕੋ ਬਿ੦ ਸੰ੦ ੧੭੩੬ ਬੈਸਾਖੀਦੇ ਦਿਨ ਬਰ ਦਸਮ ਪਾਤ ਸ਼ਾਹੀ ਜੀਨੇ ਦੀਯਾ ਕਿ ਆਪਕੀ ਸੰਪ੍ਰਦਾਇਮੇ ਲਾਇਕ ਮਹੰਤ ਅਤੇ ਭੇਖ ਮੇ ਜਸ ਕਰਨ ਹਾਰ ਪ੍ਰਤਾਪੀ ਹੋਵੇਂਗੇ ਅਤੇ ਭਗਵਾਂ ਝੰਡਾ ਦਸਤਾਰ ਗ੍ਰੰਥ ਸਾਹਿਬ ਰਨਜੀਤ

ਨਗਾਰਾ ਇਤਯਾਦਿ ਵਸਤੂਏਦੀਆ (ਗਾਥਾ ਗਹਿਰ ਗੰਭੀਰ ਗੁਰ ਨਾਨਕ ਬੰਸਾਵਲੀ ਪਤ੍ਰੇ ੧੮੮ ਪੰਥ ਪ੍ਰਕਾਸ ਪਤ੍ਰਾ ੮੯੪)।

ਨੋਟ – ਮੀਹਾਂ ਸਾਹਿਬ ਜੀਦੇ ਸਾਧੂ ਨੰਦਲਾਲ ਸਾਹਿਬਜੀਦੇ ਸਾਧੂ ਜੁਦਾ ਨਹੀਂ ॥

ਮੀਹਾਂ ਸਾਹਿਬ ਜੀਨੇ ਦੂਸਰਾ ਚੇਲਾ ਲਖਮੀਰਜੀ ਕੋ ਪਟਿਯਾਲੇ ਮੇਂ ਬਨਾਯਾ ਬਾਬਾ ਮਗਨੀਰਾਮ ਜੀਕਾ ਔਰ ਲਖਨਊਮੇਂ ਬਾਬਾ ਗੁਰ ਨਰਾਇਨਜੀ ਕਾ ਡੇਰਾ ਪ੍ਰਸਿਧ ਹੈ ॥

(੫) ਬਖਤਮਲ ਜੀ ਬਿ੦ ਸੰ੦ ੧੭੧੨ ਕਤਕ ਵਦੀ ੭ ( ਉ੦ ਇਤਿਹਾਸ ਸਫਾ ੧੧੭ ) ਕੋ ਚੇਲੇ ਗੁਰੂਹਰਿਰਾਇ ਜੀਕੇ ਹੁਏ ਔਰ ਸਾਦਿਕ ਬਿ੦ਸੰ੦ ੧੭੫੮ ਬੈਸਾਖ ਸੁਦੀ ੧੫ ਕੋ ਗੁਰੂ ਦਸਮ ਪਾਤਸਾਹੀ ਜੀਕੇ ਹੁਏ ਥੇ (ਗਾਥਾ ਗਹਿਰ ਗਭੀਰ ਗੁਰਨਾਨਕ ਬੰਸਾਵਲੀ ਪਤ੍ਰੇ ੧੮੮–੧੮੯ ਪੰਥ ਪ੍ਰਕਾਸ ਪਤ੍ਰਾ ੮੯੩ ਉ੦ਇਤਹਾਸ ਦੇਖੋ ਗੁਰਪ੍ਰਨਾਲੀ ਪਤ੍ਰੇ ੧੪੪-੧੪੫

ਬਿ੦ ਸੰ੦ ੧੬੯੧ ਸ੍ਰਾਵਣ ਸੁਦੀ ੩ ਕੋ ਜਨਮੇ ਅਤੇ ਬਿ੦ ਸੰ੦ ੧੭੮੧ ਕਤਕਸੁਦੀ ੫ ਕੋ ਦੇਵਲੋਕ ਹੁਏ ਜਨਮ ਪੰਜਾਬ ਮਾਲਵਾ ਡਰੋਲੀ ਜਿਲਾ ਫਿਰੋਜਪੁਰ ਕਾ ਸੀ ( ਖਾਲਸਾ ਤਵਾਰੀਖ ਪਤ੍ਰਾ ੧੬੯੨ ਸੇ ੧੬੯੪ ਤਕ।

( ੬ ) ਸੰਗਤ ਸਾਹਿਬਜੀਦਾ ਜਨਮ ਬਿ੦ ਸੰ੦ ੧੬੯੭ ਅਖਾੜ ਸੁਦੀ ੧੫ ਕਾਮਾਲਵਾਡਰੋਲੀ ਜਿਲਾ ਫਿਰੋਜਪੁਰ ਕਾ ਸੀ ਬਿ੦ ਸੰ੦ ੧੭੧੩ ਮੇ ਸ੍ਰੀਸੰਗਤ ਸਾਹਿਬ ਸਚੀ ਦਾੜ੍ਹੀ ਜੀ ਗੁਰੂ ਹਰਿਰਾਇਜੀਕੀ ਸੇਵਾ ਮੇ ਆਏ ਅਤੇ ਸੰ੦ ਬਿ੦ ੧੭੧੫ ਅਸੂ ਸੁਦੀ ੧੦ ਕੋ ਚੇਲੇ ਹੁਏ ਸੇਲੀ ਟੋਪੀਦਿਤੀ ਅਤੇ ਚੇਲਾ ਅਧੀ ਦਸਤਾਰ ਨਗਾਰਾ ਨਿਸਾਨ ਸੰਗਤ ਸਾਹਿਬਜੀਕੀ ਪਦਵੀਦੇ ਕਰਲੰਬੇਦੇਸ ਚੂਹਣੀਆਂ ਜਿਲਾ ਲਾਹੌਰ ਭੇਜ ਦਿਤਾ ( ਖਾਲਸਾ ਤਵਾਰੀਖ ਪਤ੍ਰੇ ੧੧੮੧ ਸਤਰ ਦੋ ਔਰ ੧੯-੨੦-੨੧ ( ਉ੦ ਇਤਿਹਾਸ ਸਫਾ ੧੨੦ ਮੂਲ–ਟਿਪਣੀਦੇਖੋ ਸਫਾ੧੨੧) ਭਾਈਫੇਰੂ ਸਚੀਦਾੜ੍ਹੀ ਏਹ ਪਦਵੀ ਦੇਕੇ ਅਧੀ ਦਸਤਾਰ ਤੇ ਲੰਬੇ ਦੇਸਦੀ ਸਿਖੀ ਬਖਸੀ (ਖਾਲਸਾ ਤਵਾਰੀਖ ਪਤ੍ਰਾ ੧੬੯੩)

ਬਿ੦ ਸੰ੦ ੧੭੫੮ ਬੈਸਾਖੀਕੇ ਦਿਨ ਸੰਗਤ ਸਾਹਿਬਜੀਕੋ ਗੁਰੂ ਦਸਮਪਾਤਸਾਹੀ ਜੀਨੇ ਸਾਦਿਕ ਕੀਯਾ।

ਬਿ੦ ਸੰ੦ ੧੭੭੮ ਸ੍ਰਾਵਣ ਸੁਦੀ ੫ ਕੋ ਸੰਗਤ ਸਾਹਿਬਜੀ ਦੇਵਲੋਕ ਹੁਏ।

ਸੰਗਤ ਸਾਹਿਬਜੀਕੇ ਚੇਲੇ ਬ੍ਰਿੰਦਾਬਨ, ਚਰਨਦਾਸ, ਖਾਨੇਸਾਹਦਾਸ, ਚੂਖਾਦਾਸ,

ਉਦਾਸੀ ਸਾਧੂ ਥੇ ( ਖਾਲਸਾ ਤਵਾਰੀਖ ਪਤ੍ਰ ੧੬੯੪ ਸਤਰ ੧੨ ਸੇ ੧੪)

ਨੋਟ – ਬਖਸੀਸੋਂਮੇ ਭੀ ੫ ਪੈਸੇ ਨਰੇਲ ਤਿਲਕ ਦੇਣੇਦੀ ਚਾਲਹੈ ਸੋ ਦੇਤੇਹੈਂ।

## ਉਪ ਬਖਸੀਸਾਂ

(੧) ਸੋਢੀ ਧੀਰਮਲ ਸਾਹਿਬਜੀਕਾ ਜਨਮ ਕਰਤਾਰਪੁਰਮੇ ਬਿ੦ ਸੰ੦ ੧੬੮੩ ਮਾਘ ਸੰਕ੍ਰਾਂਤ ੧੩ ਸਨੀਵਾਰ ਤੀਸਰੇ ਪਹਿਰ ਹੁਆ (ਗੁਰ ਬਿਲਾਸ ਪਾਤਸਾਹੀ ਛੈ ਅ ਧਜਾਯ ੧੭ ਅੰਕ ੪੯-੫੦) ਬਿ੦ ਸੰ੦ ੧੬੯੪ ਬਿਸਾਖ ਸੁਦੀ ੩ ਕੋ ਬਾਬਾ ਗੁਰਦਿ ਤਾਂਜੀਕੇ ਚੇਲੇ ( ਸ਼ਿਸ਼ਜ) ਕੀਰਤਪੁਰ ਮੇ ਹੁਏ ਅਤੇ ਇਨਕੋ ਚੇਲੇ ਕਰਨਦੇ ਦਿਨਹੀਂ ੫ ਪੈਸੇ ਨਰੇਲ ਤਿਲਕ ਦੇਕਰ ਗੱਦੀਦਾ ਮਾਲਿਕ ਕਰ ਕਰਤਾਪੁਰ ਭੇਜਦਿਤਾ॥

ਬਿ੦ ਸੰ੦ ੧੭੭੩ ਅਸੂ ਸੁਦੀ ੧੦ ਕੋ ਧੀਰਮਲਜੀ ਦੇਵਲੋਕ ਹੁਏ।

ਨੋਟ– ਛਟਵੇਂ ਚੇਲੇ ਸ੍ਰੀਗੁਰੂ ਹਰਿਰਾਇਜੀਹੈ (ਦੇਖੋ ਉ੦ ਇਤਿਹਾਸ ਪਤ੍ਰ ੧੧੭)

ਨੋਟ – ਏਹ ੬ ਚੇਲੇ ਬਾਬਾ ਗੁਰਦਿਤਾ ਜੀਦੇ ਭਏ ॥

(੨) ਸ੍ਰੀਮਾਣਕਚੰਦਜੀ ਸ੍ਰੀਮਿਹਰਚੰਦਜੀ ਦੋਨੋ ਚੇਲੇ ਬਾਬਾ ਧਰਮਚੰਦਜੀ ਕੇ ਸੀ (ਦੇਖੋ ਉਦਾਸੀਨ ਇਤਿਹਾਸ ਪਤ੍ਰਾ ੩੮੭ )।

ਇਨ ਸ੍ਰੀਮਾਣਕਚੰਦ ਮੇਹਰਚੰਦਜੀਕੋ ਬਿ੦ ਸੰ੦ ੧੬੬੪ ਅਖਾੜ ਸੁਦੀ ੧੫ ਦਿਨਕੋ ਬਾਬਾ ਸ੍ਰੀਚੰਦਜੀਨੇ ਬਰਦਿਯਾ ਕਿ ਤੁਮਾਰੇ ਬੰਸ ਮੇਨਾਦੀ ( ਸਾਧੂ ) ਬਿੰਦੀ ( ਸੰਤ ) ਦੀ ਜਗਤ ਮੇ ਮਾਨਤਾ ਪੂਜਾ ਹੋਵੈਗੀ ਸੋਈ ਹੁਨ ਤਾਂਈ ਭੀ ਬੇਦੀ ਬੰਸ ਕੋ ਗ੍ਰਹਸਥੀ ਮਾਨਤੇ ਪੂਜਤੇ ਹੈ॥

(੩) ਨਿਰੰਜਨਰਾਇ ਹਿੰਦਾਲਦਾਸ ਬਿ੦ ਸੰ੦ ੧੬੧੨ ਮਘਰ ਸੁਦੀ ੫ ਕੋ ਗੁਰ ਅਮਰਦਾਸ ਜੀਦਾ ਚੇਲਾ ਹੁਆ ਅਤੇ ਭੇਸ਼ ਲੀਯਾ ਅਤੇ ਗੁਰੂ ਤੀਸਰੀ ਪਾਤ ਸ਼ਾਹੀ ਜੀਨੇ ਚੇਲਾਕਰ ਮੰਜੀ ( ਗਦੀ ) ਕੀ ਬਖਸੀਸ ਦਿਤੀ - ( ਉ੦ ਇਤਿਹਾਸ ਪਤ੍ਰ ੧੦੭ )

ਗੁਰੂ ਰਾਮਦਾਸ ਜੀਕਾ ਬਿ੦ ਸੰ੦ ੧੬੩੩ ਫਗੁਣ ਸੁਦੀ ੧੫ ਕੋ ਸਾਦਿਕ ਹੁਆ ਤੇ ਗੁਰੂ ਰਾਮਦਾਸ ਜੀਨੇ ਬਖਸੀਸਦੀ ਕਿ ਤੇਰਾਭੇਖ ( ਸੰਪ੍ਰਦਾ) ਬਹੁਤ ਚਲੇਗੀ ਇਨਕੀ ਨਿਰੰਜਨ ( ਸਬਦ ) ਕਰਤਾਰਕੀ ਬੋਲੀ ਥੀ ਇਨ ਸਾਧੋਕੇਭੀ ਸਿਖ ਹੋਤੇ ਹੈ ( ਤੀਰਥ ਸੰਗ੍ਰਹ ਪਤ੍ਰਾ ੨੨੪ ) ॥

ਨੋਟ – ਹਿੰਦਾਲਦਾਸ ਨਗਰ ਜੰਡਾਲੇਕਾ ਰਹਿਨੇ ਵਾਲਾ ਥਾ ਇਸਕਾ ਜਨਮ ਵ ਦੇਵਲੋਕ ਭੀ ਇਥੇਹੀ ਹੁਆ ॥

ਨੋਟ – ਹਿੰਦਾਲਦਾਸਕਾ ਚੇਲਾ ਬਿਧੀਚੰਦ ਮਹੰਤ ਭਯਾ ਤਿਸਕਾ ਬੇਟਾ (ਚੇਲਾ) ਦੇਵੀਦਾਸ ਇਨੋਕੀ ਸੰਪ੍ਰਦਾ ਸੰਤੋਂਕੀ ਚਲਤੀ ਹੈਂ ਗ੍ਰਹਸਤ ਸਿਖ ਹੋਤੇ ਹੈਂਨ ॥

ਨੋਟ – ਹਿੰਦਾਲਦਾਸ ਸਾਦਿਕ ਪੰਥ ਪ੍ਰਕਾਸ ਪਤ੍ਰਾ ੯੦੩ ਮੈਂ ਗੁਰ ਅਰਜੁਨ ਜੀ ਕਾ ਲਿਖਾ ਹੈ ।

ਨੋਟ – ਸਤਿਕਰਤਾਰੀਯੇ ( ਗੁਰੂ ਰਾਮਦਾਸ ਜੀਕੀ ਬਖਸੀਸਹੈ ਸੰਤ ੪ ਪਾਤ ਸਾਹੀਕਾ ਚੇਲਾ ਹਿੰਦਾਲਦਾਸ ਹੁਆ ਹੈ)। ਗੁਰੂਕੇ ਜੰਡਾਲ ਰਹਿਦੇਸਨ (ਗਾਥਾ ਗਹਿਰ ਗ: ਗੁਰ ਨਾਨਕ ਬੰਸਾਵਲੀ ਪਤ੍ਰਾ ੧੮੫–੧੮੬ ॥

( ੪ ) ॥ਕ॥ ਦਿਵਾਨਾ ਸਾਹਿਬਚੇਲੇ ਨਿਰਬਾਣ ਮੇਹਰਬਾਨ ਸੋਢੀ ਜੀਕੇ ਬਿ੦ ਸੰ੦ ੧੬੬੦ ਕਤਕ ਸੁਦੀ ੧੫ ਕੋ ਹੁਏ ਚੇਲਾ ਹੋਨੇ ਸਮਯ ੨੪ ਬਰਖ ਕੀ ਉਮਰ ਥੀ ( ਮੇਹਰਵਾਨਜੀ ਪੁਤ੍ਰ ਚੇਲੇ ) ਪ੍ਰਥੀਚੰਦ ਸੋਢੀਕੇਹੈ ਪ੍ਰਥੀਚੰਦ ਪੁਤ੍ਰ (ਚੇਲਾ) ਚੋਥੀ ਪਾਤ ਸਾਹੀ ਗੁਰੂਰਾਮਦਾਸਜੀਕੇ ਹੈ ਪ੍ਰਥੀਚੰਦ ਜੀਕਾ ਜਨਮ ਬਿ੦ ਸੰ੦ ੧੬੦੫ ਅਸੂ ੭ ਮੇ ਗੋਇੰਦ ਵਾਲਮੇ ਹੁਯਾ ਆਪ ਪਿਤਾ ਗੁਰੂ ਰਾਮਦਾਸਜੀਦੇ ਚੇਲੇ ਬਿ੦ ਸੰ੦ ੧੬੩੨ ਬੈਸਾਖ ਵਦੀ ੧ ਮੇ ਹੁਏ ॥

ਪ੍ਰਥੀਚੰਦ ਜੀਕੇ ਪੁਤ੍ਰ ਮੇਹਰਵਾਨਜੀ ਬਿ੦ ਸੰ੦ ੧੬੪੪ ਮਘਰ ਵਦੀ ੧ ਕੋ ਹੁਏ ਅਤੇ ਬਿ੦ ਸੰ੦ ੧੬੫੮ ਮਾਘ ਸੁਦੀ ੫ ਕੋ ਪ੍ਰਥੀਚੰਦ ਜੀਨੇ ਮੇਹਰਵਾਨਜੀਕੋ ਅਪਨਾ ਸ਼ਿਸ਼ਜ ਕੀਯਾ ॥

ਬਿ੦ ਸੰ੦ ੧੬੬੩ ਬੈਸਾਖ ੨੧ ਕੋ ਅਪਨੇ ਚੇਲੇ ਕੋ ਗੱਦੀਕੀ ਸੇਲੀ ਟੋਪੀਦਿਤੀ

ਬਿ੦ਸੰ੦ ੧੬੬੩ ਬਿਸਾਖ ੨੧ਕੋ ਹੇਹਰਗਾਮਮੇ ਦੇਵਲੋਕਪ੍ਰਥੀਚੰਦਜੀਹੁਏ (ਗੁਰ ਬਿਲਾਸ ਛੈ ਪਾ੦ ਅਧਜਾਯ ੬ ਕਬਿਤਾ ਅੰਕ ੯੫-੯੬- ਪਤ੍ਰੇ ੧੨੫ ਤੀਰਥ ਸੰਗ੍ਰਹ ਸਫਾ ੧੮੯ ਸਤਰ ੧੯) ।

( ਖ ) ਨੋਟ – ਬਾਬਾ ਮੇਹਰਵਾਨਜੀਨੇ ਦਿਵਾਨਾ ਸਾਹਿਬਕੋ ਅਪਨਾ ਚੇਲਾਬਨਾਯਾ ਔਰ ਅਪਨੇ ਚੇਲੇ ਕੋ ਬਰ ਦੀਯਾ ਕਿ ਤੇਰੀ ਸੰਪ੍ਰਦਾ ਬਹੁਤ ਬਧੈਗੀ (ਗਹਿਰਗੰਭੀਰ ਗੁਰ ਨਾਨਕ ਬੰਸਾਵਲੀ ਪਤ੍ਰਾ ੧੮੯-੧੯੦ ਪੰਥਪ੍ਰਕਾਸ ਪਤ੍ਰਾ ੮੯੪-੯੫)।

ਬਿ੦ ਸੰ੦ ੧੬੬੨ ਕਤਕ ਸੁਦੀ ੧੫ ਕੋ ਪ੍ਰਥੀਚੰਦਜੀ ਸੋਢੀਨੇ ਦਿਵਾਨਾਸਾਹਿਬ

ਜੀਕੋ ਸਾਦਿਕ ਕੀਯਾ ।

( ਗ ) ਨੋਟ– ਦਿਵਾਨੋਕੀ ਸੰਪ੍ਰਦਾਇਸੇ ਇਕ ਰਾਮਦਾਸ ਸਾਧੂ ਹੁਆ ਉਸਕੀਭੀ ਸੰਪ੍ਰਦਾ ਦਿਵਾਨੇ ਰਾਮਦਾਸੀਯੇ ਕਹਿਲਾਤੇਹੈ ਇਨਕਾ ਅਸਥਾਨ ਪਟਿਯਾਲੇ ਮੇ ਹੈ (ਪੰਥ ਪ੍ਰਕਾਸ ਪਤ੍ਰਾ ੮੯੫) ।

ਨੋਟ – ਦਿਵਾਨੇ ਸਾਹਿਬਕੇ ਸਾਧੂ – ਸੰਤ ਉਦਾਸੀ ਪੰਜਾਬ ਮੇ ਬਹੁਤ ਹੈ ॥

(੫) ॥ਕ॥ ਘਨੈਯਾ ਸਾਹਿਬਜੀਯਹ ਸੰਪ੍ਰਦਾਇ ਸਾਖ ( ਅਡਨ ਸਾਹੀ ਉਦਾਸੀ ਹੈ ) ਕੀ ਯਹ ਚੇਲੇ ਗੁਰੂ ਤੇਗਬਹਾਦਰ ਜੀਕੇ ਹੈ ( ਤੀਰਥ ਸੰਗ੍ਰਹ ਪਤ੍ਰਾ ੨੨੬ ) ਸੂਰਜ ਪ੍ਰਕਾਸ ਸਾਧੂ ਕਨੈ ਯਾਕਾ ਹਾਲ ਦੇਖੋ ਰਿਤੂ ੬ ਅੰਸੂ ੧੮ ਜਿਲਦ ੫ ਮੇਂ ਬਿ੦ ਸੰ੦ ੧੭੨੫ ਵੈਸਾਖ ਸੁਦੀ ੪ ਘਨੈਆ ਦਾਸਜੀ ਚੇਲੇ ਗੁਰੂਤੇਗਬਹਾਦਰ ਜੀਕੇ ਬਨੇ ( ਉਦਾਸ ਮਤ ਦਰਪਨ ਪਤ੍ਰਾ ੧੨੯ )

ਬਿ੦ ਸੰ੦ ੧੭੬੧ ਅਸੂ ਵਦੀ ੧੫ ਕੋ ਗੁਰੂ ਦਸਮ ਪਾਤਸਾਹੀ ਜੀਕੇ ਸਾਦਿਕ ਬਨੇ ( ਤਵਾਰੀਖ ਖਾਲਸਾ ਪਤ੍ਰਾ ੧੯੯੨ ) ਬਿ੦ ਸੰ੦ ੧੭੦੭ ਕਾ ਜਨਮ ਮਿੰਟਗੋਮਰੀਕਾ ਥਾ ਅਤੇ ਬਿ੦ ਸੰ੦ ੧੭੮੯ ਮੇਂ ਦੇਵਲੋਕਹੁਏ ਗਹਿਰ ਗੰਭੀਰ ਗੁਰ ਨਾਨਕਬੰਸਾਵਲੀ ਪਤ੍ਰੇ ੧੯੨॥ ਗੁਰੂ ਦਸਮ ਜੀਨੇ ਬਰ ਦੀਯਾ ਕਿ ਤੁਮਾਰੀ ਸੰਪ੍ਰਦਾ ਚਲੈਗੀ ( ਪੰਥ ਪ੍ਰਕਾਸ ਪਤ੍ਰਾ ੮੯੯ ਸੇ ੯੦੧ ਤਕ ) ਪ੍ਰਸੰਗ ਹੈ ।

( ੫ ) ॥ਖ॥ ਸੇਵਾਦਾਸਜੀ ( ਸੰਪ੍ਰਦਾਇ ਸਾਖ ਸੇਵਾ ਪੰਥੀ ਉਦਾਸੀ ਹੈ ) ਚੇਲੇ ਗੁਰ ਤੇਗਬਹਾਦਰ ਜੀਕੇ ਹੈ ( ਗਹਿਰ ਗੰਭੀਰ ਗੁਰ ਨਾਨਕ ਬੰਸਾਵਲੀ ਪਤ੍ਰਾ ੧੯੨)॥ ਬਿ੦ ਸੰ੦ ੧੭੨੬ ਕਤਕਵਦੀ ੫ ਕੋ ਗੁਰੂ ਤੇਗਬਹਾਦਰ ਜੀਕੇ ਚੇਲੇ ਹੁਏ (ਉ੦ ਇਤਹਾਸ ਪਤ੍ਰਾ ੧੨੯ )॥

ਬਿ੦ ਸੰ੦ ੧੭੬੧ ਅਸੂ ਸੁਦੀ ੧੫ ਕੋ ਗੁਰੂ ਦਸਮਪਾ: ਜੀਕੇ ਸਾਦਿਕ ਬਨੇ ( ਖਾਲਸਾ ਤਵਾਰੀਖ ਪਤ੍ਰਾ ੧੯੯੦ ) ਦਸਮਪਾ: ਜੀਨੇਂ ਯਹ ਬਰ ਦਿਯਾਕਿ ਤੁਮਾਰੀ ਸੰਪ੍ਰਦਾ ਅਧਿਕ ਚਲੈਗੀ ( ਪੰਥ ਪ੍ਰਕਾਸ ਪਤ੍ਰਾ ੮੯੯-੯੦੦-੯੦੧ ) ਮੇਂ ਪ੍ਰਸੰਗਹੈ

ਬਿ੦ ਸੰ੦ ੧੭੦੧ ਮੇਂ ਜਨਮ ਸਾਹੀਵਾਲ ਕਾ ਥਾ ਬਿ੦ ਸੰ੦ ੧੭੮੬ ਮੇਂ ਦੇਵਲੋਕ ਹੁਏ ॥

(੬) ਰਾਮਦਾਸਿਯੇ ਉਰਫ ਬਾਬਾ ਬੁਢਾ ਜੀਕੀ ਹੀ ਅਪਨੇ ਪੁਤ੍ਰ ਚੇਲੇਕੋ ਬਰਦੀਯਾ ਕਿ ਤੁਮਾਰੀ ਸੰਪ੍ਰਦਾ ਬਹੁਤ ਚਲੇਗੀ ਯੇ ਸੰਤ ਗੁਰਦਿਤਾ ਜੀਕੋ ਵਰ ਦੀਯਾ [ ਕਿ

ਤੁਮਾਰੀ ਨਾ ਦੀ ਬੰਸ ਚਲੈਗੀ ] ਗੁਰਦਿਤਾਜੀ ਰਾਮਕੌਰ ਬ੍ਰਹਮਗਜਾਨੀ ਬਾਦ ਨਾਦੀ ਬੰਸ ਸਾਧੂਉਦਾਸੀ ਚਲੇ (ਗਹਿਰ ਗਭੀਰ ਗੁਰਨਾਨਕ ਬੰਸਾਵਲੀ ਪਤ੍ਰਾ ੧੮੬-੧੮੭ ਪੰਥ ਪ੍ਰਕਾਸ ਪਤ੍ਰਾ ੮੯੩) ।

ਨੋਟ—ਬਾਬਾ ਬੁਢਾਜੀਕਾ ਜਨਮ ਬਿ੦ ਸੰ੦ ੧੫੮੪ ਜੇਠ ਵਦੀ ੫ ਮੇ ਰਾਮਦਾਸ ਗ੍ਰਾਮ ਜਿਲਾ ਗੁਰਦਾਸਪੁਰਮੇ ਹੁਆ ਬਿ੦ਸੰ੦ ੧੬੮੮ ਮਘਰਸੁਦੀ ੩ਮੇਂ ਰਾਮਦਾਸਪੁਰ ਹੀ ਮੇ ਸਮਾਏ ਸਮਾਧੀ ਉਥੇਹੀ ਹੈ [ ਤੀਰਥ ਸੰਗ੍ਰਹ ਪਤ੍ਰਾ ੨੨੧ ਔਰ ੨੨੨ ]। ਚੇਲੇ ਹੋਨਦਾ ਦੇਖੋ ਉ੦ ਇਤਹਾਸ ਪਤ੍ਰਾ ੧੦ ।

ਨੋਟ – ਬਾਬਾ ਬੁਢੇਦਾ ਪੁਤ੍ਰ ਭਾਨਾ ਤਿਸਦਾ ਸਰਵਨ ਤਿਸਦਾ ਭਾਗ ਤਿਸਦਾ ਜਲਾਲਤਿਸਦਾ ਝੰਡਾ ਤਿਸਦਾ ਗੁਰਦਿਤਾ ਤਿਸਦਾ ਰਾਮਕੌਰ ਯੇਸੰਤ ਉਦਾਸੀਨਾਂਦੀ ਬਿੰਦੀ ਬੰਸ ਹੁਏ ਏਪੁਤ੍ਰ ਅਪਨੇ ਪਿਤਾਦੇ ਚੇਲੇਭੀ ਹੋਤੇਰਹੇ ਫਿਰ ਰਾਮਕੁਵਰਜੀਸੇ ਸਾਧੂਨਾਦੀ ਬੰਸ ਉਦਾਸੀ ਚਲਤੇ ਹੈ ਸੋ ਅਬਬੀ ਹੈਨ ॥ [ ਏਹ ਗੁਰਦਿਤਾ ਜੀ ਦੂਸ੍ਰੇ ਹੈਨ ]

( ੭ ) ( ਜਗਜਾਸੀ ਉਦਾਸੀ ) ਗੁਰੂ ਹਰਿ ਕ੍ਰਿਸਨਜੀਕੇ ਚੇਲੇ ਸ੍ਰੀ ਨਿਰਬਾਣ ਜਗਜਾਸੀਰਾਮ ਉਦਾਸੀ ਸਾਧੂ ਹੁਏ ( ਦੇਖੋ ਚੇਲਾ ਹੋਨਦਾ ਉ੦ ਇਤਿਹਾਸ ਪਤ੍ਰਾ ੧੨੮)

ਗੁਰੂਜੀਨੇ ਇਨਕੋ ਬਰਦੀਯਾ ਕਿ ਤੁਮਾਰੇ ਨਾਮਦੀ ਸੰਪ੍ਰਦਾ ਚਲੈਗੀ।

ਨੋਟ – ਜਗਜਾਸੀਰਾਮ ਇਸ ਨਾਮ ਕਰ ਸਾਧੂ—ਸੰਤ ਉਦਾਸੀ ਹੈ ॥

ਜਿਲਾ ਅੰਮ੍ਰਿਤਸਰ ਕਾ ਜਨਮ ਖਤ੍ਰੀ ਘਰਕੇਥੇ ਤੀਸ ਬ੍ਰਖ ਕੀ ਉਮਰ ਮੇ ਗੁਰੂ ਧਾਰਣ ਕਰ ਉਦਾਸੀ ਬਨੇ ਥੇ ॥

( ੮ ) ਬਾਬਾ ਥਾਨਦਾਸਜੀ ਚੇਲੇ ਬਾਬਾ ਦਯਾਰਾਮਜੀਕੇ ਹਨ ( ਅਲ ਬਾਬਾ ਅਲਮਸਤਜੀਕੇ ਹੈ ) ਥਾਨਦਾਸ ਕੋਟ ਸਹਿਰ ਰਾਵਲਪਿੰਡੀ ਪਾਸ ਹੈ ਅਤੇ ਗੁਰੂਦਯਾ ਰਾਮਜੀਨੇ ਬਰ ਦੀਯਾ ਕਿ ਤੁਮਾਰੇ ਨਾਮ ਕੀ ਸੰਪ੍ਰਦਾ ਅਧਿਕ ਚਲੇਗੀ ਅਤੇ ਪੰਡਿਤ ਹੋਵਨਗੇ ( ਗਹਿਰਗੰਭੀਰ ਗੁਰ ਨਾਨਕ ਬੰਸਾਵਲੀ ਪਤ੍ਰੇ ੧੯੩।

## ਅਵਾਂਤਰ ਬਖਸੀਸ

(੧)ਰਾਮਰਾਈਯੇ ਸਾਧੂ ਬਾਲੂ ਹਸਨਾਜੀਕੀ ਪਧੱਤਿ ਸੇਹੈ ਬਰਦਾਨ ਰਾਮਰਾਇ ਜੀਨੇ ਅਪਨੇ ਚੇਲੇ ਕੋ ਦੀਯਾ ਕਿ ਤੁਮਾਰੀ ਸੰਪ੍ਰਦਾ ਰਾਮਰਾਈਓਕੇ ਨਾਮਸੇ ਅਧਿਕ ਵਧੈਗੀ ਯਾਨੇਂ ਚਲੈਗੀ ( ਪੰਥ ਪ੍ਰਕਾਸ ਪਤ੍ਰੇ ੮੯੫ )

ਬਿ੦ ਸੰ੦ ੧੭੩੮ ਮੇ ਗੁਰੂ ਰਾਮਰਾਇ ਜੀਨੇ ( ਆਪ ਬਾਬਾ ਬਾਲੂ ਹਸਨਾਂ

[੯] ਗੰਗੂ ਸਾਹਿਯੇ ਕੋ ਬਿ੦ ੧੬੨੦ ਵੈਸਾਖ ਸੁਦੀ ੫ ਕੋ ਗੁਰੂ ਅਮਰ ਦਾਸ ਜੀਨੇ ਚੇਲਾ ਕੀਤਾ ਅਤੇ ਮੰਜੀ [ ਗਦੀ ] ਚਲਨੇਕੀ ਬਖਸ਼ੀਸ਼ਦਿਤੀ ਬਿ੦ ਸੰ੦ ੧੬੪੫ ਅਖਾੜ ਵਦੀ ੭ ਕੋ ਗੁਰੂ ਅਰਜੁਨਦੇਵਜੀਨੇ ਸਾਦਿਕ ਕੀਯਾ ।

[ ਪੰਥ ਪ੍ਰਕਾਸ ਪਤ੍ਰਾ ੯੦੩ ਤੀਰਥ ਸੰਗ੍ਰਹ ਪਤ੍ਰੇ ੨੨੨-੨੨੩ ] ਬਿ੦ ਸੰ੦ ੧੫੮੭ ਮੇਖਜਤ੍ਰੀ ਕੇ ਘਰ ਜਨਮੇ ਥੇ ਅਤੇ ਬਿ੦ ਸੰ੦ ੧੬੫੦ ਮੇਂ ਦੇਵਲੋਕ ਹੁਏ ।

[੧੦] ਸਤਿਕਰਤਾਰੀਯੇ ਸਾਧੂ [ ਗੁਰਅਰਜੁਨਦੇਵ ਜੀਕੀ ਬਖਸੀਸ ਬਿ੦ਸੰ੦ ੧੬੫੦ ਵੈਸਾਖ ਵਦੀ ੫ ਮੇ ਦੀ ] ਪੰਜਵੀ ਪਾਤਸਾਹੀ ਨੇ ਚੇਲਾਕਰ ਉਸੀ ਦਿਨ ਗਦੀ ਚਲਨੇ ਕੀ ਬਖਸੀਸ ਦੀਯਾ । ਬਿ੦ ਸੰ੦ ੧੫੮੦ ਮਾਘ ਵਦੀ ੧ ਕੋ ਜਮਨ ਖਤ੍ਰੀ ਕੁਲਮੇ ਨਾਮ ਸੰਗਤਿਯਾ ਥਾ ਗੁਰ ਅਰਜੁਨ ਦੇਵਜੀਕਾ ਚੇਲਾਹੋਨੇ ਪਰਿ ਨਾਮ ਸੰਗਤਦਾਸ ਰਖ ਦਿਯਾ [ ਪੰਥ ਪ੍ਰਕਾਸ ਪਤ੍ਰਾ ੯੦੧-੯੦੩ ] ।

ਨੋਟ -- ਸੰਗਤਦਾਸ ਜੀਕੀ ਉਮਰ ੧੩੦ ਤਕਥੀ ਏਕਹੀ ਚੁਬਾਰੇ ਮੇ ਰਹਿਤੇ ਥੇ ਸੇਲੀ ਟੋਪੀ ਗੁਰ ਅਰਜੁਨਦੇਵ ਜੀਨੇ ਦਿਤੀਸੀ ਸਤਿਕਰਤਾਹਿਯੇ ਬੋਲੀਥੀ ਇਸਕੇ ਮਾਨ ਨੇ ਹਾਰੇ ਸਾਰੇ ਸਤਿਕਰਤਾਰਿਯੇ ਹੁਏ ਹਰਿ ਗੋਬਿੰਦਪੁਰ ਮੇਂ ਹੁਏ ।

ਸੰਗਤ ਦਾਸਜੀਕੇ ਪੁਤ੍ਰ ਹਜਾਰੀਦਾਸਜੀ ਹੁਏ ਇਸਕੇ ਪੁਤ੍ਰ ਹਰਿਲਾਲਦਾਸਜੀ ਮਹੰਤ ਹੁਏ ਇਸਕੇ ਪੁਤ੍ਰ ਚੇਲੇ ਹਰਿਦਾਸ ਹੈ ਇਨਕੇ ਭੀ ਸਾਧੂ ਬਹੁਤ ਹੈਨ ਬਸਤ੍ਰ ਮਜੀਠੀ ਰਖਤੇ ਹੈਨ ਯੇਹ ਸੰਤ ਉਦਾਸੀ ਥੇ ਬਿ੦ ਸੰ੦ ੧੭੧੦ ਅਸੂ ਵਦੀ ੧੩ ਕੋ ਸੰਗਤਦਾਸ ਜੀ ਦੇਵਲੋਕ ਹੁਏ ।

[੧੧] ਭਾਈ ਬਹਲੋਕੋ ਗੁਰ ਅਰਜੁਨ ਸਾਹਿਬਜੀਨੇ ਚੇਲਾ ਕੀਤਾ ਅਤੇ ਮੰਜੀ [ਗੱਦੀ] ਦਾ ਬਰ ਦਿਤਾ ਕਿ ਇਸ ਸੰਤੋਕੀ ਵੀ ਸਿਖੀ ਚਲਨੇ ਲਗੇਗੀ ਯਾਨੇ ਚਰਨ ਪਾਤਲੀਯੇ ਬਨਤੇ ਥੇ [ ਪੰਥ ਪ੍ਰਕਾਸ ਪਤ੍ਰਾ ੯੧੪ ਸਤਰ ੧ ਸੇ ੧੬ ਤਕ ] ।

[੧੨] ਦਖਨੀਰਾਇ ਸੋਢੀ ਜੀ ਚੇਲੇ ਨਿਰੰਜਨ ਰਾਇ ਜੀਕੇ ਹਨ [ ਅਲ ਸੋਢੀ ਪ੍ਰਥੀਬੰਸਮੇ ਹੁਏ ।

ਨੋਟ - ਬਾਬਾ ਨਿਰੰਜਨ ਰਾਇ ਜੀਨੇ ਦਖਨੀ ਰਾਇ ਸੋਢੀ ਜੀਕੋ ਅਪਨਾਚੇਲਾ ਭੀ ਬਨਾਯਾ ਅਤੇ ਅਪਨੇ ਚੇਲੇ ਕੋ ਬਰ ਭੀ ਦਿਯਾ ਕਿ ਤੇਰੀ ਸੰਪ੍ਰਦਾ ਬਹੁਤ ਚਲੈਗੀ [ ਗਹਿਰ ਗ੦ ਗੁਰ ਨਾਨਕ ਬੰਸਾਵਲੀ ਪਤ੍ਰੇ ੧੯੨ ਪੰਥ ਪ੍ਰਕਾਸ਼ਪਤ੍ਰਾ ੮੯੩ ] ।

[੧੩] ਰਾਮਰਾਈਯੇ ਸਾਧੂ ਬਾਲੂ ਹਸਨਾ ਜੀਕੀ ਪਧੱਤਿ ਸੇ ਹੈ ਬਰਦਾਨ ਰਾਮ

ਰਾਇਜੀਨੇ ਅਪਨੇਂ ਚੇਲੇ ਕੋ ਦੀਯਾ ਕਿ ਤੁਮਾਰੀ ਸੰਪ੍ਰਦਾ ਰਾਮਰਾਈਓ ਕੇ ਨਾਮਸੇ ਅਧਿਕ ਬਧੇਗੀ ਯਾਨੇਂ ਚਲੇਗੀ ( ਪੰਥ ਪ੍ਰਕਾਸ਼ ਪਤ੍ਰੇ ੮੯੫ ) ਬਿ੦ ਸੰ੦ ੧੭੩੮ ਮੇਂ ਗੁਰੂ ਰਾਮਰਾਇਜੀਨੇਂ ( ਆਪ ਬਾਬਾ ਬਾਲੂਹਸਨਾਂ ਜੀਕੀ ਅਲਮੇਥੇ ) ਅਪਨੇ ਚੇਲੋਓਂ ਕੀ ਅਲੱਕਾਨਾਮ ਰਾਮਰਾਈਯੇ ਰਖਿਯਾ ਤਬਸੇ ਇਨਕੇ ਸਾਧੂ ਰਾਮਰਾਈਯੇ ਕਹਿਲਾਂਦੇ ਹਨ।

ਬਿ੦ ਸੰ੦ ੧੭੦੩ ਮਾਘ ਸੁਦੀ ੫ ਕੋ ਕੀਰਤਪੁਰ ਮੇ ਗੁਰੂ ਰਾਮਰਾਇ ਜੀਦਾ ਜਨਮ ਹੁਆ ( ਤੀਰਥ ਸੰਗ੍ਰਹ ਪਤ੍ਰਾ ੧੯੫ )

ਬਿ੦ ਸੰ੦ ੧੭੪੨ ਭਾਦ੍ਰੋਂ ਸੁਦੀ ੮ ਕੋ ਰਾਮਰਾਇ ਜੀਕਾਂ ਦੇਹਾਂਤ ਹੁਆ ( ਖਾਲਸਾ ਤ੦ ਪਤ੍ਰਾ ੧੫੩੨–੧੫੩੩ )

ਗਯਾਨੀ ਗਯਾਨ ਸਿੰਘ ਕ੍ਰਿਤ ਪੰਥ ਪ੍ਰਕਾਸ ਪਤ੍ਰਾ ੮੯੫ ਇਨਕੇ ਚੇਲੇਹੀ ਰਾਮਰਾਈਏ ਅਲੱਹੋਗਏ ਪਹਿਲੇ ਬਾਲੂ ਹਸਨਾਥੇ ਉਦਾਸੀਨ ਇਤਿਹਾਸ ਪਤ੍ਰੇ ੨੫

[੧੪] ਇਸੀਤਰਾਂ ਨੌਰੰਗਬਾਦ ਗ੍ਰਾਮਮੇ ਬੀਰਦਾਸਜੀ ਨਾਮਕ ਉਦਾਸੀਕੋ ਉਨੇ ਕੇ ਗੁਰੂਜੀਨੇ ਬਰਦੀਯਾ ਕਿ ਤੁਮਾਰੇ ਨਾਮਕੀ ਸੰਪ੍ਰਦਾ ਚਲੈਗੀ ਸੋ ਬੀਰਦਾਸੀਯੇ ਉਦਾਸੀ ਕਹਿਲਾਂਦੇ ਹੈਨ ( ਗਹਿਰ ਗੰਭੀਰ ਗੁਰੂ ਨਾਨਕ ਬੰਸਾਵਲੀ ਪਤ੍ਰਾ ੧੯੩ )।

(੧੫) ਇਸੀਤਰਾਂ ਮੋਹਰਦਾਸਜੀ ਨਾਮ ਵਾਲੇ ਉਦਾਸੀਕੋ ਉਨਕੇ ਗੁਰੂਜੀ ਨੇ ਬਰਦੀਯਾ ਕਿ ਤੁਮਾਰੇ ਨਾਮਕੀ ਸੰਪ੍ਰਦਾ ਚਲੈਗੀ ਸੋ ਮੋਹਰਦਾਸੀਯੇ ਉਦਾਸੀ ਕਹਿਲਾਦੇ ਹੈਨ ( ਗਹਿਰ ਗੰਭੀਰ ਗੁਰ ਨਾਨਕ ਬੰਸਾਵਲੀ ਪਤ੍ਰੇ ੧੯੩)।

(੧੬) ਭਾਈ ਮੂਲਾਗੁਰੂ ਗੋਬਿੰਦਸਿੰਘ ਜੀਕਾ ਚੇਲਾ ਥਾ ਅਤੇ ਮੰਜੀ (ਗਦੀ) ਦਿਤੀ ਚਰਨਪਾਹੁਲੀ ਚੇਲੇ [ ਸ਼ਿਸ਼ ] ਬਨਤੇ ਥੇ ਸੰਤਭਾਈ ਮੂਲਾਕੇ ਚੇਲੇ ਅਤੇਸਿਖ ਚਰਨ ਪਾਹੁਲੀਯੇ ਬਹੁਤ ਹੁਏ ਭਾਈ ਮੂਲੇਕਾ ਚੇਲਾ ਬੜਾ ਗੰਗਾਰਾਮ ਬ੍ਰਾਹਮਨ ਹੁਆ ਯਹ ਭੀ ਕਰਾਮਾਤੀ ਥਾ [ ਪੰਥ ਪ੍ਰਕਾਸ ਪਤ੍ਰੇ ੯੧੪–੯੧੫ ]

[੧੭] ਗੁਲਾਬਦਾਸੀਯੇ ਸਾਧੂ ਬਾਬਾ ਗੁਲਾਬ ਦਾਸਕੇ ਥੇ ਇਨਕਾ ਜਨਮ ਬਿ੦ ਸੰ੦ ੧੮੬੬ ਮਘਰ ਸੁਦੀ ੫ ਗ੍ਰਾਮਰਟੋਲ ( ਤਰਨਤਾਰਨ ਕੇ ਪਾਸ ) ਮਾਤਾ ਦੇਸੋ ਬਾਪ ਹਮੀਰੇ ਕੇ ਘਰ ਮੇ ਹੁਆ ਯਹ ਚੇਲੇ ਬਾਬਾ ਬ੍ਰਹਮਦਾਸ ਜੀਕੇ ਥੇ ( ਯਹ ਬਾਬਾ ਸੰਗਤਿ ਸਾਹਬ ਸਚੀਦਾੜੀ ਜੀਕੀ ਪਧਿਤਸੇਹੈ ) ਗੁਲਾਬਦਾਸਜੀਕਾ ਅਸਥਾਨ ਚਠੇ ਗ੍ਰਾਮ ਮੇ ਹੈ ਖਾਕੀਬਸਤ੍ਰ ਰਖਤੇ ਹੈ ਬਿ੦ ਸੰ੦ ੧੯੩੦ ਭਾਦ੍ਰੋਂ ਸੁਦੀ ੧੨ ਕੋ

ਦੇਵਲੋਕ ਹੁਏ ॥ ਪੰਥ ਪ੍ਰਕਾਸ ਪਤ੍ਰਾ ੯੦੫-੯੧੦ ॥

ਨੋਟ – ਇਨਮੇ ਸਾਧੂਸੰਤ ਦੋਨੋ ਹੋਤੇਹੈ ॥

[੧੮] ( ਹੀਰਾਦਾਸੀਯੇ ਸਾਧੂ ) ਬਿ० ਸੰ० ੧੮੬੭ ਮੇਂ ਬਾਬਾ ਹੀਰਾਦਾਸ ਜੀਕਾ ਜਨਮ ਸੁਰਸਿੰਗ ਪਿੰਡ ਜਿਲਾ ਲਾਹੋਰ ਮੇ ਹੁਆ ਔਰ ਇਨਕਾ ਦੇਵਲੋਕ ਬਿ० ਸੰ० ੧੯੩੬ ਭਾਦ੍ਰੋਂ ਮਾਸ ਮੇ ਹੁਆ ॥

ਯਹ ਚੇਲਾ ਬਾਬਾ ਸਰਨਦਾਸ ਜੀਕਾ ਥਾ ਯੇ ਬਾਬਾ ਬਾਲੂ ਹਸਨਾਜੀਕੀ ਪਧਿ ਤਿਸੇਂ ਹੈ ਭਗਵੇਂ ਅਤੇ ਚਿਟੇ ਉਜਲੇ ਕਪੜੇ ਸਾਧੂ ਰਖਤੇਹਨ ਨਾਦੀ ਸਾਧੂ ਹੋਤੇ ਹਨ ( ਦੇਖੋ ਪੰਥ ਪ੍ਰਕਾਸ ਪਤ੍ਰੇ ੯੧੦-੯੧੨ ਮੇ ) ॥

(੧੯) ਗਹਿਰ ਗੰਭੀਰ ਮਤ ਪ੍ਰਕਾਸਕ ਮਹੰਤ ਬਿਸੁਨਦਾਸ ਜੀ ਆਪ ਬਾਲੂ ਹਸਨਾ ਜੀਕੇ ਧੂਏ ਮੇ ਸੇ ਹੈਂ ॥

ਨੋਟ – ਉਦਾਸੀਨ ਮਸੰਦ ਨਹੀਂ ਥੇ ਨ ਮਸੰਦ ਉਦਾਸੀ ਥੇ ਸਿਖਾਂਦੇ ਪੁਸਤਕਾਂਮੇ ਭੁਲ ਨਾਲ ਲਿਖਯਾ ਹੈ ਅਤੇ ਲਿਖਦੇ ਹੈਨ ਸੋ ਮੰਨਨੇ ਜੋਗ ਨਹੀ ॥

## ਉਦਾਸੀਨ ਪੰਚਾਇਤੀ ਅਖਾੜਾ

ਬਾਬਾ ਪ੍ਰੀਤਮਦਾਸਜੀਨੇਂ ਸੂਵ ਉਦਾਸੀਨੋਂ ਕੀ ਏਕਤਾ ਕਮੇਟੀ ਐਸੋਸਿਯਨ ਬਨਾ ਕਰ ਉਸਵਖਤ ਕਾਨਾਮ ਪੰਚਾਯਤੀ ਅਖਾੜਾ ( ਸਨਯਾਸੀ ਬੈਰਾਗੀ ਅਖਾੜਾ ਪੰਚਾਯਤੀ ਮਾਫਿਕ ਏਕਤਾ ਕਰਨੇਂ ਔ ਰਖਨੇ ਵਾਸ੍ਤੇ ) ਬਨਾਯਾ ਜਿਸਮੇ ਚਾਰ ਧੂੰਏ ਛੀ ਬਖਸੀਸ ਯਹ ਦਸਨਾਮੀ ਸਾਮਿਲ ਹੈਨ ।

ਨੋਟ – ਸ੍ਰੀਅਲਮਸਤਜੀ ੧ ਸ੍ਰੀਬਾਲੂ ਹਸਨਾਜੀ ੨ ਸ੍ਰੀਗੋਇੰਦ ਸਾਹਿਬਜੀ ੩ ਸ੍ਰੀਫੂਲਸਾਹਿਬਜੀ ੪ ਧੂੰਏ ਹੈਨ ਸ੍ਰੀਫੂਲਸਾਹਿਬਜੀਕੀ ਜਗਹ ਮੇ ਸ੍ਰੀਗੂੰਥ ਸਾਹਿਬਜੀ ਹਨ ਪੰਜਵਾਂ ਸ੍ਰੀਭਗਤ ਭਗਵਾਨ ਦਰਗਹ ਪਰਵਾਨ ਇਨ੍ਹੀ ਪੰਜੋ ਮਹੰਤੋ ਕੋ ਮਿਲਕਰ ਪੰਜ ਪਰਮੇਸਰ ਬੂਨਾਂ (ਬੜਾ) ਅਖਾੜਾ ਉਦਾਸੀਨੋਂ ਕਾ ਹੈ ।

(੧) ਬਾਬਾ ਗੁਰਦਿੱਤਾਜੀਕਾ ਬੜਾ ਗੁਰਭਾਈ ਬਾਬਾ ਧਰਮ ਚੰਦਜੀ ਹਨ ਬਾਬਾ ਧਰਮਚੰਦਜੀ ਕਾ ਚੇਲਾ ਭਗਤ ਭਗਵਾਨ ਹਨ ਭਗਤ ਭਗਵਾਨ ਆਨੇ ਸੇਂ ਕੁਲ ਧਰਮ ਚੰਦਜੀਦੇ ਬੇਦੀ ਸਾਧੂ ਆਇਗਏ ਇਸਕੇ ਆਵਾਂਤਰ ਕੀਯੇ ਗਏ ।

(੨) ਅਜੀਤ ਮਲਿਯੋਂਕੀ ਗੁਰਪ੍ਰਨਾਲੀ ਅਲਮਸਤਸੇਂ ਮਿਲਤੀ ਇਨੋਂਕੋ ਇਸੀ ਧੂਏਕੇ ਅਵਾਂਤਰ ਕੀਯਾ ਸੁਥਰੋਂਕੀ ਗੁਰਪ੍ਰਨਾਲੀ ਅਲਮਸ੍ਤਸੇਂ ਮਿਲਤੀ ਇਨੋਂਕੋ ਇਸੀ

ਧੂੰਏ ਕੇ ਆਵਾਂਤਰ ਕੀਆ।

ਦਖੱਣੀ ਰਾਇਕੀ ਗੁਰਪ੍ਰਨਾਲੀ ਅਲਮਸ੍ਤੁ ਸੇ ਮਿਲਤੀ ਇਨੋਂਕੋ ਇਸੀ ਧੂੰਏਂਕੇ ਆਵਾਂਤਰ ਕੀਆ।

ਥਮਨਦਾਸਜੀ ( ਥਾਨਦਾਸਜੀ ) ਕੀ ਗੁਰਪ੍ਰਨਾਲੀ ਅਲਮਸ੍ਤੁਜੀ ਸੇਂ ਮਿਲਤੀ ਹੈ ਇਨੋਂਕੋਂ ਇਸੀ ਧੂੰਏ ਕੇ ਆਵਾਂਤਰ ਕੀਆ।

( ੩ ) ਬਖਤਮਲਿਯੋਂਕੀ ਗੁਰਪ੍ਰਨਾਲੀ ਬਾਲੂਹਸਨਾ ਸੇ ਮਿਲਤੀ ਇਨੋਂਕੋ ਇਸੀ ਧੂੰਏਕੇ ਆਵਾਂਤਰ ਕੀਆ।

ਨੋਟ– ਹੀਰਾਦਾਸੀਏ ਸਾਧੂ ਬਾਵਾ ਹੀਰਾਦਾਸਜੀਕੇਥੇ ਯਹ ਬਾਵਾ ਸਰਨਦਾਸਜੀ ਕਾ ਚੇਲਾ ਥਾ ਯਹ ਬਾਵਾ ਸਰਨਦਾਸਜੀ ਬਾਲੂਹਸਨਾਂ ਸਾਹਿਬਜੀਕੇ ਪੱਧਤਿਕੇਹੈਂ ਬਿ੦ ਸੰ੦ ੧੮੬੭ ਮੇਂ ਹੀਰਾਦਾਸਕਾ ਜਨਮ ਹੂਆ ਬਿ੦ ਸੰ੦ ੧੮੭੭ ਮੇਂ ਸੂਨਦਾਸਜੀਕਾ ਚੇਲਾ ਹੂਆ (ਪੰਥਪ੍ਰਕਾਸਪਤ੍ਰੇ ੯੧੦ ਦੂਜੀਵਾਰ ਪਥਰ ਛਾਪੇਦਾ) ਏਹ ਬਾਲੂਹਸਨਾਂਕੇ ਅੰਤਰ ਗਤਹੈ।

( ੪ ) ਮੀਹਾਂ ਸਾਹਿਬ ਵਾਲਿਓਂ ਕੀ ਗੁਰਪ੍ਰਨਾਲੀ ਗੋਇੰਦ ਸਾਹਬ ਸੇ ਮਿਲਤੀ ਇਨੋਂਕੋ ਇਸੀ ਧੂੰਏਕੇ ਆਵਾਂਤਰ ਕੀਯਾ।

(੫) ਬਾਬਾ ਬੁਢਾ ਜੀਕੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਕੇ ਆਵਾਂਤਰ ਕੀਆ॥

(੬) ਬਾਬਾ ਸੰਗਤ ਸਾਹਬ ਸਚੀਦਾੜੀਜੀਕੋ ਬਾਬਾ ਗੁਰਦਿਤਾਜੀ ਸੋਢੀਕੇ ਅੰਤਰ ਕੀਆ ਬਾਬਾ ਸੰਗਤ ਸਾਹਿਬਜੀ ਸਚੀਦਾੜੀ ਗੁਰੂ ਹਰਿਰਾਇਜੀਕੇ ਚੇਲੇਥੇ ਅਤੇ ਗੁਰ ਹਰਿਰਾਇਜੀ ਬਾਬਾ ਗੁਰਦਿਤਾ ਜੀਕੇ ਪੁਤ੍ਰ ਚੇਲੇ ਦੋਨੋ ਹੈਨ ਇਸ ਵਾਸ੍ਤੇ ਬਾਬਾ ਸੰਗਤ ਸਾਹਿਬਜੀਕੋ ਬਾਬਾ ਗੁਰਦਿੱਤਾਜੀ ਦੀਨ ਦੁਨੀਕੇ ਟਿੱਕੇ ਸੋਢੀਓਂਕੇ ਅੰਤਰ ਕੀਆ।

ਨੋਟ– ਗੁਲਾਬਦਾਸੀਏ ਸਾਧੂ ਬਾਵਾ ਗੁਲਾਬਦਾਸਜੀਕੇ ਚੇਲੇ ਹੈਨ ਬਾਵਾ ਗੁਲਾਬ ਦਾਸਜੀ ਬਾਵਾਬ੍ਰਹਮਦਾਸਜੀਕਾ ਚੇਲਾਹੈ ਬਾਵਾ ਬ੍ਰਹਮਦਾਸਜੀ ਸੰਗਤਸਾਹਿਬ ਸਚੀਦਾੜੀ ਜੀਕੇ ਪੱਧਤਿਕਾਹੈ ਬਿ੦ ਸੰ੦ ੧੯੧੨ ਮੇਂ ਗੁਲਾਬਦਾਸਜੀਕੀ ਸਾਖ ਨਵੀਂ ਚਲੀ (ਪੰਥ ਪ੍ਰਕਾਸ ਪਤ੍ਰੇ ੯੦੫ ਦੂਜੀਵਾਰ ਪਥਰ ਛਾਪੇਦਾ)।

ਨੋਟ – ਬਾਬਾ ਗੁਰਦਿੱਤਾਜੀ ਸੋਢੀਯੋਂਕੀ ਬੰਸ ਹੋਨੇ ਕਰ ਸੰਤ ਉਦਾਸੀਸੇ ਸਾਧੂ ਉਦਾਸੀ ਹੁਏ ਇਨ ਸੋਢੀ ਉਦਾਸੀਓਂਕੇ ਭੀਤਰ ਬਾਕੀ ਆਇਗਯੇ ਜੋਨੀਚੇ ਦਿਖਾਤੇਹੈਂ।

[੧] ਨ੍ਰਿਬਾਣ ਜਗਜਾਸੀਜੀ ਚੇਲੇ ਗੁਰੂ ਹਰਿਕ੍ਰਿਸ੍ਨਜੀਕੇ ਹੁਏ ਗੁਰੂ ਹਰਿਕ੍ਰਿਸ੍ਨਜੀ

ਪੁਤ੍ਰ ਚੇਲਾ ਦੋਨੋ ਗੁਰੂ ਹਰਿਰਾਇਜੀਕੇ ਹੁਏ ਗੁਰੂ ਹਰਿਰਾਇਜੀ [ ਪੁਤ੍ਰਚੇਲਾ ਦੋਨੋ ਗੁਰ ਦਿਤਾਜੀ ਕੇ ਹੁਏ] ਯਹ ਜਗਯਾਸੀ ਜੀ ਗੁਰਦਿੱਤਾ ਜੀਕੇ ਸੋਢਿਓਂਕੇ ਅੰਤਰ ਕੀਏ ॥

(੨) ਦਿਵਾਨਾ ਸਾਹਿਬ ਜੀ ਚੇਲੇ ਬਾਬਾ ਨ੍ਰਿਬਾਣ ਮਿਹਰਵਾਨ ਜੀਕੇ ਹੁਏ ਬਾਬਾ ਮੇਹਰਵਾਂਨ ਜੀ ਪੁਤ੍ਰ ਚੇਲੇ ਪ੍ਰਥੀਚੰਦਜੀਦੇਸੀ ਯਹ ਉਦਾਸੀ ਇਤਯਾਦਿ ਬਾਬਾ ਗੁਰ ਦਿਤਾਜੀ ਸੋਢੀਓਂਕੇ ਅੰਤਰ ਕੀਏ।

(੩) ਅਡਨਸਾਹੀ–ਸੇਵਾ ਪੰਥੀ– ਗੁਰ ਤੇਗਬਹਾਦਰ ਜੀਕੇ ਚੇਲੇ ਹੈਨ ਇਤ ਯਾਦਿ ਉਦਾਸੀ ਫਿਰਕੇ ਬਾਬਾ ਗੁਰਦਿਤਾ ਸੋਢਿਓਂਕੇ ਅੰਤਰ ਕੀਏ।

(੪) ਸਤਿ ਕਰਤਾਰੀਯੇ ਗੁਰੂ ਰਾਮਦਾਸ ਜੀਸੇ ਕਈ ਚਲੇ ਕੋਈ ਗੁਰੂ ਅਰ ਜੁਨ ਦੇਵਜੀਸੇ ਚਲੇ ਇਨ ਉਦਾਸੀ ਫਿਰਕੋਂਕੋਂ ਬਾਬਾ ਗੁਰਦਿੱਤਾਜੀ ਸੋਢੀਓਂਕੇ ਅੰਤਰ ਕੀਆ ਐਸੇ ਭਾਈ ਬਹਲੂ ਗੁਰੂ ਅਰਜੁਨਦੇਵਜੀਸੇ ਚਲੇ ਭਾਈਮੂਲਾ ਗੁਰੂਦਸਮ ਪਾ: ਜੀਸੇ ਚਲੇ ਇਤਯਾਦਿ ਉਦਾਸੀ ਫਿਰਕੇ ਬਾਬਾਗੁਰਦਿੱਤਾਜੀ ਸੋਢੀਓਂਕੇ ਅੰਤਰ ਕੀਆ।

ਨੋਟ -- ਇਸੀ ਵਾਸਤੇ ਬਾਬਾ ਗੁਰਦਿੱਤਾਜੀ ਸਾਧੂ ਸੰਤ - ਸ੍ਰਬਕੇ ਅਤੇ ਸੋਢੀਓਂ ਕੇ ਮੁਖਯ ਹੋਨੇਕਰ ਹੀਂ ਬਾਬਾ ਸ੍ਰੀਚੰਦਜੀ ਬੋਲੇ ਬਾਬਾ ਗੁਰਦਿੱਤਾ ਦੀਨ ਦੁਨੀਦਾ ਟਿਕਾ ਹੋਵੈਂਗਾ ਸੋਈ ਸ੍ਰਬ ਉਦਾਸੀਨੋਂ ਮੇਂ ( ਜੈਸੇ ਰਾਜਾ ਦਾ ਪੁਤ੍ਰ ਟਿਕਾ ਗਦੀਵਾਲਾ ਹੋਤਾ ਹੈ ਐਸੇ ) ਦੀਨਦੁਨੀਦਾ ਟਿਕਾਦਾ ਬਚਨ ਸਤਿਹੁਆ॥

ਨੋਟ – ਅਖਾੜਾ ਪੰਚੈਤਿਓਂਕੇ ਅੰਤਰ ਯਹ ਸ੍ਰਬਕੀ ਯੇਹੈ ਇਸੀ ਛਤ੍ਰ ਛਾਯਾਕੇ ਨੀਚੇ ਸ੍ਰਬ ਉਦਾਸੀ ਪੰਥ ਹੈ॥

ਨੋਟ -- ਸ੍ਰੀ ਸੰਗਤ ਸਾਹਿਬ ਜੀਕੀ ਅੱਲ [ ਸਾਖ ਏਕਮੇ ] ਸੇਹੀ ਚਾਰ ਸਾਧੂ ਨਵੇ ਅਖਾੜੇ ਕੇ ਮਹੰਤ ਬਨਤੇਹੈ ਪੰਜਵਾਂ ਸ੍ਰੀਗੁਰੂ ਗ੍ਰੰਥ ਸਾਹਿਬ ਜੀ ਮਿਲਾਯ ਇਨੀ ਪੰਜੋ ਮਹੰਤੋ ਕੋ ਮਿਲਾਕਰ ਪੰਚ ਪ੍ਰਮੇਸ੍ਵਰ ਨਵਾ ਅਖਾੜਾ ਉਦਾਸੀਨੋਂਕਾ ਹੈ [ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੋਨੋ ਅਖਾੜੇ ਮੈ ਮਹੰਤ ਕੀਯੇ ਗਏ ਹੈ ਜੋ ਸਾਧੂ ਸੰਤ ਉਦਾਸੀਨੋਂ ਕਾ ਉਚਾਰਿਯਾ ਹੁਆ ਉਦਾਸੀਨੋਂਕੀ ਕੌਮੀਬਾਣੀਹੈ ਇਸ ਵਾਸਤੇ ਯਹਭੀ ਮਹੰਤ ਕੀਯੇ ਗਏਹੈ ਇਸੀ ਬੇਦਕਾ ਅਰਥ ਨਿਰਗੁਣ ਸਰਗੁਣ ਬਾਣੀ ਕਾ ਜਹਾਂ ਤਹਾਂ ਪਰਚਾਰ ਕਰਤੇ ਹੈਂ ]॥

ਰਤਨਮਾਲਾ ਦਾ ਪਾਠ ਕਰਨਾਭੀ ਪ੍ਰਤੀਦਿਨ ਉਦਾਸੀਨਾਂ ਦੇਵਾਸਤੇ ਅਤਜੰ ਤ ਜਰੂਰੀ ਹੈ। ਜੋ ਬਾਵਾ ਬੰਨੋਂਰਾਮ ਸੰਤ ਉਦਾਸੀਦੀਬੀੜ ਸ੍ਰੀਗੁਰੂਗ੍ਰੰਥ ਸਾਹਿਬ ਜੀ

ਵਿੱਚ ਰਤਨਮਾਲਾ ਹੈ। ਬੰਨੂਰਾਮ ਜੀਦਾ ਜਨਮ ਗ੍ਰਾਮਮਾਂਗਟ ਜਿਲਾ ਲਾਹੌਰ ਵਿੱਚ ਹੋਇਆ ਸਭਥੀਂ ਪਹਿਲਾਂ ਏਹਨਾਂ ਨੇਂਹੀ ਬਿ੦ਸੰ੦ ੧੬੬੨ ਵਿੱਚ ਸ੍ਰੀਗੁਰੂਗ੍ਰੰਥਸਾਹਿਬ ਜੀਦੀ ਲਾਹੌਰ ਜਿਲਦ ਬੰਧਾਨੇਂ ਗਏ ਅਤੇ ਜਾਤੇ ਸ੍ਰੀ ਗੁਰੂਗ੍ਰੰਥ ਸਾਹਿਬ ਜੀਦਾ ਉਤਾਰਾਂ ਕੀਤਾ ਜਿਸ ਵਿੱਚ ਕਰਤਾਰ ਪੁਰ ਵਾਲੇ ਗ੍ਰੰਥ ਸਾਹਿਬ ਸੇ ਅਧਿਕ ਭੀ ਗੁਰਬਾਣੀ ਲਿਖਦਿੱਤੀ ਜਿਸਦਾ ਨਾਮ ਗੁਰੂ ਅਰਜਨ ਜੀਨੇਂ (ਖਾਰੀਨਗਰਕੇ ਨਾਮ ਸੇਂ) ਨਾਮ ਖਾਰੀ ਬੀੜ ਰੱਖ ਦਿੱਤਾ ਔਰ ਕਿਹਾ ਦੇਖੋ ਗੁਰਬਿਲਾਸ ਪਾਤਸ਼ਾਹੀ ੬ ਅਧਯਾਇ ੪ ਅੰਕ ੪੦੭ ਸੇ ੪੦੮

ਦੋਇਗ੍ਰੰਥਜੀ ਦੇਖਕੇ ਸ੍ਰੀ ਮੁਖਕੀਨ ਉਚਾਰ।
ਭਾਈਬੰਨੋਂ ਕਿਆ ਕੀਓਕਹੋਸਤ ਨਿਰਧਾਰ॥
ਬੰਨੋ ਕਹਾ ਪ੍ਰਭੂਤੁਮਜਾਨੋਂ – ਸੰਗਤਹਿਤਮੈਂਉਦਮਠਾਨੋਂ।
ਪਰਉਪਕਾਰ ਗੁਰਤਾਂਹਿਦਿਖਰਾਏ – ਦਸਖਤ* ਕਰੇ ਸੇਪ੍ਰਭੁਸੁਖਦਾਏ।
ਸ੍ਰੀਮੁਖਕਹਾ ਬੀੜ ਦੋਭਈ -- ਇੱਕ ਗੁਰਦਾਸ ਇੱਕ ਬੰਨੋਂ ਕਈ॥

ਜੋ ਹੁਣ ਤਾਂਈ ਗ੍ਰਾਮਮਾਂਗਟ ਵਿੱਚ ਉਕਤਬੀੜ ਪ੍ਰਸਿੱਧ ਹੈ। ਕਰਤਾਰ ਪੁਰਵਾਲੀ ਬੀੜਮੇਂ ਭੀ ਰਤਨਮਾਲਾ ਹੈ।

ਗੁਰੂ ਘਰਮੇਂ ਭਾਈ ਸ਼ਬਦ ਬੋਲਨੇ ਕਾ ਰਵਾਜ ਗੁਰੂ ਗ੍ਰੰਥ ਸਾਹਿਬ ਜੀਕੇ ਲਿਖਾਰੀ ਕਾ ਹੋਤਾਥਾ ਜੈਸੇ ਜਨਮਸਾਖੀਕਾ ਲਿਖਾਰੀ ਭਾਈ ਪੈੜਾ ਮੋਖਾ ਵੈਸੇਹੀ ਭਾਈ ਗੁਰਦਾਸ ਜੀ ਔਰ ਭਾਈ ਬੰਨੋਂਜੀ ਲਿਖਾਰੀ ਹੋਨੇ ਸੇ ਭਾਈ ਕਹਲਾਏ ਔਰ ਇਸੀ ਪ੍ਰਕਾਰ ਗੁਰਮੁਖ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਕੇ ਪ੍ਰੇਮੀ ਔਰ ਪਾਠੀਕੋ ਅਤੇ ਸਾਧੂ ਸੰਤਕੇ ਵਚਨ ਵਿਸ੍ਵਾਸ ਵਾਲੇ ਕੋ ਕਹਾ ਕਰਤੇ ਥੇ॥

ਪੁਰਾਚੀਨ ਲਿਖਤ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਤ ਉਦਾਸੀ ਭਾਈ ਬੰਨੋ ਕੇ ਹੀ ਥੇ ਯੇਹ ਭਾਈ ਬੰਨੋਂਜੀ ਪੰਜਾਬ ਕੇ ਖਾਰੀਯਾਂ ਨਾਮਕ ਗ੍ਰਾਮ ਕੇ ਪ੍ਰੇਮੀ ਔਰ ਜ਼ਾਦਾ ਨਿਵਾਸੀ ਹੋਨੇ ਕੇ ਕਾਰਣ ਉਨਕੇ ਲਿਖੇ ਗੁਰੂ ਗ੍ਰੰਥ ਸਾਹਿਬ ਜੀਕਾ ਨਾਮ ਖਾਰੀ ਬੀੜ (ਜਿਲਦ) ਰਖਾ ਸ੍ਰੀ ਗੁਰੂ ਪੰਚਮ ਜੀਨੇ ਸੇ।

ਗੁਰ ਬਿਲਾਸ ਪਾਤਸਾਹੀ ੬ ਅਧਜਾਯੇ ੪ ਕਬਤਾ ਅੰਕ ੩੯੭ ਸੇ ਸਪਸ਼ਟ ਪ੍ਰਗਟ ਹੈ॥ ਯਥਾ॥

*ਇਸਥੀਮਾਥ ਪ੍ਰਗਟਹੁੰਦਾ ਹੈ ਕਿ ਸ੍ਰੀਗੁਰੁਗ੍ਰੰਥ ਸਾਹਿਬ ਜੀਕੀ ਦੋਨੋਂ ਬੀੜ ਗੁਰੁਘਰਮੇਂ ਮਾਨਨੀਯ ਹੈ।

ਦੋ ੦ ਏਕ ਰੈਨ ਖਾਰੇ ਰਹੇ ਦੁਤੀਅ ਡੰਡੋਰੇ ਆਇ।
ਸਿੱਖ ਸੰਗਤਿ ਦਰਸ਼ਨ ਕਰਿਓ ਮਨਮੈ ਅਤਿ ਸੁਖ ਪਾਇ॥

ਐਸੇਹੀ ਪੰਜਾਬ ਮੇਂ ਪ੍ਰੇਮ ਸੇ ਮਿਠੇ ਨਾਮਕ ਗ੍ਰਾਮ ਮੇਂ ਭਾਈ ਗੁਰਦਾਸ ਜੀ ਰਹਿਤੇ ਥੇ ਇਸ ਕਾਰਣ ਭਾਈ ਗੁਰਦਾਸ ਜੀਕਾ ਲਿਖਾ ਗੁਰੂ ਗ੍ਰੰਥ ਸਾਹਿਬ ਜੀਕਾ ਨਾਮ ਮਿਠੀ ਬੀੜ (ਜਿਲਦ) ਗੁਰੂ ਪੰਚਮ ਜੀਨੇ ਰਖਾ ਔਰ ਮੁੰਦਾਵਣੀ ਗੁਰੂ ਜੀਕੀ ਦੋਨੋਂ ਗ੍ਰੰਥ ਸਾਹਿਬੋਂ ਪਰ ਮੋਹਰ ਹੈ (ਨਾਮ ਦਾਨ ਇਸਨਾਨ) ਪ੍ਰਮੇਸ੍ਰ ਪ੍ਰਾਪਤੀ ਸੰਬੰਧੀ ਭਾਵਪਰ ਮੋਹਰ ਲਗਾਕਰ ਬੰਦਕਰ ਦੀਆ ਕਯੋਂਕਿ ਇਤਰ ਜੀਵ ਅਪਨੀ ਉਕਤੀ (ਸਮਝ) ਸੇ ਦੋਨੋਂ ਗੁਰੂ ਗ੍ਰੰਥ ਸਾਹਿਬੋਂ ਮੇਂ ਨਾਮ ਦਾਨ ਇਸ਼ਨਾਨਕੀ ਬਾਣੀ ਨਿਕਾਲੇਂ ਔਰੁ ਚੜ੍ਹਾਵੇ ਨਹੀ॥

ਯਦਿ ਯੇਹ ਖਯਾਲ ਨ ਹੋਤਾ ਕੇਵਲ ਗੁਰੂ ਬਾਣੀ ਕੀ ਸਮਾਪਤੀ ਸਮਝ ਮੁੰਦਾਵਣੀ (ਮੁੰਦਣਾ ਮੋਹਰ ਲਗਾਤੇਤੋ ਜਨਮ ਸਾਖੀਓਂਮੇਂ ਅਨੇਕ ਸ਼ਬਦ ਸ੍ਰੀਗੁਰੂਸਾਹਿਬੋਂ ਕੇਕਹੇ ਹੁਏਹੈਂ ਜੋ ਸ੍ਰੀਗੁਰੂਗ੍ਰੰਥਸਾਹਿਬਜੀਮੇਂਨਹੀਂ ਸ੍ਰੀਗੁਰੂ ਗ੍ਰੰਥਸਾਹਿਬ ਜੀਕੀਬੀੜ (ਜਿਲਦ) ਬਾਂਧਨੇਸੇ ਪੈਹਲੇਕੇਹੈਂ ਜੈਸੇ "ਪ੍ਰਾਣ ਸੰਗਲੀ" ਜੋ ਸ਼ਿਵਨਾਭ ਰਾਜਾਕੋ ਸੰਗਲਾਦੀਪ ਮੇਂ ਉਪਦੇਸ (ਗਜਾਂਨ) ਰੂਪੀ ਬਾਣੀਂ ਸੁਣਾਈ ਹੈ ਐਸੇਹੀ "ਨਸੀਹਤਨਾਮਾ" ਤਥਾ "ਫਕਰ ਨਾਂਮਾ" ਸ੍ਰੀ ਗੁਰੂ ਨਾਨਕਦੇਵ ਜੀਕੀ ਸ੍ਰੀ ਮੁਖਬਾਣੀ ਹੈ. ਇਸਕੋ ਦਰਜਨ ਕਰਕੇ ਮੋਹਰ (ਮੁੰਦਾਵਣੀ) ਇਸ ਕਾਰਣ ਲਗਾਈ ਹੈ ਕਿ ਨਾਮ-ਦਾਨ-ਇਸਨਾਂਨਾ ਦਿ ਪ੍ਰਕਰਣ ਕੋ ਬੰਦ ਕਰ ਦੀਆ॥

ਅੰਤ ਮੇਂ ਨਾਮ ਦਾਨ ਇਸਨਾਂਨ ਸੰਬੰਧੀ ਬਾਣੀਓਂ ਕੇ ਕਰਤੇ (ਸਾਧੂ ਸੰਤ ਉਦਾਸੀਨ) ਗੁਰੂ ਸਾਹਿਬ ਹੁਏ ਹੈਂ ਉਨਕੀ ਪ੍ਰਸੰਸਾ (ਬਡ਼ਾਈ) ਜਤਲਾਨੇ ਕੇ ਬਾਸ ਤੇ ਬਾਣੀ ਰਤਨ ਮਾਲਾ ਆਦਿਕ ਸ੍ਰੀ ਭਾਈ ਬੰਨੋਂ ਜੀਨੇ ਅੰਤਮੇਂ ਚੜ੍ਹਾਈ ਜਿਸਸੇ ਉਦਾ ਸੀ ਸਾਧੂ ਮਹਾਤਮਾਓਂ ਕਾ ਪ੍ਰੋਪਕਾਰ ਸੰਸਾਰ ਮੇਂ ਪ੍ਰਗਟ ਰਹੇ ਜੋ ਪ੍ਰਾਣ ਸੰਗਲੀ ਵਿਚਰ ਤਨਮਾਲਾ ਗੁਰੂ ਵਾਕਜ ਪ੍ਰਸਿਧ ਹੈ ਇਤਿ ਆਦਿਕ ਬਾਣੀ ਸ੍ਰੀਗੁਰੂਗ੍ਰੰਥ ਸਾਹਿਬ ਜੀਕੀ ਕੂੰਜੀ ਰੂਪ ਹੈ ਜਿਸਕੇ ਬਗੈਰ ਸ੍ਰੀਗੁਰੂਗ੍ਰੰਥ ਸਾਹਿਬ ਜੰਦ੍ਰਾ ਰੂਪੀ ਖੁਲਨਾ ਕਠਨ ਹੈ॥

"ਗੁਰੂ ਗ੍ਰੰਥ ਸਾਹਿਬ ਜੀਕੀ ਜਿਲਦ ਮੇਂ ਪ੍ਰਾਣਸੰਗਲੀ ਸ਼ਾਮਿਲ ਨ ਕਰਨੇਕੀ ਵਜਹ ਯਹੀਹੈ ਕਿ ਗੁਰੂਅਰਜਨਦੇਵ ਸੰਤਉਦਾਸੀ ਜੀਨੇ ਸਮਯਾਨੁਸਾਰ ਇਸੇ ਹਰੇਕ ਛੋਟੇ ਬੜੇ ਕੀ ਦ੍ਰਿਸ਼੍ਟੀ ਮੇਂ ਲਿਆਉਨਾਂਉਚਤਨਸਮੁਝਾ(ਦੇਖੋਪ੍ਰਾਣਸੰਗਲੀਪ੍ਰਥਮਭਾਗਸਫਾ੨ਸਤਰ੧)

ਜੋਲੋਗ ਭਾਈਗੁਰਦਾਸਜੀਕੀਬਾਣੀਕੋਸ੍ਰੀਗੁਰੂਗ੍ਰੰਥਸਾਹਿਬਜੀਕੀਕੁੰਜੀਬਤਲਾਤੇਹੈਂ ਸੋਠੀਕ ਨਹੀਂ ਕਯੋਂਕਿ ਜੈਸੇ ਕੁੰਜੀ ਜੰਦ੍ਰੇ ਬਾਲੇ ਕਾਰੀਗਰ ਕੀ ਠੀਕ ਹੋਤੀ ਹੈ ਦੂਸਰੇ ਕੀ ਨਹੀਂ ( ਵੈਸੇ ਹੀ ਭਾਈ ਗੁਰਦਾਸਜੀਕੀ ਬਾਣੀ ਕੁੰਜੀ ਨਹੀ ਗੁਰਮਹਿਮਾ ਰੂਪ ਬਾਣੀ ਹੈ ) ਜੰਦ੍ਰਾ ਰੂਪ ਗੁਰਬਾਣੀ ( ਸ੍ਰੀਗੁਰੂਗ੍ਰੰਥ ਸਾਹਿਬ ਜੀ ) ਹੈ ਵੈਸੇਹੀ ਗੁਰ ਬਾਣੀ ਪ੍ਰਾਣ ਸੰਗਲੀ ਕੁੰਜੀ ਰੂਪਹੈ ਜਿਸਕੇ ਬਗ਼ੈਰ ਗੁਰੂਗ੍ਰੰਥ ਸਾਹਿਬਜੀਕਾ ਅਰਥ ਜੋਗ ਅਰਨਾਮ ( ਭਗਤੀ ) ਸੰਬੰਧੀ ਅਰਥਕੀ ਕੁੰਜੀ ਲਗਾਨੇਂ ਨਾਲ ਸ੍ਰੀਗੁਰੂ ਗ੍ਰੰਥ ਸਾਹਿਬ ਜੀਕਾ ਸਿਧਾਂਤ ਅਛੀ ਤਰਾਂ ਸਮੁਝ ਆਇਕਰ ਪ੍ਰਾਣੀਮਾਤ੍ਰਕਾ ਕਲਿਆਨ ਹੋਸਕਤਾਹੈ ਉਸਸੇ ਬਿਗੈਰ ਮਹਾਤਮ ਔਰ ਫਲ ਮਿਲਨਾ ਕਠਨਹੈ ਇਸਵਾਸ੍ਤੇ ਉਦਾਸੀਨ ਮਹਾਤਮਾਂ ਪ੍ਰਾਣ ਸੰਗਲੀ ਕੁੰਜੀ ਕੇ ਅਨੁਸਾਰ ਸ੍ਰੀਗੁਰੂਗ੍ਰੰਥ ਸਾਹਿਬਜੀਕਾ ਅਰਥ ਕਰਤੇ ਹੈਂ ਜੋ ਠੀਕ ਔਰ ਸਤਯਹੈ ਸੋ ਸ੍ਰੀਗੁਰੂ ਅਰਜਨਦੇਵਜੀਨੇ ਪ੍ਰਾਣ ਸੰਗਲੀ ਸ੍ਰੀਗੁਰੂਨਾਨਕ ਦੇਵਜੀਕੀ ਬਾਣੀ ਗੁਰੂਗ੍ਰੰਥ ਸਾਹਿਬ ਜੀਕੀ ਕੁੰਜੀ ਰੂਪ ਮਾਨੀਹੈ ਦੇਖੋ ਪ੍ਰਾਣ ਸੰਗਲੀ ਪ੍ਰਥਮ ਭਾਗ ਭਾਈ ਸੰਪੂਰਣਸਿੰਘ ਜੀਨੇ " ਬੇਲਬੇਡਿਅਰ ਪ੍ਰੈਸ ਇਲਾਹਾਬਾਦ ਮੇਂ ਪੈਹਲੀ ਬਾਰ ਛਪੀ ਕਾ ਸਫਾ ੧ ਸਤਰ ੧੨ ਸੇ ੧੮ ਤਕ ਸ੍ਰੀਗੁਰੂਨਾਨਕ ਦੇਵਜੀਕਾ ਹੁਕਮ ਸਿਵਨਾਭ ਰਾਜਾ ਕੋ ਪ੍ਰਾਣ ਸੰਗਲੀ ਬਾਬਤ ਦੀਆ ਹੁਆ ਲਿਖਾ ਹੈ ॥ ਯਥਾ ॥

" ਜੋ ਨਿਜ ਮੁਖਸੇ ਉਨਹੁਨੇ ਰਾਜਾ ਸ਼ਿਵ ਨਾਭ ਸੇ ਕਹਾ " ਇਹ ਗ੍ਰੰਥ ਮੇਰੀ ਦੇਹ ਹੈ ਮੇਰਾ ਅਸਥਲ ਰੂਪ ਹੈ ਪ੍ਰਾਣੋਂ ਮੇਰੇਓਂ ਕਾ ਸੰਗ੍ਰਹ ਕਹਯੋ ਕਬਚ ਹੈ । ਜਗਤ ਸਮੁਦ੍ਰਕਾ ਇਹ ਪੁਲ ਹੈ। ਇਹ ਪ੍ਰਾਣ ਸੰਗਲੀ ਮੈ ਤੈਨੂੰ ਬਖਸੀ ਹੈ ਇਹ ਅਜਰ ਬਸ ਤੁ ਹੈ ਸੋ ਤੈਹੀ ਜਰੀ ਹੈ। ਇਹ ਪ੍ਰਾਣ ਸੰਗਲੀ ਅੰਮ੍ਰਤ ਪ੍ਰਵਾਂਹਹੈ ॥ "

ਉਕਤ ਪੁਸਤਕ ਸਫਾ ੪ ਸਤਰ ੧੩ ਨਿਵੇਦਨ ਮੇਂ ਪੁਸਤਕ ਰਚਤਾ ਉਕਤ ਪ੍ਰਾਣ ਸੰਗਲੀ ਕੀ ਬਾਬਤ ਸਤਯ ੨ ਲਿਖਤਾ ਹੈ।

" ਗੁਰਮਤ ਸੰਤਮਤ ਕੀ ਬਾਸ੍ਤਵਿਕ ਕੁੰਜੀ ਸਮਝ ਕਰ ਹਮਨੇ ਇਸੇ ਸੰਤ ਬਾਣੀ ਪੁਸਤਕ ਮਾਲਾ ਕਾ ਸਮੇਰੂ ਹੋਨਾ ਨਿਸਚੇ ਕਿਆ ਹੈ "

ਦੇਖੋ ਪ੍ਰਾਣ ਸੰਗਲੀ ਭਾਗ ਦੂਸਰਾ ਜੋ ਉਕਤ ਪ੍ਰੈਸ ਮੇਂ ਪੈਹਲੀ ਬਾਰ ਛਪੀ ਕਾ ਸਫਾ ੩ ਸਤਰ ੭ ਸੇ ੧੨ ਤਕ ਸ੍ਰੀਗੁਰੂ ਅਰਜਨ ਦੇਵਜੀਨੇਂ ਪ੍ਰਾਣ ਸੰਗਲੀਕੋ ਸ੍ਰੀਗੁਰੂ ਗ੍ਰੰਥ ਸਾਹਿਬ ਜੀਕੀ ਚਾਬੀ ( ਕੁੰਜੀ ) ਮਾਨਾ ਹੈ ਜੈਸੇ ਕੁੰਜੀ ਜੰਦ੍ਰੇਸੇ ਜੁਦੀ ਰੈਹਿਤੀ ਹੈ

ਵੈਸੇਹੀ ਪ੍ਰਾਣ ਸੰਗਲੀ ਜੁਦੀ ਰੱਖੀਹੈ ॥

" ਸ੍ਰੀਗੁਰੂਗ੍ਰੰਥ ਸਾਹਿਬ ਬਿਬੇਕ ਬੈਰਾਗਜ ਭਗਤੀ ਯੋਗ ਤਥਾ ਗਜਾਨ ਆਦਿ ਗੁਹਜ ਰਤਨੋਂ ਕਾ ਭੰਡਾਰ ਹੈ ਜਿਸ ਪਰ ਮੁੰਦਾਵਣੀ ਕੀ ਮੋਹਰ ਛਾਪ ਕਾਂ ਤਾਲਾ (ਜੰਦ੍ਰਾ) ਗੁਰੂ ਸਾਹਿਬ ਨੇ ਲਗਾ ਦੀਆ ਹੈ ਸੋ ਜਿਸ ਪ੍ਰਕਾਰ ਏਕ ਚਾਬੀ ਤੋ ਖਜਾਨਚੀਕੇ ਪਾਸ ਹੋਤੀ ਹੈ ਔਰ ਏਕ ਖਾਸ ਸਰਕਾਰੀ ਚਾਬੀਪ੍ਰਬੰਧਕ ਖਜਾਨਾ ਅਥਵਾ ਸ੍ਵਯੰ ਕਲਟਰ ਪਾਸ ॥ ਵਹੀ ਕਾਰਣ ਪ੍ਰਾਣ ਸੰਗਲੀਕੋ ਉਸਸੇ ( ਗੁਰੂਗ੍ਰੰਥ ਸਾਹਿਬਜੀਸੇ ) ਪ੍ਰਿਥਕ ਰਖਨੇ ਕਾ ਹੈ ॥

ਉਕਤ ਪੁਸਤਕ ਪ੍ਰਾਣਸੰਗਲੀ ਭਾਗ ੨ ਸਫਾ ੩ ਅਤੇ ਸਫਾ ੨੯੨ ਸਤਰ ੨੧ ਸੇ ੨੫ ਤਕ ॥ ਪ੍ਰਾਣ ਸੰਗਲੀ ਸੇ ਜੋ ਲਾਭ ਰਾਜਾ ਸ਼ਿਵਨਾਭਕੋ ਹੁਆ ਸੋਸ੍ਰੀਗੁਰੂਨਾਨਕ ਦੇਵਜੀ ਸੇ ਪ੍ਰਾਰਥਨਾ ਕਰਤੇਹੈਂ ॥ ਯਥਾ ॥ ਰਤਨ ਮਾਲਾ ਦਾ ਜਦ ਭੋਗ ਪਿਆ ਤਾਂ ਰਾਜਾਸ਼ਿਵ ਨਾਭ ਹਾਥਜੋੜ ਕਰ ਬੋਲਿਆ ਹੇ ਗੁਰੂ ਪ੍ਰਮੇਸ਼੍ਵਰਜੀ ਇਹ ਬੁਧੀ ਹਮਾਰੀ ਮਹਾ ਮਲੀਨ ਹੈ ਹੁਣ ਤੁਮਾਰੇ ਪ੍ਰਤਾਪਸੇ ਪ੍ਰਕਾਸ਼ ਹੋਂਦਾ ਦੇਖਦੇ ਹਾਂ ਗੁਰੂਜੀ ਕਈ ਜਨਮਾਂ ਦਾ ਜੰਗਾਲ ਲਗਾ ਹੋਯਾ ਹੈ ਹੁਣ ਆਪਕੀ ਕ੍ਰਿਪਾ ਦ੍ਰਿਸਟੀ ਸੇ ਸ਼ੁਧ ਹੋਵੇਗਾ। ਤੇ ਸਭ ਤੇ ਪਰਾਬਰ ਤੁਮਾਰੀ ਕ੍ਰਿਪਾ ਨਾਲ ( ਅਬ ) ਊਚੀ ਨਦਰਿ ( ਸ੍ਾਫੀ ਨਿਗਾਹ ) ਹੋਵੈਗੀ ਤਬੁ ਗੁਰੂ ਨਾਨਕ ਦੇਵਜੀਨੇਂ ਕਹਾ " ਸੰਤਨ ਹਥਿਰਾਖੀ ਕੁੰਜੀ ਅਬ ਤੇਰਾ ਪੜਦਾ ਖੁਲਗਯਾ ਹੈ " ਦੇਖੋ ਪ੍ਰਾਣ ਸੰਗਲੀ ਭਾਗ ੨ ਸਫਾ ੩ ਦੀ ਟਿਪਣੀ "

ਐਸੀ ਅਮੋਲਕ ਰਤਨ ( ਪ੍ਰਾਣ ਸੰਗਲੀ ) ਸ੍ਰੀਗੁਰੂ ਅਰਜਨਦੇਵ ਜੀਨੇ ਸੰਗਲਾ ਦੀਪ ਸੇ ਪੈੜੇ ਦਵਾਰਾ ਮੰਗਵਾਈ ਸੂਰਜ ਪ੍ਰਕਾਸ਼ ਮੇਂ ਲਿਖੀ ਹੈ ॥

ਪੈੜੇ ਕੋ ਬੁਲਾਇ ਕਰ ਭਨਿਯੋ ॥ ਦੇਸ ਸੰਗਲਾਦੀਪ ਜਿਸੁਨਯੋ ॥ ਪ੍ਰਾਨ ਸੰਗਲੀ ਪੋਥੀ ਤਹਾਂ ॥ ਲੇ ਆਵਹੁ ਗਮਨਹੁ ਮਗ ਮਹਾਂ ॥ ਸ੍ਰੀ ਨਾਨਕ ਸਤਿ
ਤਹਿ ਗਏ । ਗੁਰਮਤ ਤਹਾਂ ਦ੍ਰਿੜਾਵਤ ਭਏ ॥

( ਸੂਰਜ ਪ੍ਰਕਾਸ ਰਾਸ ੩ ਅੰਸੂ ੩੨ ਕਬਤਾ ਅੰਕ ੧੫ ਔਰ ੧੬ )

ਬਹੁ ਮੋਲੀ ਵਥ ਨ੍ਰਿਪਨੈ ਦੀਨਿ ॥ ਪ੍ਰਾਨ ਸੰਗਲੀ ਸੌਪਨ ਕੀਨ ॥

( ਸੂ੦ ਰਾ੦ ੩ ਅੰ੦ ੩੨ ਕ੦ ੩੯ )

ਸ੍ਰੀਗੁਰੂਅਰਜਨ ਦੇਵ ਜੀਨੈ ਉਕਤ ਪ੍ਰਾਣ ਸੰਗਲੀ ਮੰਗਵਾਈਸੀ ਸੋ ਪ੍ਰਾਣਸੰਗਲੀ ਦੇਖੀ ਤੋ ਜੋਗਾਭਜਾਸ ਕੀ ਚਮਤਕਾਰੀ ਜਾਨਾ ਜਿਸਦੀ ਸਿਧੀਦੀ ਪ੍ਰਾਪਤੀ ਕਲੂਮੇਂ ਹੋਨਾ

ਕਠਨ ਹੈ ਇਸਕਾਰਣ ਭਾਈ ਗੁਰਦਾਸ ਜੀਸੇ ਗ੍ਰੰਥ ਸਾਹਿਬ ਮੇਂ ਨਹੀਂ ਚੜ੍ਹਵਾਈ ॥

ਪੋਥੀ ਪੜਹਿ ਬੁੱਧ ਫਿਰਜਾਇ । ਗਜ਼ਾਨ ਹੀਨ ਜਗ ਸਿੱਧ ਕਹਾਇ ॥

( ਸੂ੦ ਰਾ੦ ੩ ਅੰਸੂ ੩੨ ਕ੦ ੫੩ )

ਭਾਈ ਬੰਨੋ ਜੀਨੈ ਅਪਨੇ ਲਿਖੇ ਗ੍ਰੰਥ ਸਾਹਿਬ ਜੀਮੇਂ ਚੜ੍ਹਾਦੀ ਜਿਸਕੇ ਨੀਚੇ ਸ੍ਰੀ ਗੁਰੂ ਅਰਜਨਦੇਵ ਜੀਕੇ ਦਸਖਤ ਹੈਂ ॥

ਨੋਟ – ਜਦ ਗੁਰਮੁਖੀ ਅਖਰਾਂ ਵਿਚ ਪੋਥੀ ਸੀ ਤਦ ਸਾਧੂਨੇਂ ਪੜੀ ਸੀ ਅਤੇ ਸਾਧੂ ਬੰਨੋਂਰਾਮ ਉਦਾਸੀਨੇਂ ਲਿਖੀ ਸੀ ।

ਸ੍ਰੀ ਗੁਰੂ ਨਾਨਕ ਦੇਵ ਉਦਾਸੀਨ ਜੀਕੇ ਸਾਥ ਇਨਕੇ ਚੇਲੇ ( ਪੁਤ੍ਰ ) ਸ੍ਰੀਚੰਦ੍ਰਜੀ ਭੀ ਸਾਥ ਥੇ ਜੋ ਇਨ੍ਹੋਂ ਕੋ ਸੁਲਤਾਨਪੁਰਮੇਂ ਯੋਗ ਸਕ੍ਤੀ ਦੁਵਾਰਾ ਬੁਲਾਯਾ ਥਾ ਸ੍ਰੀਚੰਦ੍ਰ ਜੀ ਜਟਾ , ਬਿਭੂਤਿ ਕਰਣ ਮੁਦ੍ਰਾ ਮ੍ਰਿਗਛਾਲਾ ਦਿਭੇਖ ਸਹਿਤ ਥੇ ( ਸ਼ਿਵ ਸ੍ਰੂਪ ਗੁਰੂ ਸ੍ਰੀਚੰਦ੍ਰਜੀਕੇ ਏਕ ਦਾਹਿਨੇਕਾਨ ਮੇਂ ਕੁੰਡਲ ਪਾਨੇਕੀ ਜਗਹਮੇਂ ਏਕ ਮੁੰਦ੍ਰਾ ਅਤੇ ਭਭੂਤ ਜਨਮ ਸਮੇਂ ਹੀਂਥੀਏਹੀ ਨਿਸ਼ਾਨੀ ਸ਼ਿਵਜੀ ਮਹਾਂਰਾਜ ਕੀ ਥੀ ) ਦੋਨੋਂ ਕੋ ਵਿਸਨੂੰ ਸਿਵ ਜਾਨ ਅਤੇ ਦੋਨੋਂਕੋਉਦਾਸੀਭਿਖਜਾਨ ਰਾਜਾਸਿਵਨਾਭਨੇਂ ਗੁਰੂਸ਼ਿਸ਼ਜ (ਪਿਤਾਪੁਤ੍ਰ) ਨੂੰ ਮਥਾ ਟੇਕਿਆ ਅਤੇ ਸ੍ਰੀਗੁਰੂਨਾਨਕਦੇਵ ਜੀਨੇ ਬਿ੦ ਸੰ੦ ੧੫ ੭੪ ਅਖਾੜ ਸੁਦੀ ੧੫ ਨੂੰ ਉਪਦੇਸ ਅਤੇ ਗੁਰੂਸ੍ਰੀਚੰਦ੍ਰਜੀਨੇਂ ਸਤਿਨਾਮਦਾ ਅਰਥ ਵਿਸਤਾਰ ਕਰ ਸੁਨਾਯਾ ਇਸਤਰਹ ਸਤ ਮਾਰਗ ਸਤਿਨਾਮਦੇ ਉਪਦੇਸਦਾ ਭੰਡਾਰ ਖੋਲਦੀਆ ਅਤੇ ਇਸਤਰਹ ਕਹਿੰਦੇਸੀ ।

" ਦੂਜਾ ਕਾਹੇ ਸਿਮਰੀਏ ਜੰਮੇਤੇ ਮਰਿ ਜਾਇ । ਏਕੋ ਸਿਮਰੋ ਨਾਨਕਾ ਜੋ ਜਲ ਥਲ ਰਹਿਆ ਸਮਾਇ " ਐਸਾ ਕਹਿ ਸ੍ਰੀ ਸ੍ਰੀਚੰਦ੍ਰਜੀ ਲੋਗੋਂ ਕੋ ਉਪਦੇਸ਼ ਦ੍ਰਢਾਤੇ ਰਹੇ ਅਤੇ ਪ੍ਰਾਣ ਸੰਗਲੀਮੇਂ ਜਹਾਂ ਮਹਿਲਾ ੧ ਨਹੀਂ ਵਹੱਬਾਨੀ ਸ੍ਰੀ ਸ੍ਰੀਚੰਦ੍ਰਜੀਕੀ ਹੈ ਇਸੀਵਾਸ੍ਤੇ ਉਦਾਸੀਂ ਸਾਧੂ ਲਿਖ ੨ ਅਪਨੇਂ ਸਾਥ ਸੰਚੀਆਂ ਜਿਤਨੀ੨ ਮਿਲੀ ਉਤਨੀ ਰਖਤੇਪੜਤੇਹੈਂਯੋਗ ਭਗਤੀ (ਸੁਰਤਸ਼ਬਦਕਾ) ਅਭਜਾਸ ਜੋਗ ਕਰਤੇਹੈ ੧੧੩ ਅਧਜਾਯ ਰੂਪ ਪ੍ਰਾਣ ਸੰਗਲੀ ਹੈ ਸੋ ਥੋਰੇ ੨ ਅਧਜਾਯੋਂ ਸੇਂ ਮਿਲਤੀ ਹੈ ਸੰਗ੍ਰਹ ਕਰਣੇ ਸੇਂ ਸੰਪੂਰਣ ਮਿਲ ਸਕੇਗੀ ਜਿਸਕੋਗੁਰਮੁਖੀ ਅਖਜਰੋਂਮੇਂ ਸ੍ਰੀਸ੍ਰੀਚੰਦ੍ਰਜੀਨੇਂ ਏਕ ਪੁਸ੍ਤਕ ਪ੍ਰਾਣਸੰਗਲੀ ਕੀ ਰਚਨਾਂ ਜੋ ਅਖਜਰ ੨ ਗੁਰਮੁਖੀ ਮੇਂ ਕੀ ਹੈ ਯਹ ਅਪਨੇਂ ਪਾਸ ਰਖੀ ਹੈ ਇਸਕੀ ਦੂਸ੍ਰੀ ਨਕਲ ਗੁਰਮੁਖੀ ਅਖਜਰ ਕੀ ਰਾਜੇ ਸ਼ਿਵਨਾਭ ਪਾਸ

ਰਖ ਆਇ ਦੂਸ੍ਰੀ ਨਕਲ ਅਪਨੇਂ ਪਾਸ ਥੀ ਜਿਨਕੀ ਨਕਲ ਸੰਚੀ ੨ ਰੂਪ ਹੋ ਉਦਾਸੀ ਸਾਧੂਓ ਪਾਸਹੈਜੋ ਭਾਈਪੈੜਾ ਰਾਜਾਸਿਵਨਾਭਸੇਂ ਉਸੀ ਪ੍ਰਾਣਸੰਗਲੀਕੋ ਗੁਰਮੁਖੀ ਅਖਜ ਰੋਂ ਵਾਲੀ ਲਿਆਯਾ ਥਾ ਅਰ ਜੋ ਉਸ ਗੁਰਮੁਖੀ ਕੀ ਨਕਲ ਸੰਗਲਾ ਦੀਪਕੇ ਲਿਪੀ ਅਤੇ ਬੋਲੀ ਮੇਂ ਥੀ ਸੋ ਸੰਗਲਾ ਦੀਪਮੇਂ ਹੀ ਧਰੀ ਰਹੀ ਵਹ ਨਹੀਂ ਲਿਆਏ ਯਹ ਗੁਰਮੁਖੀ ਅਖਜਰ ਭੀ ਸੰਗਲਾ ਦੀਪ ਮੇਂ ਹੀਂ ਸ੍ਰੀਗੁਰੂਨਾਨਕਦੇਵ ਜੀਨੇ ਬਨਾਏ ਰਾਜਾ ਕੋ ਗੁਰਮੁਖ ਬਨਾਨੇ ਕਰ ਇਸ ਲਿਪੀਦਾਨਾਉਭੀ ਗੁਰਮੁਖੀ ਰਖਾ ਦੇਖੋ ਸ੍ਰੀਗੁਰੂ ਗ੍ਰੰਥ੦ ਵਾਰ ਮਾਝ – ਮ: ੧–ਅੰਕ ੨ - ਅਖਰ ਨਾਨਕ ਅਖਿਓ ਆਪਿ ॥

ਫਿਰ ਉਸੀ ਅਖਰੋਂਕਾ ਪੰਜਾਬਮੇਂਆਇਕੇਗੁਰੂਸ੍ਰੀਚੰਦ੍ਰਜੀਨੇਂ ਔਰ ਗੁਰੂਅੰਗਦ ਜੀਨੇਂਪ੍ਰਚਾਰ ਕੀਆ ਇਸੀ ਕਰ ਉਦਾਸੀ ਸਾਧੂ ਸੰਤ ਪਹਿਲੇ ਗੁਰਮੁਖੀ ਅਖਜਰ ਹੀਂ ਪੜ੍ਹਾਤੇਥੇ ਔਰੁ ਅਬਭੀ ਪੜ੍ਹਾਤੇ ਹਨ ਬਾਦ ਬੇਦਸ਼ਾਸ੍ਤ੍ਰਾਦਿਦੇ ਕਹੇ ਹੁਏ ਮਤਲਬ ਜੋ ਸੰਸਕ੍ਰਿਤਸੇਂ ਭਾਖਾ ਵਿਚ ਪ੍ਰਮਾਰਥ ਤਤ੍ਵਕਾ ਨਿਚੋਰ ਪ੍ਰਾਣਸੰਗਲੀ ਗ੍ਰੰਥ ਕੁੰਜੀ ਪੜ੍ਹਾਇ ਫਿਰ ਸ੍ਰੀਗੁਰੂਗ੍ਰੰਥ ਸਾਹਿਬਜੀ ਪੜ੍ਹਾਂਦੇ ਸੀ ਅਰ ਹੁਨ ਭੀ ਕਹੀਂ ੨ ਪ੍ਰਾਣ ਸੰਗਲੀ ਪੜ੍ਹਾਤੇ ਹੈ ਅਤੇ ਗੁਰੂ ਸ੍ਰੀ ਚੰਦ੍ਰਜੀ* ਦਾ ਜੋਗ ਭਗਤੀਮੇਂ ਦਰਜਾ ਪੂਰਣ ਚੜ੍ਹਿਆ ਬਢਿਆਸੀ ਆਪਦੇ ਸਿਖ ਗੁਰ ਮੁਖ ਸੈਦੋਅਰ ਘੇਓ ਭੀ ਸਾਥ ਸੀ ( ਜੋ ਪ੍ਰਾਣ ਸੰਗਲੀ ਵਿਚ ਦ੍ਰਜਹਨ ) ਅਤੇ ਮਾਰਗ ਵਿਚ ਸਾਧੂ ਸੰਤਾਂ ਫਕੀਰਾਂ ਤੇ ਸਿਧਾਂ ਆਦਿਨਾਲ ਗੋਸ੍ਰਿ ਗਜ਼ਾਨ ਚਰਚਾ ਆਦਿ ਕਰਦੇ ਜਾਂਦੇ ਸੀ। ਅਤੇ ਸੰਤ ਬਾਲਾ ਰਾਮ ਉਦਾਸੀ ਜੀ ਭੀ ਸਾਥਸੀ।

ਨੋਟ – ਬਾਲਾ ਰਾਮ ਸੰਤ ਉਦਾਸੀ ਹੋਨਦੇ ਵਿਚ ਪ੍ਰਮਾਣ ਦੇਖੋ ਬਾਲੇ ਵਾਲੀ ਵਡੀ ਜਨਮ ਸਾਖੀ ਰਾਇ ਸਾਹਿਬ ਮੁਨਸੀ ਗੁਲਾਬਸਿੰਘ ਐਂਡ ਸਨਜ ਮੁਫੀਦ ਆਮ ਪ੍ਰੈਸ ਵਾਲੀ ਵਿ੦ ੧੯੬੩ ਸੰਮਤ ਛਪੀ ਵਾਲੀ ਮੇਂ ਪਤ੍ਰੇ ੯੨ ਅਧਰਕਾ ਗੁਲਾਮ ਨੇਂ ਤੀਨ ਸਾਧੂ ਬੈਠੇ ਦੇਖੇ ਇਸੀ ਸਾਖੀਕੇ ਪਤ੍ਰੇ ੧੧੯ ਰਾਜਾ ਜੀ ਤੇਰੇ ਨਗਰ ਮੇਂ ਤੀਨ ਅਤੀਤ ਆਇਉਤਰੇਹੈਨ। ਬਰਦੇਨਦੀ ਸਾਖੀ ਪਤ੍ਰੇ ੧੮੯ ਬਾਬੇ ਦਰਿਵਾਨਕੋ ਕਹਿਆ ਸੁਲਤਾਨ ਕੋ ਕਹੁਦੋ ਫਕੀਰ ਖੜੇ ਹੈਂ ਸਾਖੀ ਪਤ੍ਰੇ ੨੮੦ ਕਲਿਆਨ ਨੇਂ ਅਪਨੇਂ ਗੁਰੂਕੋ ਕਹਿਆ ਬਾਹਿਰ ਤਿਨ ਸਾਧੂ ਖੜੇ ਹੈ ਸਾਖੀ ਪਤ੍ਰੇ ੨੮੮ ਲੋਗੋਂ ਨੇ ਸਾਧ

* ਇਸੀ ਤਰਾਂ ਸ੍ਰੀਗੁਰੂ ਨਾਨਕ ਦੇਵਜੀਦੇ ਸਾਥ ਸ੍ਰੀਸ੍ਰੀਚੰਦ੍ਰਜੀ ਭੋਟਾਨ ਮੇ ਭੀ ਰਹੇ ਜਹਾਂ ਲਾਮਾਂ ਗੁਰੂ ਮਿਲਾਸੀ ਇਨ ਦੋਨੋਂ ਕਾ ਬੜਾ ਆਦਰ ਸਤਿਕਾਰ ਕੀਤਾ ਸੀ ਔਰੁ ਉਸਨੇਂ ਉਨਹੁਕੇ ਬਹੁਤਸੇਂ ਸਬਦੋਂ ਕੋ ਭੂਟਾ ਨੀ ਭਾਖਾ ਮੇਂ ਉਲਥਾ ਕਰ ਬਹੁਤ ਆਦਰ ਸੇਂ ਅਪਨੇਂ ਪਾਸ ਰਖਜਾ ਸ੍ਰੀਗੁਰੂ ਨਾਨਕ ਜੀਦਾ ਉਪਦੇਸ ਸ੍ਰੀਚੰਦ੍ਰ ਜੀ ਮਹਾਂਰਾਜਜੀ ਨੇਂ ਭਗਤਿਯੋਗ ( ਸੁਰਤਿ ਸਬਦ ) ਕਾ ਅਭਜਾਸ ਦ੍ਰਿੜ ਕਰਾਯਾ ॥

ਬੈਠੇ ਦੇਖੇ ਅਤੇ ਇਸੀ ਪਤ੍ਰੇ ਬੈਰਾਗੀ ਨੇਂ ਤ੍ਰੈ ਸਾਧ ਅਤੀਤ ਬੈਠੇ ਦੇਖੇ ਸਾਖੀ ਪਤ੍ਰੇ ੩੨੪ ਖਤ੍ਰੀ ਨੇਂ ਸਾਧ ਬੈਠੇ ਦੇਖੇ ਸਾਖੀ ਪਤ੍ਰੇ ੩੪੧ ਭੂਮੀਏ ਸਾਧ ਪ੍ਰਮੇਸ੍ਰਦੇ ਪਿਆਰੇ ਦੇਖੇ ਅਤੇ ਸਾਧੂ ਜਾਨ ਮਥਾ ਟੇਕਿਆ ਸਾਖੀ ਪਤ੍ਰੇ ੩੯੩ ਰਾਵੀ ਕਿਨਾਰੇ ਤਿਨ ਸਾਧ ਬੈਠੇ ਦੇਖੇ ਸਾਖੀ ਪਤ੍ਰੇ ੪੧੪ ਮਤ ਸਾਧ ਭੁਖੇ ਟੁਰ ਜਾਨ ਸਦਕੇ ਖੁਲਾਯਾ ਸਾਖੀ ਪਤ੍ਰੇ ੪੪੮-੪੯ ਗੁਰੂ ਜੀਨੇਂ ਕਹਾ ਦਿਦਾਰਨੂੰ ਬਾਹਿਰ ਫਕੀਰ ਖੜੇ ਹੈਂ ਅਤੇ ਬਾਹਿਰ ਨੌਕਰ ਨੇਂ ਭੀਤਰ ਜਾਇ ਆਖਿਆ ਬਾਹਰਿ ਫਕੀਰ ਖੜੇ ਹੈਂ ਸਾਖੀ ਪਤ੍ਰੇ ੪੭੯-੮੦ ਪਠਾਨ ਨੇਂ ਖਤ੍ਰੀ ਕੋ ਕਹਿਆ ਰੇ ਮਾਣੇ ਤੇਰੇ ਦੁਇ ਫਕੀਰ ਅਸਨਾਉ ਹੈਨ ਅਤੇ ਲੋਕੀ ਦੋਇ ਫਕੀਰ ਬੈਠੇ ਦੇਖੇ ਸਾਖੀ ਪਤ੍ਰੇ ੪੯੨ ਬਾਲ ਗੁੰਦਾਈ ਜੋਗੇਸ੍ਰਰ ਕੇ ਨੌਕਰਨੇਂ ਕਹਿਆ ਤੀਨ ਫਕੀਰ ਬੈਠੇ ਹੈਂ ਬਾਲ ਗੁੰਦਾਈ ਅਪਨੀ ਜਗਾ ਲੇ ਆਯਾ ਸਾਖੀ ਪਤ੍ਰੇ ੫੬੮ ਸਾਹੂਕਾਰਨੇਂ ਗੁਰੂ ਜੀਕੋ ਆਖਿਆ ਕਿ ਹੇ ਸੰਤਜੀ ਆਪਦਾ ਸਾਧ ਆਖਦਾ ਹੈ ਸਾਖੀ ਪਤ੍ਰੇ ੫੮੪ ਗੁਰੂ ਜੀਨੇਂ ਸੰਤ ਬਾਲੇ ਸੇ ਡੇਰੇ ਉਦਾਲੇਰਾਮਨਾਮ ਕੀ ਕਾਰ ਕਰਾਈ ਇਸੀ ਸੰਤ ਬਾਲੇ ਅਗੇ ਸਿਧੋਂ ਨੇਂ ਟਕਾ ਰਖ ਅਰਦਾਸ ਕਰਾਈ ਸਿਧਾਂਨੇਂ ਸੰਤ ਬਾਲਾ ਆਖਿਆ।

ਸ੍ਰੀਗੁਰੂਨਾਨਕਦੇਵ ਉਦਾਸੀਨਜੀਦੇ ਸਾਥ ਬਾਲਾ ਰਾਮ ਸੰਤ ਉਦਾਸੀ* ਅਤੇ ਮਰ ਦਾਨਾਂ ਭੀ ਸੀ ਅਤੇ ਓਹੀ ਪ੍ਰਾਣ ਸੰਗਲੀ ਵਾਲੀ ਰਤਨਮਾਲਾ ਸ੍ਰੀ ਗੁਰੂ ਨਾਨਕ ਦੇਵ ਜੀਨੇਂ ਅੰਤ ਸਮੇਂ ਸ੍ਰੀ ਅੰਗਦਜੀਕੋ ਚੇਲਾ ਕਰਨੇਂ ਬਾਦ ਉਦਾਸੀ ਓਕੇ ਲਖਜਨ ਅਤੇ ਉਤਮ ਭੇਖ ਕਹਿਆ ਇਸੀਵਾਸ੍ਤੇ ਸ੍ਰੀ ਗੁਰੂ ਗ੍ਰੰਥ ਸਾਹਿਬਜੀ ਮੇਂ ਭੀ ਅੰਤ ਮੇਂ ਰਤਨਮਾਲਾ ਲਿਖੀ ਹੈ ਇਸਕੇ ਅੰਤਮੇਂ ਰਖਨੇਂ ਦਾ ਏਹੀ ਮਤਲਬ ਹੈ ਕਿ ਏਹ ਸ੍ਰੀਗੁਰੂਗ੍ਰੰਥ ਸਾਹਿਬ ਉਦਾਸੀਨੋਂ ਦਾ ਬਨਯਾ ਹੁਯਾ ਹੈ ਅਤੇ ਓਹ ਰਤਨਮਾਲਾ ਨੀਚੇ ਲਿਖਦੇ ਹੈ॥

ਸੰਤ ਉਦਾਸੀਨ ਬਾਲਾ ਰਾਮ ਦਾ ਜਨਮ ਅਤੇ ਦੇਵਲੋਕ

*ਬਿ੦ ਸੰ੦ ੧੫੨੬ ਮਘਰ ਵਦੀ ੨ ਬਾਲਾਰਾਮ ਜੀ ਸੰਤ ਉਦਾਸੀਨ ਤਲਵੰਡੀ ਮੇਂ ਜਨਮੇਂ ਅਤੇ ਬਿ੦ਸੰ੦ ੧੬੦੧ ਮਾਘ ਸੁਦੀ ੭ ਤਲਵੰਡੀ ਮੇਂ ਦੇਵਲੋਕ ਹੋਏ ( ਇਸਦੇ ਚੇਲੇ ਹੋਨੇਂਦਾ ਦੇਖੋ ਉ੦ ਇ੦ ਪਤ੍ਰੇ ੧੦ ਸਤਰ ੧੭-੧੮ )

ਇਸ ਸੰਤ ਬਾਲਾ ਰਾਮ ਉਦਾਸੀਨ ਦਾ ਸਥਾਨ ( ਦਰਬਾਰ ) ਪਿੰਡ ਅਮੀਸ਼ਾਹ ਖਾਰਜ਼ਾ ਜ਼ਿਲਾ ਲਾਹੌਰ ਤਹਸੀਲ ਕਸੂਰ ਪਰਗਨਾਂ ਔਰ ਡਾਕਖਾਨਾਂ ਪਿੰਡ ਅਮੀਸ਼ਾਹ ਹੀ ਹੈ ਜਿਸਦੇ ਵਰਤਮਾਨ ਮਹੰਤ ਸੁੰਦ੍ਰ ਦਾਸ ਸੰਤ ਉਦਾਸੀ ਹਨ ਜੋ ਮਹੰਤ ਬਾਲਦਾਸ ਦੇ ਚੇਲੇ ਹੈਂ।

## ॥ ਰਤਨ ਮਾਲਾ ॥

੧ ੴ ਸਤਿਗੁਰਪ੍ਰਸਾਦਿ ॥

## ਰਾਗ ਰਾਮਕਲੀ ਰਤਨ ਮਾਲਾ ਮਹਲਾ ੧*

ਆਸਨ ਸਾਧ ਨਿਰਾਲਮ ਰਹੈ । ਪੰਚ ਤਤ ਕਾ ਨਿਗ੍ਰਹੁ ਗਹੈ ।
ਥੋੜੀ ਨਿੰਦ੍ਰਾ ਅਲਪ ਅਹਾਰੀ । ਸਾਧੁ ਕਾ ਪਿੰਡੁ ਸਦਾ ਬੀਚਾਰੀ ।
ਜਤੁ ਸਤੁ ਸੰਜਮੁ ਸੁਰਤਿ ਬਿਚਖਣ । ਨਾਨਕ ਕਹੈ ਜੋਗ ਕੇ ਲਖਣ । ੧ ।
ਜਾਂ ਬੋਲੇ ਤਾਂ ਬ੍ਰਹਮੁ ਗਿਆਨੁ । ਅਹਿਨਿਸਿ ਜਾਗੈ ਰਹੈ ਧਿਆਨੁ ।
ਸੁੰਨ ਮੰਡਲ ਮਹਿ ਡੋਰੀ ਧਰੈ । ਗੁਰ ਪਰਸਾਦੀ ਕਦੇ ਨਾ ਮਰੈ ।
ਇਨ ਬਿਧ ਕੀਜੈ ਗੁਰਕੀ ਸੇਵਾ । ਤਾਕਉ ਬੰਦਹਿ ਸਗਲੇ ਦੇਵਾ ।
ਜਿਹਬਾ ਭੇਦ ਨ ਦੇਈ ਰੱਖਣ । ਨਾਨਕ ਕਹੈ ਜੋਗਕੇ ਲਖਣ । ੨ ।
ਤਾਮਸ ਤਿਸਨਾ ਲੋਭੁ ਨਿਵਾਰੈ । ਪੰਚ ਅਗਨਿ ਘਟਿ ਭੀਤਰਿ ਜਾਰੈ ।
ਅਹਿਨਿਸਿ ਰਹੈ ਗਭੀਰ ਚੜ੍ਹਾਇ । ਸਹਜਿ ਊਪਜੈ ਦੁਰਮਤਿ ਜਾਇ ।
ਸਾਧੁ ਨਿਵਾਜੇ ਬਾਧੇ ਚੋਰ । ਜਮੁ ਜਾਗਾ ਤਿਨ ਲਾਗੈ ਤੋਰ ।
ਹਰਿ ਬਿਨ ਮੰਤ੍ਰ ਨ ਜਪੀਐ ਹੋਰੁ । ਉਤਮੁ ਭਲੇ ਜਿਨਾ ਕੇ ਜਖਣ ।
ਨਾਨਕ ਕਹੈ ਜੋਗ ਕੇ ਲਖਣ । ੩ ।
ਪਾਂਚੋ ਇੰਦ੍ਰੀ ਦ੍ਰਿੜਿ ਕਰਿ ਰਾਖੈ । ਜਿਹਬਾ ਅਸਤੁ ਕਦੇ ਨਾ ਭਾਖੈ ।
ਕੋਟਿ ਕੋਟੰਤਰ ਤਤ ਕਾ ਬੇਤਾ । ਗਗਨ ਮੰਡਲ ਮਹਿ ਰਾਖੈ ਚੇਤਾ ।
ਸੰਚ ਪਇਆਲਿ ਗਗਨਿ ਸਰ ਭਰੈ । ਜਾਇ ਤ੍ਰਿਬੇਣੀ ਮਜਨ ਕਰੈ ।
ਸਤੁ ਪੰਚਨਉ ਲਗਾ ਰਖਣ । ਨਾਨਕ ਕਹੈ ਜੋਗ ਕੇ ਲਖਣ । ੪ ।
ਪੂਰਬਿ ਚੜੈ ਪਸਚਮਿ ਆਵੈ । ਰਵਿ ਸਸਿ ਦੁਹਾ ਇਕਤ੍ਰ ਮੇਲਾਵੈ ।

* ਇਸਥੀ ਸਾਫ ਪ੍ਰਗਟ ਹੁੰਦਾ ਹੈ ਕਿ ਸ੍ਰੀਗੁਰੂ ਗ੍ਰੰਥ ਸਾਹਿਬ ਜੀਕੀ ਦੋਨੋਂ ਬੀੜ ਗੁਰੂਘਰਮੇਂ ਮਾਨਨੀਯਹੈਂ ।

ਅਉਹਟ ਪਟਣ ਕੀ ਚੀਨੈ ਬਾਟਿ । ਤਾਂ ਪਰਿ ਬੂਝੈ ਅਉ ਘਟਿ ਘਾਟਿ ।
ਨਉ ਖੰਡਿ ਦੇਖੈ ਪੂਰਬਿਪਛਮ ਉਤਰ ਦਖਣ । ਨਾਨਕ ਕਹੈ ਜੋਗਕੇਲਖਣ ।੫।
ਯਹਿ ਤਨੁ ਭਾਂਡਾ ਸੁਰਤਿ ਕਰਿ ਦੁਧੁ । ਪਾਇ ਸਚੁ ਸਮਾਇਣੁ ਸੁਧਿ ।
ਜੁਗਤਿ ਜਤਨ ਕਰਿ ਸਹਜਿ ਸਮਾਇ । ਜੁਗਤਿ ਵਿਹੂਣੀ ਵਿਕਉ ਜਾਇ ।
ਗਿਆਨ ਮਧਾਣੀ ਨੇਤ੍ਰਾ ਨਾਮੁ । ਇਨ ਬਿਧਿ ਜਪੀਐ ਕੇਵਲੁ ਰਾਮੁ ।
ਰੋਲਿ ਬਿਰੋਲਿ ਲੀਆ ਜੈ ਮਖਣ । ਨਾਨਕ ਕਹੇ ਜੋਗ ਕੇ ਲਖਣ । ੬ ।
ਤ੍ਰਿਹੁਕਾ ਮਾਰਿ ਮਿਲਾਵੈ ਮਾਨੁ । ਪੰਚਾ ਮਹਿ ਹੋਵੇ ਪਰਧਾਨ ।
ਪੰਚਾ ਕਾ ਜੋ ਜਾਣੇ ਭੇਉ । ਸੋਈ ਕਰਤਾ ਸੋਈ ਦੇਉ ।
ਅਗਮੁ ਨਿਗਮੁ ਜੋ ਵਾਚੈ ਜਾਣਿ । ਬੰਧੈ ਨਵਾ ਗ੍ਰਿਹਾਂ ਘਰਿ ਆਣਿ ।
ਸਤ ਸਤਾਈ ਚਉਦਹਿ ਚਾਰੁ । ਤਾਕੇ ਆਗੇ ਖੜੇ ਦੁਆਰੁ ।
ਅਠ ਅਠਾਰਹ ਬਾਰਹ ਬੀਸ । ਤਾਂਕੇ ਆਗੇ ਕਢਹਿ ਖੜੇ ਹਦੀਸ ।
ਊਚੀ ਨਦਰ ਸਰਾਫੀ ਹੋਇ । ਨਾਨਕ ਕਹੈ ਉਦਾਸੀ ਸੋਇ । ੭ ।
ਸੋ ਉਦਾਸੀ ਜਿ ਪਾਲੈ ਉਦਾਸ । ਰੁਖ ਬਿਰਖ ਕਰਿ ਕੰਦਰ ਵਾਸ ।
ਅਹਿਨਿਸਿ ਰਹਿਬੋ ਜੋਗ ਅਭਿਆਸ । ਪਰਸੈ ਅੰਗਨ ਲਾਵੈ ਪਾਸਿ ।
ਜਿਤ ਤਨਿ ਦੁਤੀਆ ਮੈਲੁ ਨ ਹੋਈ । ਨਾਨਕ ਕਹੈ ਉਦਾਸੀ ਸੋਈ । ੮ ।
ਗਿਆਨਿ ਖੜਗਿ ਲੈ ਮਨ ਸੋ ਲੂਝੇ । ਮਰਮ ਦਸਾਂ ਪੰਚਾਂ ਕਾ ਬੂਝੇ ।
ਮਨ ਮਿਰਤਕ ਕੀ ਪਾਏ ਗੰਠ । ਤੀਰਥਿ ਪਰਸੈ ਤ੍ਰੈਸੈ ਸਠ ।
ਜਿਨ ਯਹ ਮੈਲ ਮਨਹਿ ਕੀ ਖੋਈ । ਨਾਨਕ ਕਹੈ ਉਦਾਸੀ ਸੋਈ । ੯ ।
ਦੇਹੀ ਅੰਦਰ ਅਠ ਸਠਿ ਹਾਟਿ । ਤਾਕੇ ਬਜਰ ਜੜਾਏ ਪਾਟਿ ।
ਅਉ ਘਟਿ ਘਾਟਿ ਬਿਖਮਿ ਹੈ ਬਾਟਿ । ਐਸਾ ਮਾਰਗ ਗੁਰੂ ਦਿਖਾਇਆ ।
ਦਹਦਿਸਿ ਦੇਖਿ ਸਹਜਿ ਘਰਿ ਆਇਆ । ਅਠਿ ਸਠਿ ਗੰਠੀ ਖੋਲ੍ਹੈ ਕੋਇ ।
ਨਾਨਕ ਕਹੈ ਉਦਾਸੀ ਸੋਇ । ੧੦ ।'

ਪ੍ਰਿਥਮੈ ਪੂਰਬ ਕਉ ਗਉਨ ਕਰੈ । ਦੁਤੀਆ ਦਖਣ ਕਉ ਦਿਸਿ ਧਰੈ ।
ਪਛਮ ਤੋ ਜੋ ਚੜੈ ਸੁਮੇਰ । ਆਵੈ ਪਰ ਦਖਣਾ ਕੈ ਫੇਰ ।
ਪੁਰੀਆ ਸਾਤਿ ਉਪਰਿ ਕਉਲਾਸਣਿ । ਤਿਥੈ ਪਾਰਬ੍ਰਹਮ ਕਾ ਆਸਣੁ ।

ਜਿਨ ਹੀਰੈ ਰਤਨੈ ਮਾਲ ਪਰੋਈ। ਨਾਨਕ ਕਹੈ ਉਦਾਸੀ ਸੋਈ। ੧੧।
ਕਹਾ ਸੁਗਗਨ ਦੇਵ ਕਾ ਭਵਣ। ਅਹਿਨਿਸਿ ਸਦਾ ਮਨਾਵੈ ਸਉਣੁ।
ਮਹਾ ਸੂਰਾ ਪੂਰਾ ਕਉਣ। ਅਹਿਨਿਸਿ ਜੂਝੈ ਦੁਰਜਨ ਦਉਣੁ।
ਬੰਧੈ ਬੈਸੰਤਰਿ ਪਾਣੀ ਪਉਣੁ। ਗਗਨ ਮੰਡਲ ਗਊ ਜਿਨ ਚੋਈ।
ਨਾਨਕ ਕਹੈ ਉਦਾਸੀ ਸੋਈ। ੧੨।
ਗੁਰਕਾ ਭਗਤਾ ਇੰਦ੍ਰੀ ਕਾ ਜਤੀ। ਹਿਰਦੈ ਕਾ ਮੁਕਤਾ ਮੁਖ ਕਾ ਸਤੀ।
ਦਿਸਟ ਦਇਆਲ ਦਇਆ ਕਰਿਦਾਨੁ। ਜੇ ਘਟਿ ਨਿਵੈ ਤ ਨਿਵਿਆ ਜਾਨੁ।
ਬਚਨ ਸਫਲਕਾ ਸੁਫਲਾ ਹੂਤੁ। ਨਾਨਕ ਕਹੈ ਸੋਈ ਅਉਧੂਤੁ। ੧੩।
ਚੰਚਲ ਚਾਇ ਨ ਜਾਇ ਤਮਾਸੇ। ਜੂਐ ਜਾਇ ਨ ਖੇਲੈ ਪਾਸੇ।
ਅੰਗੈ ਚੰਗੈ ਚਿਤੁ ਨ ਲਾਏ। ਗੁਰਕਾ ਦਿਤਾ ਅੰਗ ਹੰਢਾਏ।
ਪਰੁ ਘਰੁ ਜਾਇ ਨ ਕੀਜੈ ਕਥ। ਏਹਾ ਹੈ ਸਤਿਗੁਰ ਕੀ ਨਥ।
ਗੁਰਕੀ ਸੀਖਿਆ ਸੁਣ ਰੇ ਪੂਤ। ਨਾਨਕ ਕਹੈ ਸੋਈ ਅਉਧੂਤੁ। ੧੪।
ਔਸਰਾ ਨਦੀ ਅਪੁਠੀ ਤਰੈ। ਅਹਿਨਿਸਿ ਸਦਾ ਸਿਧੀਰੀ ਸਰੈ।
ਕਮਲ ਉਲਟੇ ਪਲਟੈ ਪਉਣ। ਇਉ ਨਿਵਾਰੈ ਆਵਾ ਗਉਣ।
ਮਨਿ ਪਉਨੈ ਕਉ ਰਾਖਹਿ ਬੰਧ। ਲਹੈ ਤ੍ਰਿਬੇਣੀ ਤ੍ਰਿਕੁਟੀ ਸੰਧਿ।
ਅਪਨੈ ਵਸਿ ਕਰਿ ਰਾਖੈ ਦੂਤ। ਨਾਨਕ ਕਹੈ ਸੋਈ ਅਉਧੂਤੁ। ੧੫।
ਗਗਨੰਤਰਿ ਕਰਿ ਭਵਰ ਉਡਾਵੈ। ਅਹਿਨਿਸਿ ਗੁਡੀ ਡੋਰੀ ਲਾਵੈ।
ਪਰਚਾ ਹੋਇ ਤ ਫਿਰ ਘਰ ਆਵੈ। ਇਨਬਿਧਿ ਜੁਗਤਿ ਕਮਾਵੈ ਜੋਗੁ।
ਆਏ ਹਰਖ ਨ ਗਏ ਸੋਗੁ। ਸੰਜਮ ਰਹੈ ਨ ਬਿਨ ਸੈ ਸੂਤੁ।
ਨਾਨਕ ਕਹੈ ਸੋਈ ਅਉਧੂਤੁ। ੧੬।
ਜਿਨਹਿ ਮਾਇਆ ਜਗੁ ਮੋਹਿਆ ਬ੍ਰਹਮਾ ਬਿਸ਼ਨ ਮਹੇਸੁ।
ਬ੍ਰਹਮਾਦਿਕ ਇੰਦ੍ਰਾਦਿਕ ਸਿਧ ਸਾਧਿਕ ਮੁਨਿ ਏਸੁ।
ਜਤੀਸਤੀ ਭਵਭੀਖ ਕਰਸੀ ਮੋਹੀ ਮੋਹਨ ਹਾਰ।
ਇੰਦ੍ਰ ਇੰਦ੍ਰਾਦਿਕ ਜੁਗੁ ਜੁਗੁ ਹਉ ਮੈ ਚਿੰਤਾ ਧਾਰ।
ਦੇਵੀ ਦੇਵ ਸਬਾਇਆ ਸਿਧ ਸਾਧਿਕ ਮੁਨਿ ਧਿਆਨਿ।
ਨਾਨਕ ਕਾਲਿਜਾਲ ਬਸ਼ਿਯਾਹਿਤੇ ਹੁਕਮਿ ਸਚੇ ਨੀਸਾਨੁ ।੧੭।

ਸਾਸਤ ਬੇਦ ਕਤੇਬ ਸੁਣ ਨਰਕ ਸੁਰਗ ਤੇ ਜਾਹਿ ।
ਮਾਇਆ ਮੋਹਿਆ ਗੁਰਸਬਦ ਬਿਨ ਮਨ ਮੁਖ ਭਰਮ ਭੁਲਾਹਿ ।
ਸੁਰਗ ਮਿਰਤ ਤਨ ਮੋਹਿਆ ਸਪਤ ਲੋਕ ਪਾਤਾਲ ।
ਆਕਾਸੀ ਬੈਕੁੰਠ ਲੋਗ ਸੇ ਮੋਹੇ ਮਾਇਆ ਜਾਲ ।
ਜੋ ਸਰਨ ਪਰੇ ਜਗਦੀਸ ਕੀ ਸੰਤ ਜਨਾਪਗਰੇਨ ।
ਨਾਨਕ ਸੋ ਦਰਸਨ ਪਾਇ ਸੀ ਅਬਿਨਾਸੀ ਸੁਖਸੈਨ ।੧੮।
ਗੁਰਜਤ ਸਤ ਸਿਵਰਉ ਮੁਕਤ ਸਰੋਵਰ ਜਪੁ ਤਪੁ ਸਹਜਿ ਧਿਆਨਾ ।
ਸੁੂਖ ਸਰੋਵਰ ਮੁਕਤਿ ਵਰ ਦਾਤਾ ਘਟਿ ਘਟਿ ਸੋ ਪਿਰਦਾਨਾ ।
ਇਹੁ ਸਚੁ ਸੰਜਮੁ ਗੁਰ ਗਿਆਨ ਪਦਾਰਥੁ ਹਰਿ ਅੰਤਰ ਭਗਤ ਖਜਾਨਾ ।
ਮਿਥਿਆ ਲੋਭ ਭਏ ਮਲ ਸੂਚਾ ਸਹਜਿ ਭਾਇ ਮਨ ਮਾਨਾ ।
ਮੁਕਤਿ ਸਰੋਵਰ ਭਾਇਸੁ ਮੁਕਤਾ ਨਾਉ ਸੁਨਿ ਖਸਮੁ ਨਿਕਾਲਾ ।
ਨਾਉ ਸੁਨਿ ਦਾਤਾ ਗਰਭ ਅਗਨਿ ਪ੍ਰਭੁ ਪਾਇਆ ਦੀਨ ਦਇਆਲਾ ।੧੯।
ਤ੍ਰਿਭਵਨ ਮਹਿ ਘੂਲੈ ਅਮਰਪਦ ਡੰਡਾ । ਅਲਖ ਘਰ ਆਸਨ ਤ੍ਰਿਸਨਾ ਭਉਖੰਡਾ ।
ਸੁਆਕਲ ਪਾਵਹਿ ਸਤਿਗੁਰ ਕੀ ਸੇਵਾ । ਤਾਕਉ ਬੰਦਹਿ ਦੇਵੀ ਦੇਵਾ ।
ਜਿਹਬਾ ਅਨਰਸ ਸੁਆਦਿ ਬਿਚਖਣ । ਨਾਨਕ ਸਹਜਿ ਬੈਰਾਗ ਕੇ ਲਖਣ ।੨੦।
ਬਿਮਲਾਨਦੀ ਉਲਟੀ ਤਰੈ । ਉਲਟੀ ਪਲਟ ਸਿਧੀਰੀ ਕਰੈ ।
ਸੀਧਾ ਕਮਲ ਪੂਰਨ ਤਿਹ ਪਉਨ । ਇਉ ਨਿਵਾਰੈ ਆਵਾ ਗਉਨ ।
ਮਨ ਪਵਨੈ ਕਉ ਸਬਦ ਲੈ ਬੰਧ । ਨਾਨਕ ਇਉ ਤੂਟੈ ਜਮਕਾ ਫੰਦ ।੨੧।
ਸੋ ਅਬਿਨਾਸੀ ਆਪੇ ਆਪਿ । ਕਾਲ ਬਿਕਾਲ ਕਉ ਮਾਰੇ ਚਾਪ ।
ਪਰ ਘਰ ਜਾਇਨ ਸੁਨੇ ਅਕਥ । ਇਹੁ ਆਦਿ ਪੁਰਖ ਸਤਿਗੁਰ ਕੀ ਨਥ ।
ਸਤਿਗੁਰਕੀ ਸੀਖਿਆ ਸੁਨ ਰੇ ਪੂਤ । ਨਾਨਕ ਜੁਗਿਜੁਗੁ ਸਤਿਗੁਰ ਅਉਧੂਤ।੨੨।
ਅੰਤਰਜਾਮੀ ਮਿਲੇ ਸੁਹੇਲਾ । ਜਾਗ੍ਰਤ ਅਵਸਥਾ ਮਨ ਮਾਰ ਇਕੇਲਾ ।
ਖਿਮਾਸਰ ਭਰਿਆ ਮਾਣਕ ਮੋਤੀ । ਅਮਰਾਪੁਰ ਚੜਿ ਕਿਨਿ ਮਾਲ ਪਰੋਤੀ ।
ਰੋਗ ਬਿਜੋਗ ਸੋਗ ਪਰ ਜਾਲੈ । ਆਪ ਪਛਾਤਾ ਗਤਮਿਤ ਨਾਲੈ ।
ਐਸਾ ਅਲਖ ਅਪਾਰ ਨਿਰਾਲਾ । ਨਾਨਕ ਦੀਨਾ ਪ੍ਰਤਿਪਾਲ ਸਮਾਲਾ ।੨੩।
ਅਰਚੈ ਕੈ ਘਰ ਰਹੈ ਉਦਾਸ । ਪਰਚੈ ਕੇ ਘਰੁ ਕਰੈ ਨਿਵਾਸ ।

ਉਦਰਕੈ ਸਬਦਿ ਬਿਲਯਾ ਭਾਗੀ – ਨਾਨਕ ਕਹੈ ਸੋਈ ਬੈਰਾਗੀ ।੨੪।
ਬੈਰਾਗੀ ਸੋ ਜੋ ਬੈਮਹਿਆਵੈ – ਸਿਵਕੇ ਆਗੇ ਸਕਤਿ ਨਿਵਾਵੈ ।
ਸਿਵ ਸਕਤੀ ਕੇ ਕਰਮੁ ਕਹੈ – ਅਜਰ ਵਸਤੁ ਅਗੋਚਰ ਜਰੈ ।
ਤਾਮਸ ਤਿਸਨਾ ਮਮੈ ਤਿਆਗੀ – ਨਾਨਕ ਕਹੈ ਸੋਈ ਬੈਰਾਗੀ ।੨੫।

## ਸ੍ਰੀ ਸਤਿਨਾਮਹਰੇ ।

ਸ੍ਰੀਗੁਰੂਨਾਨਕਜੀ ਜਬ ਕਰਤਾਰਪੁਰ ਆਇ ਬਹੁਤ ਦਿਨ ਰਹਿਤੇ ਹੁਏ ਸਾਥ ਕਾ ਸੰਗੀ ਬਾਲਾਰਾਮ ਅਪਨੇਂ ਚੇਲੇ ਕੋ ਦੇਖ ਉਸ ਪਰਿ ਪ੍ਰਸੰਨ ਹੋਕੇ ਬਿ੦ ਸੰ੦ ੧੫੯੪ ਅਸੂ ਸੁਦੀ ੧੦ ਕੋ ਪੰਜ ਪੈਸੇ ਨਰੇਲ ਧਰ ੪ ਪ੍ਰਕਰਮਾਂ ਤਿਲਕ ਦੇ ਗਦੀ ਕਾ ਬਰ ਦੇਕਰ ਅਮੀਸ਼ਾਹ ਖਾਰੜਾ ਤਹਸੀਲਕਸੂਰ ਜਿਲਾ ਲਹੌਰਮੇਂ ਰਹਿਨੇਂ ਕੀ ਔਸਤਿ ਨਾਮਕੇ ਪ੍ਰਚਾਰ ਕੀ ਆਗਯਾ ਦੀ ਸੋਈ ਗੁਰੂਜੀਦੇ ਪਿਛੋਂ ਸੰਤ ਬਾਲਾਰਾਮ ਜੀਨੇਂ ਜਾਇ ਸਥਾਨ ਬਨਾਯਾ ਜੋ ਹੁਨ ਤਕ ਮੌਜੂਦ ਹੈ ਜੋ ਆਗੇ ਲਿਖ ਆਏ ਹੈ ॥

ਇਸੀ ਤਰਾਂ ਬਿ੦ ਸੰ੦ ੧੫੯੬ ਚੈਤ੍ਰ ਸੁਦੀ ੮ ਕੋ ਬੁਢੇ ਕੋ ਭੀ ਗਦੀ ਦਾ ਤਿਲ ਕ ਦੇਕਰ ਰਮਦਾਸਪੁਰ ਮੇਂ ਰਹਿਨੇਂ ਕੀ ਔਰੁ ਸਤਿਨਾਮਕੇ ਪ੍ਰਚਾਰ ਕੀ ਆਗਯਾ ਦਿ ਤੀ ਸ੍ਰੀਗੁਰੂਨਾਨਕ ਦੇਵਜੀਨੇਂ ਬਿ੦ ਸੰ੦ ੧੫੮੩ ਫਾਗ ਵਦੀ ੧੪ ਸ਼ਿਵਰਾਤ੍ਰੀਦਿਨ ਜਦ ਅਚਲਵਟਾਲੇ ਗਏ ਸੀ ਤਦ ਗੁਰੂ ਜੀਦਾ ਜੋਗੀਓਸੇਂ ਗਯਾਨ ਗੋਸ੍ਟ ਕਰਕੇ ਉਨੋਂ ਕੋ ਹਰਾਯਾ ਤਦ ਅਪਨਾ ਚੇਲਾ ਅਜੀਤਾਨੰਦ ਕੋ ਪੰਜ ਪੈਸੇ ਨਰੇਲ ਧਰਿ ੪ ਪ੍ਰਕਰਮਾਂ ਤਿਲਕਦੇ ਮਥਾ ਦੇਕ ਅਚਲ ਵਟਾਲੇਕੀ ਗਦੀ ਦਾ ਮਹੰਤ ਮੁਕਰਰ ਕੀਤਾ ਜਿਸਦੀ ਗਦੀ ਤੇ ਇਸੀ ਦੇ ਚੇਲੇ ਉਦਾਸੀ ਬੈਠਤੇ ਰਹੇ ਏਹੀ ਅਜੀਤਾਨੰਦ ਦੇ ਗ੍ਰਿਹਸਥਦਾ ਨਾ ਉ ਅਜੀਤਾ ਰੰਧਾਵਾ ਸੀ ਚੇਲਾ ਹੋਨੇਸੇਂ ਗੁਰੂਜੀਨੇਂ ਅਜੀਤਾਨੰਦ ਨਾਉ ਰਖਿਆ ਜਿਸਦਾ ਹਾਲ ਜਨਮਸਾਖੀ ਦੀ ਸਾਖੀ ੧੪੭–੧੪੮ ਮੇਂ ਲਿਖੀ ਹੈ ਚੇਲਾ ਹੋਨਦੇ ਕਾਰਣ ਓਨੂੰ ਬਚਾ ੨ ਕਹਿਕੇ ਉਪਦੇਸ ਕਰਦੇ ਸੀ ਔਰੁ ਓਨੂੰ ਆਤਮ ਸਕਤੀ ਬਖਸੀ ਏਹੀ ਪ੍ਰਸੰਗ ਖਾਲਸਾ ਤਵਾਰੀਖ ਪਤ੍ਰ ੪੯੦ ਮੇਂ ਭੀ ਲਿਖਾ ਹੈ। ਅਜੀਤਾਨੰਦ ਜੀਦਾ ਜਨਮ ਬਿ੦ ਸੰ੦ ੧੫੪੧ ਜੇਠ ਸੁਦੀ ੧੩ ਅਚੱਲ ਵਟਾਲੇ ਮੇਂ ਹੁਆ ਈਹਾਂ ਹੀਂ ਦੇਵਲੋਕ ਬਿ੦ ਸੰ੦ ੧੬੧੩ ਅਸੂ ਵਦੀ ੧੨ ਕੋ ਹੂਆ ॥

ਨੋਟ – ਏਹੀ ਅਜੀਤਾ ਰੰਧਾਵਾ ਗੋਰਖਨਾਥਜੀ ਕੀ ਪਧਿਤਿਸੇਂ ਔਘੜਥਾ ਜੋ ਗੋਸ੍ਟ

ਕਰਕੇ ਗੁਰੂਜੀਦਾ ਚੇਲਾ ਹੋਕਰ ਉਦਾਸੀ ਬਨਾਂ ਜੋ ਬੜੀ ਜਨਮਸਾਖੀ ਸੰਤਬਾਲੇ ਵਾਲੀ ਸੇਂ ਭੀ ਜਾਹਿਰ ਹੈ।

ਨੋਟ – ਪ੍ਰਤੇਕ ਉਦਾਸੀ ਦਾ ਫਰਜ ਹੈ ਕਿ ਪ੍ਰਾਤ: ਕਾਲ ਉਠਕੇ ਸੌਚਆਦੀ ਕ੍ਰਿਆ ਸੇ ਨਿਵਿਰਤ ਹੋਕੇ ਉਕਤ ਪੁਸਤਕਾਂ ਮਾਤ੍ਰਾਂ ਔਰ ਰਤਨਮਾਲਾਦਾ ਪਾਠ ਕਰੇ ਐਸਾ ਕਰਨੇਂ ਵਾਲਾ ਉਦਾਸੀ ਅਪਨੇਂ ਧਰਮਵਿਖੇ ਦ੍ਰਿਢ ਹੋਜਾਂਦਾ ਹੈ ਓਹ ਕਿਸੀ ਪ੍ਰਕਾਰਦੇ ਭਯ ਲਾਲਚਾਦੀ ਸੇ ਅਪਨੇਂ ਉਦਾਸ ਧਰਮਦਾ ਤਿਆਗ ਨਹੀ ਕਰ ਸਕਦਾ। ਅੱਜ ਕੱਲਦੇ ਅਧਿਕ ਉਦਾਸੀ ਐਸਾ ਕਰਨਾਂ ਛੱਡ ਬੈਠੇ ਹਨ ਜਿਸਵਾਸਤੇ ਓਹਨਾਂਦੇ ਦਿਲਾਂ ਵਿੱਚੋਂ ਅਪਨੇ ਬਜੁਰਗਾਂ ਦੀ ਆਂਨਇੱਜਤ ਔਰ ਧਰਮ ਪ੍ਰਾਯਣਤਾ ਉੱਕੀ ਹੀ ਉੱਡ ਚੁਕੀ ਹੈ।

( ਪ੍ਰਸ਼ਨ ) ਆਪਨੇਂ ਪ੍ਰਾਤ: ਕਾਲ ਸੌਚਆਦੀ ਸੇ ਨਿਵ੍ਰਿਤਿ ਹੋਕੇ ਪ੍ਰਤੇਕ ਉਦਾਸੀ ਦੇ ਵਾਸਤੇ ਜੋ ਕਰਨੇਂ ਯੋਗ ਅਵੱਸ਼ ਕ੍ਰਿਆ ਹੈ ਓਹ ਤਾਂ ਭਲੀ ਪ੍ਰਕਾਰ ਵਰਨਨ ਕੀਤੀ ਹੈ ਹੁਣ ਕ੍ਰਿਪਾ ਕਰਕੇ ਮਧਜਾਂਨ ਔਰ ਸਾਯੰਕਾਲਦੀ ਕ੍ਰਿਆ ਦਾ ਵਰਨਨ ਕਰ ਕੇ ਭੀ ਦੱਸੋ।

( ਉੱਤਰ ) ਪ੍ਰਾਤ: ਕਾਲ ਦੇ ਭੋਜਨ ਦੇ ਪਿਛੋਂ ਦਿਨ ਭਰ ਵਿਦਜਾ ਦੇ ਪੜਨੇ ਪੜਾਨੇਂ ਔਰ ਕਥਾ ਵਾਰਤਾ ਉਪਦੇਸ਼ਾਦੀ ਦੇ ਕਰਨ ਵਿੱਚ ਤਤਪਰ ਰਹੇ। ਔਰ ਨੀਚੇ ਲਿਖੀ ਧਾਰਮਿਕ ਪੁਸਤਕਾਂ ਦਾ ਅਭਿਆਸ਼ ਕਰਨਾਂ ਭੀ ਅਤਜੰਤ ਜਰੂਰੀ ਹੈ।

(੧) ਸ੍ਰੀਗੁਰੂਗ੍ਰੰਥ ਸਾਹਿਬਜੀਕਾ ਔਰ ਬੇਦ ਸ਼ਾਸ੍ਤ੍ਰ ਪੁਰਾਣ ਕਾ ਪੜਨਾਂ।

(੨) ਜਨਮਸਾਖੀ ਵੱਡੀ ਭਾਂਈ ਬਾਲੇਵਾਲੀ। ਏਹ ਉਦਾਸੀਨਾਂ ਦਾ ਆਦੀ ( ਪਹਿਲਾ ) ਇਤਹਾਸ ਹੈ ਸਾਯੰਕਾਲਦੇ ਵਕਤ 'ਰਹਿਰਾਸ' ਪੜਕਰ ਆਰਤੀ ਔਰ ਅਰਦਾਸ ਕਰਕੇ ਸੰਖ ਘੜਿਆਲ ਨਰਸਿੰਗਾ ਆਦੀ ਦੀ ਧੁਨੀ ਕਰਕੇ ਸਾਯੰਕਾਲ ਦਾ ਭੋਜਨ ਕਰੇ।

(੩) ਜੀਵਨੀ ੧੦੮ ਸ੍ਰੀ ਸ੍ਰੀਚੰਦ੍ਰਜੀ ਮਹਾਂਰਾਜ। ਜੋ ਮੈਨੇਜਰ ਸ੍ਰੀਚੰਦ ਟ੍ਰੈਕਟ ਸੁਸਾਇਟੀ ਸੱਖਰ ਸਿੰਧੁਦੇ ਪਤੇ ਤੋਂ ਮਿਲਦੀ ਹੈ।

(੪) ਗੁਰੂਉਦਾਸੀਨ ਮੱਤਦਰਪਨ ਅਰਥਾਤ ਉਦਾਸੀ ਮੱਤਦਾ ਸੱਚਾ ਇਤੀਹਾਸ।

(੫) ਮਾਤ੍ਰਾ ਪੁਸ੍ਤਕ ਛਪਾਈ ਭਗਵਾਨਦਾਸ ਉਦਾਸੀ ਸਾਧੂ ਮੁਖੀਕੀ ਗਲੀ ਹੈਦਰਾਬਾਦ (ਸਿੰਧ)।

(੬) ਗੁਰੂਮੱਤ ਦਿਵਾਕਰ ਦੋਨੋਂ ਭਾਗ ਪੰਡਿਤ ਮੁਨਸ਼ੀਰਾਮਜੀ ਸ਼ਰਮਾ ਕ੍ਰਿਤ ।

(੭) "ਜੇਹੀ ਰੂਹ ਤੇਹੇ ਫਰੇਸ ਤੇ" ਆਦਿਕ ਪੁਸ੍ਤਕੇਂ ਸੁਖਲਾਲ ਉਪਦੇਸਕ ਰੋਪੜ ਨਿਵਾਸੀ ਕ੍ਰਿਤ ।

(੮) ਨਾਨਕ ਪ੍ਰਕਾਸ, ਸੂਰਜ ਪ੍ਰਕਾਸ, ਗੁਰ ਬਿਲਾਸ ਪਾਤਸਾਹੀ ੬ ਸੂਰਯਵੰਸੀ ਖਾਲਸਾਪੰਥ , ਨਿਹੰਗ ਸੰਪੂਰਣ ਸਿੰਘਜੀ ਕ੍ਰਿਤ ।

(੯) ਰੂਪਦੀਪ ਪਿੰਗਲ ।

ਰਾਤ੍ਰੀ ਨੂੰ ਨਿੰਦ੍ਰਾ ਕਰਨ ਤੋਂ ਪਹਿਲੇ ਕੀਰਤਨ ਸੋਹਿਲੇਦਾ ਪਾਠ ਕਰੇ ।

(ਪ੍ਰਸ਼ਨ) ਕ੍ਰਿਪਾ ਕਰਕੇ ਏਹ ਵੀ ਦੱਸੋ ਕਿ ਉਦਾਸੀਨਾਂ ਦਾ ਅਸਲੀ ਪਹਿਰਾਵਾ ਕੇਹੜਾ ਹੈ ਜੋ ਉਦਾਸੀਨਾਂ ਦੇ ਧਾਰਨ ਕਰਨੇ ਯੋਗ ਹੈ।

(ਉਤਰ) ਉਦਾਸੀਨ ਪੱਧਤੀ ਵਿੱਚ ਸ੍ਰੀ ਸ੍ਰੀਚੰਦ੍ਰ ਜੀ ਮਹਾਂਰਾਜਨੇਂ ਉਦਾਸੀ ਮਾਤ੍ਰ ਦੇ ਵਾਸਤੇ ਨੀਚੇ ਲਿਖਾ ਪਹਿਰਾਵਾ ਔਰ ਵਰਤਨ ਰਖਨੇਂ ਦੀ ਆਗਿਆ ਦਿੱਤੀ ਹੈ।

ਸੂਤ੍ਰ। ਅਲਾਵੁਦਾਰੁ ਮਯਾਨੀਚ ਪਾਤ੍ਰਾਣੀ ਸਾਧੂਨਾਂ।

ਅਰਥਾਤ ਸਾਧਕ ਸਾਧੂਆਂ ਦੇ ਤੂੰਬਾ ਕੁਠਾਰਾ ਚਿੱਪੀ ਆਦਕ ਪਾਤ੍ਰ ਧਰਮ ਸ਼ਾਸ਼ਤ੍ਰ ਵਿੱਚ ਪ੍ਰਸਿੱਧ ਹੈ।

ਸੂਤ੍ਰ। ਜਟਿਲਾਨਾਂ ਮਾਂਜਿਸ੍ਠਾਦੀ ਵਾਸ:

ਜਟਾਧਾਰੀ ਉਦਾਸੀਆਂਦੇ ਮਜੀਠ ਵਾਹਿਰਮਚੀ ਰੰਗਦੇ ਵਸਤ੍ਰ ਹੁੰਦੇ ਹਨ ।

ਸੂਤ੍ਰ। ਮੁੰਡਿਤਾਨਾਂ ਤੁ ਗੈਰਿਕੰ ।

ਜਿਨਾਂ ਦੇ ਸਿਰਦੇ ਰੋਮ ਮੁੰਡਨਸਦਾ ਸਮਯਾਨੁਸਾਰ ਸਦਾ ਹੁੰਦੇ ਰਹਿੰਦੇ ਹਨ ਤਿ ਨਾਂ ਪਰਮਹੰਸ ਸਾਧੂ ਸੰਤਾਂਦੇ ਗੇਰੂ ਰੰਗਸੇ ਰੰਗੇ ਹੋਏ ਵਸਤ੍ਰ ਹੋਨੇ ਚਾਹੀਦੇ ਹਨ ਸੁਫੇਦ ਵਸਤ੍ਰ ਕਦਾਪੀ ਧਾਰਨੇਂ ਨਹੀਂ ਚਾਹੀਏ ।

ਸ੍ਰੀਗੁਰੂਨਾਨਕਜੀ ਭਗਵੀਂ ਚਦਰ ਹਰਦਮ ਰਖਤੇ ਥੇ ਅਤੇ ਸਿਰ ਪਰ ਟੋਪੀ ਮਸਤਕ ਉਪਰਿ ਟਿਕਾ ਗਲ ਵਿਚ ਅੰਬੂਏ ਰੰਗ ਦਾ ਪਹਿਰਾਨ ਪਾਵਦੇ ਸੀ ਉਦਾਸੀ ਭੇਖ ਰਖਦੇ ਸੀ ਇਹ ਹਿੰਦੂ ਮੁਸਲਮਾਨ ਦੋਨੋਂ ਕੋ ਜਵਾਬ ਮੇਂ ਪੂਰਾ ਉਪਦੇਸ ਦਿੰਦੇ ਸੀ ਬੜੀ ਜਨਮਸਾਖੀ ਬਾਲੇ ਵਾਲੀ ਰਾਇ ਸਾਹਿਬ ਮੁਨਸੀ ਗੁਲਾਬਸਿੰਘ ਐਂਡ ਸਨਜ ਮਫੀਦ ਆਮ ਪ੍ਰੇਸ ਬਿ੦ਸੰ੦ ੧੯੬੩ ਵਾਲੀਮੇ ਪਤ੍ਰ ੫੦੬ ਸਤਰ ੧੦ ਸੇਂ੧੬ ਤਕ

ਸ੍ਰੀ ਮਾਤ੍ਰਾਓ ਮੇਂ ਸ੍ਰੀਗੁਰੂਨਾਨਕ ਜੀਨੇਂ ਮਜੀਠ ਹਿਰਮਚੀ ਗੇਰੂ ਤੀਨੋਂਕੇ ਕਪੜੇ

ਰਖਤੇ ਥੇ ਇਸ ਵਾਸ੍ਤੇ ਉਦਾਸੀਨੋਂ ਮੇਂ ਜਟਾਂ ਧਾਰੀ ਮਜੀਠ ਹਿਰਮਚੀਦੇ ਕਪੜੇ ਅਤੇ ਪ੍ਰਮਹੰਸ ਗੇਰੂਦੇ ਰਖਦੇ ਹਨ ਇਸੀਤਰਾਂ ਅਪਨਾਂ ੨ ਝੰਡਾਭੀ ਇਸੀ ਰੰਗਦਾ ਰਖਦੇ ਹਨ ਦੋਨੋਂ ਰੰਗਲਾਲ ਹੈ ਇਸਮੇਂ ਕੋਈ ਭੇਦ ਨਹੀਂ ਉਪਰਿ ਮੋਰ ਛੜਬਾਂਧਤੇ ਹੈਂ ।

ਬਾਵਾ ਸੰਤਰੈਣ ਉਦਾਸੀ ਨ੍ਰਿਬਾਣ ਜੀ (ਸਾਖੀ ੧੧ ਪਤ੍ਰੇ ੩੩ ਉਦਾਸੀ ਨ੍ਰਿਬਾਣ ਦੇਖੋ) ਕੇ ਗੁਰੂਨਾਨਕਜੀ ਸ਼ਿਸ਼ਜ ਹੋਨਥੀਂ ਗੁਰੂ ਨਾਨਕਜੀ ਨ੍ਰਿਬਾਣ ਸੀ ਅਤੇ ਕਹਿੰਦੇ ਸੀ ਤਦ ਕਰ ਉਦਾਸੀ ਅਰਦਾਸ ਮੇਂ " ਨਾਨਕ ਨ੍ਰਿਬਾਣ ਨਾਮ ਚੜਤੀ ਕਲਾ ਤੇਰੇ ਭਾਣੇਂ ਸਰਿਬਤ ਕਾ ਭਲਾ " ਕਹਿਤੇ ਹੈਂ

ਨੋਟ – ਨ੍ਰਿਬਾਣ ਖਾਕੀ ਚਿਟਾ ਮਜੀਠ ਕਪੜਾ ਪਹਿਨਤੇ ਹੈਂ ।

ਸ੍ਰੀਗੁਰੂਨਾਨਕਦੇਵਜੀ ਚੋਟੀ ਭੀ ਰਖਤੇ ਰਹੇਹੈਂ ਜਿਸ ਥੀਂ ਪੂਰਬ ਔਰ ਸਿੰਧਕੇ ਉਦਾਸੀਨ ਚੋਟੀ ਜਨੇ ਊਭੀ ਰਖਦੇ ਹਨ ਪਠਾਨਦੇਸ ਵਿਚ ਗੁਰੂਨਾਨਕਜੀਨੇਂ ਮਰਦਾਨੇਂ ਕੋ ਅਪਨੀ ਚੋਟੀ ਵਿਚੋਂ ਲਾਲ ਨਿਕਾਲਕੇ ਦਿਤਾ ਦੇਖੋ ਜਨਮਸਾਖੀ ਦੀ ਸਾਖੀ ੧੪੩ ਪਤ੍ਰੇ ੫੦੪ ਸਤਰ ੮ ।

ਨੋਟ – ਯਹ ਭਗਵਾਂ ਚਿਟਾ ਅੰਬੂਆ ਵਸਤ੍ਰ ਰਖਤੇ ਹਨ ।

ਸ੍ਰੀਗੁਰੂਨਾਨਕਦੇਵਜੀ ਅੰਤਮੇਂ ਪ੍ਰਮਹੰਸ ਭੀ ਰਹੇ ਹੈਂ ਇਸਕਰ ਉਦਾਸੀ ਪ੍ਰਮਹੰਸ ਭੀ ਰਹਿੰਦੇ ਹਨ ਅਤੇ ਟੋਪੀ ਭੀ ਦਲਖ ਪਹਿਨਦੇ ਸਨ ਚਾਰ ਕਲੀ ਕੋ ਕਟਕੇ ਫਿਰ ਸੀਵੀ ਜਾਵੇ ਬੀਚਮੇਂ ਚੌਕਲੀ ਚਾਰੋਂ ਤਰਫ਼ ਧਾਗੋਂ ਕੀ ਲਹਿਰ ਨਾਮਵਾਲੀ ਟੋਪੀ ਦਲਖ ਕਹੀਤਾ ਹੈ ਪ੍ਰਮਹੰਸ ਭਗਵਾਂ ਚਿਟਾ ਦੋਨੋਂ ਵਸ੍ਤ੍ਰ ਰਖਤੇ ਹਨ ਪੰਡਤ ਚਤਰਦਾਸ ਨੇਂ ਗੁਰੂਜੀਕਾ ਭੇਖ ਦੇਖਕਰ ਨਿਮਸਕਾਰ ਕਰ ਬੈਠ ਗਯਾ ਅਤੇ ਪਰਮਹੰਸ ਕਹਿਯਾ ਕਿ ਤੁਸੀਂ ਪਰਮਹੰਸ ਹੋ ਵਡੀ ਜਨਮਸਾਖੀ ਦੀ ਸਾਖੀ ੭੭ ਸਤਰ ੧੬ ।

ਨੋਟ – ਸ੍ਰੀਗੁਰੂਨਾਨਕਦੇਵ ਉਦਾਸੀਨ ਜੀ ਜੈਸਾ ੨ ਵਖਤੇਂ ਰੂਪ ਕੀਯਾ ਸੀ ਤੈਸਾ ੨ ਰੂਪ ਉਦਾਸੀਆਂ ਵਿਚ ਪ੍ਰਚਲਤ ਹੈ ਸ੍ਰੀਗੁਰੂਨਾਨਕ ਦੇਵਜੀ ਸਰਵ ਰੂਪ ਕਰਦੇ ਉਦਾਸੀਨ ਪੰਥ ਨੂੰ ਨਹੀਂ ਤਿਆਗਿਆ ਸੀ ਇਸੀ ਤਰਾਂ ਇਨਾਂਦੇ ਪੈਰੋਂਕਾਰ ਉਦਾਸੀ ਚਲਦੇ ਹੁਏ ਭੀ ਉਦਾਸੀ ਬਾਣਾ (ਭੇਖ) ਨਹੀਂ ਛਡਿਆ ਅਤੇ ਨ ਛਡਨਗੇ ਸ੍ਰੀਗੁਰੂਨਾਨਕਜੀ ਅੰਤਤਕ ਉਦਾਸੀ ਰਹੇ (ਦੇਖੋਪ੍ਰਮਾਣ ਗੁਰਬਿਲਾਸ ੬ ਪਾਤਸ਼ਾਹੀਐਂਗਲੋ ਸੰਸਕ੍ਰਿਤ ਪ੍ਰੇਸ ਮੇਂ ਚੂਨੀ ਮੰਡੀ ਲਾਲ ਪ੍ਰਿੰਟਰ ਕੇ ਅਧਕਾਰਸੇਂ ਛਪਾ ਬਿ੦ ਸੰ੦ ੧੯੫੧ ਮੇਂ ਪਤ੍ਰੇ ੨੦੩) ਗੁਰੂ ਹਰਿਗੋਬਿੰਦ ਜੀ ਗੁਰੂ ਨਾਨਕਜੀਕੋ ਅੰਤ ਤਕ ਉਦਾਸੀ ਭੇਖ ਮੇਂ ਰਹੇਜਾਨਓਹੀ ਧਿਆਨ ਛੇਵੇਂ ਜਾਮਾਂ (ਸ੍ਵਰੂਪ) ਮੇਂ ਸ੍ਰੀ ਦਮੋਦਰੀਕੋ ਉਦਾਸੀ ਵਾਲੇ

ਰੂਪਦੇ ਧਿਆਨ ਕਰਨ ਦੀ ਆਗਿਆ ਦਿਤੀ ॥

ਚੌਪਈ – ਸੇਲੀ ਟੋਪੀ ਜੁਤਕਰ ਧਿਆਨਾ। ਗੁਰਨਾਨਕ ਬਪ ਅਤਸੁਖਮਾਨਾ। ਸਤਿਨਾਮ ਮੰਤ੍ਰ ਮੁਖ ਧਾਰਿਯੋ। ਕੀਯੋ ਤੈਸ ਜਸ ਮੁਖੋਂ ਉਚਾਰਿਯੋ ॥

## ਸਾਧੂ - ਸੰਤ – ਉਦਾਸੀਨ ਮੇਂ ਪ੍ਰਮਾਣ

(੧) ਬਾਲ ਸੁਭਾਇ ਅਤੀਤ ਉਦਾਸੀ ( ਮਾਰੂ ਸੋਲਹੇ ਮਹਲਾ ੫ ਸ਼ਬਦ ੫ ਅੰਕ ੧੪ )

( ੨ ) ਇਕਿ ਉਦਾਸੀ ਇਕਿ ਘਰਬਾਰੀ ( ਮਾਰੂਸੋਲਹੇ ਮਹਲਾ ੫ ਸ਼ਬਦ ੬ ਅੰਕ ੩ )

( ੩ ) ਜੈਕਾਰਣ ਸਿਧ ਭਏ ਉਦਾਸੀ ( ਪਰਭਾਤੀ ਬਿਭਾਸ ਚਉਪਦੇ ਘਰ ੧ ਸ਼ਬਦ ੩ ਅੰਕ ੧ )

(੪) ਸਿਧਸਾਧਿਕ ਅਨੇਕ ਤਪ ਜਟਾ ਜੂਟ ਭੇਖ ਕੀਏ ਫਿਰਤ ਉਦਾਸਕਉ ( ਆਦਿ ਗ੍ਰੰਥ ਸਾਹਿਬ ਸ੍ਵੈਯੇ ਮਹਲਾ ੪ ਕੇ ਗਿਣਤੀ ਤੀਸਰੀ ਸ੍ਵੈਯਾ ੫ )

(੫) ਨਾ ਇਹੁ ਗਿਰਹੀ ਨਾਉਦਾਸੀ ( ਗੌਂਡ ਕਬੀਰ ਜੀ ਸ਼ਬਦ ੫ ਅੰਕ ੨ )

(੬) ਸਨਿਆਸੀ ਬ੍ਰਹਮਚਾਰੀ ਉਦਾਸੀ ਉਦਾਸਿਰਾਤਾ ( ਸ੍ਰੀ ਰਾਗ ਅਸ਼ਟਪਦੀ ਮਹਲਾ ੫ ਸ਼ਬਦ ੨ ਅੰਕ ੩ )

(੭) ਸੋ ਗਿਰਹੀ ਸੋ ਦਾਸ ਉਦਾਸੀ (ਪ੍ਰਭਾਤੀ ਮਹਲਾਂ ੧ ਸ਼ਬਦ ੧੭ ਅੰਕ ੫)

(੮) ਬੈਰਾਗੁ ਉਦਾਸੀਨ ਹੋਇ ( ਸ੍ਰੀ ਰਾਗ ਮਹਲਾ ੩ ਸਬਦ ੪੧ ਅੰਕ ੧ )

(੯) ਨਾਇਹੁ ਗਿਰਹੀ ਨਾ ਓਦਾਸੀ (ਗੌਂਡ ਬਾਣੀਕਬੀਰ ਜੀਉਕੀ ਘਰੁ ੨)–

( ੧੦ ) ਜਿਸੁਦਰ ਕਾਰਣਿ ਫਿਰਾ ਉਦਾਸੀ॥ ਸੋ ਦਰੁ ਕੋਈ ਆਇ ਕਹੈ॥ (ਰਾਮਕਲੀ ਮਹਲਾ ੧ ਸਬਦ ੩ ਅੰਕ ੧ )

(੧੧) ਕਿਨਹੀ ਕਿਹਾ ਹੌ ਤੀਰਥ ਵਾਸੀ ਕੋਈ ਅੰਨ ਤਜ ਭਿਆ ਉਦਾਸੀ ( ਰਾਮ ਕਲੀ ਮਹਲਾ ੫ ਅਸ਼ਟਪਦੀ ਸਬਦ ੨ ਅੰਕ ੩)

(੧੨) (ਪ੍ਰਸ਼ਨ) ਕਉਨੁ ਸੁਗਿਰਹੀ ਕਉਨੁ ਉਦਾਸੀ੦।੧।

(ਉਤਰ)- ਧੰਨੁ ਗਿਰਹੀ ਉਦਾਸੀ੦ ।੫। (ਮਾਝ ਅਸਟਪਦੀ ਮਹਲਾ੫- ਸ਼ਬਦ ੩੬)

( ੧੩ ) ਨਾਨਕ ਬਿਰਲੇ ਮਿਲਹਿ ਉਦਾਸਾ ( ਗਉੜੀ ਅਸ੍ਰਪਦੀ ਮਹਲਾ ੧-- ਸ਼ਬਦ ੭ ਅੰਕ ੮ )

( ੧੪ ) ਇਸੁ ਧਨ ਕਾਰਣਿ ਸਿਵ ਸਨਕਾਦਿਕ ਖੋਜਤਭਏ ਉਦਾਸੀ (ਗਉੜੀ ਪੂਰਬੀਕਬੀਰ ਜੀ ਸ਼ਬਦ ੫੮ ਅੰਕ ੨ )

( ੧੫ ) ਨਾਨਕ ਹਉਮੈਮਾਰੇ ਸਦਾ ਉਦਾਸਾ ( ਆਸਾ ਮਹਲਾ ੩ ਸ਼ਬਦ ੪੫-- ਅੰਕ ੪ )

(੧੬) ਗੁਰਮਤੀ ਇਕਿਭਏ ਉਦਾਸਾ ( ਆਸਾ ਮਹਲਾ ੧ ਅਸਟਪਦੀਆ ਘਰ ੨ ਸ਼ਬਦ ੨ ਅੰਕ ੨ )

(੧੭) ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ (ਗੂਜਰੀ ਮਹਲਾ ੫ ਸ਼ਬਦ ੫ ਅੰਕ ੪)

( ੧੮ ) ਵਿਚੇ ਗ੍ਰਿਹ ਗੁਰ ਬਚਨਿ ਉਦਾਸੀ ਹਉਮੈਮੋਹੁ ਜਲਾਇਆ ਆਪਿ ਤਰਿਆ ਕੁਲ ਜਗਤੁ ਤਰਾਇਆ ਧੰਨੁਜਣੇਦੀ ਮਾਇਆ। ( ਗੂਜਰੀ ਕੀਵਾਰ ਮਹਲਾ ੩– ਸਲੋਕ ੧੨ )

(੧੯) ਗੁਰਮੁਖਿ ਉਦਾਸੀ ਸੋਕਰੇ ਜਿਸਚਿਰਹੈ ਲਿਵ ਲਾਇ ( ਵਡ ਹੰਸਕੀਵਾ ਰ ਮ: ੩ ਸਲੋਕ ੬ )

(੨੦) ਬਿਖਿਆ ਮਾਹਿ ਉਦਾਸਹੈ ਹਉਮੈਸਬਦਿ ਜਲਾਇਆ। ਆਪਿ ਤਰਿਆ ਕੁਲ ਉਧਰੇ ਧੰਨ ਜਣੇਦੀ ਮਾਇਆ॥ ( ਬਿਲਾਵਲਕੀਵਾਰ -- ਮ: ੩ ਸਲੋਕ ੮ ਮੇਂ ਸਲੋਕ ੧ )

(੨੧) ਜਿਸੁਦਰ ਕਾਰਣਿ ਫਿਰਾ ਉਦਾਸੀ ਸੋਦਰੁਕੋਈ ਆਇਕਹੈ ( ਰਾਮਕਲੀ ਮਹਲਾ ੧ ਸ਼ਬਦ ੩ ਅੰਕ ੧ )

(੨੨) ਪ੍ਰਸਨ -- ਕਿਸੁਕਾਰਣਿ ਗ੍ਰਿਹੁ ਤਜਿਓ ਉਦਾਸੀ। ਕਿਸੁਕਾਰਣਿ ਇਹੁ ਭੇਖੁ ਨਿਵਾਸੀ॥

ਉਤਰ -- ਗੁਰਮੁਖਿ ਖੋਜਤ ਭਏਉਦਾਸੀ। ਦਰਸਨਕੈਤਾਈ ਭੇਖ ਨਿਵਾਸੀ॥ (ਰਾਮਕਲੀ ਸਿਧਗੋਸ੍ਰਿ ਮਹਲਾ ੧ ਅੰਕ --੧੭--੧੮ )

(੨੩) ਸੋਉਦਾਸੀ ਜਿਪਾਲੇ ਉਦਾਸੁ। ਅਰਧ ਉਰਧ ਕਰੇ ਨਿਰੰਜਨ ਵਾਸੁ ਚੰਦ ਸੂਰਜ ਕੀ ਪਾਏ ਗੰਢਿ। ਤਿਸੁ ਉਦਾਸੀਕਾਪੜੈ ਨਕੰਧ ( ਰਾਮਕਲੀ ਕੀ ਵਾਰ ਮਹਲਾ ੩ ਮ: ੧ ਸਲੋਕ ੧੨ ਮੇਂ ਅੰਕ ੪)

(੨੪) ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ ( ਮਾਰੂ

ਮਹਲਾ ੧ ਸ਼ਬਦ ੧੧ ਅੰਕ ੫ )

(੨੫) ਹਰਿ ਕੇ ਭਗਤ ਸਦਾ ਸੁਖਵਾਸੀ। ਬਾਲ ਸੁਭਾਇ ਅਤੀਤ ਉਦਾਸੀ। ਅਨਿਕ ਰੰਗ ਕਰਹਿ ਬਹੁਭਾਤੀ। ਜਿਉ ਪਿਤਾਪੂਤ ਲਾਡਾਇਦਾ॥ ( ਮਾਰੂਸੋਲਹੇ ਮਹ ਲਾ ੫ ) ਸ਼ਬਦ ੫ ਅੰਕ ੧੪ )

(੨੬) ਜਟਾ ਭਸਮਲੇਪਨਕੀਆ ਕਹਾ ਗੁਫਾਮਹਿ ਬਾਸੁ। ਮਨੁ ਜੀਤੇ ਜਗੁ ਜੀਤਿਆ ਜਾਤੇਬਿਖਿਆਤੇ ਹੋਇ ਉਦਾਸੁ॥ ( ਮਾਰੂ ਕਬੀਰਜੀ ਸ਼ਬਦ ੨ ਅੰਕ ੨)

(੨੭) ਗੁਰ ਪ੍ਰਸਾਦਿ ਜਿਹ ਬੂਝਿਆ ਆਸਾਤੇ ਭਇਆ ਨਿਰਾਸੁ। ਸਭੁ ਸਚੁ ਨਦਰੀ ਆਇਆ ਜਉ ਆਤਮ ਭਇਆ ਉਦਾਸੁ (ਮਾਰੂਕਬੀਰਜੀ ਸਬਦ ੩ ਅੰਕ ੩)

( ੨੮ ) ਜੈਕਾਰਣਿਬੇਦ ਬ੍ਰਹਮੈਉਚਰੇ ਸੰਕਰਿ ਛੋਡੀ ਮਾਇਆ। ਜੈਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁਨ ਪਾਇਆ। ( ਪ੍ਰਭਾਤੀ ਮਹਲਾ ੧ ਸ਼ਬਦ ੩ ਅੰਕ ੧ )

( ੨੯ ) ਸੋਗਿਰਹੀ ਸੋਦਾਸੁ ਉਦਾਸੀ ਜਿਨਿ ਗੁਰਮੁਖਿ ਆਪੁ ਪਛਾਨਿਆ। ਨਾਨਕ ਕਹੈ ਅਵਰਨਹੀ ਦੂਜਾ ਸਾਚ ਸਬਦਿ ਮਨੁ ਮਾਨਿਆ। ( ਪ੍ਰਭਾਤੀ ਮਹਲਾ ੧ ਸ਼ਬਦ ੧੭ ਅੰਕ ੫ )

(੩੦) ਜਾਕੋ ਜੋਗੀ ਜਤੀ ਸਿਧ ਸਾਧਿਕ ਅਨੇਕ ਤਪ ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ। ਸੁਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ ਜੀਅਨਾਮਕੀਬ ਡਾਈ ਦਈ ਗੁਰ ਰਾਮਦਾਸ ਕਉ ( ਸਵਈਏ ਮਹਲੇ ਚਉਥੇ ੪ ਕੇ ਸਵੈਯਾ ਮਥੁਰਾ ਭਟਕਾ ਅੰਕ ੫ )

(੩੧) ਜਿਨ ਤੂੰਜਾਤਾਸੋ ਗਿਰਸਤ ( ਸੰਤ ) ਉਦਾਸੀ ਪਰਵਾਣੁ। ਨਾਮਿਰਤਾ ਸੋਈ ਨਿਰਬਾਣੁ ( ਆਸਾ ਮਹਲਾ ੫ ਸ਼ਬਦ ੫੭ ਅੰਕ ੩ )

(੩੨) ਵਿਚੇ ਗ੍ਰਹਸਦਾ ਰਹੈਉਦਾਸੀ ( ਸੰਤਉਦਾਸੀ ) ਜਿਉ ਕਮਲੁਰਹੈਵਿਚਿ ਪਾਣੀਹੇ ( ਮਾਰੂ ਸੋਲਹੇ ਮਹਲਾ ੪ ਸ਼ਬਦ ੨ ਅੰਕ ੧੦ )

(੩੩) ਇਕਿ ਉਦਾਸੀ ਇਕਿ ਘਰਿਬਾਰੀ ( ਮਾਰੂ ਸੋਲਹੇ ਮਹਲਾ ੫ ਸ਼ਬਦ ੬ ਅੰਕ ੩ )॥

(੩੪) ਸਤ ਜੁਗਿ ਪਰਮਹੰਸ ਬੀਚਾਰੀ ( ਭੈਰਉ ਮਹਲਾ ੩ ਸ਼ਬਦ ੧੬ ਅੰਕ ੧ )

(੩੫) ਹਰਿਕੇ ਸੰਤ ਮਿਲਿਪ੍ਰੀਤਿਲਗਾਨੀ ਵਿਚੇ ਗਿਰਹ ਉਦਾਸ ( ਕਾਨੜਾ ਮਹਲਾ ੪ ਸ਼ਬਦ ੩ ਅੰਕ ੧ )

(੩੬) ਜਿਸਤੇ ਹੋਆ ਸੋਈ ਕਰਿਮਾਨਿਆ ਨਾਨਕ ਗਿਰਹੀ ( ਸੰਤ ) ਉਦਾਸੀ ਸੋਪਰਵਾਣੁ। ( ਪ੍ਰਭਾਤੀ ਮਹਲਾ ੧ ਸ਼ਬਦ ੮ ਅੰਕ ੪ )

(੩੭) ਜਿਉ ਜਲਮਹਿ ਕਮਲੁ ਅਲਿਪਤੋਵਰਤੈ ਤਿਉਵਿਚੇ ਗਿਰਹ ( ਸੰਤ ਉਦਾਸੀ ) ਉਦਾਸੁ ( ਰਾਮਕਲੀ ਕੀਵਾਰ ਮਃ ੩ ਸਲੋਕ ੭ )

(੩੮) ਨਾਮਿਰਤੇ ਪਰਮਹੰਸ ਬੈਰਾਗੀ ਨਿਜ ਘਰਿਤਾੜੀ ਲਾਈਹੇ। ( ਮਾਰੂ ਸੋਲਹੇ ਮਹਲਾ ੩ ਸ਼ਬਦ ੩ ਅੰਕ ੩ )

[੩੯] ਸਨਿਆਸੀ ਬ੍ਰਹਮਚਾਰੀ। ਉਦਾਸੀ ਉਦਾਸਿ ਰਾਤਾ ( ਸਿਰੀਰਾਗ ਮਹਲਾ ੫ ਘਰੁ ੫-- ਸ਼ਬਦ ੨੭ ਅੰਕ ੩

ਨੋਟ – ਸ੍ਰੀਗੁਰੂ ਗੋਬਿੰਦਸਿੰਘ ਸੰਤ ਉਦਾਸੀ ਜੀਨੇ ਅੰਤਮੇਂ ਅਨੰਦਪੁਰ ਛੋਡਨੇਂ ਵਖਤ ਅਪਨੀ ਉਦਾਸੀ ਜਾਤੀਦਾ ਸਾਧੂ ਗੁਰਬਖਸਦਾਸ ਉਦਾਸੀ ਜੀਕੋ ਅਪਨੇ ਸਥਾਨ ਕਾ ਮਹੰਤ [ ਮਾਲਿਕ ] ਕੀਆ ਗੁਰੂ ਬਖਸਦਾਸ ਜੀਦਾ ਗੁਰੂ ਮਹਾਦੇਵਦਾਸ ਬੋਲਾ ਈਹਾਂ ਅੰਨਕਾ ਬੰਦੋਬਸੁ ਕਰ ਦੀਜੀਯੇ ਤਬ ਗੁਰੂ ਦਸਮਜੀ ਬੋਲੇ " ਨਿਸ਼ਦਿਨ ਹਮ ਤੁਮ ਹੋਇ ਸਹਾਈ " ਸੂਰਜ ਪ੍ਰਕਾਸ਼ ਜਿਲਦ ੩ ਰੁਤ ੬ ਅੰਸੂ ੩੧ ਇਨ ਉਦਾਸੀਨ ਮਹਾਤਮਾਂ ਜੀਨੇਂ ਸਥਾਨ ਕੀ ਬੜੀ ਤਰਕੀ ਕੀਆ ਗੁਰੂ ਤੇਗਬਹਾਦੁਰ ਜੀਕੀ ਜਗਾ ਭੀ ਆਪਕੇ ਕਾਬਜ ਥੀ ਦੇਖੋ ਪ੍ਰਾਚੀਨ ਪੰਥ ਪ੍ਰਕਾਸ ਸਫਾ ੨੦੬-੨੦੭ ਇਸਦਾ ਕਰਤਾ ਭੰਗੂ ਰਤਨਸਿੰਘ ਸਹੀਦ ਜੋ ਵਜ਼ੀਰ ਹਿੰਦ ਪ੍ਰੇਸ ਮੇਂ ਸੰਮਤ ਬਿ੦ ੧੯੨੩ ਜੇਠ ਬਦੀ ੫ ਬਾਰ ਬੈਸਾਖ ਪ੍ਰਵਿਸ਼ਟੇ ੨੫ ਮੇਂ ਛਪੀ ਹੈ ॥

ਨੋਟ-ਇਸਪ੍ਰਕਾਰ ਪ੍ਰਤੇਕ ਉਦਾਸੀਦਾਫਰਜ ਹੈ ਕਿ ਉਪ੍ਰੋਕਤ ਲਿਖਤ ਅਨੁਸਾਰ ਅਪ ਨੇਂ ਉਦਾਸੀਨ ਭੇਖਦੇ ਪਹਿਰਾਵੇ ਵਿੱਚ ਰਹਿੰਦਾ ਹੋਯਾ ਔਰ ਉਦਾਸੀਨ ਨਿਯਮਾਂ ਦਾ ਪਾਲਨ ਕਰਦਾ ਹੋਇਆ ਸਰਬਪ੍ਰਕਾਰ ਦੇ ਵਿਸ਼ੇਵਿਕਾਰ (ਸ਼ਰਾਬ, ਮਾਂਸ, ਜੂਯਾ, ਬਿਭਚਾਰ, ਚੋਰੀ, ਠੱਗੀ ਤਮਾਕੂ) ਆਦਕਾਂ ਦਾ ਤਿਆਗਕਰਦਾਹੋਯਾ ਔਰ ਅਪਨੇਂ ਉਦਾਸੀਨ ਧਰਮਪਰ ਦ੍ਰਿੜ ਰਹਿੰਦਾ ਹੋਇਆ ਔਰਾਂ ਨੂੰ ਉਪਦੇਸ ਕਰਦਾ ਹੁਯਾਂ ਜਗਤ ਨੂੰ ਸਿਧੇ ਰਸ੍ਤੇ ਪਾਂਦੇ ਹੁਯਾਂ ਸੁਖਪੂਰਵਕ ਅਪਨਾਂ ਜੀਵਨ ਬਿਤੀਤਕਰੇ, ਜਿਸਸੇ ਇਸਲੋਕਔਰ ਪ੍ਰਲੋਕ ਦਾ ਦੇਨਦਾਰ ਨਾਂ ਰਹਿਕਰ ਅੰਤਨੂੰ ਪਰਮਧਾਮ ਵਿਖੇ ਜਸਦਾ ਭਾਗੀ ਬਨੇਂ।

**ਓਮ ਸ਼ਾਂਤੀ ! ਸ਼ਾਂਤੀ !! ਸ਼ਾਂਤੀ !!!**

**ਇਤੀਸਪਤਮੋਂ ਅਧਯਾਇਸੰਪੂਰਣੰ**

੧੯ ਸ੍ਰੀ ਸਤਿਨਾਮਹਰੇ।

# ਸ਼ੁੱਧੀ ਪੱਤ੍ਰ

| ਸਫਾ | ਸੱਤਰ | ਅਸ਼ੁਧ | ਸ਼ੁੱਧ |
|---|---|---|---|
| ੧ | ੧੭ | ਕੰਟਨ | ਕੰਗਨ |
| ੩ | ੧੫ | ਤਿਨਕ | ਤਿਨਕੇ |
| ,, | ੧੮ | ਕਹਏ | ਕਹਾਏ |
| ੮ | ੨੬ | ਬਨਕਾਂਡ | ਬਾਲਕਾਂਡ |
| ੧੦ | ੧੭ | ੧੫੬੮ | ੧੫੬੭ |
| ੧੯ | ੧੭ | ੧੭੧੮ | ੧੭੧੬ |
| ੩੦ | ੧੫ | ੧੭੩੦ | ੧੭੨੦ |
| ੪੨ | ੩ | ਮਗ੍ਰਾਮ | ਸੰਗ੍ਰਾਮ |
| ੪੪ | ੨੦ | ਰੌੜ | ਗੌੜ |
| ੮੨ | ੯ | ਕਾਂਗਰਾਮ | ਗੰਗਾਰਾਮ |
| ,, | ੨੫ | ਕਾਂਗਰਾਮ | ਗੰਗਾਰਾਮ੦ |
| ੮੨ | ੯ | ਐਕੂਟਸਥ | ਔਕੂਟਸਥ |
| ੮੩ | ੨੩ | ੧੭੬੦ | ੧੮੨੦ |
| ੮੪ | ੩ | ੧੭੬੦ | ੧੮੩੧ |
| ੮੫ | ੯ | ਮਖਨੀਰਾਮ | ਮਗਨੀਰਾਮ |
| ,, | ,, | ਹੀਰਾ | ਹੇਰਾ |
| ੮੬ | ੧੬ | ਪੰਚੈਤੀਅਖਾੜਾ | ਪੰਜਾਬਮੰਡਲ |
| ੯੦ | ੩ | ਅਯਧਜਾਦਾਸ | ਅਯੁਧਜਾਦਾਸ |
| ੯੧ | ੨ | ਸ੍ਰੀਬਵਾ | ਸ੍ਰੀਬਾਵਾ |
| ,, | ੧੦ | ਅਸ | ਐਸ |
| ,, | ੧੧ | ਮਝਰੇ | ਮਝਾਰੇ |
| ,, | ੧੪ | ਨਾਥੀ | ਨਾਤੀ |
| ,, | ੨੪ | ਰੇਰੀ | ਕੇਰੀ |
| ੯੨ | ੩ | ਕਹਯੋ | ਕਹਾਯੋ |
| ੯੩ | ੨੪ | ਹਏ | ਹੋਏ |
| ੯੪ | ੨ | ਬਿਲਸ | ਬਿਲਾਸ |
| ,, | ੬ | ਸਲੋਕੋ | ਸਲੋਕਾਂ |
| ,, | ੧੭ | ਝੜੂ | ਝਾੜੂ |
| ੯੫ | ੧੭ | ਜਮੰਗਾ | ਜਾਵੂੰਗਾ |
| ੯੬ | ੪ | ਸ੍ਰਚੰਦ | ਸ੍ਰੀਚੰਦ |
| ,, | ,, | ਬਬੇਦੇ | ਬਾਬੇਦੇ |
| ੯੯ | ੧੯ | ਅਸਬਾਂਨ | ਅਸਥਾਂਨ |
| ੧੦੧ | ੧ | ਸਰਾਜ | ਹੰਸਰਾਜ |
| ,, | ੧੬ | ਿ ੱਤਚੰਦ | ਦਿੱਤਚੰਦ |
| ੧੦੭ | ੭ | ਪਹਿਲਾ | ਤਿਸਕਾ |
| ,, | ੨੧ | ੧੬੦੪ | ੧੬੦੫ |
| ੧੦੯ | ੨੬ | ਜੀਦ | ਜੋਦੇ |
| ,, | ੧੬ | ਦੁਆਸੀ | ਦੁਆਈਸੀ |
| ੧੧੧ | ੧੧ | ਸਿੱਧ | ਸਿੰਧੁ |
| ੧੧੪ | ੮ | ਆਰਯਾ | ਆਗਜਾ |
| ੧੧੫ | ੧ | ਹਰੇ | ਹੋਕੇ |
| ,, | ੪ | ਸ਼ਿਸ਼ਜ | ਸਾਦਿਕ |
| ੧੧੭ | ੨੪ | ਰੱਦੀ | ਗੱਦੀ |
| ,, | ੨੬ | ੧੭੩੬ | ੧੭੫੮ |
| ੧੧੮ | ੨੧ | ਰੁਰ | ਗੁਰ |
| ੧੧੯ | ੧੩ | ਖੱਤ੍ਰਾ | ਖੱਤ੍ਰੀ |
| ੧੨੦ | ੨੨ | ੧੭੩੯ | ੧੭੫੮ |

